# ਪੰਜਾਬ ਵਿਚ ਸਿਖਾਂ-ਹਿੰਦੂਆਂ ਉਪਰ

ਕੀਤੇ ਗਏ

# ਮੁਸਲਿਮ ਲੀਗ ਦੇ ਹਮਲੇ ਦੀ ਵਿਥਿਆ

# ੧੯੪੭

( ਅੰਗ੍ਰੇਜ਼ੀ ਤੋਂ ਉਲਥਾ )

ਲੇਖਕ ਤੇ ਉਲਥਾਕਾਰ:-

**ਸ: ਗੁਰਬਚਨ ਸਿੰਘ 'ਤਾਲਿਬ'**

ਪ੍ਰਿੰਸੀਪਲ ਲਾਇਲਪੁਰ ਖਾਲਸਾ ਕਾਲਜ, ਜਾਲੰਧਰ

ਪ੍ਰਕਾਸ਼ਕ:-

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ**

੧੯੫੧

ਭੇਟਾ ੩।।।)

ਸ: ਹਰਨਾਮ ਸਿੰਘ ਜੀ ਸਕੱਤ੍ਰ ਸ਼੍ਰੋ: ਗੁ: ਪ੍ਰ: ਕਮੇਟੀ ਨੇ
ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ ਵਿਚ
ਛਪਵਾ ਕੇ ਦਫ਼ਤ੍ਰ ਸ਼੍ਰੋ: ਗੁ: ਪ੍ਰ: ਕਮੇਟੀ ਤੋਂ
ਪ੍ਰਕਾਸ਼ਤ ਕੀਤੀ ।

# ਤਤਕਰਾ

# ਮੁਖ-ਬੰਦ

ਇਸ ਪੁਸਤਕ ਦਾ ਮੰਤਵ ਇਹ ਹੈ ਕਿ ਉਸ ਭਿਆਨਕ ਕਾਂਡ ਦਾ ਵਿਸਥਾਰ ਦਸਿਆ ਜਾਵੇ ਜਿਸ ਕਰ ਕੇ ਕੋਈ ੧੦ ਲਖ ਤੋਂ ਵਧ ਹਿੰਦੂ ਤੇ ਸਿਖ ਪਛਮੀ ਪੰਜਾਬ, ਸਰਹੱਦ, ਸਿੰਧ ਤੇ ਲੁਟੇਰਿਆਂ ਦੇ ਕਸ਼ਮੀਰ ਵਿਚੋਂ ਬੇ-ਘਰ ਕੀਤੇ ਗਏ । ਇਸ ਕਹਾਣੀ ਦਾ ਸੰਖੇਪ ਤਾਂ ਸਾਰੀ ਦੁਨੀਆਂ ਨੂੰ ਪਤਾ ਹੈ ਤੇ ਮਨੁਖ ਮਾਤ੍ਰ ਦੇ ਪ੍ਰਤੀ-ਨਿਧੀਆਂ ਨੇ ਯੂਨਾਈਟਿਡ ਨੇਸ਼ਨਜ਼ ਦੀ ਸਭਾ ਵਿਚ ਚਰਚਾ ਕੀਤੀ । ਇਸ ਲਖਾਂ ਦੇ ਉਜਾੜੇ ਨੂੰ ਹਿੰਦੁਸਤਾਨ ਦਿਆਂ ਲੋਕਾਂ ਨੇ ਆਪਣੀ ਅਮਲੀ ਹਮਦਰਦੀ ਦਿਤੀ ਹੈ ਤੇ ਸਾਰੀ ਦੁਨੀਆਂ ਨੂੰ ਇਸ ਉਜੜੀ ਹੋਈ ਖਲਕਤ ਦੀ ਪੂਰੀ ਗਿਆਤ ਹੈ।

ਪਰ ਇਕ ਗਲ ਜਿਸ ਦੀ ਚੰਗੀ ਤਰ੍ਹਾਂ ਗਿਆਤ ਨਹੀਂ ਉਹ ਇਹ ਹੈ ਕਿ ਇਹ ਦੁਖ–ਭਰਿਆ ਉਜਾੜਾ ਉਸ ਵਿਉਂਤ ਦਾ ਅੰਤਲਾ ਕਾਂਡ ਸੀ ਜੋ ਦਸ ਵਰਹੇ ਤੋਂ ਚਲੀ ਆ ਰਹੀ ਸੀ ਤੇ ਉਹ ਸੀ ਮੁਸਲਿਮ ਲੀਗ ਦੀ ਵਿਉਂਤ ਇਸ ਮੰਤਵ ਲਈ ਕਿ ਇਕ ਅਜੇਹੀ ਇਸਲਾਮੀ ਸਟੇਟ ਬਣਾਈ ਜਾਏ ਜਿਸ ਵਿਚ ਗੈਰ-ਮੁਸਲਮਾਨ ਨਾ ਹੋਣ ਜੋ ਇਸ ਦੇ ਇਸਲਾਮੀ ਚਲਨ ਵਿਚ ਰੋਕ ਪਾ ਸਕਣ* । ਲੋੜ ਹੈ ਕਿ ਇਸ ਵਿਉਂਤ ਨੂੰ ਸੰਸਾਰ ਪ੍ਰਤੀ ਦਰਸਾਇਆ ਜਾਵੇ ਤੇ ਮੁਸਲਿਮ ਲੀਗ ਦਾ ਉਸ ਸਮੇਂ ਦਾ ਇਤਿਹਾਸ ਦਸਿਆ ਜਾਵੇ ਜਦ ਇਹ ਵਿਉਂਤ ਬਣ ਰਹੀ ਸੀ ਤਾਂ ਜੋ ਇਸ ਦੁਖ ਭਰੀ ਘਟਨਾ ਦੀ ਜ਼ੁਮੇਵਾਰੀ ਅਸਲੀ ਜ਼ੁਮੇਵਾਰਾਂ ਦੇ ਮੋਢਿਆਂ ਉਪਰ ਰਖੀ ਜਾਵੇ।

ਮੁਸਲਿਮ ਲੀਗ ਨੇ ਪ੍ਰਾਪੇਗੰਡੇ ਰਾਹੀਂ ੧੯੪੭ ਦੀਆਂ ਪੰਜਾਬ ਦੀਆਂ ਘਟਨਾਵਾਂ ਦੀ ਜ਼ਿਮੇਵਾਰੀ ਸਿਖਾਂ ਤੇ ਹਿੰਦੂਆਂ ਉਪਰ ਪਾਈ ਹੈ । ਇਕ ਅਤੀ ਝੂਠਾ ਚਿਤ੍ਰ ਜੋ ਅਧੂਰਾ ਤੇ ਬੇਸ਼ਰਮੀ ਨਾਲ ਖਿਚਿਆ ਗਿਆ ਹੈ ਇਹ ਪੇਸ਼ ਕੀਤਾ ਗਿਆ ਹੈ ਕਿ ਸਿਖਾਂ ਦੀ ਮੁਸਲਮਾਨਾਂ ਨੂੰ ਪੰਜਾਬ ਚੋਂ ਕਢਣ ਦੀ ਕੋਈ ਵਿਉਂਤ'† ਸੀ । ਕੁਝ ਚਿਰ ਦੁਨੀਆਂ ਇਸ ਝੂਠ ਨੂੰ ਮੰਨਦੀ ਰਹੀ ਤੇ ਸਿਖਾਂ ਦਾ ਨਾਂ ਭਾਰਾ ਬਦਨਾਮ ਹੋਇਆ। ਪਰ ਫਿਰ ਹੌਲੀ ੨ ਰਾਏ ਸਹੀ ਪਾਸੇ ਨੂੰ ਮੁੜੀ ਤੇ ਹੁਣ ਸਿਖਾਂ ਦੇ ਗਲੋਂ ਇਸ ਅਖੌਤੀ "ਵਿਉਂਤ" ਦਾਂ ਕਾਲਾ ਟਿਕਾ ਲੱਥ ਗਿਆ ਹੈ। ਇਹ ਗਲ ਕਿ ਸਿਖਾਂ ਤੇ ਹਿੰਦੂਆਂ ਦਾ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਵਿਰੁਧ ਹਮਲਾ ਭਾਰੀ ਰੋਸ ਤੇ ਗੁਸੇ ਵਿਚ ਬਦਲਾ ਲਊ ਹਮਲਾ ਸੀ। ਹੁਣ ਨਿਰਪੱਖ ਲੋਕ ਮੰਨ ਚੁਕੇ ਹਨ। ਪਰ ਸਾਰਿਆਂ ਲੋਕਾਂ ਨੂੰ ਹਾਲੀ ਇਹ ਪਤਾ ਨਹੀਂ ਕਿ ਉਹ ਰੋਸ ਕਿਨ੍ਹਾਂ ਗਲਾਂ ਕਰ ਕੇ ਸੀ ਤੇ ਕਿਹੜਿਆਂ ਸ਼ੈਤਾਨੀ ਤਸੀਹਾਂ ਕਰਕੇ ਸੀ ਜਿਹੜੇ ਸਿਖਾਂ ਨੂੰ ਮੁਸਲਮਾਨਾਂ ਦੇ ਹਥੀਂ ਅਤੀ ਭੀੜ ਸਮੇਂ ਦਸੰਬਰ ੧੯੪੬ ਤੋਂ ਕਈ ਮਹੀਨਿਆਂ ਬਧੀ ਸਹਿਣੇ ਪਏ।

---

*੧੯੫੦ ਵਿਚ ਪੂਰਬੀ ਬੰਗਾਲ ਵਿਚੋਂ ਕਢੇ ਜਾਣਾ ਵੀ ਇਸੇ ਵਿਉਂਤ ਦਾ ਇਕ ਹਿੱਸਾ ਹੈ ।

†ਦੋ ਝੂਠੇ ਪੈਮਫਲਿਟ ਪਛਮੀ ਸਰਕਾਰ ਵਲੋਂ ੧੯੪੮ ਵਿਚ ਪ੍ਰਕਾਸ਼ਤ ਹੋਏ ਸਨ, ਜਿਨ੍ਹਾਂ ਦੇ ਨਾਂ ਇਹ ਸਨ:–

'The Sikh Plan' ਤੇ 'Sikhs in Action'.

ਪੰਜਾਬ ਦੀ ਮੁਸਲਮਾਨ ਜਨਤਾ ਨੇ ਸਿਖਾਂ ਨੂੰ ਦਬਾਉਣ ਲਈ ਇਕ ਲੜਾਈ ਸ਼ੁਰੂ ਕੀਤੀ ਜਿਸ ਦੇ ਸਾਧਨ ਸਨ ਕਤਲ-ਆਮ, ਅਗਾਂ, ਲੁਟ ਤੇ ਇਸਤ੍ਰੀਆਂ ਦਾ ਚੁਕਣਾ। ਮਹੀਨਿਆਂ ਬਧੀ ਸਿਖਾਂ ਨੂੰ ਇਹ ਸਭ ਕੁਝ ਝਲਣਾ ਪਿਆ ਤੇ ਹਜ਼ਾਰਾਂ ਨਹੀਂ ਸਗੋਂ ਲਖਾਂ ਸਿਖ ਬੇ-ਘਰ ਹੋਏ। ਇਸ ਕਹਾਣੀ ਦਾ ਇਹ ਭਾਵ ਜਾਣੇ ਬਿਨਾਂ ਕੋਈ ਸਹੀ ਦ੍ਰਿਸ਼ਟੀ ਕੋਣ ਕਾਇਮ ਨਹੀਂ ਕੀਤਾ ਜਾ ਸਕਦਾ।

ਹਿੰਦੂਆਂ ਸਿਖਾਂ ਉਪਰ ਕੀਤੇ ਗਿਆਂ ਅਤਿਆਚਾਰਾਂ ਦਾ ਇਹ ਵੇਰਵਾ ਨਾ ਕੇਵਲ ਇਹ ਕਿ ਪੂਰਾ ਨਹੀਂ ਸਗੋਂ ਜੋ ਕੁਝ ਹੋਇਆ ਉਸ ਦਾ ਕੋਈ ਚੰਗਾ ਹਿੱਸਾ ਵੀ ਨਹੀਂ। ਇਹ ਕੇਵਲ ਥੋੜ੍ਹੀਆਂ ਜੇਹੀਆਂ ਉਹ ਪ੍ਰਤੀਨਿਧ ਘਟਨਾਵਾਂ ਹਨ ਜਿਹੜੀਆਂ ਪੱਛਮੀ ਪੰਜਾਬ ਤੇ ਪੱਛਮੀ ਪੰਜਾਬ ਦਿਆਂ ਇਲਾਕਿਆਂ ਵਿਚ ਥੋਹੜਿਆਂ ਜਿਹਾਂ ਪਿੰਡਾਂ ਤੇ ਸ਼ਹਿਰਾਂ ਵਿਚ ਹੋਈਆਂ। ਅਜੇਹੀਆਂ ਘਟਨਾਵਾਂ ਨੂੰ ਹਜ਼ਾਰਾਂ ਦਰ ਹਜ਼ਾਰਾਂ ਪਿੰਡਾਂ ਵਿਚ ਤੇ ਸੈਂਕੜੇ ਸ਼ਹਿਰਾਂ ਵਿਚ ਹੁੰਦਿਆਂ ਧਿਆਨ ਵਿਚ ਲਿਆਉ। ਫਿਰ ਸ਼ਾਇਦ ਤੁਹਾਨੂੰ ਕੁਝ ਵਾਸਤਵ ਦਾ ਪਤਾ ਲਗੇ ਪਰ ਤਾਂ ਵੀ ਜੋ ਅਸਲੀ ਪਸ਼ੂ-ਪੁਣਾ ਤੇ ਭੈ ਭੀਤ ਕਰਨ ਵਾਲੀ ਗਲ ਸੀ ਉਹ ਤੁਹਾਡੀ ਕਲਪਣਾ ਵਿਚ ਨਹੀਂ ਆਈ। ਜਿਨ੍ਹਾਂ ਬਿਆਨਾਂ ਤੋਂ ਇਹ ਵੇਰਵੇ ਲਏ ਗਏ ਹਨ ਉਹ ਪੀੜਤਾਂ ਦੇ ਬਿਆਨ ਹਨ ਜੋ ਅਫਸਰਾਂ ਅਗੇ ਦਿਤੇ ਗਏ ਯਾ ਭਰੋਸੇ ਯੋਗ ਅਖਬਾਰੀ ਬਿਆਨ ਹਨ ਯਾ ਪੂਰਬੀ ਪੰਜਾਬ ਦਿਆਂ ਕੈਂਪਾਂ ਵਿਚ ਲਏ ਗਏ ਦਸਖਤੀ ਬਿਆਨ ਹਨ, ਜਿਨ੍ਹਾਂ ਨੂੰ ਅੱਖਰ ਅੱਖਰ ਸਹੀ ਦਰਜ ਕੀਤਾ ਗਿਆ ਹੈ।

ਸਿਖਾਂ ਦੇ ਪਿਛੇ ਘਰ ਰਹਿ ਗਏ, ਪੰਜਾਬ ਦੀਆਂ ਸਭ ਤੋਂ ਵਧ ਉਪਜਾਊ ਜ਼ਮੀਨਾਂ, ਕਾਰਖਾਨੇ, ਕੀਮਤੀ ਵਿਪਾਰ, ਗੁਰਦੁਆਰੇ, ਸਕੂਲ ਤੇ ਕਾਲਜ ਤੇ ਇਹ ਸਾਰੇ ਪਾਕਿਸਤਾਨੀਆਂ ਨੇ ਜਬਰ ਰਾਹੀਂ ਛੁਡਾਏ ਤੇ ਨਿਰਪੱਖ ਅੰਦਾਜ਼ੇ ਅਨੁਸਾਰ ੪੦ ਫੀ ਸਦੀ ਸ਼ਰਨਾਰਥੀ ਬਣੇ ਤੇ ਇਹ ੪੦ ਉਹ ਸਨ ਜਿਹੜੇ ਕੌਮ ਵਿਚ ਸ਼ੈਦ ਸਭ ਤੋਂ ਉਤਸ਼ਾਹੀ ਲੋਕ ਸਨ। ਇਹ ਆਪਣੇ ਘਰਾਂ ਤੋਂ ਦੁਖੀ ਤੇ ਲੁਟੇ ਪੁਟੇ ਨਿਕਲੇ ਤੇ ਲੰਮੇ ਕਾਫਲਿਆਂ ਵਿਚ ਮੁਸੀਬਤਾਂ ਨਾਲ ਪੱਜੇ। ਜਦ ਤਕ ਇਨ੍ਹਾਂ ਘਟਨਾਵਾਂ ਨੂੰ ਚੰਗੀ ਤਰ੍ਹਾਂ ਨਾ ਦਰਸਾਇਆ ਜਾਏ ਇਹ ਭਾਰੀ ਦੁਖ ਕਾਂਡ ਕਲਪਣਾ ਵਿਚ ਹੀ ਨਹੀਂ ਆ ਸਕਦਾ।

ਇਸ ਪੁਸਤਕ ਦੇ ਦੋ ਵਡੇ ਮੰਤਵ ਹਨ। ਇਕ ਤਾਂ ਇਹ ਕਿ ਸਿਖਾਂ ਦੇ ਨਾਂ ਤੋਂ ਪਾਕਿਸਤਾਨ ਦੇ ਝੂਠੇ ਪ੍ਰਾਪੇਗੰਡੇ ਦੀ ਬਦਨਾਮੀ ਧੋ ਦਿਤੀ ਜਾਵੇ ਤੇ ਦੂਜਾ ਇਹ ਕਿ ਪੰਜਾਬ ਦੀ ੧੯੪੭ ਦੇ ਇਨ੍ਹਾਂ ਕਤਲ ਦਿਆਂ ਮਹੀਨਿਆਂ ਦੇ ਇਤਹਾਸ ਲਈ ਲੋੜੀਂਦੇ ਮਸਾਲੇ ਦਾ ਕੁਝ ਹਿੱਸਾ ਇੱਕ ਥਾਂ ਇਕੱਠਾ ਹੋ ਜਾਏ।

[ਸੰਪਾਦਿਕ

੧ ੳ

# ਪਾਕਿਸਤਾਨ ਮੁੱਢ ਤੇ ਮੰਤਵ

ਪਾਕਿਸਤਾਨ ਮੁਸਲਿਮ ਲੀਗ ਦੇ ਦੋਹਾਂ ਕੌਮਾਂ ਦੇ ਸਿਧਾਂਤ ਵਿੱਚੋਂ ਪੈਦਾ ਹੋਇਆ। ਪਿਛਲਿਆਂ ਵੀਹ ਵਰ੍ਹਿਆਂ ਤੋਂ ਮੁਸਲਿਮ ਲੀਗ ਮੁਹੰਮਦ ਅਲੀ ਜਿਨਾਹ ਦੇ ਨਾਲ ਪੂਰੀ ਤਰ੍ਹਾਂ ਸਬੰਧਤ ਰਹੀ ਹੈ। ਜਿਨਾਹ ਨੂੰ ਮੁਸਲਮਾਨ, "ਕਾਇਦਿ ਆਜ਼ਮ" ਯਾ ਮਹਾਨ ਆਗੂ ਕਰ ਕੇ ਸਦਦੇ ਸਨ। "ਕਾਇਦਿ ਆਜ਼ਮ" ਜਿਨਾਹ ਦੇ ਜੀਵਨ ਵਿੱਚ ਇੱਕ ਅਜੀਬ ਵਿਕਾਸ ਆਇਆ। ਸ਼ੁਰੂ ਵਿੱਚ ਉਨ੍ਹਾਂ ਨੂੰ ਹਿੰਦੂ-ਮੁਸਲਿਮ ਮਿਲਾਪ ਦੇ ਦੇਵਤਾ ਕਿਹਾ ਜਾਂਦਾ ਸੀ ਤੇ ਪਿੱਛੋਂ ਉਹੋ ਪਾਕਿਸਤਾਨ ਦੇ ਹਮਾਇਤੀ ਤੇ ਜਨਮ-ਦਾਤਾ ਹੋਏ। ਪਾਕਿਸਤਾਨ ਇਸ ਸਿਧਾਂਤ ਉਪਰ ਬਣਿਆ ਹੋਇਆ ਹੈ ਕਿ ਹਿੰਦੁਸਤਾਨ ਦੇ ਮੁਸਲਮਾਨ ਇੱਕ ਵੱਖਰੀ ਕੌਮ ਹਨ ਤੇ ਹਿੰਦੂ ਦੇਸ਼ ਤੋਂ ਵਖਰੇ ਹੀ ਉਨ੍ਹਾਂ ਨੂੰ ਇੱਕ ਨਿੱਜ ਘਰ ਤੇ ਦੇਸ਼ ਦੀ ਲੋੜ ਹੈ। ਹੁਣ ਪਾਕਿਸਤਾਨ ਦੀ ਅਬਾਦੀ ਵਧੇਰੇ ਮੁਸਲਮਾਨ ਹੈ ਇੰਨੀ ਵੱਧ ਮੁਸਲਮਾਨ ਕਿ ਇਸਦਾ ਪੱਛਮੀ ਹਿੱਸਾ ਥੋੜ੍ਹਿਆਂ ਹੀ ਮਹੀਨਿਆਂ ਵਿੱਚ ਹਿੰਦੂਆਂ, ਸਿੱਖਾਂ, ਇਸਾਈਆਂ ਤੇ ਅਛੂਤਾਂ ਨੂੰ ਵੀ ਬਹੁਤ ਹੱਦ ਤੀਕ ਪਰੇ ਲਾਹਕੇ ਸੁੱਟ ਚੁੱਕਾ ਹੈ। ਇਸ ਪੁਸਤਕ ਵਿੱਚ ਇਹ ਦਸਣ ਦਾ ਯਤਨ ਕੀਤਾ ਜਾਵੇਗਾ ਕਿ ਇਹ ਘਟਨਾਂ ਕਿਵੇਂ ਬੀਤੀ। ਪਾਕਿਸਤਾਨ ਦੇ ਇਸ ਸਮੇਂ ਦੇ ਹਾਕਮਾਂ ਨੇ ਬਾਰ ਬਾਰ ਐਲਾਨ ਕੀਤਾ ਹੈ ਕਿ ਪਾਕਿਸਤਾਨ ਆਪਣੇ ਚਲਣ ਵਿੱਚ ਇਕ ਇਸਲਾਮੀ ਦੇਸ਼ ਹੈ—ਦੁਨੀਆਂ ਦਾ ਸਭ ਤੋਂ ਵੱਡਾ ਇਸਲਾਮੀ-ਦੇਸ਼। ਇਸਦੇ ਇਸ ਖਿਆਲ ਨੇ ਪੂਰਬੀ ਬੰਗਾਲ ਦਿਆਂ ਹਿੰਦੂਆਂ ਨੂੰ ਭੈ ਭੀਤ ਕੀਤਾ ਹੋਇਆ ਹੈ ਜਿਥੇ ਕਿ ਹੁਣ ਸਾਰੇ ਪਾਕਿਸਤਾਨ ਵਿੱਚੋਂ ਹਿੰਦੂ ਕਿਸੇ ਗਿਣਤੀ ਵਿੱਚ ਥੋੜੇ ਬਹੁਤੇ ਲਭ ਸਕਦੇ ਹਨ। ਪਿਛਲੇ ਅਕਤੂਬਰ ਤੋਂ ਇੱਕ ਗਿਣੀ ਮਿਥੀ ਚਾਲ ਨਾਲ ਜਿਸ ਵਿੱਚ ਪੂਰਬੀ ਬੰਗਾਲ ਦੀ ਮੁਸਲਮਾਨ ਬਹੁ ਗਿਣਤੀ, ਤੇ ਪੂਰਬੀ ਬੰਗਾਲ ਦੀ ਮੁਸਲਮ ਲੀਗੀ ਸਰਕਾਰ ਦਾ ਇਸ਼ਾਰਾ ਵੀ ਹੈ, ਉਸ ਸੂਬੇ ਵਿੱਚੋਂ ਹਿੰਦੂਆਂ ਨੂੰ ਕਢਿਆ ਗਿਆ। ਹਿੰਦੂਆਂ ਦਾ ਇਹ ਨਿਕਾਲਾ ਇਤਨਾ ਭਾਰੀ ਹੋ ਗਿਆ ਕਿ ਅਕਤੂਬਰ ੧੯੪੯ ਵਿੱਚ ਸਰਕਾਰੀ ਅੰਦਾਜ਼ੇ ਅਨੁਸਾਰ ਪੰਦਰਾਂ ਲੱਖ ਹਿੰਦੂ ਪੂਰਬੀ ਪਾਕਿਸਤਾਨ ਤੋਂ ਕਢੇ ਗਏ। ਅਸਾਮ ਤੇ ਪੱਛਮੀ ਬੰਗਾਲ ਵਿੱਚ ਆਉਣ ਵਾਲਿਆਂ ਹਿੰਦੂਆਂ ਦੀ ਗਿਣਤੀ ਵਧਦੀ ਜਾ ਰਹੀ ਸੀ ਤੇ ਹਿੰਦ ਸਰਕਾਰ ਲਈ ਜੇਹੜੀ ਕਿ ਪੱਛਮੀ ਪਾਕਿਸਤਾਨ ਤੇ ਕਸ਼ਮੀਰ ਵਿੱਚੋਂ ਆਏ ਇੱਕ ਕਰੋੜ ਦੇ ਲੱਗ ਪੱਗ ਸ਼ਰਨਾਰਥੀਆਂ ਨੂੰ ਮੁੜ ਵਸਾਉਣ ਦੇ ਕੰਮ ਵਿੱਚ ਪਹਿਲਾਂ ਹੀ ਰੁਝੀ ਹੋਈ ਸੀ ਇਹ ਸਮੱਸਿਆ ਬਹੁਤ ਕਰੜੀ ਬਣ ਗਈ। ਇਸੇ ਕਰ ਕੇ ਸਰਦਾਰ ਪਟੇਲ ਨੇ ਕਿਹਾ ਕਿ ਜੇ ਪਾਕਿਸਤਾਨ ਸਰਕਾਰ ਨੇ

ਪੂਰਬੀ ਬੰਗਾਲ ਵਿੱਚੋਂ ਹਿੰਦੂਆਂ ਦੀ ਨਿਕਾਸੀ ਨੂੰ ਨਾ ਰੋਕਿਆ ਤਾਂ ਇਨ੍ਹਾਂ ਹਿੰਦੂਆਂ ਨੂੰ ਵਸਾਉਣ ਲਈ ਹਿੰਦ ਸਰਕਾਰ ਪਾਕਿਸਤਾਨ ਸਰਕਾਰ ਪਾਸੋਂ ਹੋਰ ਇਲਾਕੇ ਦੀ ਮੰਗ ਕਰੇਗੀ। ਇਹ ਹਿੰਦੂਆਂ ਦਾ ਕਢਣਾ ਇਸੇ ਗੱਲ ਦੀ ਮਸਾਲ ਹੈ ਕਿ ਘੱਟ ਗਿਣਤੀਆਂ ਤੇ ਗ਼ੈਰ-ਮੁਸਲਮਾਨਾਂ ਨੂੰ ਕਢਣਾ ਉਸ ਦੇਸ਼ ਦੀ ਇੱਕ ਵਿਸ਼ੇਸ਼ਤਾ ਤੇ ਜ਼ਰੂਰੀ ਅੰਗ ਹੈ ਜੇਹੜਾ ਕਿ ਪਾਕਿਸਤਾਨ ਦੇ ਰੂਪ ਵਿੱਚ ਅੰਗਰੇਜ਼ਾਂ ਦੀ ਮੇਹਰਬਾਨੀ ਨਾਲ ਮੁਸਲਮਾਨਾਂ ਨੂੰ ਪ੍ਰਾਪਤ ਹੋਇਆ ਹੈ। ਜੇਹੜਾ ਕੁਝ ਪੱਛਮੀ ਪੰਜਾਬ, ਸਰਹੱਦ, ਸਿੰਧ, ਬਹਾਵਲਪੁਰ ਅਤੇ ਲੁਟੇਰਿਆਂ ਦੇ ਕਸ਼ਮੀਰ ਵਿੱਚ ਹੋਇਆ ਹੈ ਉਹ ਨਹੀਂ ਰੁਕ ਸਕਦਾ ਸੀ ਭਾਵੇਂ ਭਾਰਤ ਵਾਲੇ ਕਿੰਨੇ ਹੀ ਚੰਗੇ ਤੇ ਰਵਾਦਾਰ ਹੋਣ ਤੇ ਨਾ ਹੀ ਇਨ੍ਹਾਂ ਲੱਛਣਾਂ ਨਾਲ ਪੂਰਬੀ ਬੰਗਾਲ ਦੀ ਘਟਨਾ ਨੂੰ ਰੋਕਿਆ ਜਾ ਸਕਦਾ ਸੀ। ਇਹ ਗੱਲ ਤਾਂ ਪਾਕਿਸਤਾਨ ਦੀ ਵਿਸ਼ੇਸ਼ਤਾ ਦਾ ਹਿੱਸਾ ਹੈ ਤੇ ਉਸ ਜ਼ਹਨੀਅਤ ਦਾ ਸਿਟਾ ਜਿਸ ਰਾਹੀਂ ਪਾਕਿਸਤਾਨ ਬਣਿਆ। ਪਾਕਿਸਤਾਨ ਵਿੱਚ ਕੋਈ ਗ਼ੈਰ ਫ਼ਿਰਕੂ ਪਾਰਟੀ ਨਹੀਂ ਬਣ ਸਕਦੀ ਜਿਵੇਂ ਕਿ ਹਿੰਦ ਵਿੱਚ ਫ਼ਿਰਕੂ ਪਾਰਟੀਆਂ ਦਾ ਚਲਣਾ ਔਖਾ ਹੈ। ਇਹ ਗੱਲ ਇਨ੍ਹਾਂ ਦੋਹਾਂ ਮੁਲਕਾਂ ਦਿਆਂ ਲੱਛਣਾਂ ਨੂੰ ਸਪਸ਼ਟ ਕਰਦੀ ਹੈ। ਪਾਕਿਸਤਾਨ ਦੀ ਸਮੁਚੀ ਜਨਤਾ ਦੀ ਕੋਈ ਕਾਂਗਰਸ ਨਹੀਂ ਬਣ ਸਕਦੀ। ਸਿੰਧ ਦਿਆਂ ਕੁਝ ਹਿੰਦੂਆਂ ਨੇ ਇੱਕ ਮਿਲੀ ਜੁਲੀ ਪਾਰਟੀ ਬਨਾਣੀ ਚਾਹੀ ਸੀ, ਪਰ ਪਾਕਿਸਤਾਨ ਦੀ ਇਸਲਾਮੀ ਹਕੂਮਤ ਦੇ ਹੁਕਮ ਅਨੁਸਾਰ ਭਾਵੇਂ ਸਿੰਧ ਦੇ ਹਿੰਦੂ, ਹਿੰਦੂ ਪਾਰਟੀ ਬਣਾ ਸਕਦੇ ਹਨ ਪਰ ਅਜਿਹੀ ਨਹੀਂ ਜਿਸ ਵਿੱਚ ਮੁਸਲਮਾਨ ਵੀ ਸ਼ਾਮਲ ਹੋ ਸਕਣ, ਤੇ ਨਾਂ ਹੀ ਇਸ ਰਾਸ਼ਟਰ ਵਿੱਚ ਇਹ ਜਰਿਆ ਜਾ ਸਕਦਾ ਹੈ ਕਿ ਕੋਈ ਮੁਸਲਮਾਨ ਕਿਸੇ ਮਿਲੀ ਜੁਲੀ ਪਾਰਟੀ ਵਿੱਚ ਸ਼ਾਮਿਲ ਹੋ ਸਕੇ। ਅਜਿਹੇ ਹੀ ਰਵੱਈਏ ਤੋਂ ੧੯੪੬-੧੯੪੭ ਦੇ ਕਲਕੱਤਾ, ਨਵਾਖਲੀ, ਸਰਹੱਦ, ਪੰਜਾਬ, ਸਿੰਧ ਤੇ ਬਹਾਵਲਪੁਰ ਦੇ ਫ਼ਸਾਦ ਪੈਦਾ ਹੋਏ।

ਇਸ ਦੇਸ਼ ਦਾ ਨਾ ਹੀ (ਪਾਕਿਸਤਾਨ) ਜਿਨ੍ਹਾਂ ਹਾਲਾਤ ਵਿੱਚ ਰਖਿਆ ਗਿਆ ਉਹ ਹਿੰਦ ਦਿਆਂ ਹਿੰਦੂਆਂ ਤੇ ਹੋਰਨਾਂ ਮੁਸਲਮਾਨਾਂ ਲਈ ਇੱਕ ਭਾਰੀ ਬੇਇਜ਼ਤੀ ਦਾ ਚਿੰਨ੍ਹ ਸੀ, ਇਸ ਨਾਂ ਦਾ ਭਾਵ ਹੈ "ਪਾਕ ਲੋਕਾਂ ਦਾ ਦੇਸ਼" ਜਿਸ ਤੋਂ ਇਹ ਭਾਵ ਨਿਕਲਿਆ ਕਿ ਹਿੰਦੂ ਅਤੇ ਉਨ੍ਹਾਂ ਦਾ ਧਰਮ ਅਪਵਿੱਤ੍ਰ ਤੇ ਮਲੀਨ ਹਨ। ਇਸ ਤਰ੍ਹਾਂ ਫ਼ਿਰਕੂ ਵਾਯੂ ਮੰਡਲ ਵਿੱਚ ਅਜਿਹਾ ਹਤਕ ਵਾਲਾ ਨਾ ਘੜਕੇ ਮੁਸਲਮਾਨਾਂ ਨੂੰ ਨਸਲੀ ਤੇ ਮਜ਼ਬੀ ਹੈਂਕੜ ਤੇ ਉਕਸਾਣਾ ਅਤੇ ਦੂਜੀ ਕੌਮਾਂ ਦੀ ਹੇਠੀ ਕਰਨ ਦਾ ਪ੍ਰਚਾਰ ਕਰਨਾ ਦੰਗੇ ਫ਼ਸਾਦ ਦਾ ਮੁੱਢ ਸੀ।

ਪਾਕਿਸਤਾਨ ਦੇ ਵਿਚਾਰ ਦਾ ਮੁੱਢ ਸੰਖੇਪ ਤੌਰ ਤੇ ਇਸ ਤਰ੍ਹਾਂ ਹੈ:-

ਡਾਕਟਰ ਮੁਹੰਮਦ ਇਕਬਾਲ ਨੇ ਅਲਾਹਬਾਦ ਵਿੱਚ ਹੋਏ ੧੯੩੦ ਦੇ ਮੁਸਲਿਮ ਲੀਗ ਦੇ ਸਮਾਗਮ ਦੀ ਪ੍ਰਧਾਨਗੀ ਕਰਦਿਆਂ ਹੋਇਆਂ ਕਿਹਾ ਸੀ ਕਿ ਮੁਸਲਮਾਨਾਂ ਦੀ ਅਡਰੀ ਸਿਆਸੀ ਹਸਤੀ ਦੇ ਅਧਾਰ ਤੇ ਉਨ੍ਹਾਂ ਦੀ ਇੱਕ ਵਖਰੀ ਸਟੇਟ ਯਾ ਘੱਟੋ ਘੱਟ ਹਿੰਦ ਵਿੱਚ ਸਟੇਟਾਂ ਦੀ ਫੈਡਰੇਸ਼ਨ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਲਫ਼ਜ਼ ਇਹ ਸਨ:- "ਮੁਸਲਮਾਨਾਂ ਦੀ ਇਹ ਮੰਗ ਕਿ ਹਿੰਦ ਦੇ ਅੰਤਰੀਵ ਇੱਕ ਇਸਲਾਮੀ ਹਿੰਦ ਕਾਇਮ ਕੀਤਾ ਜਾਵੇ, ਪੂਰੀ ਤਰ੍ਹਾਂ ਯੋਗ ਹੈ। ਮੈਂ ਚਾਹੁੰਦਾ ਹਾਂ ਕਿ ਪੰਜਾਬ, ਸਰਹੱਦ, ਸਿੰਧ ਤੇ ਬਲੋਚਿਸਤਾਨ ਜੁੜ ਕੇ ਇੱਕ ਸਟੇਟ ਬਣ ਜਾਣ। ਅੰਗਰੇਜ਼ੀ ਸਾਮਰਾਜ ਦੇ ਅੰਦਰ ਯਾ ਉਸ ਤੋਂ ਬਾਹਰ ਇੱਕ ਸਮੁੱਚਾ ਉੱਤਰ ਪੱਛਮੀ ਹਿੰਦੀ ਮੁਸਲਿਮ ਦੇਸ਼, ਮੈਨੂੰ ਉੱਤਰ ਪੱਛਮੀ ਹਿੰਦ ਦੇ ਮੁਸਲਮਾਨਾਂ ਦੇ ਸਵਰਾਜ ਦਾ ਸਿਆਸੀ ਭਵਿਖ ਜਾਪਦਾ ਹੈ।"

ਹਿੰਦੁਸਤਾਨ ਦੇ ਸਿਆਸੀ ਵਾਯੂ ਮੰਡਲ ਵਿੱਚ ਕਿਸੇ ਵਖਰੀ ਮੁਸਲਿਮ ਸਟੇਟ ਯਾ ਫੈਡਰੇਸ਼ਨ ਦੀ ਮੰਗ ਦਾ ਇਹ ਪਹਿਲਾ ਚਰਚਾ ਸੀ। ਪਰ ਹਾਲੀਂ ਇਹ ਇਕ ਧੁੰਦਲੀ ਜਿਹੀ ਤਾਂਘ ਸੀ ਤੇ ਕਿਸੇ ਨੂੰ ਹਾਲੇ ਇਸਦਾ ਵਿਚਾਰ ਯਾ ਪ੍ਰੋਗਰਾਮ ਸਪਸ਼ਟ ਨਹੀਂ ਸੀ ਜਾਪਦਾ, ਪਰ ਇਹ ਇਕ ਖ਼ਤਰਨਾਕ ਖ਼ਿਆਲ ਤੇ ਭੜਕਾਊ ਜ਼ਿਹਨੀਅਤ ਦਾ ਚਿੰਨ੍ਹ ਜ਼ਰੂਰ ਸੀ।

ਡਾਕਟਰ ਮੁਹੰਮਦ ਇਕਬਾਲ ਦੇ ਸਿਧਾਂਤ ਨੂੰ ਹਿੰਦੀ ਮੁਸਲਮਾਨਾਂ ਨੇ ਛੇਤੀ ੨ ਪਸੰਦ ਨਾ ਕੀਤਾ, ਲੰਡਨ ਵਿੱਚ ਇਸ ਤੋਂ ਥੋੜੇ ਚਿਰ ਪਿਛੋਂ ਹੋਈ ਗੋਲਮੇਜ਼ ਕਾਨਫ੍ਰੰਸ ਉਪਰ ਮੁਸਲਮਾਨ ਪ੍ਰਤੀਨਿਧਾਂ ਨੇ ਕੇਵਲ ਰਾਖਵਿਆਂ ਹੱਕਾਂ ਤੇ ਅਸੈਂਬਲੀਆਂ ਵਿੱਚ ਮੁਸਲਮਾਨ ਸੀਟਾਂ ਦੀ ਗਿਣਤੀ ਦੀਆਂ ਹੀ ਗੱਲਾਂ ਕੀਤੀਆਂ ਤੇ ਇਕ ਨਵੇਂ ਮੁਸਲਿਮ ਬਹੁਗਿਣਤੀ ਦੇ ਸੂਬੇ ਸਿੰਧ ਦੇ ਥਾਪਣ ਦੀ ਵੀ ਬੇਨਤੀ ਕੀਤੀ ਤੇ ਵਰ੍ਹਿਆਂ ਬੱਧੀ ਮੁਸਲਿਮ ਲੀਗ ਦੀ ਇਹੋ ਨੀਤੀ ਰਹੀ। ਵੱਖਰੀ ਮੁਸਲਿਮ ਸਟੇਟ ਦੀ ਵਿਚਾਰ ਇਕ ਆਦਰਸ਼-ਵਾਦੀ ਸ਼ਾਇਰ ਦੀ ਕਲਪਣਾ ਗਿਣੀ ਗਈ ਨਾਕਿ ਅਮਲੀ ਰਾਜਨੀਤੀ।

ਪਰ ਡਾਕਟਰ ਮੁਹੰਮਦ ਇਕਬਾਲ ਇਕੱਲਾ ਹੀ ਮੁਸਲਮਾਨ ਨਹੀਂ ਸੀ ਜਿਸਨੂੰ ਕਿ ਵਖਰੀ ਮੁਸਲਿਮ ਸਟੇਟ ਦਾ ਵਿਚਾਰ ਫੁਰਿਆ। ੧੯੩੩ ਦੀ ਜਨਵਰੀ ਵਿੱਚ ਕੈਂਮਬ੍ਰਿਜ ਦੇ ਹਿੰਦੀ ਮੁਸਲਮਾਨ ਵਿਦਿਆਰਥੀਆਂ ਵੱਲੋਂ ਜਿਨ੍ਹਾਂ ਦਾ ਆਗੂ ਚੌਧਰੀ ਰਹਿਮਤ ਅਲੀ ਸੀ ਇਕ ਪੈਮਫਲੈਟ ਨਿਕਲਿਆ "Now or Never"। ਇਸ ਪੈਮਫਲੈਟ ਰਾਹੀਂ ਉੱਤਰ ਪੱਛਮ ਦਿਆਂ ਹਿੰਦੀ ਮੁਸਲਮਾਨਾਂ ਨੂੰ ਇਹ ਪ੍ਰੇਰਨਾ ਕੀਤੀ ਗਈ ਕਿ ਉਹ ਬਾਕੀ ਦੀ ਹਿੰਦੁਸਤਾਨੀ ਕੌਮ ਤੋਂ ਵਖਰੇ ਹੋ ਜਾਣ। ਇਸ ਵਿਚ ਲਿਖਿਆ ਸੀ, "ਹਿੰਦੁਸਤਾਨ ਕਿਸੇ ਖਾਸ ਮੁਲਕ ਦਾ ਨਾ ਨਹੀਂ ਤੇ ਨਾਂ ਹੀ ਇਸ ਵਿਚ ਕੋਈ ਇਕ ਕੌਮ ਵਸਦੀ ਹੈ। ਅਸਲ ਵਿਚ ਤਾਂ ਇਹ ਇਕ ਐਸੇ ਦੇਸ਼ ਦਾ ਨਾ ਹੈ ਜਿਸਨੂੰ ਇਤਿਹਾਸ ਵਿਚ ਪਹਿਲੀ ਵਾਰੀ ਅੰਗ੍ਰੇਜ਼ਾਂ ਨੇ ਬਣਾਇਆ।" ਇਸ ਪੈਮਫਲੈਟ ਵਿਚ ਦਸਿਆ ਗਿਆ ਕਿ ਮੁਸਲਮਾਨ ਆਪਣੇ ਜੀਵਨ ਵਿਚ ਹਿੰਦੁਸਤਾਨ ਦਿਆਂ ਸਭ ਲੋਕਾਂ ਪਾਸੋਂ ਵਖਰੇ ਹਨ। ਅਤੇ ਇਸੇ ਲਈ ਇਹ ਅਵੱਸ਼ ਹੈ ਕਿ ਉਹ ਆਪਣੀ ਵਖਰੀ ਸਟੇਟ ਬਨਾਉਣ।" ਇਸ ਪੈਮਫਲੈਟ ਵਿਚ ਲਿਖਿਆ ਸੀ ਕਿ ਮੁਸਲਮਾਨ ਤੇ ਗ਼ੈਰ-ਮੁਸਲਮਾਨ ਨਾ ਰਲਕੇ ਖਾਂਦੇ ਹਨ ਤੇ ਨਾ ਵਿਆਹ ਕਰਦੇ ਹਨ। ਸਾਡੇ ਰੀਤਾਂ ਤੇ ਸੰਮਤ, ਖ਼ੁਰਾਕ ਤੇ ਪਹਿਰਾਵਾ ਸਭ ਵਖਰੇ ਹਨ। ਇਸੇ ਵਾਸਤੇ ਮੁਸਲਮਾਨ ਵਖਰੀ ਸਟੇਟ ਦੀ ਮੰਗ ਨੂੰ ਮੰਨਵਾਉਣਾ ਚਾਹੁੰਦੇ ਹਨ।"

ਇਥੇ ਇਹ ਦਸਣਾ ਪੈਂਦਾ ਹੈ ਕਿ ਇਸ ਛੋਕੜਲੀ ਦਲੀਲ ਨੂੰ ੧੯੪੦ ਤੋਂ ਜਿਨਾਹ ਤੋਂ ਲੈਕੇ ਸਭ ਮੁਸਲਿਮ ਲੀਗੀ ਆਗੂਆਂ ਨੇ ਦੁਹਰਾਇਆ, ਵਖੇਵੇਂ ਤੇ ਵਿਤਕਰੇ ਵਧਾ ਕੇ ਦੱਸੇ ਗਏ ਤੇ ਘ੍ਰਿਣਾ ਤੇ ਵਿਰੋਧ ਦਾ ਪ੍ਰਚਾਰ ਕੀਤਾ ਗਿਆ। ਮੁਸਲਮਾਨਾਂ ਦੇ ਵਖਰੇਪਣ ਨੂੰ ਫੁਲਾਇਆ ਗਿਆ ਤੇ ਬੀਤੇ ਸਮੇਂ ਦਿਆਂ ਭਾਵੇਂ ਪਹਿਲਿਆਂ ਤੇ ਭਾਵੇਂ ਹੁਣ ਦਿਆਂ ਕੁਝ ਉਨ੍ਹਾਂ ਯਤਨਾਂ ਨੂੰ ਮੇਲਿਆ ਗਿਆ ਜੇਹੜੇ ਕਿ ਦੂਰ-ਦਰਸ਼ੀ ਹਿੰਦੂਆਂ ਤੇ ਮੁਸਲਮਾਨਾਂ, ਬਾਦਸ਼ਾਹਾਂ, ਕਵੀਆਂ ਤੇ ਧਾਰਮਕ ਆਗੂਆਂ ਨੇ ਕੀਤੇ ਸਨ। ਮੁਸਲਮਾਨਾਂ ਦੇ ਇਸ ਵਖਵੇਂ ਦੇ ਵਧਾਏ ਹੋਏ ਬਿਆਨ ਨੇ ਹਾਲਾਤ ਅਨੁਕੂਲ ਹੋਣ ਉਪਰ ਬੰਗਾਲ, ਸਰਹੱਦ, ਪੰਜਾਬ ਤੇ ਸਿੰਧ ਦੇ ਖ਼ੂਨੀ ਫ਼ਸਾਦ ਕਰਵਾਏ। ਹਕੀਕਤ ਇਹ ਹੈ ਕਿ ਮੁਸਲਿਮ ਲੀਗ ਦੀ ਘ੍ਰਿਣਾ ਦੇ ਪ੍ਰਚਾਰ ਪਿੱਛੋਂ ਜੇ ਇਹ ਫ਼ਸਾਦ ਤੇ ਅਤਿਆਚਾਰ ਨਾ ਹੁੰਦੇ ਤਦ ਉਨ੍ਹਾਂ ਦਾ ਨਾ ਹੋਣਾ ਅਜੀਬ ਗੱਲ ਹੋਣੀ ਸੀ।

ਸ਼ਬਦ "ਪਾਕਿਸਤਾਨ" ਜਿਸ ਨਾਲ ਹਿੰਦੀ ਮੁਸਲਮਾਨਾਂ ਦਾ ਦਿਮਾਗ਼ ਇੰਨਾ ਮੋਹਿਆ ਗਿਆ ਕਿ ਜਿਸਨੇ ਡਾਕਟਰ ਮੁਹੰਮਦ ਇਕਬਾਲ ਜਿਹੇ ਫਿਲਾਸਫ਼ਰਾਂ ਦੇ ਧੁੰਦਲੇ ਜਿਹੇ ਵਿਚਾਰ ਨੂੰ ਇਕ ਸਿਆਸੀ ਪ੍ਰੋਗਰਾਮ ਦਾ ਰੂਪ ਦੇ ਦਿੱਤਾ, ਇਸੇ ਚੋਧਰੀ ਮੁਹੰਮਦ ਅਲੀ ਦੀ ਘਾੜਤ ਹੈ। ਮੁਸਲਮਾਨਾਂ ਨੇ ਉਸਦਾ ਪਾਕਿਸਤਾਨੀ ਕੌਮੀ ਲਹਿਰ ਦਾ ਆਗੂ ਆਖ ਕੇ ਸਵਾਗਤ ਕੀਤਾ। ਇਸ ਸ਼ਬਦ ਬਾਰੇ ਕਿਹਾ ਜਾਂਦਾ ਹੈ ਕਿ ਇਹ ਉਨ੍ਹਾਂ ਸੂਬਿਆਂ ਦਿਆਂ ਮੁਢਲਿਆਂ ਅੱਖਰਾਂ ਤੋਂ ਬਣਿਆ ਹੈ ਜੇਹੜੇ ਉੱਤਰ ਪੱਛਮੀ ਇਲਾਕੇ ਵਿਚ ਸ਼ੁਰੂ ਵਿਚ ਪਾਕਿਸਤਾਨ ਵਿਚ ਸ਼ਾਮਲ ਕਰਨ ਲਈ ਵਿਚਾਰੇ ਗਏ। ਉਹ ਸੂਬੇ ਇਹ ਸਨ : ਪੰਜਾਬ, ਅਫ਼ਗਾਨੀਆਂ (ਸਰਹੱਦ), ਕਸ਼ਮੀਰ ਤੇ ਬਲੋਚਿਸਤਾਨ (ਇਸਦੇ ਅੰਤਲੇ ਅੱਖਰ ਲਏ ਗਏ) ਇਸ ਘਾੜਤ ਦਾ ਇਹ ਅਰਥ ਪਿਛੋਂ ਸੋਚਿਆ ਗਿਆ ਜਾਪਦਾ ਹੈ। ਅਸਲ ਵਿਚ ਇਹ ਇਕ ਫ਼ਾਰਸੀ ਤੇ ਗ਼ੈਰ ਮੁਸਲਮਾਨਾਂ ਨੂੰ ਭੜਕਾਉਣ ਵਾਲਾ ਸ਼ਬਦ ਹੈ ਇਸਦਾ ਭਾਵ ਪਵਿੱਤ੍ਰ ਲੋਕਾਂ ਅਰਥਾਤ ਮੁਸਲਮਾਨਾਂ ਦਾ ਦੇਸ਼ ਹੈ।

ਸ਼ੁਰੂ ਵਿੱਚ ਪਾਕਿਸਤਾਨ ਵਿਚ ਕੇਵਲ ਉੱਤਰ ਪੱਛਮੀ ਪੰਜਾਬ, ਸਿੰਧ, ਕਸ਼ਮੀਰ, ਸਰਹੱਦ ਤੇ ਬਲੋਚਿਸਤਾਨ ਹੀ ਸ਼ਾਮਲ ਹੋਏ ਸਨ। ਪਰ ਮੁੜ ਕੇ ਸਕੀਮ ਵਿੱਚ ਆਸਾਮ ਤੇ ਬੰਗਾਲ, ਹੈਦਰਾਬਾਦ ਤੇ ਮਾਲਾਬਾਰ ਭੀ ਸ਼ਾਮਲ ਕੀਤੇ ਗਏ। ਉੱਤਰ ਪੱਛਮ ਦੇ ਇਨ੍ਹਾਂ ਸਾਰੇ ਇਸਲਾਮੀ ਰਾਜਸਥਾਨਾਂ ਤੋਂ ਬਿਨਾਂ ਤੇ ਇੰਝ ਹੀ ਪੂਰਬੀ ਤੇ ਦੱਖਣੀ ਇਸਲਾਮੀ ਹਕੂਮਤਾਂ ਤੋਂ ਉਪ੍ਰੰਤ ਜਿਨ੍ਹਾਂ ਵਿਚ ਕਿ ਹਿੰਦੂ ਭਾਰਤ ਘਿਰਿਆ ਹੋਣਾ ਸੀ, ਸਾਰੇ ਹੀ ਦੇਸ਼ ਵਿਚ ਬਹੁਤ ਸਾਰੇ ਛੋਟੇ ਇਸਲਾਮੀ ਸੂਬੇ ਹੋਣੇ ਸਨ। ਇਨ੍ਹਾਂ ਵਿੱਚੋਂ ਇਕ ਯੂ. ਪੀ. ਵਿਚ ਹੋਣਾ ਸੀ, ਇਕ ਰਾਜਪੂਤਾਨੇ ਦੇ ਵਿਚਕਾਰੇ ਤੇ ਇਕ ਬਿਹਾਰ ਵਿਚ। ਇਸ ਤਰ੍ਹਾਂ ਸਾਰੇ ਹੀ ਹਿੰਦੁਸਤਾਨ ਵਿਚ ਆਜ਼ਾਦ ਇਸਲਾਮੀ ਸਟੇਟਾਂ ਬਣੀਆਂ ਹੋਈਆਂ ਹੋਣੀਆਂ ਸਨ।

ਇਸ ਸਾਰੇ ਮਨਸੂਬੇ ਦੇ ਡੂੰਘੇ ਨਤੀਜੇ ਨਿਕਲਣੇ ਅਵਸ਼ ਸਨ, ਜੇਹੜੇ ਕਿ ੧੯੪੬-੪੭ ਦਿਆਂ ਫ਼ਸਾਦਾਂ ਵਿਚ ਪ੍ਰਗਟ ਹੋਏ। ਰਹਿਮਤ ਅਲੀ ਰੋਅਬ ਵਾਲਿਆਂ ਨਾਵਾਂ ਦੀ ਘਾੜਤ ਵਿਚ ਬਹੁਤ ਪ੍ਰਬੀਨ ਹੈ। ਪਾਕਿਸਤਾਨ ਤੋਂ ਉਪ੍ਰੰਤ ਉਸ ਨੇ ਹਿੰਦੁਸਤਾਨ ਨੂੰ "ਇੰਡੀਆ" ਦੀ ਥਾਂ "ਦੀਨੀਆਂ" ਆਖਿਆ। ਦੀਨੀਆਂ ਛੇਤੀ ਹੀ ਇਕ ਨਿਰੋਲ ਇਸਲਾਮੀ ਰਾਸ਼ਟਰ ਬਣ ਜਾਣ ਵਾਲੀ ਸਟੇਟ ਕਰ ਕੇ ਕਲਪੀ ਗਈ। ਬੰਗਾਲ ਤੇ ਆਸਾਮ ਨੂੰ ਇਕੱਠਿਆਂ ਕਰ ਕੇ ਆਪ-ਹੁਦਰੀਆਂ ਦਲੀਲਾਂ ਨਾਲ ਮੁਸਲਿਮ ਬਹੁਗਿਣਤੀ ਇਲਾਕਾ ਬਣਾਇਆ ਗਿਆ, ਤੇ ਰਹਿਮਤ ਅਲੀ ਨੇ ਇਸਦਾ ਨਾ "ਬਾਂਗੇ-ਇਸਲਾਮ" ਯਾ "ਬਾਂਗੇਸਤਾਨ" ਘੜਿਆ। ਇਸ ਤੋਂ ਬੰਗਾਲ ਦੇ ਮੁਗ਼ਲਈ ਨਾਂ ਬੰਗੁਸ਼ ਦੀ ਬੂ ਆਉਂਦੀ ਹੈ, ਜਿਸਤੋਂ ਹਿੰਦੂ ਨੂੰ ਨਫ਼ਰਤ ਹੈ। ਕਿਉਂਕਿ ਉਹ ਉੱਥੇ ਸਦੀਆਂ ਤਕ ਮੁਸਲਮਾਨ ਦੇ ਪੈਰਾਂ ਹੇਠ ਕੁਚਲਿਆ ਗਿਆ ਹੈ। ਬਿਹਾਰ, ਯੂ. ਪੀ. ਤੇ ਰਾਜਪੂਤਾਨੇ ਵਿੱਚੋਂ ਥਾਪੇ ਜਾਣ ਵਾਲੇ ਇਸਲਾਮੀ ਨਿੱਜ ਘਰਾਂ ਨੂੰ ਕਰਮ ਅਨੁਸਾਰ ਫਾਰੂਕੀਸਤਾਨ, ਹੈਦਰੀਸਤਾਨ ਤੇ ਮੂਇਨੀਸਤਾਨ ਆਖਿਆ ਗਿਆ। ਹੈਦਰਾਬਾਦ ਨੂੰ ਜਿਸਦਾ ਰਾਜਾ ਮੁਸਲਮਾਨ ਹੈ ਭਾਵੇਂ ਉਸਦੀ ਆਬਾਦੀ ਸੌ ਪਿੱਛੇ ਛਿਆਸੀ ਹਿੰਦੂ ਹੈ, ਉਸਮਾਨਿਸਤਾਨ ਆਖਿਆ ਗਿਆ, ਤੇ ਮਾਲਾਬਾਰ ਦੇ ਮੋਪਲਾ ਇਲਾਕੇ ਨੂੰ ਮੋਪਲਿਸਤਾਨ। ਇਨ੍ਹਾਂ ਤੋਂ ਉਪ੍ਰੰਤ ਹੋਰ ਇਲਾਕੇ ਸਾਫ਼ਿਸਤਾਨ ਤੇ ਨਾਸਰਿਸਤਾਨ ਹੋਣੇ ਸਨ। ਰਹਿਮਤ ਅਲੀ ਦੇ ਬਣਾਏ ਹੋਏ ਨਕਸ਼ੇ ਉੱਪਰ ਗ਼ੈਰ-ਮੁਸਲਮਾਨ ਇਲਾਕੇ ਥੋੜੇ ਤੇ ਘਟੀਆ ਜਿਹੇ ਲਗਦੇ ਹਨ ਤੇ ਮੁਸਲਮਾਨ ਇਲਾਕਿਆਂ ਨਾਲ ਘਿਰੇ ਹੋਏ। ਜਿਨ੍ਹਾਂ ਵਿਚ ਅੰਤ ਨੂੰ ਉਨ੍ਹਾਂ ਸਮਾ ਜਾਣਾ ਸੀ। ਇਹ ਸੀ ਪਾਕਿਸਤਾਨ ਦਾ ਪਹਿਲਾ ਚਿਤ੍ਰ ਜੇਹੜਾ ਕਿ

ਮੁਸਲਿਮ ਲੀਗ ਨੇ ਪ੍ਰਾਪੇਗੰਡੇ ਤੇ ਫ਼ਿਰਕੂ ਘ੍ਰਿਣਾ ਦਿਆਂ ਸਾਧਨਾਂ ਰਾਹੀਂ ਮਸ਼ਹੂਰ ਕੀਤਾ ਤੇ ਜਿਸਦੇ ਸ਼ੋਕਮਈ ਸਿੱਟੇ ਅਗਸਤ ੧੯੪੬ ਤੋਂ ਅਸੀਂ ਦੇਖ ਰਹੇ ਹਾਂ।

ਇਹ ਸਾਰੀ ਗੱਲ ਬਾਤ ਦਾ ਵਿਸਥਾਰਾ ਰਹਿਮਤ ਅਲੀ ਨੇ ੧੯੪੦ ਵਿਚ ਕੀਤਾ ਤੇ ਇਸ ਵਰ੍ਹੇ ਵਿਚ ਉਸਦੇ ਵਿਚਾਰ ਨੂੰ ਇੰਨੀ ਸਫਲਤਾ ਪ੍ਰਾਪਤ ਹੋਈ ਕਿ ਮੁਸਲਿਮ ਲੀਗ ਦੇ ਲਾਹੌਰ ਸਮਾਗਮ ਨੇ ਪ੍ਰਸਿੱਧ ਪਾਕਿਸਤਾਨ ਮਤਾ ਪਾਸ ਕੀਤਾ। ਜਿਸ ਵਿਚ ਅਖਿੱਲ ਭਾਰਤ ਵਿੱਚੋਂ ਇਕ ਮੁਸਲਿਮ ਸਟੇਟ ਦਾ ਥਾਪਣਾ ਮੁਸਲਿਮ ਲੀਗ ਦਾ, ਫੌਰੀ ਨਿਸ਼ਾਨਾ ਬਣਾਇਆ ਗਿਆ। ਰਹਿਮਤ ਅਲੀ ਦੇ ੧੯੪੦ ਵਾਲੇ ਪੈਮਫ਼ਲੇਟ ਦਾ ਸਿਰਲੇਖ "ਇਸਲਾਮੀ ਮਿੱਲਤ ਤੇ ਹਿੰਦੀਪੁਣੇ ਦਾ ਖ਼ਤਰਾ" (Millat of Islam and the Menace of Indianism) ਸੀ। ਇਸ ਖ਼ਤਰੇ ਤੋਂ ਭਾਵ ਸੀ ਕਿ ਹਿੰਦੁਸਤਾਨੀ ਮੁਸਲਮਾਨ ਹਿੰਦੁਸਤਾਨੀ ਹੋਣੋਂ ਇਨਕਾਰ ਕਰਨ ਤੇ ਇਕ ਵੱਖਰੀ ਕੌਮ ਬਣ ਜਾਣ ਅਤੇ ਇਕ ਵੱਖਰੀ ਸਟੇਟ ਦੀ ਯਾ ਆਪੋ ਵਿਚ ਜੁੜੀਆਂ ਕਈਆਂ ਸਟੇਟਾਂ ਦੀ ਮੰਗ ਕਰਨ। ਇਸ ਵਿਚਾਰ ਦਾ ਵਿਸਥਾਰ ਰਾਜਨੀਤੀ ਦੇ ਵਿਦਿਆਰਥੀ ਲਈ ਬੜਾ ਦਿਲਚਸਪ ਹੈ, ਕਿਉਂਕਿ ਇਸ ਤੋਂ ਪਿਛਲਿਆਂ ਦਸ ਵਰ੍ਹਿਆਂ ਦੀ ਹਿੰਦੁਸਤਾਨੀ ਮੁਸਲਮਾਨਾਂ ਦੀ ਦਿਮਾਗੀ ਅਵਸਥਾ ਦਾ ਪਤਾ ਲਗਦਾ ਹੈ।

੧੯੪੨ ਵਿਚ ਰਹਿਮਤ ਅਲੀ ਨੇ ਇਕ ਹੋਰ ਪੈਮਫ਼ਲੇਟ ਕੱਢਿਆ, ਜਿਸਦਾ ਨਾ ਸੀ "ਮਿੱਲਤ ਤੇ ਉਸਦਾ ਮਿਸ਼ਨ" (The millat and its mission)। ਇਸ ਪੈਮਫ਼ਲੇਟ ਵਿਚ ਹਿੰਦ ਨੂੰ ਦੀਨੀਆਂ ਕਿਹਾ ਗਿਆ, ਜਿਸਦੀ ਕਿਸਮਤ ਵਿਚ ਸਮੁੱਚੇ ਤੌਰ ਤੇ ਮੁਸਲਮਾਨ ਹੋਣਾ ਤੇ ਇਸਲਾਮੀ ਰਾਜ ਦੇ ਥੱਲੇ ਆਉਣਾ ਦਸਿਆ ਗਿਆ ਤੇ ਇਸਤੋਂ ਉਪ੍ਰੰਤ ਘੱਟ ਗਿਣਤੀਆਂ ਬਾਰੇ ਕਈ ਅੱਖਾਂ ਖੋਲ੍ਹਣ ਵਾਲੀਆਂ ਗੱਲਾਂ ਵੀ ਲਿਖੀਆਂ। ਪਾਕਿਸਤਾਨ ਦੇ ਵਿਰੁਧ ਇਕ ਇਹ ਦਲੀਲ ਦਿਤੀ ਜਾਂਦੀ ਰਹੀ ਹੈ ਕਿ ਹਿੰਦੁਸਤਾਨ ਤੇ ਪਾਕਿਸਤਾਨ ਵਿਚ ਰਹਿ ਜਾਣ ਵਾਲੀਆਂ ਘੱਟ ਗਿਣਤੀਆਂ ਨਾਲ ਇਕ ਰਾਜਸੀ ਗੁੰਝਲ ਪੈ ਜਾਵੇਗੀ। ਪਾਕਿਸਤਾਨ ਵਿਚ ਭਾਰੀ ਹਿੰਦੂ ਸਿੱਖ ਗਿਣਤੀ ਤੇ ਹਿੰਦੁਸਤਾਨ ਵਿਚ ਭਾਰੀ ਮੁਸਲਮਾਨ ਗਿਣਤੀ ਰਹਿ ਜਾਵੇਗੀ ਤੇ ਇਨ੍ਹਾਂ ਨਾਲ ਸਿੱਝਣ ਲਈ ਬੜੀ ਸਿਆਣਪ ਤੇ ਨਿਆਕਾਰੀ ਦੀ ਲੋੜ ਪਏਗੀ। ਪਾਕਿਸਤਾਨ ਦੇ ਮੁਸਲਿਮ ਲੀਗੀ ਮੋਢੀ ਘੱਟ ਗਿਣਤੀਆਂ ਵੱਲ ਚੰਗੇ ਸਲੂਕ ਦੇ ਬਹੁਤ ਲੰਮੇ ਚੌੜੇ ਦਾਹਵੇ ਕਰਦੇ ਰਹੇ ਹਨ। ਭਾਵੇਂ ਇਨ੍ਹਾਂ ਨੂੰ ਪੂਰੇ ਕਰਨ ਦਾ ਕੋਈ ਇਰਾਦਾ ਨਹੀਂ ਸੀ ਤੇ ਇਹ ਇਕਰਾਰ ਸਾਰੇ ਪਾਕਿਸਤਾਨ ਵਿਚ ਹੀ ਬੜੇ ਕੋਝੇ ਤਰੀਕੇ ਨਾਲ ਤੋੜੇ ਗਏ। ਮੁਸਲਿਮ ਲੀਗੀ ਵਰ੍ਹਿਆਂ ਬੱਧੀ ਤੋਂ ਇਹ ਗੋਂਦ ਗੁੰਦਦੇ ਰਹੇ ਸਨ ਕਿ ਘੱਟ ਗਿਣਤੀਆਂ ਨੂੰ ਪਾਕਿਸਤਾਨ ਵਿਚੋਂ ਕੱਢ ਦਿਤਾ ਜਾਏ ਤੇ ਇੰਝ ਇਸ ਸਮੱਸਿਆ ਦਾ ਹੱਲ ਕੀਤਾ ਜਾਵੇ। ਇਸ ਵਿਸ਼ੇ ਉਪਰ ਰਹਿਮਤ ਅਲੀ ਦੇ ਵਿਚਾਰ ਗੌਹ ਨਾਲ ਸੁਣਨ ਵਾਲੇ ਹਨ।

ਉਹ ਕਹਿੰਦਾ ਹੈ:—"ਘੱਟ ਗਿਣਤੀਆਂ ਬਾਰੇ ਅਸਲ ਗੱਲ ਕੀ ਹੈ, ਚੇਤੇ ਰੱਖੋ ਕਿ ਹੁਣ ਤੋਂ ਪਹਿਲੋਂ ਆਪਣੇ ਆਪ ਨੂੰ ਘੱਟ ਗਿਣਤੀ ਸਮਝਣਾ ਹੀ ਮੁਸਲਮਾਨਾਂ ਨੂੰ ਵੱਡਾ ਨੁਕਸਾਨ ਪਹੁੰਚਾਂਦਾ ਰਿਹਾ ਹੈ ਤੇ ਇਸ ਵਿਚਾਰ ਨਾਲ ਸਾਡਾ ਧਾਰਮਕ, ਭਾਈਚਾਰਕ ਤੇ ਰਾਜਸੀ ਨੁਕਸਾਨ ਹੁੰਦਾ ਰਿਹਾ ਹੈ ਤੇ ਜੇ ਅਗਾਂਹ ਨੂੰ ਅਸੀਂ ਇਨ੍ਹਾਂ ਹੀ ਲੀਹਾਂ ਉੱਪਰ ਸੋਚਦੇ ਰਹੇ ਤਾਂ ਅਸੀਂ ਦੀਨੀਆਂ ਤੇ ਇਸਦਿਆਂ ਪ੍ਰਦੇਸਾਂ ਵਿਚ ਤਬਾਹ ਹੋ ਜਾਵਾਂਗੇ! ਇਸ ਲਈ ਮੈਂ ਇਹ ਫ਼ਤਵਾ ਦਿੱਤਾ ਹੈ "ਘੱਟ ਗਿਣਤੀ ਬਨਣੋਂ ਬਚੋ" ਜਿਸਦਾ ਭਾਵ ਇਹ ਹੈ ਕਿ

ਸਾਨੂੰ ਕੋਈ ਮੁਸਲਮਾਨ ਹਿੰਦੂ ਦੇਸ਼ ਵਿਚ ਨਹੀਂ ਛੱਡਣੇ ਚਾਹੀਦੇ, ਭਾਵੇਂ ਅੰਗਰੇਜ਼ ਤੇ ਹਿੰਦੂ ਮਿਲ ਕੇ ਉਨ੍ਹਾਂ ਨੂੰ ਅਖੌਤੀ ਰੱਖਿਆ ਕਰਨ ਦੇ ਵਾਇਦੇ ਭੀ ਕਰਨ । ਇਸਦਾ ਕਾਰਨ ਇਹ ਹੈ ਕਿ ਕੌਮੀਅਤ ਜੋ ਸਾਡਾ ਹੱਕ ਹੈ ਰੱਖਿਆ ਨਾਲ ਇਸਦਾ ਘਾਟਾ ਪੂਰਾ ਨਹੀਂ ਹੋ ਸਕਦਾ। ਤੇ ਨਾ ਹੀ **ਸਾਨੂੰ ਕੋਈ ਹਿੰਦੂ ਸਿੱਖ ਆਪਣੇ ਦੇਸ਼ ਵਿਚ ਰੱਖਣੇ ਚਾਹੀਦੇ ਹਨ, ਭਾਵੇਂ ਉਹ ਕਿਸੇ ਸੂਰਤ ਤੇ ਵੀ ਉਥੇ ਰਹਿਣਾ ਪ੍ਰਵਾਨ ਕਰਨ।** ਉਹ ਕਦੀ ਸਾਡੇ ਨਹੀਂ ਬਣਨਗੇ। ਆਮ ਸਮਿਆਂ ਵਿਚ ਉਹ ਸਾਡੀ ਪ੍ਰਫੁੱਲਤਾ ਨੂੰ ਰੋਕਣਗੇ ਤੇ ਔਖੇ ਸਮੇਂ ਵਿਚ ਸਾਨੂੰ ਧੋਖਾ ਦੇਕੇ ਮੁੜ ਸਾਡੀ ਤਬਾਹੀ ਦਾ ਕਾਰਣ ਬਣਨਗੇ। ਇਹ ਹੈ ਇਸ ਹੁਕਮ ਦਾ ਸੰਖੇਪ ਤੇ ਇਸਦਾ ਵਿਸਥਾਰਾ ਇੰਜ ਕੀਤਾ ਜਾ ਸਕਦਾ ਹੈ।

(ੳ) "ਹਿੰਦੂਆਂ ਦੇ ਦੇਸ਼ ਵਿਚ ਮੁਸਲਮਾਨਾਂ ਦੇ ਰਹਿਣ ਦਾ ਭਾਵ ਹੈ:—

੧. ਹਿੰਦੂ ਰਾਜ ਥੱਲੇ ਸਾਢੇ ਤਿੰਨ ਕਰੋੜ ਮੁਸਲਮਾਨਾਂ ਨੂੰ ਛੱਡ ਦੇਣਾ ਜੇਹੜੇ ਕਿ ਸਾਰੀ ਮਿੱਲਤ ਦਾ ਤੀਜਾ ਹਿੱਸਾ ਹਨ, ਤੇ ਜਿਨ੍ਹਾਂ ਦਾ ਇਸ ਦੇਸ਼ ਵਿਚ ਆਜ਼ਾਦੀ ਦੀ ਘਾਲ ਵਿਚ ਕੋਈ ਸਾਥੀ ਨਹੀਂ ਹੋਵੇਗਾ।

੨. ਇਹ ਸਾਢੇ ਤਿੰਨ ਕਰੋੜ ਮਿੱਲਤ ਦੀ ਲੋੜ ਵੇਲੇ ਕੋਈ ਸਹੈਤਾ ਨਹੀਂ ਕਰ ਸਕਣਗੇ।

੩. ਇਹ ਸਾਢੇ ਤਿੰਨ ਕਰੋੜ ਆਪਣੀ ਸਾਰੀ ਮਿਹਨਤ ਹਿੰਦੂ ਜ਼ਾਤੀ ਦੇ ਅਰਪਣ ਕਰਦੇ ਰਹਿਣਗੇ। ਜੇਹੜੇ ਲੋਕ ਇਹ ਦਲੀਲ ਦਿੰਦੇ ਹਨ ਕਿ ਇੰਨੇ ਹੀ ਕਰੋੜ ਹਿੰਦੂ ਸਿੱਖ ਵੀ ਪਾਕਿਸਤਾਨ, ਬਾਂਗਿਸਤਾਨ ਤੇ ਉਸਮਾਨਿਸਤਾਨ ਵਿਚ ਤੇ ਇਸਲਾਮ ਦੀ ਸੇਵਾ ਵਿਚ ਲੱਗੇ ਰਹਿਣਗੇ ਇਹ ਭੁੱਲ ਜਾਂਦੇ ਹਨ ਕਿ ਇਕ ਦਾ ਕੰਮ ਦੂਜੇ ਦੇ ਅਰਥ ਨਹੀਂ ਆ ਸਕਦਾ"।

ਇਸੇ ਸਬਕ ਨੂੰ ਹੋਰ ਪਕਾਉਣ ਲਈ ਕਿ ਘੱਟ ਗਿਣਤੀਆਂ ਨੂੰ ਬਿਲਕੁਲ ਮੁਕਾ ਦੇਣਾ ਚਾਹੀਦਾ ਹੈ, ਰਹਿਮਤ ਅਲੀ ਅੱਗੇ ਜਾਕੇ ਕਹਿੰਦਾ ਹੈ:—

(ਅ) "ਹਿੰਦੂਆਂ ਤੇ ਸਿੱਖਾਂ ਨੂੰ ਇਸਲਾਮੀ ਦੇਸ਼ਾਂ ਵਿਚ ਰੱਖਣ ਦਾ ਭਾਵ ਹੈ:—

੧. ਇਸਲਾਮੀ ਮੁਲਕ ਵਿਚ ਸਾਢੇ ਤਿੰਨ ਕਰੋੜ ਹਿੰਦੂਆਂ ਤੇ ਸਿੱਖਾਂ ਨੂੰ ਰੱਖਣਾ ਜਿਹੜੇ ਕਿ ਦੀਨੀਆਂ ਵਿਚ ਵਸਦੇ ਇਸਲਾਮ ਦੇ ਦੋਖੀਆਂ ਦਾ ਕੁੱਲ ਅੱਠਵਾਂ ਹਿੱਸਾ ਹਨ।

੨. ਸਾਢੇ ਤਿੰਨ ਕ੍ਰੋੜ ਮੁਸਲਮਾਨਾਂ ਨੂੰ ਹਿੰਦੂ ਦੇਸ਼ ਵਿਚ ਸਦੀਵੀ ਤੌਰ ਤੇ ਗੁਲਾਮ ਬਣਾਦੇਣਾ। ਜਦੋਂ ਤੀਕ ਅਸੀਂ ਇਸ ਹੁਕਮ ਨੂੰ ਨਾ ਮੰਨਾਂਗੇ, ਕਿ ਕਿਤੇ ਵੀ ਘੱਟ ਗਿਣਤੀਆਂ ਨਹੀਂ ਹੋਣੀਆਂ ਚਾਹੀਦੀਆਂ, ਅਸੀਂ ਇਨ੍ਹਾਂ ਮੁਸਲਮਾਨਾਂ ਨੂੰ ਆਜ਼ਾਦ ਨਹੀਂ ਕਰਾ ਸਕਦੇ।

੩. ਸਾਨੂੰ ਨਹੀਂ ਭੁੱਲਣਾ ਚਾਹੀਦਾ ਕਿ ਹਿੰਦੁਸਤਾਨ ਦਾ ਇਸਲਾਮੀ ਰਾਜ ਤੇ ਤੁਰਕੀ ਦਾ ਰਾਜ ਉਨ੍ਹਾਂ ਦੀਆਂ ਘੱਟ ਗਿਣਤੀਆਂ ਦੀ ਗ਼ਦਾਰੀ ਨਾਲ ਗਿਆ।"

ਇਸਤਰ੍ਹਾਂ ਪੂਰੇ ਜ਼ੋਰ ਨਾਲ ਰਹਿਮਤ ਅਲੀ ਨੇ ਪਾਕਿਸਤਾਨ ਵਿੱਚੋਂ ਘੱਟ ਗਿਣਤੀਆਂ ਨੂੰ ਖ਼ਤਮ ਕਰਨ ਲਈ ਦਲੀਲਾਂ ਦਿੱਤੀਆਂ ਹਨ । ਇਹ ਸਬਕ ਮੁਸਲਮਾਨਾਂ ਤੇ ਮੁਸਲਿਮ ਲੀਗੀਆਂ ਨੇ ਬੜੀ ਚੰਗੀ ਤਰ੍ਹਾਂ ਸਿਖਿਆ। ਜਿਸਦਾ ਸਬੂਤ ਹੇਠ ਦਿਤੇ ਉਨ੍ਹਾਂ ਕਥਨਾਂ ਤੋਂ ਮਿਲਦਾ ਹੈ ਜੇਹੜੇ ਘੱਟ ਗਿਣਤੀਆਂ ਬਾਰੇ ਜਿਨਾਹ ਤੇ ਹੋਰ ਮੁਸਲਮਾਨ ਲੀਡਰਾਂ ਨੇ ਕੀਤੇ ਤੇ ਨਾਲ ਹੀ ਆਬਾਦੀ ਦੇ ਵਟਾਂਦਰੇ ਦਾ ਉਨ੍ਹਾਂ ਨੇ ਵੇਰਵਾ ਪਾਇਆ ਹੈ। ਇਸੇ ਸਬਕ ਦਾ ਸਦਕਾ ਗ਼ੈਰ-ਮੁਸਲਮਾਨਾਂ ਨੂੰ ੧੯੪੬ ਵਿਚ ਪੂਰਬੀ ਬੰਗਾਲ ਵਿਚੋਂ ਅਤੇ ੧੯੪੬—੪੭ ਵਿਚ ਸਰਹੱਦ, ਪੱਛਮੀ ਪੰਜਾਬ, ਸਿੰਧ ਤੇ ਹੋਰ ਇਲਾਕਿਆਂ ਵਿੱਚੋਂ ਤੇ ਹੁਣ ਪਾਕਿਸਤਾਨ ਦੇ

ਸੂਬੇ ਬੰਗਾਲ ਵਿੱਚੋਂ ਕੱਢਿਆ ਗਿਆ।

ਮਿਸਟਰ ਜਿਨਾਹ ਨੇ ਹਿੰਦੁਸਤਾਨ ਵਿਚ ਅਮਨ ਕਾਇਮ ਕਰਨ ਬਾਰੇ ਇਕ ਪੁੱਛ ਦਾ ਉੱਤਰ ਦਿੰਦਿਆਂ ਕਿਹਾ:—"ਹਿੰਦੁਸਤਾਨ ਦਿਆਂ ਕਈ ਹਿੱਸਿਆਂ ਵਿਚ ਜੇਹੜਾ ਕਤਲ ਖ਼ੂਨ ਹੋਇਆ ਹੈ ਉਸਨੂੰ ਦੇਖ ਕੇ ਮੇਰੀ ਰਾਇ ਹੈ ਕਿ ਕੇਂਦਰੀ ਤੇ ਸੂਬਿਕ ਸਰਕਾਰਾਂ ਨੂੰ ਫ਼ੌਰਨ ਆਬਾਦੀਆਂ ਦੇ ਵਟਾਂਦਰੇ ਦਾ ਸਵਾਲ ਹੱਥ ਵਿਚ ਲੈਣਾ ਚਾਹੀਦਾ ਹੈ ਤਾਂ ਜੋ ਘੱਟ ਗਿਣਤੀਆਂ ਮੁੜ ਬਹੁ-ਗਿਣਤੀਆਂ ਦੇ ਹੱਥੀਂ ਨਾ ਮਾਰੀਆਂ ਜਾਣ। ਵਾਇਸਰਾਇ ਨੂੰ ਅਮਨ ਕਾਇਮ ਕਰਨ ਲਈ ਸਾਧਨ ਹੱਥ ਵਿਚ ਲੈਣੇ ਚਾਹੀਦੇ ਹਨ। ਸੁਲਹ ਦੀ ਗੱਲ ਬਾਤ ਬੇ-ਫਾਇਦਾ ਹੈ ਕਿਉਂਕਿ ਇਸ ਹਾਲਤ ਵਿਚ ਇਹ ਗੱਲ ਨਹੀਂ ਸੁਣੀ ਜਾਣੀ। ਆਬਾਦੀਆਂ ਬਦਲਣੀਆਂ ਚਾਹੀਦੀਆਂ ਹਨ।"

ਆਬਾਦੀਆਂ ਦੇ ਵਟਾਂਦਰੇ ਦਾ ਖਿਆਲ ਪਾਕਿਸਤਾਨ ਦੀ ਮੰਗ ਕਰਨ ਵਾਲਿਆਂ ਸਭ ਮੁਸਲਮਾਨਾਂ ਨੇ ਪ੍ਰਗਟ ਕੀਤਾ ਹੈ। ਡਾਕਟਰ ਲਤੀਫ਼ ਹੈਦਰਾਬਾਦੀ ਨੇ ਆਪਣੀ ਪੁਸਤਕ "ਦੀ ਮੁਸਲਿਮ ਪ੍ਰੋਬਲਮ ਇਨ ਇੰਡੀਆ" ਵਿਚ ਭਾਵੇਂ ਬੋਲੀ ਨਰਮੇਂ ਵਾਲੀ ਵਰਤੀ ਹੈ ਪਰ ਨਾਲ ਹੀ ਹਿੰਦੂ ਮੁਸਲਮਾਨ ਇਲਾਕਿਆਂ ਦੀ ਆਬਾਦੀ ਦੇ ਵਟਾਂਦਰੇ ਦਾ ਹੱਲ ਦੱਸਿਆ ਹੈ। ਉਹ ਲਿਖਦੇ ਹਨ "ਨਵੀਂ ਬਣਤਰ ਅਨੁਸਾਰ ਹਿੰਦੂਆਂ ਮੁਸਲਮਾਨਾਂ ਨੂੰ ਆਪਣੀ ਆਪਣੀ ਸ਼੍ਰੇਣੀ ਦਿਆਂ ਦੇਸ਼ਾਂ ਵਿਚ ਚਲੇ ਜਾਣਾ ਚਾਹੀਦਾ ਹੈ ਤਾਂ ਜੋ ਭਾਈਚਾਰਕ ਤੌਰ ਤੇ ਉਹ ਦੇਸ਼ ਇਕ ਰੰਗੇ ਹੋ ਜਾਣ। ਇਸ ਆਬਾਦੀ ਦੇ ਵਟਾਂਦਰੇ ਲਈ ਕਾਨੂੰਨ ਬਣ ਕੇ ਪ੍ਰਬੰਧਕ ਮਸ਼ੀਨਰੀ ਥਾਪੀ ਜਾਣੀ ਚਾਹੀਦੀ ਹੈ।"

ਡਾਕਟਰ ਲਤੀਫ਼ ਨੇ ਭਾਵੇਂ ਆਬਾਦੀ ਦਾ ਵਟਾਂਦਰਾ ਕਾਨੂੰਨ ਅਨੁਸਾਰ ਕਰਾਣਾ ਮਿਥਿਆ ਸੀ, ਪਰ ਜਦ ਪਾਕਿਸਤਾਨ ਬਣਿਆ ਤਾਂ ਉਸ ਵਿੱਚੋਂ ਮੁਸਲਮਾਨਾਂ ਨੇ ਹਿੰਦੂਆ ਸਿੱਖਾਂ ਨੂੰ ਲੁੱਟ ਮਾਰ, ਕਤਲ ਤੇ ਇਸਤ੍ਰੀਆਂ ਦੀ ਬੇਪਤੀ ਕਰਕੇ ਕਾਨੂੰਨਾਂ ਨੂੰ ਛਿੱਕੇ ਰੱਖਕੇ ਕੱਢਿਆ। ਇੰਜ ਆਬਾਦੀ ਦਾ ਵਟਾਂਦਰਾ ਬੜਾ ਮੁਕੰਮਲ ਹੋ ਗਿਆ। ਐਸਾ ਕਿਸੇ ਕਾਨੂੰਨ ਨਾਲ ਨਹੀਂ ਸੀ ਹੋ ਸਕਦਾ। ਘੱਟ ਗਿਣਤੀਆਂ ਦਾ ਕੱਢਣਾ ਨਵੰਬਰ ੧੯੪੬ ਤੋਂ ਓਦੋਂ ਹੀ ਸ਼ੁਰੂ ਹੋ ਗਿਆ ਸੀ, ਜਦੋਂ ਨਵਾਖਲੀ ਦੇ ਭੁੱਖੇ ਨੰਗੇ ਹਿੰਦੂ ਸਾਰੇ ਉੱਤਰੀ ਹਿੰਦੁਸਤਾਨ ਵਿਚ ਰੋਟੀ ਤੇ ਕੱਪੜੇ ਨੂੰ ਸਿਆਲ ਵਿਚ ਤਰਸਦੇ ਫਿਰਦੇ ਸਨ। ਫੇਰ ਇਹੋ ਕਾਰਾ ਦਸੰਬਰ ੧੯੪੬ ਤੇ ਜਨਵਰੀ ੧੯੪੭ ਵਿਚ ਸਰਹੱਦ ਦੇ ਜ਼ਿਲੇ ਹਜ਼ਾਰਾ ਵਿਚ ਹੋਇਆ ਜਿੱਥੋਂ ਹਿੰਦੂ ਸਿੱਖ ਨੱਸ ਕੇ ਜਾਨ ਲੁਕਾਣ ਲਈ ਪੰਜਾਬ ਵਿਚ ਆਏ। ਫਿਰ ਮਾਰਚ ੧੯੪੭ ਦੇ ਅੱਤਿਆਚਾਰ ਹੋਏ ਤੇ ਅਗਸਤ ੧੯੪੭ ਪਿੱਛੋਂ ਕਰੋੜ ਦੇ ਲੱਗ ਭੱਗ ਹਿੰਦੂ-ਸਿਖ ਪਾਕਿਸਤਾਨ ਵਿੱਚੋਂ ਕੱਢੇ ਗਏ। ਇਸ ਤਰ੍ਹਾਂ ਇਸਲਾਮੀ ਵਿਉਂਤ ਹਰ ਤਰ੍ਹਾਂ ਅਮਲ ਵਿਚ ਲਿਆਂਦੀ ਜਾ ਰਹੀ ਸੀ।

ਰਹਿਮਤ ਅਲੀ ਦੇ ਵਿਚਾਰ ਵਿੱਚੋਂ ਪਾਕਿਸਤਾਨ ਦਾ ਵਿਚਾਰ, ਮੁਸਲਿਮ ਲੀਗ ਦੀਆਂ ਵਿਉਂਤਾਂ ਤੇ ਮੁਸਲਿਮ ਨੈਸ਼ਨਲ ਗਾਰਡ ਆਦਿਕ ਦੀਆਂ ਵਿਉਂਤਾਂ ਨਿਕਲੀਆਂ। ਰਹਿਮਤ ਅਲੀ ਪੁਰਾਣੀ ਇਸਲਾਮੀ ਸ਼ਾਨ ਨੂੰ ਸੁਰਜੀਤ ਕਰਨ ਦੇ ਸੁਫ਼ਨੇ ਲੈਂਦਾ ਸੀ। ਉਸਦਾ ਨਿਸ਼ਾਨਾ ਸੀ ਦੀਨੀਆਂ ਯਾ ਇਸਲਾਮੀ ਹਿੰਦ ਜਿਸ ਉੱਪਰ ਮੁਸਲਮਾਨ ਆਪਣੀ ਮਰਯਾਦਾ ਅਨੁਸਾਰ ਰਾਜ ਕਰਨ। ਜੇਹੜੇ ਹਿੰਦੂ ਦੇਸ਼ ਵਿਚ ਮੁਸਲਮਾਨੀ ਇਲਾਕੇ ਹੋਣੇ ਸਨ ਉਨ੍ਹਾਂ ਨੂੰ ਰਹਿਮਤ ਅਲੀ ਨੇ "ਪੈਰ ਧਰਨ ਦੇ ਥਾਂ" ਕਰ ਕੇ ਆਖਿਆ ਹੈ। ਜਿਨ੍ਹਾਂ ਤੋਂ ਮੁਸਲਮਾਨਾਂ ਨੇ ਫੈਲ ਕੇ ਇਕ ਦੂਜੇ ਨਾਲ ਮਿਲਣਾ ਸੀ ਤੇ ਹਿੰਦੂ ਦੇਸ਼ ਦਾ ਘੇਰਾ ਘੱਤਣਾ

ਸੀ । ਜਿਨਾਹ ਨੇ ਪੂਰਬੀ ਤੇ ਪੱਛਮੀ ਪਾਕਿਸਤਾਨ ਨੂੰ ਜੋੜਨ ਲਈ ਜੋ ਰਸਤਾ ਮੰਗਿਆ ਸੀ ਉਹਦਾ ਵੀ ਇਹੋ ਹੀ ਮੰਤਵ ਸੀ ਕਿ ਇਸ ਰਸਤੇ ਨਾਲ ਹਿੰਦ ਦੋ ਹਿੱਸਿਆਂ ਵਿਚ ਵੰਡਿਆ ਜਾਵੇ ਤੇ ਇੰਜ ਉਸਨੂੰ ਮਾਰਨ ਦਾ ਇੰਤਜ਼ਾਮ ਕੀਤਾ ਜਾ ਸਕੇ ।

ਜੇ ਹੈਦਰਾਬਾਦ ਇਸ ਹੈਸੀਅਤ ਵਿਚ ਹੁੰਦਾ ਕਿ ਪਾਕਿਸਤਾਨ ਵਿਚ ਸ਼ਾਮਲ ਹੋ ਸਕਦਾ ਤਾਂ ਉਸਨੇ ਵੀ ਸਮੁੰਦਰ ਤੱਕ ਹਿੰਦ ਪਾਸੋਂ ਰਸਤਾ ਮੰਗਣਾ ਸੀ । ਪਾਕਿਸਤਾਨ ਦੀ ਸਾਰੀ ਵਿਉਂਤ ਹੀ ਇਹ ਰਹੀ ਹੈ ਕਿ ਹਿੰਦੂ ਹਿੰਦੁਸਤਾਨ ਨੂੰ ਹਜ਼ਮ ਕਰਨ ਦਾ ਪ੍ਰਬੰਧ ਕੀਤਾ ਜਾ ਸਕੇ । ਅਜਿਹੇ ਭਾਰੀ ਪ੍ਰੋਗਰਾਮ ਵਿਚ ਲੁੱਟ ਮਾਰ ਕਰਨਾ ਕੇਹੜੀ ਵੱਡੀ ਗੱਲ ਸੀ ਤੇ ਇਹ ਐਵੇਂ ਇਕ ਸਿਖਲਾਈ ਹੀ ਗਿਣੀ ਜਾਣੀ ਸੀ ।

ਅਬਾਦੀ ਦੇ ਵਟਾਂਦਰੇ ਦੇ ਸਵਾਲ ਉੱਪਰ ਜਿਨਾਹ ਨੇ ਕਿੰਨੀ ਵਾਰ ਸਾਫ਼ ਲਫਜ਼ਾਂ ਵਿਚ ਰਾਏ ਪ੍ਰਗਟ ਕੀਤੀ । ਇਸਦੇ ਵਿਚਾਰ ਰਹਿਮਤ ਅਲੀ ਜਿਹੇ ਕਲਪਨਾ ਧਾਰੀ ਦੇ ਯਾ ਲਤੀਫ਼ ਜਿਹੇ ਇਕ ਨਿਰੇ ਵਿਦਵਾਨ ਦੇ ਨਹੀਂ ਸਨ ਸਗੋਂ ਸਭ ਤੋਂ ਪ੍ਰਭਾਵਸ਼ਾਲੀ ਇਸਲਾਮੀ ਪਾਰਟੀ ਦੇ ਆਗੂ ਦੇ ਸਨ ਜਿਨ੍ਹਾਂ ਰਾਹੀਂ ਮੁਸਲਮਾਨਾਂ ਦਾ ਵਿਚਾਰ ਅਤੇ ਅਮਲ ਬਨਣਾ ਸੀ । ੧੩ ਦਸੰਬਰ ੧੯੪੪ ਨੂੰ ਲੰਡਨ ਦੇ ਕਿੰਗਜ਼ ਹਾਲ ਵਿਚ ਤਕਰੀਰ ਕਰਦਿਆਂ ਹੋਇਆਂ ਮਿਸਟਰ ਜਿਨਾਹ ਨੇ ਪਾਕਿਸਤਾਨ ਦੀ ਜ਼ੋਰਦਾਰ ਮੰਗ ਕੀਤੀ ਤੇ ਕਿਹਾ, ਕਿ–

"**ਪਾਕਿਸਤਾਨ ਵਿਚ ਦਸ ਕ੍ਰੋੜ ਦੀ ਵੱਸੋਂ ਹੋਵੇਗੀ ਜੋ ਸਾਰੀ ਦੀ ਸਾਰੀ ਮੁਸਲਮਾਨ ਹੋਵੇਗੀ ।**" ਇਸਦਾ ਭਾਵ ਸਾਫ਼ ਹੈ ਕਿ ਜਿਨਾਹ ਦੇ ਵਿਚਾਰ ਅਨੁਸਾਰ ਸਾਰੇ ਮੁਸਲਮਾਨ ਪਾਕਿਸਤਾਨ ਵਿਚ ਇਕੱਠੇ ਕੀਤੇ ਜਾਣੇ ਸਨ ਤੇ ਸਾਰੇ ਗ਼ੈਰ-ਮੁਸਲਮਾਨ ਉਥੋਂ ਕੱਢੇ ਜਾਣੇ ਸਨ । ਅਜਿਹੀਆਂ ਗੱਲਾਂ ਮੁਸਲਮਾਨਾਂ ਦਿਆਂ ਦਿਲਾਂ ਵਿਚ ਪਕਦੀਆਂ ਗਈਆਂ ਤੇ ਉਨ੍ਹਾਂ ਨੇ ਗ਼ੈਰ-ਮੁਸਲਮਾਨਾਂ ਨੂੰ ਪੂਰੀ ਤਰ੍ਹਾਂ ਕੱਢ ਦੇਣ ਦੀਆਂ ਵਿਉਂਤਾਂ ਬਣਾ ਲਈਆਂ ।

ਉਪਰ ਦੱਸੀ ਗਈ ਤਕਰੀਰ ਮਿਸਟਰ ਜਿਨਾਹ ਨੇ ਉਸ ਵੇਲੇ ਕੀਤੀ ਸੀ ਜਦੋਂ ਹਿੰਦੁਸਤਾਨ ਵਿਚ ਫਸਾਦਾਂ ਦੀ ਅੱਗ ਭੜਕ ਰਹੀ ਸੀ ਤੇ ਮੁਸਲਮਾਨਾਂ ਨੂੰ ਭੜਕਾਉਣ ਵਾਲੀ ਕੋਈ ਗੱਲ ਕਹਿਣਾ ਉਹਨਾਂ ਨੂੰ ਵਧੇਰੇ ਫਸਾਦਾਂ ਉਪਰ ਉਕਸਾਉਣਾ ਸੀ । ਅਜਿਹੀ ਹਾਲਤ ਵਿਚ ਇਹ ਤਕਰੀਰ ਮੁਸਲਿਮ ਲੀਗ ਦੇ ਅਸਲ ਮਨਸੂਬੇ ਦਸਦੀ ਹੈ । ਕਲਕੱਤੇ ਦੇ ਖ਼ੂਨੀ ਫ਼ਸਾਦ ਹੋਕੇ ਹਟੇ ਸਨ, ਨਵਾਖਲੀ ਵਿਚ ਇਕ ਮਹੀਨਾ ਪਹਿਲਾਂ ਫ਼ਸਾਦ ਹੋਇਆ ਸੀ ਤੇ ਹਜ਼ਾਰੇ ਵਿਚ ਮੁਸਲਮਾਨਾਂ ਦੇ ਸਿੱਖਾਂ ਉਪਰ ਹਮਲੇ ਸ਼ੁਰੂ ਹੋ ਚੁੱਕੇ ਸਨ । ਅਜਿਹੇ ਸਮੇਂ ਵਿਚ ਭਾਈਚਾਰਕ ਤੇ ਧਾਰਮਿਕ ਵਿਤਕਰਿਆਂ ਉਪਰ ਜ਼ੋਰ ਦੇਣਾ ਤੇ ਅਬਾਦੀ ਦੇ ਵਟਾਂਦਰੇ ਦਾ ਸਿਧਾਂਤ ਪੇਸ਼ ਕਰਨਾ ਮੁਸਲਮਾਨਾਂ ਨੂੰ ਵਧੇਰੇ ਫ਼ਸਾਦ ਕਰਨ ਦਾ ਸੱਦਾ ਦੇਣਾ ਸੀ । ਮਿਸਟਰ ਜਿਨਾਹ ਨੇ ਇਸ ਤਕਰੀਰ ਵਿਚ ਕਿਹਾ:–

"ਉੱਤਰ ਪੱਛਮ ਤੇ ਉੱਤਰ ਪੂਰਬ ਵਿਚ ਜਿਹੜੇ ਸਾਡੇ ਆਪਣੇ ਘਰ ਹਨ ਤੇ ਜਿਥੇ ਸਾਡੀ ਅਬਾਦੀ ਸੱਤਰ ਫੀ ਸਦੀ ਹੈ, ਅਸੀਂ ਆਪਣੀ ਸਟੇਟ ਮੰਗਦੇ ਹਾਂ ਜਿੱਥੇ ਅਸੀ ਆਪਣੇ ਖਿਆਲ ਅਨੁਸਾਰ ਜੀਵਣ ਬਿਤਾਈਏ । ਹਿੰਦੂਆਂ ਤੇ ਮੁਸਲਮਾਨਾਂ ਦੇ ਆਪੋ ਵਿੱਚੀ ਦੇ ਫ਼ਰਕ ਇੰਨੇ ਡੂੰਘੇ ਹਨ ਕਿ ਕਿਸੇ ਗੱਲ ਵਿਚ ਵੀ ਦੋਹਾਂ ਦੀ ਸਾਂਝ ਨਹੀਂ ।"

ਇਤਿਹਾਸ ਦੇ ਨੇਤਾ ਜਾਣਦੇ ਹਨ ਕਿ ਸਾਡੇ ਜੋਧੇ, ਸਾਡੀ ਸਭਿਯਤਾ, ਸਾਡੀ ਬੋਲੀ, ਸਾਡਾ ਰਾਗ, ਸਾਡੀ ਉਸਾਰੀ, ਕਾਨੂੰਨ ਤੇ ਸਮਾਜਕ ਜੀਵਣ ਨਿਪਟ ਵੱਖਰੇ ਹਨ । ਇਹ

ਸੰਯੁਕਤ ਹਿੰਦੁਸਤਾਨ ਅੰਗਰੇਜ਼ਾਂ ਨੇ ਫੌਜੀ ਤਾਕਤ ਨਾਲ ਬਣਾਇਆ ਤੇ ਫੌਜੀ ਤਾਕਤ ਨਾਲ ਹੀ ਇਕ ਰਹਿ ਸਕਦਾ ਹੈ। ਇਸ ਗਲੋਂ ਧੋਖੇ ਵਿਚ ਨਾ ਆਓ ਕਿ ਹਿੰਦੁਸਤਾਨ ਇਕ ਹੈ ਤੇ ਇਕ ਰਹਿ ਸਕਦਾ ਹੈ। ਅਸੀਂ ਮੰਗਦੇ ਹਾਂ ਪਾਕਿਸਤਾਨ । ਪਾਕਿਸਤਾਨ ਦਾ ਭਾਵ ਹੈ ਕਿ ਹਿੰਦੁਸਤਾਨ ਵੀ ਆਜ਼ਾਦ ਹੋਵੇਗਾ । ਹਿੰਦੂਆਂ ਨੂੰ ਇਸ ਵਿਚ ਕੀ ਨੁਕਸਾਨ ਹੈ, ਨਕਸ਼ਾ ਦੇਖੋ ਤਾਂ ਤਿੰਨ ਚੌਥਾਈ ਹਿੰਦੁਸਤਾਨ ਉਨ੍ਹਾਂ ਦੇ ਪਾਸ ਹੋਵੇਗਾ ਤੇ ਓਹ ਦੇਸ਼ ਦਾ ਚੰਗਾ ਹਿਸਾ ਹੋਵੇਗਾ । ਉਸ ਦੀ ਅਬਾਦੀ ਵੀਹ ਕਰੋੜ ਹੋਵੇਗੀ । ਪਾਕਿਸਤਾਨ ਤਾਂ ਹਿੰਦੁਸਤਾਨ ਦਾ ਬਹੁਤ ਚੰਗਾ ਇਲਾਕਾ ਨਹੀਂ ਹੋਵੇਗਾ, ਸਾਡੀ ਅਬਾਦੀ ਦਸ ਕਰੋੜ ਹੋਵੇਗੀ **ਸਾਰੀ ਦੀ ਸਾਰੀ ਮੁਸਲਮਾਨ।**

੨੭ ਜੁਲਾਈ ਨੂੰ ਅਸੀਂ ਆਪਣੀ ਪਾਲਿਸੀ ਬਦਲ ਕੇ ਡਾਇਰੈਕਟ ਐਕਸ਼ਨ ਦੀ ਪਾਲਿਸੀ ਬਣਾਈ ਤੇ ਇਸਦਾ ਵੇਰਵਾ ਦਸਣ ਲਈ ੧੬ ਅਗਸਤ ਦਾ ਦਿਨ ਮੁਕੱਰਰ ਕੀਤਾ। ਸਾਰੀ ਹਾਲਤ ਤੇ ਵਿਚਾਰ ਕਰਕੇ ਹਿੰਦੁਸਤਾਨ ਦੀ ਵੰਡ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਮੁਸਲਮਾਨਾਂ ਨੂੰ ਤੇ ਹਿੰਦੂਆਂ ਨੂੰ ਵੱਖਰੇ ੨ ਦੇਸ਼ ਦੇ ਦਿਓ।''

ਮੁਸਲਿਮ ਲੀਗ ਦਾ ਪਾਕਿਸਤਾਨ ਬਾਰੇ ਮਤਾ ਲਾਹੌਰ ਦੇ ਸਾਲਾਨਾ ਸਮਾਗਮ ਵਿਚ ਅਪ੍ਰੈਲ ੧੯੪੦ ਵਿਚ ਪਾਸ ਕੀਤਾ ਗਿਆ। ਇਸ ਵਿਚ ਪਹਿਲੀ ਵਾਰ ਮੁਸਲਿਮ ਲੀਗ ਦੀ ਪਾਲਿਸੀ ਨੂੰ ਇਸ ਤਰ੍ਹਾਂ ਵਿਸਥਾਰਿਆ ਗਿਆ:—

''ਪਾਸ ਹੋਇਆ ਕਿ ਆਲ ਇੰਡੀਆ ਮੁਸਲਿਮ ਲੀਗ ਦੇ ਇਸ ਸਮਾਗਮ ਦੀ ਇਹ ਸੋਚੀ ਸਮਝੀ ਰਾਇ ਹੈ ਕਿ ਮੁਸਲਮਾਨਾਂ ਨੂੰ ਕੋਈ ਐਸੀ ਬਣਤਰ ਪਰਵਾਨ ਨਹੀਂ ਹੋਵੇਗੀ ਜਿਹੜੀ ਇਸ ਅਸੂਲ ਉਪਰ ਨਾ ਬਣੀ ਹੋਵੇ ਕਿ ਭੂਗੋਲਕ ਨੇੜ ਰਖਣ ਵਾਲੇ ਇਲਾਕੇ ਅਜਿਹੇ ਪ੍ਰਦੇਸਾਂ ਵਿਚ ਵੰਡੇ ਜਾਣ ਤੇ ਜ਼ਰੂਰੀ ਤੋੜ ਭੰਨ ਕੀਤੀ ਜਾਵੇ ਤਾਂ ਜੋ ਮੁਸਲਮਾਨ ਬਹੁ-ਗਿਣਤੀ ਦੇ ਇਲਾਕੇ ਜਿਹੜੇ ਹਿੰਦੁਸਤਾਨ ਦੇ ਉੱਤਰ ਪੱਛਮ ਤੇ ਉੱਤਰ ਪੂਰਬ ਵਿਚ ਹਨ, ਉਨ੍ਹਾਂ ਨੂੰ ਆਜ਼ਾਦ ਰਿਆਸਤਾਂ ਬਣਾਇਆ ਜਾ ਸਕੇ।''

ਗ਼ੈਰ ਮੁਸਲਮਾਨਾਂ ਨੇ ਇਸ ਖ਼ਤਰਨਾਕ ਤਜਵੀਜ਼ ਨੂੰ ਸਹਿਜੇ ਨਾ ਮੰਨਿਆਂ ਜਿਸ ਰਾਹੀਂ ਕਿ ਦੇਸ਼ ਵਿਚ ਆਪੋ ਵਿੱਚੀ ਦੀ ਲੜਾਈ ਦਾ ਖਤਰਾ ਸੀ। ਬਹੁਤ ਸਾਰੇ ਮੁਸਲਮਾਨਾਂ ਨੇ ਵੀ ਇਸ ਨੂੰ ਨਾ ਮੰਨਿਆ ਕਿਉਂਕਿ ਇਸ ਵਿਉਂਤ ਰਾਹੀਂ ਫ਼ਸਾਦਾਂ ਦਾ ਡਰ ਸੀ ਜਿਨ੍ਹਾਂ ਵਿਚ ਮੁਸਲਮਾਨਾਂ ਦਾ ਓਨਾਂ ਹੀ ਨੁਕਸਾਨ ਹੋਣਾ ਸੀ ਜਿੰਨਾ ਹਿੰਦੂਆਂ ਦਾ।

ਪਰ ਅੰਗਰੇਜ਼ੀ ਸਰਕਾਰ ਨੂੰ ਮੁਸਲਿਮ ਲੀਗ ਦੇ ਇਸ ਮਤੇ ਵਿਚ ਫਿਰਕੂ ਵਿਤਕਰਿਆਂ ਨੂੰ ਵਧਾਉਣ ਵਾਲੀ ਗੱਲ ਦਿਸੀ ਤੇ ਉਸ ਨੇ ਇਸ ਨੂੰ ਇਕ ਤਰ੍ਹਾਂ ਪਸੰਦ ਵੀ ਕੀਤਾ। ਸਗੋਂ ਕਾਂਗਰਸੀ ਲੀਡਰਾਂ ਦੇ ਕਥਨ ਅਨੁਸਾਰ ਮੁਸਲਿਮ ਲੀਗ ਦੀ ਜ਼ਿਦ ਦਾ ਭਾਰਾ ਮੁੱਲ ਪਾਇਆ। ਜਿਸ ਕਰ ਕੇ ਕੋਈ ਫੈਸਲਾ ਕਰਨਾ ਅਸੰਭਵ ਹੋ ਗਿਆ । ਵਾਇਸਰਾਏ ਲਾਰਡ ਲਿਨਲਿਥਗੋ ਜਿਸਨੇ ਕਿ ਹਿੰਦੁਸਤਾਨ ਦੀ ਆਜ਼ਾਦੀ ਲਹਿਰ ਨੂੰ ਬੁਰੀ ਤਰ੍ਹਾਂ ਦਬਾਇਆ ਸੀ, ਨੇ ਆਪਣੀ ਅਗਸਤ ੧੯੪੦ ਦੀ ਪੇਸ਼ਕਸ਼ ਵਿਚ ਕਿਹਾ ''ਇਹ ਪ੍ਰਤੱਖ ਹੈ ਕਿ ਅੰਗਰੇਜ਼ੀ ਸਰਕਾਰ ਆਪਣੀਆਂ ਹਿੰਦ ਦੀਆਂ ਜ਼ਿਮੇਂਵਾਰੀਆਂ ਕਿਸੇ ਐਸੀ ਹਕੂਮਤ ਦੇ ਹੱਥ ਨਹੀਂ ਸੌਂਪ ਸਕਦੀ ਜਿਸਦੇ ਰਾਜ ਨੂੰ ਹਿੰਦ ਦੇ ਵੱਡੇ ਤੇ ਪ੍ਰਭਾਵਸ਼ਾਲੀ ਹਿੱਸੇ ਮੰਨਣੋਂ ਨਾਂਹ ਕਰ ਦੇਣ ਤੇ ਨਾਂ ਹੀ ਅੰਗਰੇਜ਼ੀ ਸਰਕਾਰ ਅਜਿਹੇ ਹਿੱਸਿਆਂ ਉਪਰ ਕੋਈ ਦਬਾ ਪਾਏਗੀ ਕਿ ਉਹ ਕਿਸੀ ਨਵੀਂ ਸਰਕਾਰ ਦੀ ਈਨ ਮੰਨਣ।''

ਇਸ ਤਕਰੀਰ ਵਿਚ ਕਾਂਗਰਸ ਦਿਆਂ ਸਾਰਿਆਂ ਵਿਰੋਧੀਆਂ (ਰਜਵਾੜੇ, ਮੁਸਲਿਮ ਲੀਗ ਤੇ ਹੋਰ ਜਿਹੜੇ ਵੀ ਇਸ ਵਿਰੋਧਤਾ ਵਿਚ ਸ਼ਾਮਲ ਹੋ ਜਾਣ) ਨੂੰ ਖੁਲ੍ਹਾ ਇਸ਼ਾਰਾ ਸੀ ਕਿ ਉਨ੍ਹਾਂ ਦੀ ਅਜਿਹੀ ਵਿਰੋਧਤਾ ਦਾ ਮਾਣ ਕੀਤਾ ਜਾਵੇ । ਕਿਉਂਕਿ ਇਹ ਵਾਇਸਰਾਏ ਦਾ ਐਲਾਨ ਪਾਕਿਸਤਾਨ ਮਤੇ ਤੋਂ ਥੋੜਾ ਚਿਰ ਪਿੱਛੋਂ ਆਇਆ ਸੀ । ਇਸਦਾ ਸਾਫ ਭਾਵ ਇਹ ਸੀ ਕਿ ਅੰਗਰੇਜ਼ੀ ਸਰਕਾਰ ਮੁਸਲਮਾਨਾਂ ਦੇ ਵੱਖਰੇਪਣ ਦੇ ਹੱਕ ਨੂੰ ਮੰਨ ਗਈ ਸੀ। ਇਸ ਮਿਲੀ ਜੁਲੀ ਅੰਗਰੇਜ਼ੀ ਤੇ ਮੁਸਲਮਾਨੀ ਸਾਜ਼ਿਸ਼ ਵਿਚੋਂ ਪਾਕਿਸਤਾਨ ਦਾ ਜਨਮ ਹੋਇਆ। ਅੰਗਰੇਜ਼ੀ ਸਰਕਾਰ ਤੇ ਮੁਸਲਿਮ ਲੀਗ ੧੫ ਅਗਸਤ ੧੯੪੭ ਤੱਕ ਪਾਕਿ-ਸਤਾਨ ਨੂੰ ਇਕ ਅਸਲੀਅਤ ਬਨਾਣ ਵਿਚ ਇਕ ਦੂਜੇ ਦਾ ਹੱਥ ਵਟਾਂਦੇ ਰਹੇ ਅਤੇ ਦੋਹਾਂ ਨੇ ਮਿਲ ਕੇ ਦੇਸ਼ ਵਿਚ ਇੰਨੀ ਵਧੇਰੇ ਫਿਰਕੂ ਘ੍ਰਿਣਾ ਤੇ ਬੇਪਰਤੀਤੀ ਪੈਦਾ ਕੀਤੀ ਜਿਸ ਕਰਕੇ ਹਿੰਦੂਆਂ ਮੁਸਲਮਾਨਾਂ ਦਾ ਇਕੱਠੇ ਰਹਿਣਾ ਉੱਕਾ ਅਸੰਭਵ ਬਣ ਗਿਆ।

ਅੰਗਰੇਜ਼ੀ ਸਰਕਾਰ ਨੇ ਕੇਵਲ ਇਸ ਐਲਾਨ ਉਪਰ ਹੀ ਸਬਰ ਨਾ ਕੀਤਾ ਸਗੋਂ ਜਦ ਮਾਰਚ ੧੯੪੨ ਵਿਚ ਸਰ ਸਟੈਫੋਰਡ ਕਰਿਪਸ ਆਪਣੇ ਪ੍ਰਸਿੱਧ ਮਿਸ਼ਨ ਉਪਰ ਹਿੰਦੁਸਤਾਨ ਆਇਆ ਤਾਂ ੧੧ ਮਾਰਚ ਨੂੰ ਬਰਤਾਨਵੀ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿਚ ਕਿਹਾ ਕਿ ਸਰ ਸਟੈਫੋਰਡ ਇਹ ਯਤਨ ਕਰਨਗੇ ਕਿ ਆਪਣੀ ਵਿਉਂਤ ਨਾ ਕੇਵਲ ਹਿੰਦੂ ਬਹੁ-ਗਿਣਤੀ ਪਾਸੋਂ ਸਗੋਂ ਉਨ੍ਹਾਂ ਮਹਾਨ ਘੱਟ ਗਿਣਤੀਆਂ ਪਾਸੋਂ ਵੀ ਮਨਾਣ, ਜਿਨ੍ਹਾਂ ਵਿੱਚੋਂ ਕਈ ਕਾਰਣਾਂ ਕਰਕੇ ਮੁਸਲਮਾਨ ਸਭ ਤੋਂ ਉੱਘੇ ਹਨ।

ਅੰਗਰੇਜ਼ੀ ਸਰਕਾਰ ਦਿਆਂ ਇਨ੍ਹਾਂ ਐਲਾਨਾਂ ਤੋਂ ਪਿਛੋਂ ਤੇ ਹਿੰਦ ਅੰਗਰੇਜ਼ੀ ਨੌਕਰਸ਼ਾਹੀ ਦੀ ਮਦਦ ਨਾਲ ਜਿਨ੍ਹਾਂ ਨਾਲ ਕਿ ਪੰਡਤ ਨਹਿਰੂ ਦੇ ਕਥਨ ਅਨੁਸਾਰ ਮੁਸਲਿਮ ਲੀਗ ਦਾ ਵਿਚਾਰਾਂ ਵਿਚ ਗਠ-ਜੋੜ ਸੀ ਤੇ ਇਸ ਭਰੋਸੇ ਨਾਲ ਕਿ ਮੁਸਲਿਮ ਲੀਗ ਦੀ ਜ਼ਿਦ ਦੀ ਅੰਗਰੇਜ਼ੀ ਸਰਕਾਰ ਕਦਰ ਕਰੇਗੀ, ਮੁਸਲਿਮ ਲੀਗ ਨੇ ਆਪਣੀਆਂ ਅਣਹੋਣੀਆਂ ਮੰਗਾਂ ਦੀ ਪੁਸ਼ਟੀ ਲਈ ਯਤਨ ਕਰਨੇ ਸ਼ੁਰੂ ਕੀਤੇ । ਇਹ ਯਤਨ ਸਨ ਹਿੰਦੂਆਂ ਵਿਰੁਧ ਫ਼ਸਾਦ ਤੇ ਪੰਜਾਬ ਵਿਚ ਸਿਖਾਂ ਵਿਰੁਧ ਵੀ। ਮੁਸਲਿਮ ਲੀਗ ਦੀ ਲੜਾਈ ਅੰਗਰੇਜ਼ੀ ਸਰਕਾਰ ਨਾਲ ਨਹੀਂ ਸੀ ਇਸਦੀ ਲੜਾਈ ਤਾਂ ਹਿੰਦੂਆਂ ਨਾਲ ਸੀ ਜਿਨ੍ਹਾਂ ਵਿਰੁਧ ਇਸਨੇ ਭਾਰਾ ਯੁੱਧ ਛੇੜਿਆ। ਜਦੋਂ ਤੱਕ ਪਿਛਲੀ ਜੰਗ ਰਹੀ ਅੰਗਰੇਜ਼ ਹਿੰਦੁਸਤਾਨ ਵਿਚ ਫਸਾਦ ਕਰਾਣ ਦੇ ਵਿਰੁਧ ਸਨ ਤਾਂ ਜੋ ਫੌਜੀ ਕੰਮਾਂ ਵਿਚ ਅਟਕ ਨਾ ਪਵੇ। ਪਰ ਇਸ ਦੌਰਾਨ ਵਿਚ ਪਾਕਿਸਤਾਨ ਦਾ ਪ੍ਰਾਪੇਗੰਡਾ ਭਰ ਕੇ ਹੁੰਦਾ ਰਿਹਾ। ਜਦ ਕਾਂਗਰਸ ਨੇ ੧੯੪੨ ਦੀ ਲਹਿਰ ਸ਼ੁਰੂ ਕੀਤੀ ਮਿਸਟਰ ਜਿਨਾਹ ਨੇ ਕਾਂਗਰਸ ਨੂੰ ਭਰ ਕੇ ਕੋਸਿਆ ਤੇ ਮੁਸਲਮਾਨਾਂ ਨੂੰ ਇਸ ਲਹਿਰ ਦੀ ਵਿਰੋਧਤਾ ਕਰਨ ਲਈ ਪ੍ਰੇਰਿਆ। ਮੁਸਲਿਮ ਲੀਗ ਪ੍ਰੈਸ ਨੇ ਕਾਂਗਰਸੀ ਆਜ਼ਾਦੀ ਦਿਆਂ ਜੋਧਿਆਂ ਲਈ ਗੁੰਡਾ ਆਦਿਕ ਲਫ਼ਜ਼ ਵਰਤੇ ਅੰਗਰੇਜ਼ਾਂ ਨੇ ਵੀ ਕਾਂਗਰਸ ਨੂੰ ਓਨੀਆਂ ਗਾਲ੍ਹਾਂ ਨਹੀਂ ਕੱਢੀਆਂ ਜਿੰਨੀਆਂ ਮੁਸਲਮਾਨ ਅਖਬਾਰਾਂ ਨੇ ਕੱਢੀਆਂ।

ਪਾਕਿਸਤਾਨ ਦੀ ਮੰਗ ਬਾਰੇ ਕਈ ਮਨੋ-ਵਿਗਯਾਨਕ, ਰਾਜਸੀ ਤੇ ਇਤਹਾਸਕ ਪਿਛੋਕੜ ਦੀਆਂ ਲੜੀਆਂ ਦਸੀਆਂ ਜਾ ਚੁਕੀਆਂ ਹਨ। ਜ਼ਾਤੀ ਵਿਚਾਰਾਂ ਅਤੇ ਬਹਿਸ ਦੀਆਂ ਗੱਲਾਂ ਨੂੰ ਛਡਕੇ ਦੋ ਤਿੰਨ ਗੱਲਾਂ ਸਾਫ ਨਿਕਲਦੀਆਂ ਹਨ। ਇਕ ਤਾਂ ਇਹ ਸੀ ਕਿ ਅੰਗਰੇਜ਼ ਜਾਣ ਲਗਿਆਂ ਹਿੰਦੁਸਤਾਨ ਨੂੰ ਆਪਸ ਵਿਚ ਲੜਦਾ ਤੇ ਵੰਡਿਆ ਛਡ ਕੇ ਜਾਣਾ ਚਾਹੁੰਦੇ ਸਨ। ਦੂਜੀ ਮਿਸਟਰ ਜਿਨਾਹ ਦਾ ਘੁਮੰਡੀ ਤੇ ਆਪਣੇ ਆਪ ਨੂੰ ਪਿਆਰਨ ਵਾਲਾ ਸੁਭਾ ਸੀ। ਜਿਸ ਕਰਕੇ ਓਹ ਕਾਂਗਰਸ ਦਿਆਂ ਨੇਤਾਵਾਂ ਦਾ ਵਿਰੋਧੀ ਰਹਿੰਦਾ ਸੀ । ਕਿਉਂਕਿ ਓਹ

ਉਸਦੇ ਪਲੜੇ ਦੇ ਸਨ ਤੇ ਉਨ੍ਹਾਂ ਨਾਲ ਮਿਲਕੇ ਹੀ ਕੰਮ ਕੀਤਾ ਜਾ ਸਕਦਾ ਸੀ ਨਾਕਿ ਉਨ੍ਹਾਂ ਨੂੰ ਹੁਕਮ ਦੇਕੇ। ਜਿਵੇਂ ਕਿ ਮੁਸਲਮ ਲੀਗ ਵਿਚ ਹੁਕਮ ਚੱਲ ਸਕਦਾ ਸੀ, ਜਿੱਥੇ ਬਹੁਤੇ ਘਟੀਆ ਮੇਲ ਦੇ ਹੀ ਆਦਮੀ ਸਨ। ਇਸ ਤੋਂ ਉਪ੍ਰੰਤ ਸੀ ਪੰਜਾਬ ਤੇ ਬੰਗਾਲ ਦਿਆਂ ਮੁਸਲਮਾਨਾਂ ਦਾ ਰਵੱਈਆ। ਇਨ੍ਹਾਂ ਸੂਬਿਆਂ ਵਿਚ ਵਜ਼ਾਰਤਾਂ ਮੁਸਲਮ ਲੀਗੀ ੧੯੪੦ ਤੋਂ ਹੋਈਆਂ ਤੇ ਇਹ ਹਿੰਦੂਆਂ ਅਤੇ ਸਿੱਖਾਂ ਉਪਰ ਬੜੇ ਵਖੇਵੇਂ ਦੇ ਤ੍ਰੀਕੇ ਨਾਲ ਰਾਜ ਕਰਦੀਆਂ ਸਨ। ਜਿਸ ਨਾਲ ਕਿ ਹਿੰਦੂ ਸਿੱਖ ਬੜੇ ਸਤੇ ਹੋਏ ਸਨ।

ਇਨ੍ਹਾਂ ਦੋਹਾਂ ਸੂਬਿਆਂ ਵਿਚ ਜਿਨ੍ਹਾਂ ਵਿਚੋਂ ਪੰਜਾਬ ਨੂੰ ਮਿਸਟਰ ਜਿਨਾਹ ਨੇ ਪਾਕਿ-ਸਤਾਨ ਦੀ ਨੀਂਹ ਦਾ ਪੱਥਰ ਕਰਕੇ ਆਖਿਆ ਸੀ ਤੇ ਜਿਨ੍ਹਾਂ ਦੋਹਾਂ ਵਿਚੋਂ ਪਾਕਿਸਤਾਨ ਦਾ ਬਹੁਤ ਸਾਰਾ ਇਲਾਕਾ ਤੇ ੯੦ ਫੀ ਸਦੀ ਆਬਾਦੀ ਹੋਣੀ ਸੀ, ਕੁਝ ਚਿਰ ਤੋਂ ਗ਼ੈਰ ਮੁਸਲ-ਮਾਨਾਂ ਨੂੰ ਸਖਤੀ ਨਾਲ ਦਬਾਉਣ ਦੀ ਪਾਲਿਸੀ ਚੱਲ ਰਹੀ ਸੀ। ਬੰਗਾਲ ਵਿਚ ਤੇ ਉਸਤੋਂ ਵੀ ਵੱਧ ਪੰਜਾਬ ਵਿਚ ਸਾਰੇ ਜ਼ਰੂਰੀ ਸਰਕਾਰੀ ਵਿਭਾਗ ਮੁਸਲਮਾਨਾਂ ਦੇ ਹੱਥਾਂ ਵਿਚ ਸਨ। ਹਿੰਦੂਆਂ ਤੇ ਸਿੱਖਾਂ ਨੂੰ ਕੁੰਜੀ ਵਾਲੀਆਂ ਥਾਵਾਂ ਤੋਂ ਕੱਢਿਆ ਗਿਆ ਤੇ ਉਨ੍ਹਾਂ ਨੂੰ ਏਵੇਂ ਦਫ਼ਤਰੀ ਕੰਮ ਤੇ ਲਾ ਦਿਤਾ ਗਿਆ ਤੇ ਤ੍ਰੱਕੀ ਦਿਆਂ ਹੱਕਦਾਰਾਂ ਨੂੰ ਕਿਸੇ ਨਾ ਕਿਸੇ ਬਹਾਨੇ ਉਠਣ ਨਾ ਦਿਤਾ ਗਿਆ। ਜਦੋਂ ਕਦੀ ਕੋਈ ਡਿਪਟੀ ਕਮਿਸ਼ਨਰ ਯਾ ਹੋਰ ਵੱਡਾ ਅਫ਼ਸਰ ਨਿਰਪੱਖ ਹੋਕੇ ਫ਼ਸਾਦੀ ਮੁਸਲਮਾਨਾਂ ਨੂੰ ਦਬਾਂਦਾ ਉਹ ਫੌਰਨ ਮੁਸਲਮਾਨ ਵਜ਼ੀਰਾਂ ਦੇ ਕਰੋਧ ਦਾ ਸ਼ਿਕਾਰ ਬਣਦਾ ਤੇ ਉਸਨੂੰ ਸੈਕ੍ਰੇਟੇਰੀਅਟ ਵਿਚ ਯਾ ਕਿਸੇ ਹੋਰ ਗ਼ੈਰ ਜ਼ਰੂਰੀ ਕੰਮ ਉਪਰ ਕਿਸੇ ਮੁਸਲਮਾਨ ਦੇ ਥੱਲੇ ਲਗਾ ਦਿਤਾ ਜਾਂਦਾ। ਹਕੂਮਤ ਵਿਚ ਗ਼ੈਰ ਮੁਸਲਮਾਨਾਂ ਵਿਰੁਧ ਖੁਲ੍ਹਾ ਅਨਿਆਂ ਵਰਤਿਆ ਜਾਂਦਾ ਸੀ ਜਿਸ ਕਰਕੇ ਆਮ ਮੁਸਲਮਾਨ ਆਕੜ ਖਾਂ ਤੇ ਜਾਬਰ ਬਣ ਗਿਆ ਤੇ ਹਿੰਦੂ ਤੇ ਸਿੱਖ ਗੁੱਸੇ ਨਾਲ ਸੁਲਘਦੇ ਰਹੇ। ਇਨ੍ਹਾਂ ਦਿਨਾਂ ਵਿਚ ਹਿੰਦੂਆਂ ਸਿਖਾਂ ਦਾ ਵਿਚਾਰ ਸੀ ਕਿ ਪੰਜਾਬ ਤੇ ਬੰਗਾਲ ਵਿਚ ਪਾਕਿਸਤਾਨ ਅਮਨ ਵਿਚ ਕਾਇਮ ਸੀ ਭਾਵੇਂ ਨਾ ਵਿਚ ਨਹੀਂ ਸੀ। ਸਰ ਸਿਕੰਦਰ ਹਿਯਾਤ ਖਾਂ ਜੋ ਸਿਆਣਾ ਨੀਤੀਵਾਨ ਸੀ ਤੇ ਪੰਜਾਬ ਦਾ ਪ੍ਰਧਾਨ ਮੰਤਰੀ ੧੯੩੭ ਤੋਂ ੧੯੪੨ ਤੱਕ ਰਿਹਾ, ਨੇ ਨਿਸਫ਼ਲ ਯਤਨ ਕੀਤਾ ਕਿ ਮੁਸਲਿਮ ਲੀਗ ਹਿੰਦੁਸਤਾਨ ਦੀ ਵਖਰੀਆਂ ਸਟੇਟਾਂ ਵਿਚ ਵੰਡ ਦੀ ਮੰਗ ਨਾ ਕਰੇ। ਸਗੋਂ ਇਹ ਮੰਗ ਕਰੇ ਕਿ ਇਕ ਹਿੰਦੁਸਤਾਨੀ ਫੈਡਰੇਸ਼ਨ ਵਿਚ ਘੱਟ ਅਖਤਿਆਰ ਵਾਲੇ ਕੇਂਦਰ ਥੱਲੇ ਹਿੰਦੂ ਤੇ ਮੁਸਲਮਾਨ ਹਿੱਸੇ ਬਣ ਜਾਣ। ਇਸ ਰਾਹੀਂ ਮੁਸਲਮਾਨਾਂ ਨੂੰ ਲਾਭ ਸਾਰੇ ਮਿਲਣੇ ਸਨ ਪਰ ਵੱਖਰੀ ਸਟੇਟ ਦੀਆਂ ਜ਼ਿਮੇਂਵਾਰੀਆਂ ਤੇ ਖ਼ਰਚ ਤੋਂ ਬਚ ਜਾਣਾ ਸੀ ਤੇ ਨਾਲ ਹੀ ਹਿੰਦੁਸਤਾਨ ਦੇ ਉਪਜਾਊ ਇਲਾਕੇ ਦੇ ਆਰਥਿਕ ਲਾਭ ਤੋਂ ਵੀ ਵਾਂਜੇ ਨਹੀਂ ਸੀ ਹੋਣਾ। ਸਰ ਸਿਕੰਦਰ ਅਤੇ ਯੂਨੀਨਿਸਟ ਪਾਰਟੀ ਨੇ ਪੰਜਾਬ ਨੂੰ ਬੜੀ ਹੱਦ ਤੱਕ ਮੁਸਲਿਮ ਰਾਜ ਵਾਲਾ ਸੂਬਾ ਬਣਾ ਦਿਤਾ। ਹਿੰਦੂ ਸਿੱਖ ਲੀਡਰਾਂ ਤੇ ਅਸੈਂਬਲੀ ਦੇ ਮੈਂਬਰਾਂ ਦੇ ਇਤਰਾਜ਼ ਬੇਕਾਰ ਰਹੇ, ਸਰ ਸਕੰਦਰ ਦਸੰਬਰ ੧੯੪੨ ਵਿਚ ਮਰ ਗਿਆ ਤੇ ਉਸਦੇ ਮਰਨ ਨਾਲ ਓਹ ਇਕੋ ਇਕ ਆਦਮੀ ਜਾਂਦਾ ਰਿਹਾ ਜਿਹੜਾ ਜਿਨਾਹ ਦਿਆਂ ਸਿਧਾਤਾਂ ਨੂੰ ਕਿਸੇ ਹੱਦ ਤੀਕ ਬਦਲਾ ਸਕਦਾ ਸੀ। ਉਸਦ ਪਿਛੋਂ ਆਉਣ ਵਾਲੇ ਵਜ਼ੀਰ ਸਰ ਖਿਜ਼ਰ ਹਿਯਾਤ ਦੇ ਹੱਥੋਂ, ਭਾਵੇਂ ਉਹ ਵੀ ਸਿਆਣਾ ਸੀ, ਫਸਾਦ ਨਾ ਰੁਕ ਸਕੇ। ਇਨ੍ਹਾਂ ਫ਼ਸਾਦਾਂ ਵਿਚ ਮੁਸਲਿਮ ਲੀਗ ਪੰਜਾਬ ਵਿਚ ਹਿੰਦੂਆਂ ਸਿਖਾਂ ਦੇ ਲਹੂ ਨਾਤੀ।

ਲੀਗ ਦੇ ਪਾਕਿਸਤਾਨ ਮਤਾ ਪਾਸ ਕਰਨ ਉਪ੍ਰੰਤ ਅੰਗਰੇਜ਼ੀ ਵਾਇਸਰਾਇ ਤੇ ਪ੍ਰਧਾਨ ਮੰਤ੍ਰੀ ਦੇ ਇਸ ਬਿਆਨ ਪਿਛੋਂ ਕਿ ਮੁਸਲਮਾਨਾਂ ਦੀ ਮੰਗ ਨੂੰ ਵਿਧਾਨ ਬਨਾਉਣ ਲਗਿਆਂ

ਧਿਆਨ ਵਿਚ ਰਖਿਆ ਜਾਵੇਗਾ, ਅਗਲੇ (੧੯੪੧ ਦੇ) ਮੁਸਲਿਮ ਲੀਗ ਦੇ ਸਮਾਗਮ ਨੇ ਜੋ ਮਦਰਾਸ ਵਿਚ ਹੋਇਆ, ਪਾਕਿਸਤਾਨ ਦੀ ਮੰਗ ਉਪਰ ਹੋਰ ਵਧੇਰੇ ਜ਼ੋਰ ਦਿਤਾ। ਮਤਿਆਂ ਰਾਹੀਂ ਪਾਕਿਸਤਾਨ ਦੀ ਮੰਗ ਦੋਹਰਾਈ ਗਈ ਤੇ ਪ੍ਰਧਾਨ ਜਿਨਾਹ ਨੇ ਇਕ ਭਾਵ ਪ੍ਰਗਟਾਊ ਬਿਆਨ ਦਿਤਾ ਤੇ ਕਿਹਾ, "ਆਲ ਇੰਡੀਆ ਮੁਸਲਿਮ ਲੀਗ ਦਾ ਨਿਸ਼ਾਨਾ ਇਹੋ ਹੈ ਕਿ ਅਸੀਂ ਉੱਤਰ, ਪੱਛਮੀ ਤੇ ਪੂਰਬੀ ਹਿਸਿਆਂ ਵਿਚ ਇਕ ਨਿਰੋਲ ਆਜ਼ਾਦ ਸਟੇਟ ਥਾਪਣਾ ਚਾਹੁੰਦੇ ਹਾਂ ਜਿਸਨੂੰ ਰਖਸ਼ਾ, ਬਦੇਸ਼ੀ ਮਾਮਲੇ, ਆਵਾਜਾਈ, ਚੁੰਗੀ, ਟਕਸਾਲ ਤੇ ਆਰਥਿਕ ਵਟਾਂਦਰੇ ਬਾਰੇ ਪੂਰੇ ਅਧਿਕਾਰ ਹੋਣਗੇ, ਅਸੀਂ ਕਿਸੇ ਹਾਲਤ ਵਿਚ ਵੀ ਇਹ ਨਹੀਂ ਚਾਹੁੰਦੇ ਕਿ ਕੇਂਦਰ ਵਿਚ ਕੋਈ ਸਰਬ ਹਿੰਦ ਹਕੂਮਤ ਹੋਵੇ ਇਸਨੂੰ ਅਸੀਂ ਕਦੀ ਨਹੀਂ ਮੰਨਾਂਗੇ। ਜੇ ਇਹ ਮੰਨੀ ਗਈ ਤਾਂ ਜਾਣ ਲਓ ਕਿ ਮੁਸਲਮਾਨ ਖਤਮ ਹੋ ਜਾਣਗੇ। ਅਸੀਂ ਆਪਣਿਆਂ ਨਿਜ ਘਰਾਂ ਨੂੰ ਕਿਸੇ ਦੇ ਕੇਂਦਰੀ ਰਾਜ ਦੇ ਅਧੀਨ ਨਹੀਂ ਹੋਣ ਦਿਆਂਗੇ। ਇਸਲਾਮੀ ਹਿੰਦ ਕਿਸੇ ਸਰਬ ਹਿੰਦ ਵਿਧਾਨ ਤੇ ਇਕ ਕੇਂਦਰੀ ਹਕੂਮਤ ਨੂੰ ਨਹੀਂ ਮੰਨੇਗਾ। ਲੀਗ ਦਾ ਵਿਚਾਰ ਇਸ ਅਸੂਲ ਉਪਰ ਨਿਰਭਰ ਹੈ ਕਿ ਹਿੰਦੁਸਤਾਨ ਦੇ ਮੁਸਲਮਾਨ ਇਕ ਵੱਖਰੀ ਕੌਮ ਹਨ ਤੇ ਉਨ੍ਹਾਂ ਵਲੋਂ ਆਪਣੀ ਕੌਮੀ ਤੇ ਰਾਜਸੀ ਹਸਤੀ ਹਿੰਦੂਆਂ ਹਥੋਂ ਖਤਮ ਹੋਣ ਦੇ ਯਤਨ ਦਾ ਮੁਕਾਬਲਾ ਕੀਤਾ ਜਾਏਗਾ।"

ਛੇਕੜ ਦਾ ਵਾਕ ਧਿਆਨ ਯੋਗ ਹੈ ਮੁਕਾਬਲਾ, ਡਾਇਰੈਕਟ ਐਕਸ਼ਨ ਤੇ ਲੜਾਈ। ਇਹ ਲਫ਼ਜ਼ ਮੁਸਲਮ ਲੀਗ ਨੇ ਹਰ ਵਾਰ ਹਿੰਦੂਆਂ ਨਾਲ ਵਰਤੋਂ ਲਈ ਵਰਤੇ ਹਨ। ਕਿੰਨਾਂ ਚਿਰ ਪਹਿਲਾਂ ੧੯੩੮ ਵਿਚ ਮੁਸਲਿਮ ਲੀਗ ਨੇ ਪਟਨੇ ਵਿਚ ਹੋਏ ਸਮਾਗਮ ਵਿਚ ਇਹ ਮਤਾ ਪਾਸ ਕੀਤਾ ਸੀ, "ਉਹ ਸਮਾਂ ਆ ਗਿਆ ਹੈ ਕਿ ਮੁਸਲਿਮ ਲੀਗ ਦੀ ਅੰਤ੍ਰਿੰਗ ਕਮੇਟੀ ਨੂੰ ਇਹ ਅਧਿਕਾਰ ਦਿਤਾ ਜਾਵੇ ਕਿ ਲੋੜ ਅਨਸਾਰ ਡਾਇਰੈਕਟ ਐਕਸ਼ਨ ਸ਼ੁਰੂ ਕਰੇ।" ਇਸ ਤੋਂ ਭਾਵ ਸੀ ਕਾਂਗਰਸੀ ਵਜ਼ਾਰਤਾਂ ਵਿਰੁਧ ਅੰਦੋਲਨ। ਇਹ ਵਜ਼ਾਰਤਾਂ ਨਵੰਬਰ ੧੯੩੯ ਵਿਚ ਤਿਆਗ ਪੱਤਰ ਦੇ ਗਈਆਂ ਸਨ ਕਿਉਂਕਿ ਅੰਗਰੇਜ਼ੀ ਸਰਕਾਰ ਨੇ ਹਿੰਦ ਨੂੰ ਲੋਕਾਂ ਦੀ ਮਰਜ਼ੀ ਬਿਨਾਂ ਲੜਾਈ ਵਿਚ ਧੱਕ ਦਿਤਾ ਸੀ ਤੇ ਮੁਸਲਿਮ ਲੀਗ ਨੇ ਓਦੋਂ "ਧੰਨਵਾਦ ਦਿਵਸ" ਮਨਾਇਆ ਸੀ।

ਮਹਾਤਮਾਂ ਗਾਂਧੀ ੧੯੪੪ ਵਿਚ ਜੇਲ੍ਹ ਤੋਂ ਆਏ ਤੇ ਜੇਲ੍ਹ ਵਿਚੋਂ ਉਨ੍ਹਾਂ ਮਿ: ਜਿਨਾਹ ਨੂੰ ਇਕ ਚਿਠੀ ਲਿਖੀ ਸੀ ਜਿਸ ਵਿਚ ਕਿਹਾ ਸੀ ਮੇਰੇ ਨਾਲ ਆਕੇ ਸਿਆਸੀ ਸਮਝੌਤਾ ਕਰੋ। ਇਹ ਚਿੱਠੀ ਸਰਕਾਰ ਨੇ ਮਿਸਟਰ ਜਿਨਾਹ ਪਾਸ ਨਹੀਂ ਭੇਜੀ ਪਰ ਇਕ ਸਰਕਾਰੀ ਐਲਾਨ ਰਾਹੀਂ ਮਿਸਟਰ ਜਿਨਾਹ ਤੇ ਸਾਰੇ ਦੇਸ਼ ਨੂੰ ਇਸਦਾ ਪਤਾ ਸੀ। ਬੰਦੀਵਾਨ ਮਹਾਤਮਾ ਦੀ ਇਸ ਦੋਸਤੀ ਦੀ ਗੱਲ ਨਾਲ ਮੁਸਲਮ ਅਖਬਾਰਾਂ ਦਾ ਦਿਲ ਪੱਘਰਿਆ ਪਰ ਜਿਨਾਹ ਉਪਰ ਕੋਈ ਅਸਰ ਨਾ ਹੋਇਆ। ਉਸਨੇ ਤਾਂ ਇਸ ਚਿੱਠੀ ਲਿਖਣ ਉਪਰ ਵੀ ਮਹਾਤਮਾ ਨੂੰ ਬੁਰਾ ਭਲਾ ਕਿਹਾ ਤੇ ਸਰਕਾਰ ਪਾਸੋਂ ਮਹਾਤਮਾ ਨੂੰ ਮਿਲਣ ਦੀ ਆਗਿਆ ਨਾ ਮੰਗੀ। ਜੇਲ੍ਹ ਆਉਣ ਪਿਛੋਂ ਜਦ ਕਾਂਗਰਸੀ ਨੇਤਾ ਹਾਲੀ ਕੈਦ ਵਿਚ ਹੀ ਸਨ, ਮਹਾਤਮਾ ਜੀ ਜਿਨਾਹ ਨੂੰ ਉਸਦੇ ਬੰਬਈ ਵਾਲੇ ਮਹੱਲ ਵਿਚ ਕਿੰਨੇ ਦਿਨ ਮਿਲਣ ਜਾਂਦੇ ਰਹੇ, ਪਰ ਜਿਨਾਹ ਤਾਂ ਸਮਝੌਤਾ ਹੀ ਨਹੀਂ ਸੀ ਚਾਹੁੰਦਾ, ਇਸ ਲਈ ਮਹਾਤਮਾ ਦੀਆਂ ਮੁਲਾਕਾਤਾਂ ਨਿਸਫਲ ਰਹੀਆਂ। ਫਿਰ ੧੯੪੫ ਵਿਚ ਜਰਮਨੀ ਦੀ ਹਾਰ ਪਿਛੋਂ ਜਦ ਕਾਂਗਰਸੀ ਨੇਤਾ ਛੱਡੇ ਗਏ ਲਾਰਡ ਵੇਵਲ ਵਾਇਸਰਾਇ ਨੇ ਸ਼ਿਮਲੇ ਵਿਚ ਕਾਂਗਰਸੀ, ਲੀਗੀ, ਸਿੱਖ ਤੇ ਹੋਰਾਂ ਲੀਡਰਾਂ ਵਾਲੀ ਪ੍ਰਸਿੱਧ ਕਾਨਫ੍ਰੰਸ ਬੁਲਾਈ ਪਰ ਮਿਸਟਰ ਜਿਨਾਹ ਤਾਂ ਕੇਵਲ ਇਹ ਚਾਹੁੰਦੇ ਸਨ ਕਿ

ਮੁਸਲਮਾਨਾਂ ਦਾ ਬਾਕੀ ਹਿੰਦ ਨਾਲ ਕੋਈ ਸਬੰਧ ਹੀ ਨਾ ਰਹੇ । ੧੯ ਦੀ ਵਜ਼ਾਰਤ ਵਿਚ ਕਾਂਗਰਸ ਨਾਲ ਮੁਸਲਿਮ ਲੀਗ ਦੋਹਾਂ ਦੇ ਪੰਜ ਪੰਜ ਵਜ਼ੀਰਾਂ ਨਾਲ ਬਰਾਬਰੀ ਦਿਤੀ ਗਈ।

ਇਹ ਵਕਤੀ ਸਮਝੌਤਾ ਹੋਣਾ ਸੀ ਤੇ ਪੱਕਾ ਆਇਨ ਪਿਛੋਂ ਬਨਣਾ ਸੀ ਪਰ ਜਿਨਾਹ ਨੇ ਇਸਨੂੰ ਮਨਜ਼ੂਰ ਨਹੀਂ ਕੀਤਾ। ਮੁਸਲਮਾਨਾਂ ਦੀ ਵਿਰੋਧਤਾ, ਹਿੰਦੂਆਂ ਵਿਰੁਧ ਮੁਸਲਿਮ ਲੀਗ ਦੇ ਮਤਿਆਂ, ਮਿਸਟਰ ਜਿਨਾਹ ਤੇ ਹੋਰ ਮੁਸਲਮਾਨ ਲੀਡਰਾਂ ਦੀਆਂ ਸਪੀਚਾਂ ਤੇ ਲੀਗੀ ਅਖਬਾਰਾਂ ਦੇ ਲੇਖਾਂ ਰਾਹੀਂ ਕਾਇਮ ਰਹੀ।

ਇਸ ਸਮੇਂ ਵਿਚ ਮੁਸਲਿਮ ਲੀਗ ਜਿਵੇਂ ਕਿ ੧੯੪੬-੪੭ ਦੀਆਂ ਘਟਨਾਵਾਂ ਤੋਂ ਪ੍ਰਗਟ ਹੈ, ਹਿੰਦੂਆਂ ਵਿਰੁਧ ਤੇ ਪੰਜਾਬ ਵਿਚ ਹਿੰਦੂਆਂ ਸਿਖਾਂ ਵਿਰੁਧ ਭਾਰੀ ਲੜਾਈ ਦੀ ਤਿਆਰੀ ਕਰ ਰਹੀ ਸੀ ਤੇ ਇਸ ਮਤਲਬ ਲਈ ਨਿੱਜੀ ਫੌਜ ਤਿਆਰ ਕਰ ਰਹੀ ਸੀ ਜਿਸਨੂੰ ਕਿ ਲੜਾਈ, ਛੁਰੇਬਾਜ਼ੀ ਤੇ ਹਮਲੇ ਕਰਨ ਦੀ ਸਿਖਲਾਈ ਦਿਤੀ ਜਾਂਦੀ ਸੀ । ਹਥਿਆਰ ਕੱਠੇ ਕੀਤੇ ਗਏ ਤੇ ਇਸ ਨਿੱਜੀ ਫੌਜ ਵਿਚ ਹਿੰਦੁਸਤਾਨੀ ਫੌਜ ਦੇ ਨਾਮ-ਕਟੇ ਮੁਸਲਮਾਨ ਬਹੁਤ ਭਰਤੀ ਕੀਤੇ। ਇਹ ਫੌਜ ਜਿਹੜੀ ਕਿ ੧੯੩੯ ਵਿਚ ਸ਼ੁਰੂ ਹੋਈ ਵਧਦੀ ਗਈ ਤੇ ਇਸਦੇ ਹਥਿਆਰ ਵੀ ਵਧਦੇ ਗਏ, ਇਸਦੇ ਦੋ ਭਾਗ ਸਨ ਇਕ ਮੁਸਲਿਮ ਲੀਗ ਵਾਲੰਟੀਅਰ ਕੋਰ ਜਿਹੜੀ ਕਿ ਕਾਂਗਰਸ ਸੇਵਾ ਦਲ ਦੀ ਪੱਧਰ ਤੇ ਸੀ ਪਰ ਇਸ ਕਾਂਗਰਸੀ ਜਥੇ ਤੇ ਲੀਗੀ ਜਥੇ ਵਿਚ ਬਹੁਤ ਭਾਰਾ ਫ਼ਰਕ ਸੀ। ਕਾਂਗਰਸ ਸ਼ਾਂਤ-ਮਈ ਦੇ ਅਸੂਲ ਉਪਰ ਚਲਦੀ ਸੀ ਕਾਂਗਰਸੀ ਵਾਲੰਟੀਅਰਾਂ ਨੂੰ ਇਹ ਹਦਾਇਤ ਸੀ ਕਿ ਵੱਧ ਤੋਂ ਵੱਧ ਗੁੱਸੇ ਦੀ ਹਾਲਤ ਵਿਚ ਵੀ ਉਹ ਸਰੀਰਕ ਹਮਲਾ ਨਾ ਕਰਨ। ਉਨ੍ਹਾਂ ਦਾ ਕੰਮ ਸੀ ਭੀੜ ਦਾ ਇੰਤਜ਼ਾਮ ਕਰਨਾ, ਪਿਕਟਿੰਗ ਕਰਨਾ, ਸਰਕਾਰ ਵਿਰੁਧ ਜਲੂਸ ਕਢਨਾ, ਹੜਤਾਲਾਂ ਕਰਾਣਾ ਪਰ ਲੜਨਾ ਨਹੀਂ ਸੀ ਪਰ ਮੁਸਲਿਮ ਲੀਗ ਦਾ ਅਸੂਲ ਸ਼ਾਂਤਮਈ ਨਹੀਂ ਸੀ । ਹਰ ਉਸ ਸ਼ਹਿਰ ਵਿਚ ਜਿਥੇ ਕੁਝ ਮੁਸਲਮਾਨ ਵਸੋਂ ਸੀ ਬਹੁਤ ਸਾਰੇ ਮੁਸਲਮਾਨ ਐਰੇ ਗੈਰੇ ਹੁੰਦੇ ਸਨ ਤੇ ਪੁਲਸ ਦਿਆਂ ਘਟੀਆ ਕਰਮਚਾਰੀਆਂ ਨਾਲ ਮਿਲਕੇ ਜੁਰਮ ਰਾਹੀਂ ਗੁਜ਼ਾਰਾ ਕਰਦੇ ਸਨ । ਮੁਸਲਿਮ ਲੀਗ ਦੀ ਵਾਲੰਟੀਅਰ ਕੋਰ ਦੀ ਬਹੁਤੀ ਭਰਤੀ ਅਜਿਹੇ ਗੁੰਡਿਆਂ ਵਿਚੋਂ ਹੀ ਕੀਤੀ ਜਾਂਦੀ ਸੀ, ਕੋਈ ਵੀ ਲਫੰਗਾ ਜਿਸਨੇ ਮੁਸਲਿਮ ਲੀਗ ਦੀ ਵਰਦੀ ਤੇ ਨਿਸ਼ਾਨ ਪਹਿਨਿਆ ਹੋਵੇ ਉਹ ਮੁਸਲਿਮ ਲੀਗ ਵਿਚ ਸ਼ਾਮਿਲ ਹੋਕੇ ਇਕ ਧੜੇ ਦਾ ਮੈਂਬਰ ਬਣ ਕੇ ਖਤਰਨਾਕ ਬਣ ਜਾਂਦਾ ਸੀ ਕਿਉਂਕਿ ਇਹ ਧੜਾ ਉਸਦੀ ਪਿੱਠ ਤੇ ਹੁੰਦਾ ਸੀ ਤੇ ਉਸ ਪਾਸੋਂ ਗੁੰਡਾ ਕਟਾ ਵੱਢੀ ਦਾ ਕੰਮ ਕਰਾਉਂਦਾ ਸੀ। ਇਸ ਜਮਾਤ ਤੋਂ ਵੀ ਵਧ ਖ਼ਤਰਨਾਕ ਮੁਸਲਿਮ ਨੈਸ਼ਨਲ ਗਾਰਡ ਸੀ ਜਿਸਦਾ ਕਿ ਇਸ ਵੇਲੇ ਨਾ ਪਾਕਿਸਤਾਨ ਨੈਸ਼ਨਲ ਗਾਰਡ ਹੈ।

ਮੁਸਲਿਮ ਨੈਸ਼ਨਲ ਗਾਰਡ ਵਿਖਾਵੇ ਵਿਚ ਭਾਵੇਂ ਮੁਸਲਿਮ ਲੀਗ ਦੇ ਅਧੀਨ ਨਹੀਂ ਸੀ ਪਰ ਉਸਦਾ ਤੇ ਲੀਗ ਦਾ ਸਾਂਝਾ ਝੰਡਾ ਸੀ । ਇਹ ਗੱਲ ਗੁਝੀ ਛੁਪੀ ਨਹੀਂ ਕਿ ਨੈਸ਼ਨਲ ਗਾਰਡ ਲੀਗ ਦੀ ਹੀ ਲੁਕਵੀਂ ਬਾਂਹ ਸੀ । ਇਸਦੀ ਮੈਂਬਰੀ ਖੁਫੀਆ ਸੀ ਤੇ ਇਸਦੇ ਆਪਣੇ ਕੇਂਦਰ ਤੇ ਹੈਡ ਕੁਆਰਟਰ ਹੁੰਦੇ ਸਨ, ਜਿੱਥੇ ਇਨ੍ਹਾਂ ਮੈਂਬਰਾਂ ਨੂੰ ਫੌਜੀ ਸਿਖਲਾਈ ਕਰਾਈ ਜਾਂਦੀ ਸੀ ਤੇ ਲਾਠੀ, ਭਾਲੇ ਤੇ ਛੁਰੇ ਆਦਿ ਦੀ ਵਰਤੋਂ ਦੀ ਸਿਖਿਆ ਦਿਤੀ ਜਾਂਦੀ ਸੀ। ਮੁਸਲਿਮ ਨੈਸ਼ਨਲ ਗਾਰਡ ਦੇ ਦਸਤੇ ਦਾ ਕਮਾਂਡਰ "ਸਾਲਾਰਕ" ਕਹਾਉਂਦਾ ਸੀ ਤੇ ਉਸਦੇ ਉਤੇ ਹੋਰ ਵੱਡੇ ਅਧਿਕਾਰੀ ਹੁੰਦੇ ਸਨ ਤੇ ਸਾਰੇ ਦੇ ਸਾਰੇ ਖੁਫੀਆ ਕਾਰਰਵਾਈ ਕਰਦੇ ਸਨ ਤੇ ਇਨ੍ਹਾਂ ਨੂੰ ਐਸੀਆਂ ਹਦਾਇਤਾਂ ਮਿਲਦੀਆਂ ਸਨ ਜਿਨ੍ਹਾਂ ਰਾਹੀਂ ਇਹ ਨਿਹੱਥੀ ਗ਼ੈਰ-ਮੁਸਲਿਮ ਆਬਾਦੀ ਵਿਰੁਧ ਫ਼ਸਾਦਾਂ ਵਿਚ ਬਹੁਤ ਖਤਰਨਾਕ ਸਾਬਤ

ਹੋ ਸਕਣ। ਜਦ ਜਨਵਰੀ ੧੯੪੭ ਵਿਚ ਪੰਜਾਬ ਪੁਲੀਸ ਨੇ ਮੁਸਲਿਮ ਨੈਸ਼ਨਲ ਗਾਰਡ ਦੇ ਲਾਹੌਰ ਦੇ ਦਫ਼ਤ੍ਰ ਦੀ ਤਲਾਸ਼ੀ ਲਈ ਤਾਂ ਉੱਥੋਂ ਬਹੁਤ ਸਾਰਾ ਫੌਜੀ ਸਾਮਾਨ ਮਿਲਿਆ ਜਿਸ ਵਿਚ ਲੋਹੇ ਦੀਆਂ ਟੋਪੀਆਂ ਤੇ ਬਿੱਲੇ ਵੀ ਸਨ। ਨੈਸ਼ਨਲ ਗਾਰਡ ਦੇ ਪਾਸ ਜੀਪਾਂ ਤੇ ਲਾਰੀਆਂ ਵੀ ਹੁੰਦੀਆਂ ਸਨ, ਜਿਨ੍ਹਾਂ ਨਾਲ ਕਿ ਉਹ ਹਿੰਦੂ ਸਿੱਖ ਬਸਤੀਆਂ ਉੱਪਰ ਧਾਵਾ ਕਰਨ ਲਈ ਬਹੁਤ ਛੇਤੀ ੨ ਆ ਜਾ ਸਕਦੇ ਸਨ, ਕੱਲੇ ਦੁਕੱਲੇ ਰਾਹੀਆਂ ਉੱਪਰ ਪਿਸਤੌਲ ਨਾਲ ਯਾ ਛੁਰੇ ਨਾਲ ਹਮਲਾ ਕਰ ਸਕਦੇ ਸੀ ਤੇ ਲੁੱਟ ਦਾ ਮਾਲ ਚੁੱਕ ਸਕਦੇ ਸੀ। ਮੁਸਲਿਮ ਨੈਸ਼ਨਲ ਗਾਰਡ ਪਟਰੋਲ ਦੀ ਸਾਂਭ ਤੇ ਜ਼ਖੀਰਾ ਕਰਦੀ ਸੀ। ਜਿਸਨੂੰ ਕਿ ਮੁਸਲਮਾਨ ਨਾ ਕੇਵਲ ਮੋਟਰਾਂ ਲਾਰੀਆਂ ਵਿਚ ਵਰਤਦੇ ਸਨ ਸਗੋਂ ਬਹੁਤ ਭਾਰੇ ਤੇ ਮਾਰੂ ਪੈਮਾਨੇ ਉੱਪਰ ਅੱਗਾਂ ਲਾਉਣ ਲਈ ਵੀ। ਪੰਜਾਬ ਦਿਆਂ ਮੁਸਲਮਾਨਾਂ ਤੇ ਉਸਤੋਂ ਪਹਿਲਾਂ ਬੰਗਾਲ ਵਾਲਿਆਂ ਨੇ ਪਟਰੋਲ ਦੀ ਇਹ ਵਰਤੋਂ ਬਹੁਤ ਖੁਲ੍ਹੀ ਤੇ ਰੱਜ ਕੇ ਕੀਤੀ ਤੇ ਇਨ੍ਹਾਂ ਦੋਹਾਂ ਸੂਬਿਆਂ ਵਿਚ ਸੈਂਕੜੇ ਸੁਆਹ ਹੋਏ ਪਿੰਡ ਤੇ ਸ਼ਹਿਰ ਇਸ ਗੱਲ ਦੀ ਦੁਖਦਾਈ ਨਿਸ਼ਾਨੀ ਹਨ ਕਿ ਹਿੰਦੂਆਂ ਸਿੱਖਾਂ ਉੱਪਰ ਹਮਲਾ ਕਰਨ ਲਈ ਮੁਸਲਿਮ ਲੀਗ ਦੀ ਤਿਆਰੀ ਕਿੰਨੀ ਮੁਕੰਮਲ ਸੀ।

ਲੜਾਈ ਤੇ ਹਮਲੇ ਦੀ ਸਿਖਲਾਈ ਦੀ ਜਾਂਚ ਲਈ ਮੁਸਲਿਮ ਨੈਸ਼ਨਲ ਗਾਰਡ ਬਾਕਾਇਦਾ ਪ੍ਰੀਖਿਆ ਲੈਂਦੇ ਸਨ, ਨੰਬਰ ਦਿਤੇ ਤੇ ਸਰਟੀਫ਼ੀਕੇਟ ਵੰਡੇ ਜਾਂਦੇ ਸਨ। ਇਸ ਪੰਨੇ ਦੇ ਸਾਹਮਣੇ ਜਲੰਧਰ ਵਿਚ ਦਿਤੇ ਗਏ ਇਕ ਅਜਿਹੇ ਸਰਟੀਫ਼ੀਕੇਟ ਦੀ ਫ਼ੋਟੋ ਦਿਤੀ ਜਾਂਦੀ ਹੈ, ਜਿਸਦੀ ਤਾਰੀਖ਼ ਜਿਹੜੀ ਪਿਛਲੇ ਪਾਸੇ ਹੈ ਤੇ ਫ਼ੋਟੋ ਵਿਚ ਨਹੀਂ ਆਈ (੩-੧੧-੪੬) ਹੈ। ਅਸਲ ਸਰਟੀਫ਼ੀਕੇਟ ਇਕ ਹਿੰਦੂ ਸਜਣ ਪਾਸ ਹੈ। ਇਹ ਉਨ੍ਹਾਂ ਹਜ਼ਾਰਾਂ ਸਰਟੀਫ਼ੀਕੇਟਾਂ ਵਿਚੋਂ ਹੈ ਜਿਹੜੇ ਕਿ ਗਾਰਡ ਦਿਆਂ ਕੇਂਦਰਾਂ ਤੇ ਹੈਡਕੁਆਰਟਰਾਂ ਤੋਂ ਪੰਜਾਬ ਅਤੇ ਹੋਰਾਂ ਥਾਵਾਂ ਵਿਚ ਦਿਤੇ ਜਾਂਦੇ ਸਨ। ਇਹ ਮੁਸਲਿਮ ਲੀਗ ਦੀ ਇਕ ਵੱਡੀ ਤੇ ਸਿਖਲਾਈ ਹੋਈ ਅੱਧ ਫੌਜੀ ਜਮਾਤ ਸੀ ਜਿਹੜੀ ਇਸਦੇ ਪ੍ਰੋਗਰਾਮ ਤੇ ਨੀਤੀ ਦੀ ਪੁਸ਼ਟੀ ਕਰਦੀ ਸੀ।

ਮੁਸਲਿਮ ਨੈਸ਼ਨਲ ਗਾਰਡ ਦੀ ਤਰੱਕੀ ਇਤਨੀ ਹੋਈ ਕਿ ਸੂਬੇ ਦੇ ਅਮਨ ਲਈ ਖਤਰਾ ਬਣ ਗਈ ਤੇ ਪੰਜਾਬ ਸਰਕਾਰ ਨੇ ਇਸ ਖਤਰੇ ਨੂੰ ਭਾਸਿਆ, ਪਰ ਕਿਉਂਕਿ ਹਕੂਮਤ ਦੀ ਸਾਰੀ ਮਸ਼ੀਨਰੀ ਮੁਸਲਮਾਨਾਂ ਦਾ ਪੱਖ ਕਰਦੀ ਸੀ ਇਸ ਲਈ ਮੁਸਲਿਮ ਨੈਸ਼ਨਲ ਗਾਰਡ ਵਿਰੁਧ ਕੁਝ ਨਾ ਕੀਤਾ ਗਿਆ।

ਅਪ੍ਰੈਲ ੧੯੪੭ ਵਿਚ ਮਿਸਟਰ ਅਖ਼ਤਰ ਹੁਸੈਨ ਚੀਫ਼ ਸੈਕਰੇਟਰੀ ਪੰਜਾਬ ਸਰਕਾਰ ਨੇ ਗਵਰਨਰ ਪੰਜਾਬ ਨੂੰ ਇਹ ਰਿਪੋਟ ਘੱਲੀ:—

"ਸੂਬਿਕ ਸਾਲਾਰ ਇਸ ਵੇਲੇ ਮੁਸਲਿਮ ਲੀਗ ਨੈਸ਼ਨਲ ਗਾਰਡ ਦੀ ਭਰਤੀ ਤੇ ਸੰਗਠਨ ਵੱਲ ਧਿਆਨ ਦੇ ਰਿਹਾ ਹੈ। ਰਿਪੋਰਟ ਆਈ ਹੈ ਕਿ ਗਾਰਡ ਵਿਚ ੫੯੩੦ ਦੀ ਨਵੀਂ ਭਰਤੀ ਹੋਈ ਹੈ ਤੇ ਪੱਛਮੀ ਤੇ ਉੱਤਰ ਪੱਛਮੀ ਪੰਜਾਬ ਵਿਚ ਇਸਦੀ ਕਾਰਰਵਾਈ ਬੜੀ ਤੇਜ਼ੀ ਨਾਲ ਵੱਧ ਰਹੀ ਹੈ। ਪੂਰਬੀ ਪੰਜਾਬ ਵਿਚ ਸਿਖਲਾਈ ਵਧੇਰੇ ਸ਼ਿਮਲੇ, ਅੰਬਾਲਾ ਛਾਉਣੀ ਤੇ ਪਾਨੀਪਤ ਵਿਚ ਹੋਈ ਹੈ। ਜਿਥੇ ਗਾਰਡ ਨੂੰ ਖੁਫ਼ੀਆ ਲਾਠੀ ਚਲਾਉਣ ਦੀ ਸਿਖਲਾਈ ਦਿਤੀ ਗਈ ਹੈ ਤੇ ਇਹ ਸਿਖਲਾਈ ਮੱਧ ਪੰਜਾਬ ਤੇ ਜਲੰਧਰ ਜ਼ਿਲੇ ਵਿਚ ਭੀ ਹੈ ਜਿਥੇ ਸਿਖਲਾਈ ਖਾਕਸਾਰ ਕਰਾਉਂਦੇ ਹਨ। ਵਿਖਾਵੇ ਮਾਤਰ ਕਿਹਾ ਜਾਂਦਾ ਹੈ ਕਿ ਗਾਰਡ ਰੀਲੀਫ਼ ਲਈ ਫ਼ੰਡ ਇਕੱਠਾ ਕਰ ਰਹੀ ਹੈ ਤੇ ਰਾਵਲਪਿੰਡੀ ਦੇ ਜ਼ਿਲੇ ਵਿਚ ਗਾਰਡ

ਇਕ ਸਨਦ ਦੀ ਫੋਟੋ ਜੋ ਜਲੰਧਰ ਮੁਸਲਿਮ ਲੀਗ ਨੈਸ਼ਨਲ ਗਾਰਡ ਵਲੋਂ ੩-੧੧-੪੬ ਨੂੰ ਫੌਜੀ ਸਖਲਾਈ ਛੁਰੇ-ਬਾਜ਼ੀ ਆਦਿਕ ਦਿਆਂ ਹੁਨਰਾਂ ਦੀ ਸਿਖਿਆ ਲਈ ਦਿਤੀ ਗਈ।



آل انڈیا مسلم لیگ نیشنل گارڈز

(ਵੇਰਵਾ ਪਿਛਲੇ ਪਾਸੇ ਵੇਖੋ)

(੧) ਸਰਟੀਫਿਕੇਟ ਦੇਣ ਵਾਲੀ ਸੰਸਥਾ : ਮੁਸਲਿਮ ਨੈਸ਼ਨਲ ਗਾਰਡ ਫਗਵਾੜਾ ਗੇਟ ਜਲੰਧਰ

(੨) ਸਨਦ ਉਪਰ ਨਾਮ ਸਕੀਨਾਂ ਅਖ਼ਤਰ (ਇਹ ਕਿਸੇ ਇਸਤ੍ਰੀ ਦਾ ਨਾਂ ਹੈ)

(੩) ਇਨ੍ਹਾਂ ਹੁਨਰਾਂ ਦੀ ਸਿਖਲਾਈ ਦੀ ਸਨਦ ਦਿਤੀ ਗਈ ਹੈ ਜਿਨ੍ਹਾਂ ਦਾ ਜ਼ਿਕਰ ਸਨਦ ਵਿਚ ਦਰਜ ਹੈ।
(ੳ) ਡਰਿਲ (ਅ) ਪੀ. ਟੀ. (ੲ) ਲਾਠੀ ਚਲਾਣਾ (ਸ) ਛੁਰਾ-ਬਾਜ਼ੀ (ਹ) ਤਲਵਾਰ ਚਲਾਣਾ (ਕ) ਡਸਿਪਲਨ (ਖ) ਸਿਖਲਾਣ ਦੀ ਯੋਗਤਾ।

ਇਸ ਉਪਰ ਦਸਖਤ ਅਮੀਰ ਹੁਸੈਨ ਸ਼ਾਹ ਸਲਾਰ ਸੂਬਾ ਦੇ ਹਨ।

ਵਾਲੇ ਮੁਸਲਮਾਨਾਂ ਨੂੰ ਇਹ ਪ੍ਰੇਰਨਾ ਕਰਦੇ ਹਨ ਕਿ ਲੁਟਿਆ ਹੋਇਆ ਮਾਲ ਬੇਪਤਾ ਕਰ ਦੇਣ ਤੇ ਫ਼ਸਾਦਾਂ ਬਾਰੇ ਕੋਈ ਗਵਾਹੀ ਨਾ ਦੇਣ।''

ਚੀਫ਼ ਸੈਕਰੇਟਰੀ ਦੀ ਇਸਤੋਂ ਪੰਦ੍ਰਵਾੜੇ ਪਿੱਛੋਂ ਦੀ ਰਿਪੋਰਟ ਇਹ ਹੈ:–
''ਇਹ ਗੱਲ ਸਾਫ ਜਾਪਦੀ ਹੈ ਕਿ ਗਾਰਡ ਨੂੰ ਖੁਫ਼ੀਆ ਤੌਰ ਤੇ ਸੁਨੇਹੇ ਲਿਜਾਣ ਲਈ ਵਰਤਿਆ ਜਾਂਦਾ ਹੈ ਤੇ ਹੁਣ ਉਹ ਵਧੇਰੇ ਛੁਪ ਕੇ ਕੰਮ ਕਰਦੀ ਹੈ ਤੇ ਕਈ ਥਾਂ ਮੁਸਲਮਾਨਾਂ ਨੂੰ ਹਥਿਆਰਬੰਦ ਬਣਾ ਰਹੀ ਹੈ। ਕਿਹਾ ਜਾਂਦਾ ਹੈ ਕਿ ਕੇਂਦਰ ਵਲੋਂ ਮਾਇਕ ਸਹਾਇਤਾ ਦਾ ਇਨ੍ਹਾਂ ਨੂੰ ਵਾਇਦਾ ਹੋਇਆ ਹੈ, ਖਾਸ ਕਰਕੇ ਪੱਛਮੀ ਜ਼ਿਲਿਆਂ ਦਾ। ਜਿਨ੍ਹਾਂ ਵਿਚੋਂ ਸਾਰੇ ਪੰਜਾਬ ਲਈ ਭਰਤੀ ਕੀਤੀ ਜਾਣੀ ਹੈ। ਰਾਵਲਪਿੰਡੀ ਤੇ ਕੈਮਲਪੁਰ ਜ਼ਿਲਿਆਂ ਵਿਚ ਇਹ ਭਰਤੀ ਬਹੁਤ ਹੀ ਤੇਜ਼ ਰਹੀ ਹੈ ਤੇ ਗਾਰਡ ਵਿਚ ਬਹੁਤ ਸਾਰੇ ਨਾਮ-ਕਟੇ ਫੌਜੀ ਲਏ ਗਏ ਹਨ ਇਨ੍ਹਾਂ ਦੀ ਗਿਣਤੀ ਸਾਰਿਆਂ ਹੀ ਜ਼ਿਲਿਆਂ ਵਿਚ ਵੱਧੀ ਹੈ ਤੇ ਅੰਦਾਜ਼ਾ ਇਹ ਹੈ ਕਿ ਸਾਰੇ ਸੂਬੇ ਵਿਚ ਇਸ ਵੇਲੇ ਮੁਸਲਿਮਲੀਗ ਨੈਸ਼ਨਲ ਗਾਰਡ ਦੀ ਗਿਣਤੀ ਉਨਤਾਲੀ ਹਜ਼ਾਰ ਹੈ।''

ਇਹ ਪ੍ਰਤੀਤ ਹੈ ਕਿ ਮੁਸਲਿਮ ਲੀਗ ਮੁਸਲਿਮ ਬਹੁ-ਗਿਣਤੀ ਦੇ ਗ਼ੈਰ-ਮੁਸਲਮਾਨਾਂ ਉੱਪਰ ਦੁਪਾਸਾ ਹਮਲਾ ਕਰਨ ਦੀ ਵਿਉਂਤ ਵਿਚ ਸੀ। ਪਹਿਲਾਂ ਤਾਂ ਇਹ ਦੋ ਕੌਮਾਂ ਦੇ ਸਿਧਾਂਤ ਦਾ ਪ੍ਰਚਾਰ ਕਰਦੀ ਸੀ ਤੇ ਹਿੰਦੂਆਂ ਅਤੇ ਪੰਜਾਬ ਵਿਚ ਹਿੰਦੂਆਂ ਸਿਖਾਂ ਦੀ ਸਖ਼ਤ ਵਿਰੋਧਤਾ ਕਰ ਰਹੀ ਸੀ। ਇਸ ਨੇ ਸਾਂਝੀ ਹਿੰਦੁਸਤਾਨੀ ਸਭਜਤਾ ਤੇ ਹਿੰਦੁਸਤਾਨੀ ਕੌਮੀਅਤ ਨੂੰ ਮੇਸਣਾ ਚਾਹਿਆ। ਮੁਸਲਮਾਨਾਂ ਦੀ ਆਪਾਦਾਰੀ ਦੇ ਨਾ ਉਪਰ ਇਸ ਨੇ ਉਨ੍ਹਾਂ ਵਿਚ ਨਾ ਰਵਾਦਾਰੀ, ਹੈਂਕੜ ਤੇ ਘ੍ਰਿਣ ਦਾ ਮੱਤ ਚਲਾਇਆ। ਇਨ੍ਹਾਂ ਸਾਧਨਾਂ ਨਾਲ ਮੁਸਲਮਾਨਾਂ ਲਈ ਇਹ ਅਸੰਭਵ ਹੋ ਗਿਆ ਕਿ ਉਹ ਹਿੰਦੂਆਂ ਨਾਲ ਕੋਈ ਸਮਝੌਤਾ ਕਰ ਸਕਣ, ਸਗੋਂ ਆਪਣੀਆਂ ਵਧਾਈਆਂ ਹੋਈਆਂ ਮੰਗਾਂ ਨੂੰ ਪੂਰੀਆਂ ਕਰਾਣ ਲਈ ਉਨ੍ਹਾਂ ਲਈ ਹਿੰਦੂਆਂ ਵਿਰੁਧ ਲੜਨਾ ਅਵਸ਼ ਹੋ ਗਿਆ। ਇਹ ਲੜਾਈ ੧੯੪੬ ਵਿਚ ਹੋਈ, ਜਦ ਮੁਸਲਿਮ ਲੀਗ ਨੇ ਉਸ ਵਰ੍ਹੇ ਦੀ ੨੭ ਜੁਲਾਈ ਨੂੰ ਡਾਇਰੈਕਟ ਐਕਸ਼ਨ ਦਾ ਬੀੜਾ ਚੁਕਿਆ, ਪਰ ਇਹ ਵਾਰਤਾ ਅਗਲੇ ਕਾਂਡ ਵਿਚ ਦੱਸੀ ਜਾਏਗੀ।

ਦੂਜੀ ਗੱਲ ਇਹ ਕਿ ਮੁਸਲਿਮ ਲੀਗ ਇਸ ਯੁਧ ਲਈ ਮੁਸਲਮਾਨਾਂ ਨੂੰ ਸਰੀਰਕ ਤੇ ਫ਼ੌਜੀ ਤੌਰ ਤੇ ਤਿਆਰ ਕਰ ਰਹੀ ਸੀ ਤੇ ਜਦੋਂ ਇਹ ਲੜਾਈ ਹੋਈ ਹਿੰਦੂ ਤੇ ਸਿਖ ਅਭੋਲ ਮਾਰੇ ਗਏ ਤੇ ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ। ਮੋਇਆਂ ਤੇ ਘਾਇਲਾਂ ਵਿਚ, ਕੱਢੀਆਂ ਤੇ ਬੇਪਤ ਕੀਤੀਆਂ ਇਸਤ੍ਰੀਆਂ ਵਿਚ, ਲੁਟੇ ਹੋਏ ਮਾਲ ਵਿਚ ਤੇ ਘਰਾਂ ਤੇ ਧਾਰਮਕ ਤੇ ਵਿਦਿਅਕ ਅਸਥਾਨਾਂ ਦੇ ਫੂਕੇ ਜਾਣ ਵਿਚ ਹਿੰਦੂਆਂ ਤੇ ਸਿਖਾਂ ਦਾ ਜਵਾਬੀ ਹਮਲਾ ਬਹੁਤ ਦੇਰ ਪਿਛੋਂ ਹੋਇਆ, ਜਦੋਂ ਮੁਸਲਮਾਨਾਂ ਦੀਆਂ ਵਧੀਕੀਆਂ ਵਧਦੀਆਂ ਹੀ ਗਈਆਂ ਤੇ ਹਿੰਦੂਆਂ ਸਿਖਾਂ ਨੂੰ ਆਪਣਾ ਬੀ ਨਾਸ ਹੁੰਦਾ ਦਿਸਿਆ। ਅਗਸਤ ੧੯੪੭ ਤੋਂ ਪਹਿਲਾਂ ਜੇ ਕਦੀ ਮੁਸਲਮਾਨਾਂ ਉਪਰ ਜਵਾਬੀ ਹਮਲਾ ਹੋਇਆ ਵੀ ਤਾਂ ਇਹ ਮੁਸਲਿਮ ਲੀਗ ਦੇ ਗਰਜ਼ ਨੂੰ ਪੂਰਾ ਕਰਦਾ ਸੀ ਕਿਉਂਕਿ ਇਸ ਰਾਹੀਂ ਹਿੰਦ ਵਿਚ ਖਾਨਾਜੰਗੀ ਦਿਸਣ ਲਗ ਪਈ ਤੇ ਇਸ ਖਾਨਾਜੰਗੀ ਰਾਹੀਂ ਹੀ ਮੁਸਲਿਮ ਲੀਗ ਦੇ ਆਪਣੇ ਪ੍ਰੋਗਰਾਮ ਤੇ ਨੀਤੀ ਨੂੰ ਪੂਰਾ ਕਰਨਾ ਸੀ ਤੇ ਨਾਲ ਹੀ ਮੁਸਲਿਮ ਲੀਗ ਮੁਸਲਮਾਨਾਂ ਉਪਰ ਅਤਿਆਚਾਰ ਦੇ ਮਨਘੜਤ ਕਿੱਸੇ ਫੈਲਾ ਕੇ ਮੁਸਲਮਾਨਾਂ ਨੂੰ ਹਿੰਦੂਆਂ ਸਿੱਖਾਂ ਉਪਰ ਹਮਲਾ ਕਰਨ ਲਈ ਭੜਕਾ ਸਕਦੀ ਸੀ। ਇਹ ਚਾਲ ਦਸੰਬਰ ੧੯੪੬ ਤੇ ਜਨਵਰੀ ੧੯੪੭ ਵਿਚ ਸਰਹੱਦ ਵਿਚ ਵਰਤੀ ਗਈ। ਮੁਸਲਿਮ ਲੀਗ ਦਾ ਮੰਤਵ ਤੇ ਸਾਧਨ ਇਹੋ ਸੀ।

# ਵਜ਼ਾਰਤੀ ਮਿਸ਼ਨ ਤੇ ਮੁਸਲਿਮ ਲੀਗ ਦਾ ਡਾਇਰੈਕਟ ਐਕਸ਼ਨ

੧੯੪੫ ਦਿਆਂ ਛੇਕੜਿਆਂ ਮਹੀਨਿਆਂ ਤੇ ੧੯੪੬ ਦੇ ਸ਼ੁਰੂ ਵਿਚ ਉਸ ਘ੍ਰਿਣਾ ਦੇ ਪ੍ਰਾਪੇਗੰਡਾ ਰਾਹੀਂ ਜਿਹੜਾ ਮੁਸਲਿਮ ਲੀਗ ਦਿਆਂ ਮਤਿਆਂ, ਇਸਦੇ ਲੀਡਰਾਂ ਦੀਆਂ ਤਕਰੀਰਾਂ ਤੇ ਲੀਗੀ ਪ੍ਰੈਸ ਦਿਆਂ ਬੇ-ਲਗਾਮ ਲੇਖਾਂ ਰਾਹੀਂ ਕੀਤਾ ਗਿਆ, ਮੁਸਲਮਾਨ ਜਨਤਾ ਬਹੁਤ ਭੜਕ ਰਹੀ ਸੀ। ਪੰਜਾਬ ਤੇ ਬੰਗਾਲ ਵਿਚ ਮੁਸਲਮਾਨ ਘੱਟ-ਗਿਣਤੀਆਂ ਨੂੰ ਆਪਣੀ ਹੋਣ ਵਾਲੀ ਰਈਅਤ ਸਮਝਦੇ ਸਨ। ਮੁਸਲਮਾਨਾਂ ਵਲੋਂ ਕੀਤੇ ਗਏ ਗ਼ੈਰ ਮੁਸਲਮਾਨਾਂ ਨੂੰ ਸਤਾਉਣ ਵਾਲੇ ਕੰਮ ਆਮ ਹੋ ਰਹੇ ਸਨ। ਪੁਲੀਸ ਅਤੇ ਅਫ਼ਸਰ ਮੁਸਲਿਮ ਲੀਗ ਦੇ ਜ਼ਹਿਰੀਲੇ ਪ੍ਰਾਪੇਗੰਡੇ ਨਾਲ ਹਿੰਦੂਆਂ ਸਿੱਖਾਂ ਦੇ ਇਤਨੇ ਵਿਰੋਧੀ ਹੋ ਗਏ ਸਨ ਕਿ ਕਿਸੇ ਐਸੇ ਝਗੜੇ ਵਿਚ ਜਿਹੜਾ ਕਿਸੇ ਮੁਸਲਮਾਨ ਤੇ ਗ਼ੈਰ ਮੁਸਲਮਾਨ ਦੇ ਦਰਮਿਆਨ ਹੁੰਦਾ ਕੋਈ ਹੀ ਮੁਸਲਮਾਨ ਪੁਲੀਸ ਅਫ਼ਸਰ ਯਾ ਸਿਵਲ ਦਾ ਅਫ਼ਸਰ ਨਿਰਪੱਖ ਹੋ ਸਕਦਾ ਸੀ। ਪੁਲੀਸ ਦਾ ਇਹ ਰਵੱਈਆ ਗ਼ੈਰ ਮੁਸਲਮਾਨਾਂ ਲਈ ਬਹੁਤ ਔਖਾ ਸੀ ਕਿਉਂਕਿ ਪੰਜਾਬ ਪੁਲੀਸ ਵਿਚ ਸੌ ਵਿਚੋਂ ਸੱਤਰ ਮੁਸਲਮਾਨ ਸਨ। ਲੋਕਾਂ ਦੇ ਰੋਜ਼ ਦੇ ਜੀਵਨ ਨੂੰ ਦੁਖੀ ਤੇ ਸੁਖੀ ਬਨਾਉਣ ਵਿਚ ਪੁਲੀਸ ਦਾ ਭਾਰਾ ਹੱਥ ਹੁੰਦਾ ਹੈ। ਇਹ ਗੱਲ ਕਿ ਪੁਲੀਸ ਅਤੇ ਸਰਕਾਰੀ ਅਫ਼ਸਰ ਨਿਰੋਲ ਮੁਸਲਿਮ ਲੀਗੀ ਬਣ ਗਏ ਸਨ, ਤਿੰਨ ਉਤੇਜ਼ਿਤੀ ਦੀਆਂ ਘਟਨਾਵਾਂ ਤੋਂ ਸਾਬਤ ਹੋਈ:—

(੧) ਸ਼ੁਰੂ ੧੯੪੬ ਦੇ ਪੰਜਾਬ ਅਸੈਂਬਲੀ ਦੀ ਚੋਣ।

(੨) ਖ਼ਿਜ਼ਰ ਵਜ਼ਾਰਤ ਵਿਰੁਧ ਜਨਵਰੀ, ਫਰਵਰੀ ੧੯੪੭ ਦੀ ਮੁਸਲਿਮ ਲੀਗ ਦੀ ਐਜੀਟੇਸ਼ਨ ਤੇ,

(੩) ਪੰਜਾਬ ਦੇ ਫਸਾਦ ਜਿਹੜੇ ਮਾਰਚ ੧੯੪੭ ਵਿਚ ਸ਼ੁਰੂ ਹੋਏ ਤੇ ਪਾਕਿਸਤਾਨ ਵਿਚ ਜਨਵਰੀ ੧੯੪੯ ਤੀਕ ਵੀ ਚਲਦੇ ਰਹੇ ਤੇ ਇਸ ਮਹੀਨੇ ਤੀਕ ਹਿੰਦੂਆਂ ਸਿਖਾਂ ਵਿਰੁਧ ਭਾਰੇ ਅਤਿਆਚਾਰ ਦੀਆਂ ਖਬਰਾਂ ਆਉਂਦੀਆਂ ਰਹੀਆਂ।

ਪੰਜਾਬ ਦੀਆਂ ੧੯੪੬ ਦੀਆਂ ਚੋਣਾਂ ਨੇ ਮੁਸਲਿਮ ਲੀਗ ਨੂੰ ਆਪਣੀ ਤਾਕਤ ਦਾ ਅੰਦਾਜ਼ਾ ਲਾਉਣ ਦਾ ਪਹਿਲਾ ਮੌਕਾ ਦਿਤਾ। ਪੰਜਾਬ ਨੂੰ ਭਾਵੇਂ ਪਾਕਿਸਤਾਨ ਦੀ ਨੀਂਹ ਦਾ ਪੱਥਰ ਆਖਿਆ ਗਿਆ ਸੀ ਪਰ ਮੁਸਲਿਮ ਲੀਗ ਇਥੇ ਵਜ਼ਾਰਤ ਬਨਾਉਣ ਵਿਚ ਨਿਸਫ਼ਲ ਰਹੀ ਸੀ। ਇਸ ਸੂਬੇ ਵਿਚ ਅਮਲੀ ਤੌਰ ਤੇ ਤਾਂ ਪਾਕਿਸਤਾਨ ਕਾਇਮ ਹੋ ਚੁਕਾ ਸੀ। ਪਰ ਲੀਗੀ ਇਸਨੂੰ ਕਾਫੀ ਨਹੀਂ ਸਨ ਸਮਝਦੇ। ਓਹ ਚਾਹੁੰਦੇ ਸਨ ਕਿ ਪਾਕਿਸਤਾਨ ਹਕੀਕਤ ਵਿਚ ਤੇ ਨਾਂ ਵਿਚ ਵੀ ਮੁਸਲਿਮ ਲੀਗ ਦੇ ਥੱਲੇ ਆ ਜਾਏ ਤਾਂ ਜੋ ਮਿਸਟਰ ਜਿਨਾਹ ਦੀ ਪਾਕਿਸਤਾਨੀ ਇਮਾਰਤ ਮੁਕੰਮਲ ਹੋ ਜਾਏ। ਇਸ ਮਤਲਬ ਲਈ ਇਹ ਜ਼ਰੂਰੀ ਸੀ ਕਿ ਪੰਜਾਬ ਦੀਆਂ ਬਹੁਤ ਜ਼ਿਆਦਾ ਸੀਟਾਂ ਨੂੰ ਲੀਗ ਜਿੱਤੇ। ਕੋਈ ਮਾਮੂਲੀ ਬਹੁਗਿਣਤੀ ਕਾਫੀ ਨਹੀਂ ਸੀ ਕਿਉਂਕਿ ਪੰਜਾਬ ਦੀਆਂ ਇਕ ਸੌ ਪਝੱਤਰ ਸੀਟਾਂ ਵਿਚੋਂ ੮੭ ਸੀਟਾਂ ਗ਼ੈਰ-ਮੁਸਲਮਾਨਾਂ ਕੋਲ ਗਈਆਂ ਕਿਉਂਕਿ ਸਪੈਸ਼ਲ ਹਲਕੇ ਜਿਵੇਂ ਯੂਨੀਵਰਸਟੀ, ਮਜ਼ਦੂਰ ਹਲਕਾ, ਵਿਪਾਰ ਤੇ ਜ਼ਿਮੀਂਦਾਰ ਗ਼ੈਰ-ਮੁਸਲਮਾਨਾਂ ਪਾਸ ਆਏ। ਇਸ ਲਈ ਲੀਗ ਲਈ ਜ਼ਰੂਰੀ ਸੀ ਕਿ ਓਹ ਸਾਰੀਆਂ ਹੀ ਯਾ ਨੇੜੇ ੨ ਸਾਰੀਆਂ ਮੁਸਲਿਮ ਸੀਟਾਂ ਨੂੰ ਜਿਤੇ। ਯੂਨੀਨਿਸਟ ਪਾਰਟੀ ਨੂੰ ਜਿਸਦਾ ਲੀਡਰ ਹੁਣ ਸਰ ਸਕੰਦਰ ਹਿਯਾਤ ਦੇ ਦਿਹਾਂਤ ਪਿਛੋਂ ਸਰ ਖ਼ਿਜ਼ਰ ਹਿਯਾਤ ਸੀ, ਨੂੰ ਮੁਸਲਿਮ ਲੀਗ ਦੇ ਤ੍ਰੀਕੇ ਬਹੁਤ ਕੋਝੇ ਲਗਦੇ ਸਨ ਤੇ ਦੂਜੇ ਓਹ ਦੇਸ਼ ਦੀ ਵੰਡ ਨੂੰ ਮੁਸਲਮਾਨਾਂ

ਲਈ ਹਾਨੀਕਾਰਕ ਵੀ ਸਮਝਦਾ ਸੀ ਤੇ ਇਸ ਲਈ ਓਹ ਲੀਗ ਨਾਲ ਰੱਸਾਕਸ਼ੀ ਲਈ ਤਿਆਰ ਸੀ। ਇਹ ਮੁਕਾਬਲਾ ਬਹੁਤ ਕੁੜੱਤਣ ਵਾਲਾ ਹੋਣਾ ਸੀ ਤੇ ਹੋਇਆ ਵੀ। ਮੁਸਲਿਮ ਲੀਗ ਪਾਕਿਸਤਾਨ ਪ੍ਰੋਗਰਾਮ ਤੇ ਲੜੀ—ਯੂਨੀਨਿਸਟ ਮੁਸਲਮਾਨਾਂ ਨੇ ਇਹ ਦੇਖ ਕੇ ਕਿ ਪਾਕਿਸਤਾਨ ਦੇ ਨਾਹਰੇ ਦਾ ਮੁਸਲਮਾਨਾਂ ਉਪਰ ਬਹੁਤ ਅਸਰ ਹੈ, ਇਸਦੀ ਵਿਰੋਧਤਾ ਨਹੀਂ ਕੀਤੀ ਸਗੋਂ ਉਨ੍ਹਾਂ ਇਹ ਦਲੀਲ ਦਿਤੀ ਜਿਹੜੀ ਕਿ ਮੁਸਲਮਾਨਾਂ ਦੇ ਦ੍ਰਿਸ਼ਟੀਕੋਨ ਤੋਂ ਵਧੇਰੇ ਸਿਆਣਪ ਭਰੀ ਸੀ ਕਿ ਪਾਕਿਸਤਾਨ ਦੀ ਵਖਰੀ ਸਟੇਟ ਮੰਗਣ ਦਾ ਨਤੀਜਾ ਇਹ ਹੋਵੇਗਾ ਕਿ ਪੰਜਾਬ ਦੇ ਹਿੰਦੂ ਸਿੱਖ ਇਲਾਕੇ ਕੱਟੇ ਜਾਣਗੇ ਤੇ ਇੰਝ ਮੁਸਲਮਾਨਾਂ ਦਾ ਆਪਣਾ ਆਰਥਿਕ ਨੁਕਸਾਨ ਹੋਵੇਗਾ। ਪਰ ਪਾਕਿਸਤਾਨ ਦਾ ਜ਼ਹਿਰ ਮੁਸਲਮਾਨਾਂ ਉਪਰ ਇੰਨਾਂ ਅਸਰ ਕਰ ਚੁਕਾ ਸੀ ਕਿ ਯੂਨੀਨਿਸਟ ਹਰ ਥਾਂ ਬੱਚਾ ਦੀ ਲੜਾਈ ਹੀ ਲੜਦੇ ਰਹੇ। ਇਸ ਵੇਲੇ ਤੀਕ ਮੁਸਲਮਾਨ ਪੂਰੇ ਤੌਰ ਤੇ ਲੀਗ ਦੇ ਪੱਖੀ ਬਣ ਚੁਕੇ ਸਨ। ਅਫ਼ਸਰ ਅਤੇ ਪੁਲੀਸ ਹਰ ਥਾਂ ਲੀਗੀ ਉਮੀਦਵਾਰਾਂ ਦੀ ਮੱਦਦ ਕਰਦੇ ਸਨ ਤੇ ਵੋਟਰਾਂ ਉਪਰ ਧਮਕੀ ਅਤੇ ਖ਼ੁਸ਼ਾਮਦ ਦੇ ਆਮ ਤ੍ਰੀਕੇ ਵਰਤੇ ਜਾਂਦੇ ਸੀ। ਯੂਨੀਨਿਸਟਾਂ ਵਿਰੁਧ ਭੈੜੀ ਤੋਂ ਭੈੜੀ ਗਾਲ੍ਹ ਗਲੋਚ ਵਰਤੀ ਜਾਂਦੀ ਸੀ। ਮੁਸਲਿਮ ਲੀਗ ਕਿਉਂਕਿ ਪਾਕਿਸਤਾਨ ਦੀ ਹਮਾਇਤ ਕਰਦੀ ਸੀ ਇਸ ਲਈ ਕਾਂਗਰਸ ਅਤੇ ਸਿੱਖਾਂ ਨੂੰ ਵੀ ਸਖ਼ਤ ਗਾਲ੍ਹਾਂ ਕੱਢੀਆਂ ਜਾਂਦੀਆਂ ਸੀ। ਪੰਜਾਬ ਵਿਚ ਖਿੱਚਾ, ਘ੍ਰਿਣਾ ਤੇ ਬੱਜਰ ਫ਼ਿਰਕੂਪੁਣਾ ਪੈਦਾ ਹੋ ਗਿਆ।

ਲੀਗ ਨੇ ਪੰਜਾਬ ਅਸੈਂਬਲੀ ਵਿਚ ੭੬ ਸੀਟਾਂ ਪ੍ਰਾਪਤ ਕੀਤੀਆਂ ਤੇ ਉਹ ਦਾਹਵਾ ੭੯ ਦਾ ਕਰਦੀ ਸੀ। ਲੀਗ ਅਸੈਂਬਲੀ ਵਿਚ ਸਭ ਕੋਲੋਂ ਵੱਡੀ ਪਾਰਟੀ ਸੀ। ਉਨ੍ਹਾਂ ਨੂੰ ਆਸ ਸੀ ਕਿ ਕੁਝ ਮੁਸਲਮਾਨ ਯੂਨੀਨਿਸਟ, ਕੁਝ ਹਿੰਦੁਸਤਾਨੀ ਇਸਾਈ, ਐਂਗਲੋ ਇੰਡੀਅਨ ਤੇ ਯੂਰਪੀਅਨ ਨਾਲ ਰਲਾਕੇ ਲੀਗ ਵਜ਼ਾਰਤ ਬਣਾ ਸਕੇਗੀ। ੧੭੫ ਦੀ ਅਸੈਂਬਲੀ ਵਿਚ ੮੮ ਮੈਂਬਰ ਨਾਲ ਰਲਾਕੇ ਕਿਸੇ ਵੀ ਪਾਰਟੀ ਦੀ ਬਹੁਗਿਣਤੀ ਬਣ ਜਾਣੀ ਸੀ। ਪਰ ਹਿੰਦੂਆਂ ਤੇ ਸਿੱਖਾਂ ਨੇ ਮੁਸਲਮਾਨਾਂ ਦੀ ਬਹੁਗਿਣਤੀ ਵਾਲੀ ਯੂਨੀਨਿਸਟ ਵਜ਼ਾਰਤ ਦੇ ਅਮਲੀ ਪਾਕਸਤਾਨ ਦਾ ਸਵਾਦ ਚੱਖ ਲਿਆ ਸੀ। ਇਨ੍ਹਾਂ ਮੁਸਲਮਾਨਾਂ ਵਿਚੋਂ ਹੁਣ ਬਹੁਤ ਸਾਰੇਲੀਗੀ ਸਨ। ਸੋ ਹਿੰਦੂ ਸਿੱਖਾਂ ਨੇ ਇਸ ਰਾਏ ਦਾ ਨਿਸਚਾ ਕਰ ਲਿਆ ਕਿ ਉਹ ਕਿਸੇ ਅਜਿਹੀ ਪਾਰਟੀ ਦੀ ਹਕੂਮਤ ਨਹੀਂ ਝਲਣਗੇ ਜਿਹੜੀ ਖੁਲ੍ਹੇ ਤੇ ਨੰਗੇ ਤ੍ਰੀਕੇ ਨਾਲ ਮੁਸਲਿਮ ਰਾਜ ਦੀ ਪੱਖੀ ਸੀ ਤੇ ਹਿੰਦੂਆਂ ਤੇ ਸਿਖਾਂ ਨੂੰ ਇਸਲਾਮ ਦੇ ਨਾ ਅਪੀਲ ਕਰਨਾ ਚਾਹੁੰਦੀ ਸੀ, ਜਿਵੇਂ ਕਿ ਰਹਿਮਤ ਅਲੀ, ਡਾਕਟਰ ਮੁਹੰਮਦ ਇਕਬਾਲ ਤੇ ਲੀਗੀ ਪ੍ਰਚਾਰਕਾਂ ਤੇ ਅਖ਼ਬਾਰਾਂ ਨੇ ਪ੍ਰਚਾਰ ਕੀਤਾ ਸੀ। ਵਜ਼ਾਰਤ ਥਾਪਣ ਦੀ ਗਲ ਬਾਤ ਵਿੱਚ ਇਕ ਵੀ ਹਿੰਦੂ ਯਾ ਸਿੱਖ ਮੈਂਬਰ ਮੁਸਲਿਮ ਲੀਗ ਨਾਲ ਰਲਣ ਨੂੰ ਤਿਆਰ ਨਹੀਂ ਸੀ। ਹਿੰਦੁਸਤਾਨੀ ਇਸਾਈ ਵੀ ਕਾਂਗਰਸ ਦੇ ਨਾਲ ਹੀ ਰਹੇ, ਜਿਹੜੀ ਕਿ ਰਵਾਦਾਰੀ ਉਪਰ ਨਿਰਭਰ ਸਟੇਟ ਬਨਾਣਾ ਚਾਹੁੰਦੀ ਸੀ ਤੇ ਤਅੱਸਬੀ ਮੁਸਲਿਮ ਲੀਗ ਨਾਲ ਨਹੀਂ। ਇਸ ਲਈ ਵਜ਼ਾਰਤ ਮਾਰਚ ੧੯੪੬ ਵਿੱਚ ੧੦੦ ਮੈਂਬਰਾਂ ਦੀ ਬਣੀ ਜਿਸ ਵਿਚ ਸਰ ਖ਼ਿਜ਼ਰ ਹਯਾਤ ਪ੍ਰਧਾਨ ਮੰਤ੍ਰੀ ਸੀ ਤੇ ਕਾਂਗਰਸ, ਪੰਥਕ ਪਾਰਟੀ ਤੇ ਯੂਨੀਅਨਿਸਟ ਪਾਰਟੀ ਮਿਲੀਆਂ ਹੋਈਆਂ ਸਨ। ਲੀਗੀ ਬਹੁਤ ਔਖੇ ਤੇ ਦੁਖੀ ਹੋਏ ਤੇ ਘ੍ਰਿਣਾਂ ਦਾ ਵਾਯੂ-ਮੰਡਲ ਪਹਿਲਾਂ ਤੋਂ ਵੀ ਕਿਤੇ ਵੱਧ ਗਾੜ੍ਹਾ ਹੋ ਗਿਆ ਤੇ ਫਿਰਕੂ ਖਿਚੋਤਾਣ ਵੱਧਦਾ ਗਿਆ।

ਇਸ ਸਮੇਂ ਹੋਰਾਂ ਸੂਬਿਆਂ ਵਿੱਚ ਲੀਗ ਬੱਜਰ ਘ੍ਰਿਣਾ ਦਾ ਪ੍ਰਾਪੇਗੰਡਾ ਕਰਦੀ ਸੀ। ਬੰਗਾਲ ਵਿੱਚ ਅਸੈਂਬਲੀ ਵਿਖੇ ਲੀਗ ਦੀ ਬਹੁਗਿਣਤੀ ਸੀ, ਤੇ ਲੀਗ ਨੇ ਐਚ. ਐਸ.

ਸੁਹਰਾਵਰਦੀ ਦੀ ਪ੍ਰਧਾਨਗੀ ਹੇਠ ਵਜ਼ਾਰਤ ਬਣਾਈ। ਸਿੰਧ ਵਿੱਚ ਲੀਗੀ ਤੇ ਗ਼ੈਰ-ਲੀਗੀ ਕੁਝ ਚਿਰ ਇਕੋ ਜਿਹੇ ਰਹੇ ਤੇ ਰੱਸਾ-ਕਸ਼ੀ ਚਲਦੀ ਰਹੀ। ਅੰਤ ਨੂੰ ਗਵਰਨਰ ਨੇ ਲੀਗ ਦੀ ਸਹਾਇਤਾ ਕਰਨ ਲਈ ਅਸੈਂਬਲੀ ਤੋੜ ਦਿੱਤੀ। ਨਵੀਂ ਚੋਣ ਹੋਈ ਤੇ ਇਸ ਵਾਰ ਗ਼ੈਰ-ਮੁਸਲਮਾਨਾਂ ਵਿਰੁਧ ਘ੍ਰਿਣਾ ਦਾ ਪ੍ਰਾਪੇਗੰਡਾ ਕਰਕੇ ਲੀਗ ਜਿਤ ਗਈ। ਸਰਹੱਦ ਵਿਚ ਲੀਗ ਨੂੰ ਖਾਸੀਆਂ ਸੀਟਾਂ ਆ ਗਈਆਂ। ਕੇਂਦਰੀ ਅਸੈਂਬਲੀ ਵਿਚ ਸਾਰੀਆਂ ਹੀ ਮੁਸਲਮਾਨ ਸੀਟਾਂ ਲੀਗ ਦੀਆਂ ਸਨ। ੧੯੪੬ ਦਾ ਵਰ੍ਹਾ ਮੁਸਲਿਮ ਲੀਗ ਦੀ ਸਫਲਤਾ ਦਾ ਸ਼ਿਖਰ ਸੀ ਤੇ ਇਸ ਨਾਲ ਜਿਨਹਾ ਤੇ ਲੀਗੀ ਲੀਡਰਾਂ ਨੂੰ ਆਪਣੀ ਕਾਮਯਾਬੀ ਦਾ ਨਸ਼ਾ ਚੜ੍ਹ ਗਿਆ। ਅਜਿਹੇ ਪਾਕਿਸਤਾਨ ਦਾ ਯਕੀਨੀ ਸੁਫਨਾ ਜਿਸ ਵਿੱਚ ਮੁਸਲਮਾਨਾਂ ਨੂੰ ਪੂਰਾ ਅਧਿਕਾਰ ਹੋਵੇਗਾ ਕਿ ਗ਼ੈਰ-ਮੁਸਲਮਾਨ ਉਨ੍ਹਾਂ ਦੇ ਪੂਰੇ ਅਧੀਨ ਹੋਣਗੇ, ਮੁਸਲਮਾਨਾਂ ਦਿਆਂ ਦਿਮਾਗ਼ਾਂ ਉੱਪਰ ਛਾ ਗਿਆ। ਅਜੇਹੀ ਹਾਲਤ ਵਿਚ ਮੁਸਲਮਾਨਾਂ ਨੂੰ ਦੱਸਿਆ ਗਿਆ ਕਿ ਹੁਣ ਪਾਕਿਸਤਾਨ ਲਈ ਇਕ ਅਖ਼ੀਰੀ ਹੰਭਲਾ ਮਾਰਨ ਦੀ ਹੀ ਲੋੜ ਹੈ, ਤੇ ਇਹ ਹੰਭਲਾ ਥੋੜੇ ਚਿਰ ਪਿੱਛੋਂ ਮਾਰਿਆ ਗਿਆ, ਜਿਸਦਾ ਵਰਨਣ ਅੱਗੇ ਚਲਕੇ ਕੀਤਾ ਜਾਵੇਗਾ।

ਇਸ ਸਮੇਂ ਵਜ਼ਾਰਤੀ ਮਿਸ਼ਨ, ਜਿਸ ਵਿਚ ਵਜ਼ੀਰ ਹਿੰਦ ਲਾਰਡ ਪਥਿਕ ਲਾਰੰਸ, ਸਰ ਸਟੈਫੋਰਡ ਕ੍ਰਿਪਸ ਤੇ ਮਿਸਟਰ ਏ. ਵੀ. ਅਲੈਗਜ਼ੈਂਡਰ ਸਨ, ਹਿੰਦੁਸਤਾਨ ਵਿਚ ਆਇਆ ਤਾਂ ਜੋ ਹਿੰਦੀਆਂ ਨੂੰ ਅਧਿਕਾਰ ਦੇਣ ਲਈ ਮੁਕਦੀ ਗੱਲ ਬਾਤ ਕੀਤੀ ਜਾਵੇ। ਲੰਮੀ ਗੱਲ ਬਾਤ ਹੋਈ ਤੇ ਇਹ ਸਿੱਟਾ ਕਢਿਆ ਗਿਆ ਕਿ ਮੁਲਕ ਦੇ ਤਿੰਨ ਵੱਡੇ ਅੰਗ ਯਾ ਗਰੁੱਪ ਬਣਾਏ ਜਾਣ। ਇਨ੍ਹਾਂ ਵਿਚੋਂ ਇਕ ਓਹ ਹੋਣਾ ਸੀ ਜਿਸ ਵਿਚ ਹਿੰਦੂ ਬਹੁ-ਗਿਣਤੀ ਦੇ ਸੂਬੇ ਬਿਹਾਰ, ਉੜੀਸਾ, ਯੂ. ਪੀ., ਸੀ. ਪੀ. ਬੰਬਈ ਤੇ ਮਦਰਾਸ ਸ਼ਾਮਲ ਸਨ। ਦੂਜਾ ਗਰੁਪ ਆਸਾਮ ਤੇ ਬੰਗਾਲ ਦਾ ਹੋਣਾ ਸੀ ਤੇ ਤੀਜਾ ਪੰਜਾਬ, ਸਰਹੱਦ ਤੇ ਸਿੰਧ ਦਾ। ਇਨ੍ਹਾਂ ਵਿਚੋਂ ਹਰੇਕ ਗਰੁਪ ਨੇ ਦਸ ਲੱਖ ਆਬਾਦੀ ਪਿਛੇ ਇਕ ਮੈਂਬਰ ਚੁਣ ਕੇ ਆਪਣੀ ਆਪਣੀ ਅਸੈਂਬਲੀ ਵਿਚ ਆਪਣਾ ਵਿਧਾਨ ਤਿਆਰ ਕਰਨਾ ਸੀ ਤੇ ਕੇਂਦਰ ਕਮਜ਼ੋਰ ਤੇ ਸਿਥਲ ਹੋਣਾ ਸੀ, ਜਿਸਦਾ ਅਧਿਕਾਰ ਥੋੜਿਆਂ ਜਿਹਾਂ ਸੀਗਿਆਂ ਉਪਰ ਰਖਿਆ ਸੀ। ਇਨ੍ਹਾਂ ਤਿੰਨਾਂ ਗਰੁਪਾਂ ਨੇ ਇਨ੍ਹਾਂ ਥੋੜਿਆਂ ਸੀਗਿਆਂ ਦੇ ਮਿਲਵੇਂ ਪ੍ਰਬੰਧ ਲਈ ਹੀ ਫੈਡਰੇਸ਼ਨ ਬਨਾਣੀ ਸੀ ਪਰ ਹੋਰ ਗੱਲਾਂ ਵਿਚ ਸਵਾਧੀਨ ਹੋਣੇ ਸਨ। ਬੰਗਾਲ-ਆਸਾਮ ਤੇ ਪੰਜਾਬ-ਸਿੰਧ-ਸਰਹੱਦ ਗਰੁਪਾਂ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਹੋਣੀ ਸੀ ਤੇ ਸਿੱਖਾਂ, ਹਿੰਦੂਆਂ ਨੂੰ ਇਨ੍ਹਾਂ ਵਿਚ ਮੁਸਲਮਾਨਾਂ ਦੀ ਈਨ ਮੰਨਣੀ ਪੈਣੀ ਸੀ। ਬਾਕੀ ਰਹੇ ਹਿੰਦੂ ਬਹੁ-ਗਿਣਤੀ ਸੂਬਿਆਂ ਦੇ ਮੁਸਲਮਾਨ; ਪਰ ਉਨ੍ਹਾਂ ਨੂੰ ਹਿੰਦੂ ਰਾਜ ਵਿਰੁਧ ਸ਼ਕਾਇਤ ਕਰਨਾ ਫਬਦਾ ਨਹੀਂ ਸੀ ਕਿਉਂ ਜੋ ਮੁਸਲਮਾਨਾਂ ਨੇ ਆਪ ਹੀ ਮੁਸਲਿਮ ਲੀਗ ਰਾਹੀਂ ਦੇਸ਼ ਦੀ ਵੰਡ ਦੀ ਮੰਗ ਕੀਤੀ ਸੀ ਤੇ ਇਸ ਮੰਗ ਦੇ ਨਤੀਜੇ ਵੀ ਉਨ੍ਹਾਂ ਲਈ ਭੁਗਤਣੇ ਜ਼ਰੂਰੀ ਸੀ। ਪਰ ਹਿੰਦੂਆਂ ਸਿੱਖਾਂ ਨੇ ਦੇਸ਼ ਦੀ ਵੰਡ ਦੀ ਸਖ਼ਤ ਵਿਰੋਧਤਾ ਕੀਤੀ ਤ ਉਨ੍ਹਾਂ ਨੂੰ ਉਕਤ ਦੋ ਮੁਸਲਿਮ ਗਰੁਪਾਂ ਵਿਚ ਮੁਸਲਮਾਨਾਂ ਦੀ ਹਕੂਮਤ ਥੱਲੇ ਉਨ੍ਹਾਂ ਦੀ ਮਰਜ਼ੀ ਵਿਰੁਧ ਰਖਣਾ ਉਨ੍ਹਾਂ ਨਾਲ ਭਾਰੀ ਕਹਿਰ ਸੀ। ਸਿੱਖਾਂ ਨੇ ਇਸ ਅਨਿਆਂ ਵਿਰੁਧ ਭਾਰੀ ਵਾਵੇਲਾ ਕੀਤਾ। ੯ ਤੇ ੧੦ ਜੂਨ ੧੯੪੬ ਨੂੰ ਇਕ ਭਰੇ ਤੇ ਪ੍ਰਤੀਨਿਧ ਪੰਥਕ ਸਮਾਗਮ ਨੇ ਅੰਮ੍ਰਿਤਸਰ ਵਿਚ ਵਜ਼ਾਰਤੀ ਮਿਸ਼ਨ ਦੀ ਸਕੀਮ ਨੂੰ ਇਕ ਰਾਇ ਨਾਲ ਰੱਦ ਕੀਤਾ। ਕਿਉਂਕਿ ਇਸ ਰਾਹੀਂ ਪੰਜਾਬ ਤੇ ਨਾਲ ਦਿਆਂ ਮੁਸਲਿਮ ਬਹੁ-ਗਿਣਤੀ ਵਾਲੇ ਸੂਬਿਆਂ ਦਿਆਂ ਹਿੰਦੂ ਸਿੱਖਾਂ ਨੂੰ ਉਨ੍ਹਾਂ ਦੀ ਮਰਜ਼ੀ ਵਿਰੁਧ ਮੁਸਲਮਾਨਾਂ ਦੇ ਅਧੀਨ ਕੀਤਾ ਗਿਆ ਸੀ। ਸਿੱਖ ਪੰਥ ਨੇ ਇਸ ਬਾਰੇ ਸਪਸ਼ਟ ਐਲਾਨ ਕੀਤਾ

ਕਿ ਓਹ ਇਸ "ਗੁਲਾਮੀ‡ ਦੇ ਪੱਟੇ" ਦੇ ਰਾਜ ਵਿਰੁਧ ਭਾਰੀ ਲੜਾਈ ਲੜੇ ਤੇ ਓਸ ਵਿਧਾਨ ਸਭਾ ਦਾ, ਜਿਹੜੀ ਮਿਸ਼ਨ ਦੀ ਸਕੀਮ ਅਨੁਸਾਰ ਬਣਾਈ ਜਾਵੇਗੀ, ਬਾਈਕਾਟ ਕਰੇਗੀ। ਪੂਰਬੀ ਤੇ ਪਛਮੀ ਦੋਹਾਂ ਇਸਲਾਮੀ ਗਰੁਪਾਂ ਦਿਆਂ ਹਿੰਦੂਆਂ ਨੇ ਭੀ ਇਹੋ ਜਿਹਾ ਜ਼ੋਰਦਾਰ ਵਾਵੇਲਾ ਕੀਤਾ। ਪਰ ਕਾਂਗਰਸ ਨੇ ਵਜ਼ਾਰਤੀ ਮਿਸ਼ਨ ਦੀ ਸਕੀਮ ਪ੍ਰਵਾਨ ਕਰ ਲਈ ਕਿਉਂਕਿ ਇਸ ਰਾਹੀਂ ਦੇਸ਼ ਦੇ ਟੁਕੜੇ ਨਹੀਂ ਸਨ ਹੁੰਦੇ। ਭਾਵੇਂ ਹੋਣ ਵਾਲੀ ਫੈਡਰੇਸ਼ਨ ਵਿਚ ਅਜੋੜ ਜਿਹੇ ਗਰੁਪ ਜ਼ਰੂਰ ਸਦਾ ਲਈ ਬੰਨ੍ਹੇ ਗਏ ਸੀ। ਕੈਬਨਿਟ ਮਿਸ਼ਨ ਨੇ ਸਿੱਖ ਹਕਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ। ਇਸ ਸਕੀਮ ਨਾਲ ਦੇਸ਼ ਦਾ ਬਹੁਤ ਨੁਕਸਾਨ ਸੀ, ਇਹ ਮੁਸਲਿਮ ਲੀਗ ਦੇ ਮੂੰਹ ਵਿਚ ਬਹੁਤ ਭਾਰਾ ਲੁਕਮਾ ਸੀ। ਸਿੱਖਾਂ ਨੂੰ ਆਤਮ ਨਿਰਣੇ ਦਾ ਹੱਕ ਨਹੀਂ ਦਿਤਾ ਗਿਆ ਭਾਵੇਂ ਉਨ੍ਹਾਂ ਦਾ ਪੰਜਾਬ ਦੀ ਆਰਥਕ ਤੇ ਸਿਆਸੀ ਜ਼ਿੰਦਗੀ ਵਿਚ ਬਹੁਤ ਹਿੱਸਾ ਸੀ ਪਰ ਮੁਸਲਿਮ ਬਹੁ-ਗਿਣਤੀ ਦਿਆਂ ਮੁਸਲਮਾਨਾਂ ਨੂੰ ਇਹ ਹੱਕ ਪੂਰੀ ਤਰ੍ਹਾਂ ਦਿਤਾ ਗਿਆ। ਮੁਸਲਿਮ ਬਹੁ-ਗਿਣਤੀ ਦਿਆਂ ਹਿੱਸਿਆਂ ਵਿਚ ਮੁਸਲਮਾਨਾਂ ਨੂੰ ਪਾਕਿਸਤਾਨ ਦਾ ਸਾਰ ਮਿਲ ਗਿਆ। ਜਿਹੜਾ ਸਾਰੇ ਹਿੰਦ ਦਾ ਵਿਧਾਨ ਹੋਣਾ ਸੀ ਓਹ ਵਿਧਾਨ-ਸਭਾ ਨੇ ਬਨਾਣਾ ਸੀ, ਜਿਹੜੀ ਕਿ ਦਸ ਲੱਖ ਪਿੱਛੇ ਇਕ ਮੈਂਬਰ ਦੇ ਅਸੂਲ ਉੱਪਰ ਚੁਣੀ ਜਾਣੀ ਸੀ।

ਇਸ ਸਭਾ ਵਿਚ ਵਸੋਂ ਦੇ ਲਿਹਾਜ਼ ਨਾਲ ਮੁਸਲਮਾਨਾਂ ਦੇ ੯੦ ਕੁ ਹੀ ਮੈਂਬਰ ਹੋਣੇ ਸਨ ਪਰ ਇਹ ਸਭਾ ਪੂਰੀ ਤਰਾਂ ਸੁਤੰਤਰ ਨਹੀਂ ਸੀ ਹੋਣੀ। ਇਸ ਦਾ ਅਧਿਕਾਰ ਲੀਗ ਤੇ ਸੀ ਤੇ ਇਹ ਕੇਵਲ ਇਕ ਸੌੜੇ ਕੇਂਦਰ ਲਈ ਹੀ ਵਿਧਾਨ ਬਣਾ ਸਕਦੀ ਸੀ ਤੇ ਤ੍ਰਿਨੇ ਗਰੁਪ ਜਿਨ੍ਹਾਂ ਵਿਚੋਂ ਦੋਹਾਂ ਵਿਚ ਮੁਸਲਿਮ ਬਹੁ-ਗਿਣਤੀ ਹੋਣੀ ਸੀ, ਆਜ਼ਾਦ ਰਹਿਣੇ ਸਨ। ਕਾਂਗਰਸ ਨੇ ਅੱਧੇ ਦਿਲੋਂ ਇਨ੍ਹਾਂ ਰੋਕਾਂ ਨੂੰ ਪ੍ਰਵਾਨ ਕੀਤਾ ਤਾਂ ਜੋ ਕਿਸੇ ਤਰ੍ਹਾਂ ਅਮਨ ਨਾਲ ਫੈਸਲਾ ਹੋ ਜਾਵੇ ਤੇ ਦੇਸ਼ ਦੁਫਾੜ ਨਾ ਹੋਵੇ।

ਮੁਸਲਿਮ ਲੀਗ ਵਾਲਾ ਪਾਕਿਸਤਾਨ ਕੈਬਨਿਟ ਮਿਸ਼ਨ ਨੇ ਅਸੰਭਵ ਸਮਝ ਕੇ ਰੱਦ ਕਰ ਦਿੱਤਾ। ੨੩ ਮਈ ੧੯੪੬ ਨੂੰ ਮਿਸ਼ਨ ਨੇ ਬਿਆਨ ਦਿੱਤਾ ਜਿਸ ਵਿੱਚ ਦਸਿਆ ਗਿਆ ਕਿ ਕਿਉਂ ਪਾਕਿਸਤਾਨ ਨਹੀਂ ਮੰਨਿਆ ਜਾ ਸਕਦਾ। ਇਸ ਬਿਆਨ ਦਾ ਜ਼ਰੂਰੀ ਹਿੱਸਾ ਇਹ ਹੈ :-

"ਅਸੀਂ ਮੁਸਲਿਮ ਲੀਗ ਦੀ ਮੰਗ ਅਨੁਸਾਰ ਵੱਖਰੀ ਤੇ ਪੂਰਨ ਸੁਤੰਤਰਤਾ ਵਾਲੀ ਪਾਕਿਸਤਾਨ ਦੀ ਯੋਜਨਾ ਨੂੰ ਜਾਂਚਿਆ। ਅਜੇਹੇ ਪਾਕਿਸਤਾਨ ਦੇ ਦੋ ਹਿੱਸੇ ਹੋਣੇ ਸਨ। ਪਹਿਲਾ ਹਿੱਸਾ ਉੱਤਰ-ਪੱਛਮ ਵਿਚ, ਜਿਸ ਵਿਚ ਪੰਜਾਬ, ਸਿੰਧ, ਸਰਹੱਦ ਤੇ ਬਰਤਾਨਵੀ ਬਲੋਚਿਸਤਾਨ ਹੋਣ ਸਨ ਤੇ ਦੂਜਾ ਉੱਤਰ-ਪੂਰਬ ਵਿਚ ਬੰਗਾਲ ਤੇ ਆਸਾਮ ਦਾ। ਲੀਗ ਇਸ ਗੱਲ ਲਈ ਤਿਆਰ ਸੀ ਕਿ ਹੱਦਾਂ ਦਾ ਫ਼ੈਸਲਾ ਬਾਦ ਵਿਚ ਹੋ ਜਾਵੇ; ਪਰ ਪਹਿਲੋਂ ਪਕਿਸਤਾਨ ਅਸੂਲੀ ਤੌਰ ਤੇ ਮਨਵਾਉਣਾ ਚਾਹੁੰਦੀ ਸੀ। ਪਾਕਿਸਤਾਨ ਦੀ ਵੱਖਰੀ ਸਟੇਟ ਲਈ ਇਕ ਦਲੀਲ ਤਾਂ ਇਹ ਸੀ ਕਿ ਮੁਸਲਿਮ ਬਹੁ ਗਿਣਤੀ ਨੂੰ ਆਪਣੀ ਰਾਜ ਬਣਤਰ ਬਨਾਉਣ ਦਾ ਹੱਕ ਹੈ ਤੇ ਦੂਜੀ ਇਹ ਕਿ ਕੁਛ ਮੁਸਲਿਮ ਘਟ ਗਿਣਤੀ ਦੇ ਇਲਾਕੇ ਵੀ

---

‡ਇਕ ਜ਼ੋਰਦਾਰ ਪੈਮਫਲੇਟ ਇਸ ਨਾਂ ਦਾ ਸੀ Fight this charter of slavery, ਜਿਸ ਉੱਪਰ ਮਾਸਟਰ ਤਾਰਾ ਸਿੰਘ ਤੇ ਕਈ ਹੋਰ ਸਿੱਖਾਂ ਦੇ ਦਸਤਖ਼ਤ ਸਨ, ਜਿਨ੍ਹਾਂ ਵਿਚ ਇਸ ਪੁਸਤਕ ਦਾ ਲਿਖਾਰੀ ਵੀ ਸ਼ਾਮਿਲ ਸੀ।

ਪਾਕਿਸਤਾਨ ਵਿੱਚ ਸ਼ਾਮਿਲ ਹੋਣੇ ਚਾਹੀਦੇ ਹਨ ਤਾਂ ਜੋ ਰਾਜ ਪ੍ਰਬੰਧ ਲਈ ਤੇ ਆਰਥਿਕ ਤੌਰ ਤੇ ਪਾਕਿਸਤਾਨ ਸੰਭਵ ਹੋ ਸਕੇ।

"ਇਨ੍ਹਾਂ ਛਿਆਂ ਸੂਬਿਆਂ ਦੀ ਗ਼ੈਰ-ਮੁਸਲਿਮ ਵਸੋਂ ਦੀ ਗਿਣਤੀ ਕਾਫ਼ੀ ਹੋਵੇਗੀ ਜਿਹਾ ਕਿ ਹੇਠਲਿਆਂ ਅੰਕੜਿਆਂ ਤੋਂ ਪਤਾ ਲੱਗਦਾ ਹੈ :-

## ਉੱਤਰ-ਪੱਛਮੀ ਇਲਾਕਾ

| | ਮੁਸਲਮਾਨ | ਗੈਰ-ਮੁਸਲਮਾਨ |
|---|---|---|
| ਪੰਜਾਬ | ੧੬,੨੧੭,੨੪੨ | ੧੨,੨੦੧,੫੫੭ |
| ਸਰਹੱਦ | ੨,੭੮੮,੭੯੭ | ੨੪੯,੨੭੦ |
| ਸਿੰਧ | ੩,੨੦੮,੩੨੫ | ੧,੩੨੬,੬੮੮ |
| ਬਰਤਾਨਵੀ ਬਲੋਚਿਸਤਾਨ | ੪੩੮,੬੩੦ | ੬੨,੭੦੬ |
| | ੨੨,੬੫੩,੨੯੪ | ੧੩,੮੪੦,੨੨੧ |
| | ੬੨.੦੭ ਫ਼ੀ ਸਦੀ | ੩੭.੯੩ ਫ਼ੀ ਸਦੀ |

## ਉੱਤਰ-ਪੂਰਬੀ ਇਲਾਕਾ

| | ਮੁਸਲਮਾਨ | ਗੈਰ-ਮੁਸਲਮਾਨ |
|---|---|---|
| ਬੰਗਾਲ | ੩੩,੦੦੫,੪੩੪ | ੨੭,੩੦੧,੦੯੧ |
| ਆਸਾਮ | ੩,੪੪੨,੪੭੯ | ੬,੭੬੨,੨੫੪ |
| | ੩੬,੪੪੭,੯੧੩ | ੩੪,੦੬੩,੩੪੫ |
| | ੫੧.੬੯ ਫ਼ੀ ਸਦੀ | ੪੮.੩੧ ਫ਼ੀ ਸਦੀ |

"ਇਨ੍ਹਾਂ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਮੁਸਲਿਮ ਲੀਗ ਦੀ ਮੰਗ ਅਨੁਸਾਰ ਜੇ ਪਾਕਿਸਤਾਨ ਦੀ ਵੱਖਰੀ ਸਟੇਟ ਕਾਇਮ ਕਰ ਵੀ ਦਿੱਤੀ ਜਾਵੇ ਤਾਂ ਉਸ ਨਾਲ ਫਿਰਕੂ ਘਟ ਗਿਣਤੀਆਂ ਦੀ ਸਮੱਸਿਆ ਘਟ ਨਹੀਂ ਹੋ ਜਾਂਦੀ ਤੇ ਨਾ ਹੀ ਸਾਨੂੰ ਇਹ ਗਲ ਨਿਆਂ ਵਾਲੀ ਲੱਗਦੀ ਹੈ ਕਿ ਕਿਸੇ ਸੁਤੰਤ੍ਰ ਪਾਕਿਸਤਾਨ ਵਿਚ ਪੰਜਾਬ, ਬੰਗਾਲ ਤੇ ਆਸਾਮ ਦੇ ਉਹ ਜ਼ਿਲੇ ਸ਼ਾਮਲ ਕੀਤੇ ਜਾਣ ਜਿਨ੍ਹਾਂ ਦੀ ਆਬਾਦੀ ਦੀ ਬਹੁ ਗਿਣਤੀ ਗੈਰ-ਮੁਸਲਮਾਨ ਹੈ। ਹਰ ਉਹ ਦਲੀਲ ਜਿਹੜੀ ਪਾਕਿਸਤਾਨ ਦੇ ਹੱਕ ਵਿਚ ਵਰਤੀ ਜਾ ਸਕਦੀ ਹੈ ਉਹ ਗੈਰ-ਮੁਸਲਮਾਨ ਇਲਾਕਿਆਂ ਦੇ ਪਾਕਿਸਤਾਨ ਵਿਚੋਂ ਕਢਣ ਲਈ ਵਰਤੀ ਜਾ ਸਕਦੀ ਹੈ। ਇਸ ਘੱਟਨਾ ਦਾ ਵਿਸ਼ੇਸ਼ ਕਰਕੇ ਸਿੱਖਾਂ ਉੱਪਰ ਅਸਰ ਪਵਗਾ।

"ਫਿਰ ਅਸੀਂ ਇਹ ਵੀ ਵਿਚਾਰ ਕੀਤਾ ਕਿ ਕੀ ਇਸ ਗੱਲ ਉੱਪਰ ਫੈਸਲਾ ਹੋ ਸਕਦਾ ਹੈ ਕਿ ਇਹ ਛੁਟੇਰਾ ਪਾਕਿਸਤਾਨ ਬਣਾਇਆ ਜਾਵੇ ਜਿਸ ਵਿਚ ਕੇਵਲ ਮੁਸਲਿਮ ਬਹੁ ਗਿਣਤੀ ਦੇ ਇਲਾਕੇ ਸ਼ਾਮਲ ਹੋਣ। ਮੁਸਲਿਮ ਲੀਗ ਅਜੇਹੇ ਪਾਕਿਸਤਾਨ ਨੂੰ ਵਿਅਰਥ ਸਮਝਦੀ ਹੈ ਕਿਉਂਕਿ ਇਸ ਨਾਲ ਪਾਕਿਸਤਾਨ ਵਿਚੋਂ ਪੱਛਮੀ ਬੰਗਾਲ ਦਾ ਇਕ ਵੱਡਾ ਹਿੱਸਾ ਨਿਕਲ ਜਾਏਗਾ, ਜਿਸ ਵਿਚ ਕਲਕੱਤਾ ਭੀ ਸ਼ਾਮਲ ਹੈ ਕਿਉਂਕਿ ਉਸ ਸ਼ਹਿਰ ਵਿਚ

ਮੁਸਲਮਾਨ ਆਬਾਦੀ ੨੩.੬ ਫ਼ੀ ਸਦੀ ਹੈ। ਨਾਲੇ ਸਾਨੂੰ ਇਹ ਵੀ ਯਕੀਨ ਹੈ ਕਿ ਕੋਈ ਅਜੇਹਾ ਹੱਲ ਜਿਸ ਰਾਹੀਂ ਪੰਜਾਬ ਤੇ ਬੰਗਾਲ ਨੂੰ ਵੰਡਣਾ ਪਵੇ, ਉਹ ਇਨ੍ਹਾਂ ਸੂਬਿਆਂ ਦੀ ਆਬਾਦੀ ਦੀ ਬਹੁ ਗਿਣਤੀ ਦੀ ਰਾਇ ਦੇ ਵਿਰੁਧ ਹੋਵੇਗਾ। ਬੰਗਾਲ ਅਤੇ ਪੰਜਾਬ ਦੀ ਆਪਣੀ ਆਪਣੀ ਵੱਖਰੀ ਬੋਲੀ ਹੈ ਤੇ ਪੰਜਾਬ ਨੂੰ ਵੰਡਣ ਨਾਲ ਸਿੱਖ ਵੀ ਵੰਡੇ ਜਾਣਗੇ, ਤੇ ਸਿੱਖਾਂ ਦੀ ਦੋਵੇਂ ਹੀ ਪਾਸੇ ਭਾਰੀ ਗਿਣਤੀ ਹੋਵੇਗੀ। ਇਸ ਲਈ ਅਸੀਂ ਇਸ ਸਿੱਟੇ ਪੁਰ ਪਹੁੰਚੇ ਹਾਂ ਕਿ ਨਾ ਵੱਡੇ ਪਾਕਿਸਤਾਨ ਨਾਲ ਤੇ ਨਾ ਹੀ ਛੋਟੇ ਪਾਕਿਸਤਾਨ ਨਾਲ ਫਿਰਕੂ ਸਮਸਿਆ ਦਾ ਹੱਲ ਲੱਭ ਸਕਦਾ ਹੈ''।

ਵਜ਼ਾਰਤੀ ਮਿਸ਼ਨ ਨੇ ਮੁਸਲਿਮ ਲੀਗ ਨੂੰ ਉਸ ਦੀ ਮੰਗ ਦਾ ਸਾਰ ਦੇ ਦਿੱਤਾ ਸੀ,ਪਰ ਮੁਸਲਿਮ ਲੀਗ ਹਿੰਦੁਸਤਾਨ ਦੀਆਂ ਦੂਜੀਆਂ ਪਾਰਟੀਆਂ ਨਾਲ ਮਿਲਕੇ ਉੱਕਾ ਹੀ ਕੰਮ ਨਹੀਂ ਸੀ ਕਰਨਾ ਚਾਹੁੰਦੀ। ਉਹ ਇਹ ਚਾਹੁੰਦੀ ਸੀ ਕਿ ਕੁਝ ਹਿੱਸਿਆਂ ਉੱਪਰ ਰਾਜ ਕਰੇ ਤੇ ਜੇ ਹੋ ਸਕੇ ਤਾਂ ਬਾਕੀ ਦੇ ਦੇਸ਼ ਨੂੰ ਜਿੱਤਣ ਦਾ ਯਤਨ ਕਰੇ। ਪਿਛਲੇਰੀਆਂ ਘਟਨਾਵਾਂ ਜਿਵੇਂ ਪਾਕਿਸਤਾਨ ਦਾ ਕਸ਼ਮੀਰ ਉੱਪਰ ਹਮਲਾ ਤੇ ਇਸ ਦਾ ਹੈਦਰਾਬਾਦ ਦੀ ਹਿੰਦੂ ਬਹੁ ਗਿਣਤੀ ਵਾਲੀ ਤੇ ਹਿੰਦ ਦੇ ਇਲਾਕੇ ਨਾਲ ਘਿਰੀ ਹੋਈ ਰਿਆਸਤ ਹੈਦਰਾਬਾਦ ਵਿਚ ਲੜਾਈ ਦੀ ਅੱਗ ਭੜਕਾਉਣਾ ਸਿੱਧ ਕਰਦਾ ਹੈ ਕਿ ਇਕ ਦਿਹਾਕੇ ਤੋਂ ਮੁਸਲਿਮ ਲੀਗ ਦੇ ਇਰਾਦੇ ਲੜਾਈ ਦੇ ਰਹੇ ਹਨ।

ਵਾਇਸਰਾਇ ਦਾ ਇਹ ਕੰਮ ਸੀ ਕਿ ਵਿਧਾਨ ਸਭਾ ਤੇ ਗਰੁਪ ਸਭਾਵਾਂ ਦੀਆਂ ਚੋਣਾਂ ਕਰਾਉਣ ਤੋਂ ਉਪਰੰਤ ਉਹ ਆਪਣੀ ਐਗਜ਼ੇਕਟਿਵ ( ਹਿੰਦ ਸਰਕਾਰ ) ਕੌਂਸਲ ਵਿਚ ਜਨਤਾ ਦੇ ਪ੍ਰਤੀਨਿਧ ਲਵੇ ਤੇ ਇਹ ਸਮਝੋਤਾ ਕੀਤਾ ਜਾਵੇ ਕਿ ਇਹ ਪ੍ਰਤੀਨਿਧ ਕੈਬੀਨਿਟ ਦੇ ਤਰੀਕੇ ਨਾਲ ਸਹਿਯੋਗ ਨਾਲ ਕੰਮ ਕਰਨਗੇ ਤੇ ਵਾਇਸਰਾਇ ਆਇਨੀ ਸਿਰਪੈਂਚ ਹੋਵੇਗਾ। ਭਾਵੇਂ ਹਾਲੀਂ ਵਿਧਾਨ ਪੁਰਾਣਾ ਹੀ ਚਲਣਾ ਸੀ, ਇਸ ਵਜ਼ਾਰਤ ਵਿਚ ਮੁਸਲਿਮ ਲੀਗ ਲਈ ਚੋਦਾਂ ਵਿਚੋਂ ਪੰਜ ਸੀਟਾਂ ਨੀਯਤ ਹੋਈਆਂ। ਵਾਇਸਰਾਇ ਪੰਦਰਵਾਂ ਮੈਂਬਰ ਹੋਣਾ ਸੀ ਤੇ ਉਸ ਨੂੰ ਆਰਜ਼ੀ ਸਰਕਾਰ ਆਖਿਆ ਜਾਂਣਾ ਸੀ। ਕਾਂਗਰਸ ਦੀਆਂ ਪੰਜ ਸੀਟਾਂ ਹੋਣੀਆਂ ਸਨ ਤੇ ਕਿਉਂਕਿ ਕਾਂਗਰਸ ਦੀ ਵੀ ਇਕ ਸੀਟ ਇਕ ਮੁਸਲਮਾਨ ਨੂੰ ਜਾਣੀ ਸੀ ਤੇ ਇਸ ਸਮੇਂ ਦੋ ਕਾਂਗਰਸੀ ਮੁਸਲਮਾਨ ਵਜ਼ਾਰਤ ਵਿਚ ਸਨ ਇਸ ਲਈ ਇਸ ਵਜ਼ਾਰਤ ਵਿਚ ਮੁਸਲਮਾਨਾਂ ਦਾ ਹਿੱਸਾ ਅੱਛਾ ਖਾਸਾ ਹੋ ਜਾਣਾ ਸੀ। ਪਰ ਮੁਸਲਿਮ ਲੀਗ ਨੇ ਮਿਸ਼ਨ ਸਕੀਮ ਨੂੰ ਰੱਦ ਕਰਨ ਦਾ ਫੈਸਲਾ ਕੀਤਾ। ਪਿਛੋਂ ਇਹ ਸੋਚ ਕੇ ਕਿ ਉਨ੍ਹਾਂ ਨੂੰ ਬਹੁਤ ਜ਼ਿਆਦਾ ਚਿਰ ਵਜ਼ਾਰਤ ਤੋਂ ਬਾਹਰ ਨਹੀਂ ਰਹਿਣਾ ਚਾਹੀਦਾ ਲੀਗ ਵਾਲੇ ਵੀ ਆਰਜ਼ੀ ਹਕੂਮਤ ਵਿਚ ਸ਼ਾਮਲ ਹੋ ਗਏ, ਪਰ ਉਨ੍ਹਾਂ ਦੇ ਆਉਣ ਦਾ ਮੰਤਵ ਅੰਦਰੋਂ ਰੋਕਾਂ ਪਾਉਣਾ ਸੀ ਤ ਦੇਸ਼ ਦੇ ਭਲ ਲਈ ਸਹਿਯੋਗ ਕਰਨਾ ਨਹੀਂ ਸੀ।

ਆਲ ਇੰਡੀਆ ਮੁਸਲਿਮ ਲੀਗ ਦੀ ਕੌਂਸਲ ਦਾ ਸਮਾਗਮ ੨੭ ਜੁਲਾਈ ੧੯੪੬ ਨੂੰ ਬੰਬਈ ਵਿਚ ਹੋਇਆ ਤੇ ਇਸ ਕੌਂਸਲ ਨੇ ਮਿਸ਼ਨ ਸਕੀਮ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ ਤੇ ਨਾਲ ਹੀ ਪਾਕਿਸਤਾਨ ਦੀ ਪ੍ਰਾਪਤੀ ਲਈ ਡਾਇਰੈਕਟ ਐਕਸ਼ਨ ਦਾ ਫੈਸਲਾ ਕੀਤਾ ਜਿਹੜਾ ਕਿ ਅਮਨ ਦੇ ਤਰੀਕੇ ਨਾਲ ਨਹੀਂ ਮਿਲ ਸਕਦਾ ਸੀ। ਇਸ ਸਮੇਂ ਕੌਂਸਲ ਦਾ ਮਤਾ ਇੰਜ ਪਾਸ ਹੋਇਆ:—

''ਲੀਗ ਨੇ ਅੱਜ ਦਿਨ ਨਿਸਚਾ ਕੀਤਾ ਹੈ ਕਿ ਉਹ ੧੬ ਮਈ ਦੀ ਵਜ਼ਾਰਤੀ ਮਿਸ਼ਨ ਤੇ ਵਾਇਸਰਾਇ ਦੀ ਸਕੀਮ ਨੂੰ ਰੱਦ ਕਰਦੀ ਹੈ। ਕਿਉਂ ਜੋ ਇਕ ਪਾਸੇ ਤਾਂ ਕਾਂਗਰਸ ਦੀ

ਜ਼ਿਦ ਹੈ ਤੇ ਦੂਜੇ ਪਾਸੇ ਅੰਗਰੇਜ਼ੀ ਸਰਕਾਰ ਦੀ ਮੁਸਲਮਾਨਾਂ ਨਾਲ ਬਚਨ ਨਾ ਪਾਲਣ ਦੀ ਪਾਲਿਸੀ । ਹਿੰਦੀ ਮੁਸਲਮਾਨਾਂ ਨੇ ਸੁਲਾਹ ਤੇ ਕਾਨੂੰਨੀ ਸਾਧਨਾਂ ਰਾਹੀਂ ਮੁਲਕ ਦੀ ਸਮੱਸਿਆ ਦੇ ਹੱਲ ਲੱਭਣ ਦਾ ਨਿਸਫਲ ਯਤਨ ਕੀਤਾ ਹੈ । ਕਾਂਗਰਸ ਇਸ ਯਤਨ ਵਿਚ ਹੈ ਕਿ ਅੰਗਰੇਜ਼ਾਂ ਦੀ ਮਦਦ ਨਾਲ ਸਵਰਨ ਹਿੰਦੂਆਂ ਦਾ ਰਾਜ ਕਾਇਮ ਕਰੇ ਤੇ ਹੁਣ ਦੇ ਹਾਲਾਤ ਤੋਂ ਪਤਾ ਲਗਦਾ ਹੈ ਕਿ ਹਿੰਦ ਦੀ ਸਿਆਸਤ ਵਿਚ ਤਾਕਤ ਨਾਲ ਕੰਮ ਲਿਆ ਜਾਂਦਾ ਹੈ ਤੇ ਨਿਆਂ ਨਾਲ ਨਹੀਂ । ਇਹ ਸਪਸ਼ਟ ਹੈ ਕਿ ਹਿੰਦੁਸਤਾਨ ਦੇ ਮੁਸਲਮਾਨ ਸ਼ੀਘਰ ਹੀ ਪੂਰਨ ਸੁਤੰਤ੍ਰਤਾ ਵਾਲੇ ਪਾਕਿਸਤਾਨ ਦੀ ਕਾਇਮੀ ਨਾਲ ਭੀ ਸੰਤੁਸ਼ਟ ਹੋ ਸਕਦੇ ਹਨ ਤੇ ਕਿਸੇ ਅਜਿਹੀ ਕੋਸ਼ਿਸ਼ ਦੀ ਵਿਰੋਧਤਾ ਕਰਨਗੇ ਭਾਵੇਂ ਉਹ ਥੋੜੇ ਸਮੇਂ ਲਈ ਹਵੇ ਯਾ ਬਹੁਤੇ ਲਈ ਜਿਸ ਰਾਹੀਂ ਯਾ ਕੇਂਦਰ ਵਿਚ ਕਿਸੇ ਆਰਜ਼ੀ ਸਰਕਾਰ ਦੀ ਕਾਇਮੀ ਦਾ ਯਤਨ ਹੋਵੇ ਜਿਹੜਾ ਮੁਸਲਿਮ ਲੀਗ ਦੀ ਪ੍ਰਵਾਨਗੀ ਤੋਂ ਬਿਨਾਂ ਕੀਤਾ ਗਿਆ ਹੋਵੇ । ਆਲ ਇੰਡੀਆ ਮੁਸਲਿਮ ਲੀਗ ਦੀ ਕੌਂਸਲ ਨੂੰ ਵਿਸਵਾਸ਼ ਹੈ ਕਿ ਜਦ ਮੁਸਲਿਮ ਕੌਮ ਨੂੰ ਆਪਣੀ ਅਣਖ ਲਈ ਤੇ ਅੰਗਰੇਜ਼ਾਂ ਤੇ ਸਵਰਨ ਹਿੰਦੂ ਰਾਜ ਦੀ ਦੂਹਰੀ ਗੁਲਾਮੀ ਤੋਂ ਬਚਣ ਲਈ ਘਾਲਨਾ ਘਾਲਣੀ ਚਾਹੀਦੀ ਹੈ।"

"ਇਹ ਕੌਂਸਲ ਮੁਸਲਿਮ ਕੌਮ ਨੂੰ ਵੰਗਾਰਦੀ ਹੈ ਕਿ ਉਹ ਸਾਰੀ ਦੀ ਸਾਰੀ ਆਪਣੀ ਪ੍ਰਤੀਨਿਧ ਜਥੇਬੰਦੀ ਆਲ ਇੰਡੀਆ ਮੁਸਲਿਮ ਲੀਗ ਦਾ ਸਾਥ ਦੇਵੇ ਤੇ ਹਰ ਕੁਰਬਾਨੀ ਲਈ ਤਿਆਰ ਰਹੇ।"

"ਇਹ ਕੌਂਸਲ ਅੰਤ੍ਰਿੰਗ ਕਮੇਟੀ ਨੂੰ ਆਗਿਆ ਕਰਦੀ ਹੈ ਕਿ ਉੱਪਰ ਦਸੀ ਪਾਲਿਸੀ ਨੂੰ ਚਲਾਉਣ ਦੀ ਸਕੀਮ ਤਿਆਰ ਕਰਕੇ ਆਉਣ ਵਾਲੇ ਅੰਦੋਲਨ ਲਈ ਮੁਸਲਮਾਨਾਂ ਨੂੰ ਤਿਆਰ ਕਰੇ।"

ਮੁਸਲਿਮ ਲੀਗ ਹੁਣ ਪੱਕੀ ਤਰ੍ਹਾਂ ਤੇ ਹੱਠ ਨਾਲ ਲੜਾਈ ਦਾ ਰਸਤਾ ਚੁਣ ਚੁੱਕੀ ਸੀ। ਇਸਦੀ ਲੜਾਈ ਹਿੰਦੂਆਂ ਸਿੱਖਾਂ ਦੇ ਵਿਰੁੱਧ ਸੀ ਜਿਨ੍ਹਾਂ ਦੀ ਰਾਇ ਤੋਂ ਉਲਟ ਇਹ ਪਾਕਿਸਤਾਨ ਦੀ ਸੁਤੰਤਰ ਹਕੂਮਤ ਕਾਇਮ ਕਰਨਾ ਚਾਹੁੰਦੀ ਸੀ । ਜਿਹੜੀਆਂ ਤਕਰੀਰਾਂ ਮਿਸਟਰ ਜਿਨਾਹ ਤੇ ਹੋਰ ਲੀਗੀ ਲੀਡਰਾਂ ਨੇ ਇਸ ਵੇਲੇ ਕੀਤੀਆਂ, ਉਹ ਹੱਦ ਦਰਜਾ ਭੜਕਾਊ ਸਨ ਤੇ ਉਨ੍ਹਾਂ ਰਾਹੀਂ ਮੁਸਲਮਾਨਾਂ ਨੂੰ ਇਸ਼ਾਰੇ ਹੀ ਨਹੀਂ ਕੀਤੇ ਗਏ ਸਗੋਂ ਗ਼ੈਰ-ਮੁਸਲਮਾਨਾਂ ਉੱਪਰ ਹਮਲਾ ਕਰਨ ਲਈ ਪ੍ਰੇਰਨਾ ਕੀਤੀ ਗਈ ਤਾਂ ਜੋ ਇਸ ਹਮਲੇ ਰਾਹੀਂ ਉਨ੍ਹਾਂ ਨੂੰ ਦਬਾਕੇ ਉਨ੍ਹਾਂ ਪਾਸੋਂ ਪਾਕਿਸਤਾਨ ਮਨਾਇਆ ਜਾਵੇ। ਮਿਸਟਰ ਜਿਨਾਹ ਨੇ ਇਸ ਸਮੇਂ ਇਹੋ ਜਿਹੀਆਂ ਗਲਾਂ ਆਖੀਆਂ :

"ਅੱਜ ਜੋ ਕੁਝ ਅਸੀਂ ਕੀਤਾ ਹੈ ਉਹ ਸਾਡਾ ਸਭ ਤੋਂ ਵੱਧ ਇਤਿਹਾਸਕ ਅਮਲ ਹੈ, ਅਸਾਂ ਮੁਸਲਿਮ ਲੀਗ ਵਿਚ ਕਦੀ ਕੋਈ ਕਾਨੂੰਨ ਵਿਰੁਧ ਕੰਮ ਨਹੀਂ ਕੀਤਾ। ਪਰ ਹੁਣ ਅਸੀਂ ਇਸ ਹਾਲਤ ਉਪਰ ਆ ਗਏ ਹਾਂ ਕਿ ਅਸੀਂ ਕਾਨੂੰਨੀ ਤ੍ਰੀਕਿਆਂ ਨੂੰ ਤਿਆਗ ਰਹੇ ਹਾਂ" ਫੇਰ ਡਾਇਰੈਕਟ ਐਕਸ਼ਨ ਦੀ ਧਮਕੀ ਦੇ ਪ੍ਰੋਗਰਾਮ ਦਾ ਵੇਰਵਾ ਕਰਦੇ ਹੋਏ ਉਸਨੇ ਕਿਹਾ :

"ਅੱਜ ਅਸੀਂ ਇਕ ਪਿਸਤੌਲ ਤਿਆਰ ਕੀਤਾ ਹੈ ਤੇ ਉਸਨੂੰ ਵਰਤਨ ਦੇ ਸਮਰਥ ਹਾਂ। ਡਾਇਰੈਕਟ ਐਕਸ਼ਨ ਕੋਈ ਫੋਕੀ ਫੂਟ ਨਹੀਂ, ਅਸੀਂ ਕਦੀ ਉਤਲੇ ਦਿਲੋਂ ਗੱਲ ਨਹੀਂ ਕਰਦੇ। ਫਿਰ ਦੋਸ਼ੀ ਦੇ ਕਥਨ ਅਨੁਸਾਰ ਜੇ ਤੁਸੀਂ ਸੁਲਾਹ ਚਾਹੁੰਦੇ ਹੋ ਤਾਂ ਅਸੀਂ ਜੰਗ ਨਹੀਂ ਮੰਗਦੇ, ਪਰ ਜੇ ਤੁਸੀਂ ਲੜਾਈ ਦੇ ਚਾਹਵਾਨ ਹੋ ਤਾਂ ਅਸੀਂ ਵੀ ਇਸਤੋਂ ਨਹੀਂ ਟਲਦੇ।"

ਇਸਤੋਂ ਵੀ ਵੱਧ ਭੜਕਾਊ ਸਪੀਚਾਂ ਹੋਰਾਂ ਲੀਗੀ ਲੀਡਰਾਂ ਨੇ ਕੀਤੀਆਂ। ਨਵਾਬਜ਼ਾਦਾ

ਲਿਆਕਤ ਅਲੀ ਖ਼ਾਨ ਨੇ ਜੋ ਹੁਣ ਪਾਕਿਸਤਾਨ ਦਾ ਪ੍ਰਧਾਨ-ਮੰਤ੍ਰੀ ਹੈ, ਡਾਇਰੈਕਟ ਐਕਸ਼ਨ ਦਾ ਭਾਵ ਸਪਸ਼ਟ ਕਰਦਿਆਂ ਹੋਇਆਂ ਕਿਹਾ :

"ਡਾਇਰੈਕਟ ਐਕਸ਼ਨ ਦਾ ਭਾਵ ਹੈ ਕਾਨੂੰਨ ਵਿਰੁੱਧ ਤਰੀਕੇ ਵਰਤਣੇ ਤੇ ਉਹ ਹਾਲਾਤ ਅਨੁਸਾਰ ਕੋਈ ਵੀ ਹੋ ਸਕਦੇ ਹਨ। ਅਸੀਂ ਕੋਈ ਵੀ ਤਰੀਕਾ ਰੱਦ ਨਹੀਂ ਕਰ ਸਕਦੇ। ਡਾਇਰੈਕਟ ਐਕਸ਼ਨ ਦਾ ਭਾਵ ਹੈ ਕਾਨੂੰਨ ਵਿਰੁਧ ਕੋਈ ਵੀ ਕਾਰਰਵਾਈ।"

ਸਰਦਾਰ ਅਬਦੁਰ ਰੱਬ ਨਸ਼ਤਰ ਨੇ, ਜੋ ਹੁਣ ਪੱਛਮੀ ਪੰਜਾਬ ਦਾ ਗਵਰਨਰ ਹੈ, ਕਿਹਾ: "ਪਾਕਿਸਤਾਨ ਤਦੇ ਹੀ ਹਾਸਲ ਹੋ ਸਕਦਾ ਹੈ ਜੇ ਅਸੀਂ ਆਪਣਾ ਲਹੂ ਡੋਲ੍ਹੀਏ ਤੇ ਲੋੜ ਪੈਣ ਉੱਪਰ ਦੂਜਿਆਂ ਦਾ ਲਹੂ ਭੀ ਡੋਲ੍ਹੀਏ। ਮੁਸਲਮਾਨ ਅਹਿੰਸਾ ਦੇ ਉਪਾਸ਼ਕ ਨਹੀਂ ਹਨ।"

ਰਾਜਾ ਗ਼ਜ਼ਨਫ਼ਰਅਲੀ ਖ਼ਾਨ ਨੇ, ਜੋ ਕੁਝ ਚਿਰ ਪਹਿਲਾਂ ਤੀਕ ਪਾਕਿਸਤਾਨ ਸਰਕਾਰ ਦਾ ਮੰਤ੍ਰੀ ਸੀ, ਲਾਹੌਰ ਵਿਚ ੩੧ ਅਗਸਤ ੧੯੪੬ ਨੂੰ ਇਕ ਭਾਰੀ ਮੁਸਲਮਾਨ ਇਕੱਠ ਅੱਗੇ ਤਕਰੀਰ ਕਰਦਿਆਂ ਹੋਇਆਂ ਕਿਹਾ ਕਿ "ਡਾਇਰੈਕਟ ਐਕਸ਼ਨ ਦਾ ਭਾਵ ਹੈ ਕਾਂਗਰਸ ਦਾ ਆਰਥਿਕ, ਸਿਆਸੀ ਤੇ ਸਮਾਜੀ ਤਿਆਗ ਤੇ ਨਾਲ ਹੀ ਸਾੜ ਫੂਕ ਦੀ ਪਾਲਿਸੀ।'

ਮਿਸਟਰ ਜਿਨਾਹ ਨੇ ਇਹ ਵੀ ਕਿਹਾ ਕਿ "ਮੁਸਲਮਾਨਾਂ ਦਾ ਡਾਇਰੈਕਟ ਐਕਸ਼ਨ ਹਿੰਦੂਆਂ ਭਾਵ ਕਾਂਗਰਸ ਦੇ ਡਾਇਰੈਕਟ ਐਕਸ਼ਨ ਤੋਂ ਸੌ ਗੁਣਾਂ ਵੱਧ ਤਬਾਹੀ ਲਿਆਉਣ ਵਾਲਾ ਹੋਵੇਗਾ।"

ਇਸ ਤੋਂ ਪਹਿਲਾਂ ਅਪ੍ਰੈਲ ੧੯੪੬ ਵਿੱਚ ਦਿੱਲੀ ਵਿਚ ਹੋਈ ਅਸੈਂਬਲੀਆਂ ਦਿਆਂ ਮੁਸਲਮਾਨ ਮੈਂਬਰਾਂ ਦੀ ਕਨਵੈਨਸ਼ਨ ਵਿਚ ਅਜਿਹੀਆਂ ਹੀ ਭੜਕਾਊ ਤਕਰੀਰਾਂ ਕੀਤੀਆਂ ਗਈਆਂ ਸਨ।

ਗੁਲਾਮ ਮੁਸਤਫ਼ਾ ਸ਼ਾਹ ਗਿਲਾਨੀ ਨੇ ਕਿਹਾ: "ਪਾਕਿਸਤਾਨ ਦੀ ਸਥਾਪਨਾ ਨੂੰ ਰੋਕਣ ਦੇ ਕਿਸੇ ਵੀ ਯਤਨ ਦਾ ਸਿੱਟਾ ਖ਼ੂਨ ਖਰਾਬਾ ਹੋਵੇਗਾ"।

ਸਰਦਾਰ ਸ਼ੌਕਤ ਹਯਾਤ ਖ਼ਾਨ ਨੇ ਕਿਹਾ: "ਪੰਜਾਬ ਦੇ ਮੁਸਲਮਾਨ ਸ਼ਾਂਤਮਈ ਨੂੰ ਨਹੀ ਮੰਨਦੇ ਤੇ ਇਸ ਲਈ ਉਨ੍ਹਾਂ ਨੂੰ ਰੋਸ ਨਹੀਂ ਦਵਾਉਣਾ ਚਾਹੀਦਾ ਕਿਉਂਕਿ ਇਸਲਾਮੀ ਸ਼ੇਰ ਜਦ ਇਕ ਵਾਰ ਭੜਕ ਉੱਠੇ ਤਾਂ ਉਸ ਨੂੰ ਦਬਾਉਣਾ ਮੁਸ਼ਕਿਲ ਹੋ ਜਾਏਗਾ"।

ਸਰ ਫ਼ਿਰੋਜ਼ ਖ਼ਾਨ ਨੂਨ ਨੇ ਕਿਹਾ: 'ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜੇ ਸਾਨੂੰ ਕੇਂਦਰੀ ਹਿੰਦੂ ਰਾਜ ਦੇ ਅਧੀਨ ਕਰਨ ਪਿੱਛੇ ਅੰਗਰੇਜ਼ਾਂ ਨਾਲ ਲੜਨਾ ਪਿਆ ਤਾਂ ਮੁਸਲਮਾਨ ਉੱਨੀ ਤਬਾਹੀ ਕਰਨਗੇ ਜਿਹੜੀ ਚੰਗੇਜ਼ ਤੇ ਹਲਾਕੂ ਖਾਂ ਦੀ ਤਬਾਹੀ ਨੂੰ ਵੀ ਮਾਤ ਪਾ ਦੇਵੇਗੀ।"

ਸਰ ਗੁਲਾਮ ਹੁਸੈਨ ਹਦਾਇਤ ਉੱਲਾ, ਜੋ ਉਸ ਸਮੇਂ ਸਿੰਧ ਦਾ ਪ੍ਰਧਾਨ ਮੰਤ੍ਰੀ ਸੀ ਤੇ ਪਿਛੋਂ ਪਾਕਿਸਤਾਨ ਬਨਣ ਤੇ ਉਸੇ ਸੂਬੇ ਦਾ ਗਵਰਨਰ ਸੀ, ਬੋਲਿਆ: "ਕਾਂਗਰਸ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜੇ ਉਹ ਸਾਡੇ ਨਾਲ ਦੋਸਤੀ ਨਹੀਂ ਕਰਦੀ ਤੇ ਸਾਡੀਆਂ ਮੰਗਾਂ ਨਹੀਂ ਮੰਨਦੀ ਤਾਂ ਹਿੰਦ ਵਿਚ ਅਮਨ ਨਹੀਂ ਰਹਿ ਸਕਦਾ।"

ਇਨ੍ਹਾਂ ਛੇਕੜਲਿਆਂ ਲਫ਼ਜ਼ਾਂ ਦਾ ਭਾਵ ਬਹੁਤ ਗੂੜ੍ਹਾ ਹੋ ਜਾਂਦਾ ਹੈ, ਜਦ ਅਸੀਂ ਇਹ ਵਿਚਾਰੀਏ ਕਿ ਬੰਗਾਲ ਤੇ ਪੰਜਾਬ ਵਿਚ ਵਿਸ਼ੇਸ਼ ਕਰ ਕੇ ਤ ਕਈਆਂ ਹੋਰਾਂ ਸੂਬਿਆਂ ਵਿਚ ਆਮ ਕਰਕੇ ਥੋੜੇ ਹੀ ਚਿਰ ਪਿਛੋਂ ਕੀ ਬੀਤੀ।

ਮਿਸਟਰ ਐਚ. ਐਸ. ਸੁਹਰਾਵਰਦੀ ਨੇ, ਜੋ ਬੰਗਾਲ ਦਾ ਪ੍ਰਧਾਨ ਮੰਤ੍ਰੀ ਸੀ, ਅਜਿਹੇ ਲਫ਼ਜ਼ ਆਖੇ ਜਿਨ੍ਹਾਂ ਦਾ ਭਾਵ ਹੋਰ ਵੀ ਖ਼ਤਰਨਾਕ ਤੇ ਭੈੜੀਆਂ ਰਮਜ਼ਾਂ ਵਾਲਾ ਸੀ, ਭਾਵੇਂ

ਦੇਸ਼ ਵਾਸੀਆਂ ਨੇ ਉਸ ਸਮੇਂ ਇਨ੍ਹਾਂ ਦਾ ਭਾਵ ਪੂਰੀ ਤਰ੍ਹਾਂ ਨਹੀਂ ਸਮਝਿਆ : "ਅਸੀਂ ਕਾਇਦਿ ਆਜ਼ਮ (ਜਿਨਾਹ) ਦੀ ਵੰਗਾਰ ਦੀ ਉਡੀਕ ਵਿਚ ਹਾਂ।"

ਇਹ "ਵੰਗਾਰ" ਕੋਈ ਦੋ ਹਫ਼ਤੇ ਹੀ ਪਿਛੋਂ ਆਈ ਤੇ ਇਸਦਾ ਸਿੱਟਾ ਕਲਕੱਤੇ, ਨਵਾਖਲੀ ਤੇ ਬੰਗਾਲ ਦੇ ਹੋਰ ਥਾਵਾਂ ਦੇ ਫ਼ਸਾਦ ਹੋਏ, ਜਿਹੜੇ ਕਿ ਉਸ ਸਮੇਂ ਤੀਕ ਹਿੰਦੁਸਤਾਨ ਵਿਚ ਹੋਏ ਸਭ ਤੋਂ ਵਧੀਕ ਭਿਆਨਕ ਤੇ ਖ਼ੂਨੀ ਸਨ ਤੇ ਜਿਨ੍ਹਾਂ ਉੱਪਰ ਬਾਜ਼ੀ ਕੇਵਲ ਪੰਜਾਬ ਦਿਆਂ ਹਿੰਦੂ ਸਿਖਾਂ ਦਾ ੧੯੪੭ ਦਾ ਕਤਲੇਆਮ ਹੀ ਲੈ ਜਾ ਸਕਿਆ।

ਇਨ੍ਹਾਂ ਘ੍ਰਿਣਾ ਤੇ ਲੜਾਈ ਦੇ ਭੜਕਾਊ ਸ਼ਬਦਾਂ ਦੀ ਪੁਸ਼ਟੀ ਮੁਸਲਿਮ ਲੀਗ ਦਿਆਂ ਪ੍ਰਚਾਰਕਾਂ ਨੇ ਕੀਤੀ, ਜੋ ਖੁਲ੍ਹੇ ਲੜਾਈ ਤੇ ਫ਼ਸਾਦ ਉਪਰ ਉਕਸਾਂਦੇ ਸਨ ਤੇ ਲੀਗੀ ਅਖਬਾਰਾਂ ਦਿਆਂ ਅੱਗ ਲਾਊ ਮਜ਼ਮੂਨਾਂ ਨੇ। ਅਗਸਤ ੧੯੪੬ ਦੇ ਇਹ ਦਿਨ ਭੈੜੀਆਂ ਉਡੀਕਾਂ ਤੇ ਲੜਾਈ ਦੇ ਭੈ ਵਿਚ ਲੰਘੇ। ਨਵੀਂ ਹਿੰਦ ਸਰਕਾਰ ਜਿਸ ਵਿਚ ਸ਼ਾਮਲ ਹੋਣ ਲਈ ਵਾਇਸਰਾਇ ਨੇ ਕਾਂਗਰਸ ਤੇ ਮੁਸਲਮ ਲੀਗ ਦੋਹਾਂ ਨੂੰ ਸੱਦਾ ਦਿੱਤਾ ਸੀ, ੨ ਸਤੰਬਰ ੧੯੪੬ ਤੋਂ ਸਥਾਪਤ ਹੋਣੀ ਸੀ। ਕਾਂਗਰਸ ਨੇ ਤਾਂ ਇਸ ਸੱਦੇ ਨੂੰ ਪ੍ਰਵਾਨ ਕੀਤਾ ਪਰ ਲੀਗ ਨੇ ਪ੍ਰਵਾਨ ਨਾ ਕੀਤਾ। ਇੰਝ ਲਗਦਾ ਸੀ ਕਿ ਲੀਗ ਵੱਲੋਂ ਇਕ ਇਸ਼ਾਰੇ ਦੀ ਹੀ ਲੋੜ ਸੀ, ਜਿਸ ਨਾਲ ਦੇਸ਼ ਵਿਚ ਇਕ ਖ਼ੂਨੀ ਅੰਦਰੂਨੀ ਜੰਗ ਸ਼ੁਰੂ ਹੋ ਜਾਣੀ ਜ਼ਰੂਰੀ ਸੀ। ਬਰਤਾਨਵੀ ਅਖਬਾਰ ਜੋ ਆਮ ਕਰ ਕੇ ਕਾਂਗਰਸ ਦੇ ਵਿਰੋਧੀ ਰਹਿੰਦੇ ਹਨ ਤੇ ਲੀਗ ਦੇ ਪੱਖੀ, ਉਨ੍ਹਾਂ ਨੇ ਵੀ ਇਸ ਸਮੇਂ ਲਿਖਿਆ ਕਿ ਲੀਗ ਦਾ ਡਾਇਰੈਕਟ ਐਕਸ਼ਨ ਦਾ ਮਤਾ ਜ਼ਰੂਰ ਦੇਸ਼ ਨੂੰ ਖ਼ਾਨਾਜੰਗੀ ਵਿਚ ਫਸਾ ਦੇਵੇਗਾ। ਡਾਇਰੈਕਟ ਐਕਸ਼ਨ ਦੇ ਮਤੇ ਦੇ ਪਾਸ ਹੋਣ ਤੋਂ ਅਗਲੇ ਦਿਨ ੩੦ ਜੁਲਾਈ ਦੇ "ਨਿਊਜ਼ ਕ੍ਰਾਨੀਕਲ" ਵਿਚ ਇਹ ਨਿਕਲਿਆ :

"ਮਿਸਟਰ ਜਿਨਾਹ ਕੀ ਸਮਝਦਾ ਹੈ ਕਿ ਉਸ ਨੂੰ ਲੜਾਈ ਨਾਲ ਪਾਕਿਸਤਾਨ ਮਿਲ ਸਕੇਗਾ। ਖਾਸ ਕਰਕੇ ਉਸ ਸਮੇਂ ਜਦ ਕਿ ਉਸਦੀਆਂ ਮੰਗਾਂ ਦਾ ਸਾਰ ਉਸ ਨੂੰ ਦੇ ਦਿਤਾ ਜਾ ਚੁੱਕਾ ਹੈ? ਕੀ ਉਸ ਦਾ ਖਿਆਲ ਹੈ ਕਿ ਫ਼ਿਰਕੂ ਫ਼ਸਾਦਾਂ ਨਾਲ ਹਿੰਦੁਸਤਾਨ ਨੂੰ ਯਾ ਘੱਟੋ ਘੱਟ ਮੁਸਲਮਾਨਾਂ ਨੂੰ ਕੋਈ ਫਾਇਦਾ ਹੋ ਸਕੇਗਾ ? ਉਸਨੂੰ ਏਸ਼ੀਆ ਦਿਆਂ ਦੂਜਿਆਂ ਦੇਸ਼ਾਂ ਵੱਲ ਝਾਤੀ ਮਾਰਕੇ ਰਤਾ ਵੇਖਣਾ ਚਾਹੀਦਾ ਹੈ ਕਿ ਫਸਾਦਾਂ ਦੀ ਘਾਟੀ ਵਿਚੋਂ ਲੱਭਦਾ ਕੀ ਹੈ ? ਕੀ ਉਹ ਚਾਹੁੰਦਾ ਹੈ ਕਿ ਉਸਦਾ ਦੇਸ਼ ਚੀਨ ਵਾਂਗ ਜੰਗ ਰਾਹੀਂ ਬਰਬਾਦ ਤੇ ਗਰੀਬ ਹੋ ਜਾਵੇ ? ਜੇ ਮਿਸਟਰ ਜਿਨਾਹ ਸੱਚੀ ਮੁੱਚੀ ਜ਼ਿਦ ਉਪਰ ਅੜ ਕੇ ਫ਼ਿਰਕੂ ਜੰਗ ਦਾ ਚਾਹਵਾਨ ਹੈ ਤਾਂ ਹਿੰਦ ਲਈ ਕੋਈ ਭਲੇ ਦੀ ਆਸ ਨਹੀਂ। ਜੇ ਮਿਸਟਰ ਜਿਨਾਹ ਹੁਣ ਲੜਾਈ ਕਰਾਂਦਾ ਹੈ ਤਾਂ ਹਿੰਦ ਨੂੰ ਤਬਾਹੀ ਤੋਂ ਬਚਾਣਾ ਅਸੰਭਵ ਹੈ।"

ਇਸ ਉਪਰਲੇ ਲੇਖ ਵਿਚ "ਖਾਨਾ-ਜੰਗੀ" ਤੇ "ਫ਼ਿਰਕੂ-ਜੰਗ" ਦੇ ਭਾਵ ਪੂਰਤ ਸ਼ਬਦ ਵਰਤੇ ਗਏ ਹਨ, ਤੇ ਥੋੜੇ ਹੀ ਚਿਰ ਪਿਛੋਂ ਲੀਗ ਨੇ ਦੇਸ਼ ਨੂੰ ਇਸੇ ਤਰ੍ਹਾਂ ਦੀ ਲੜਾਈ ਵਿਚ ਫਸਾ ਦਿਤਾ।

ਮੁਸਲਿਮ ਲੀਗ ਨੇ ਆਪਣੇ ਡਾਇਰੈਕਟ ਐਕਸ਼ਨ ਦੇ ਪ੍ਰੋਗਰਾਮ ਉੱਪਰ ਅਮਲ ਕਰਾਣ ਲਈ ਇਕ ਅਮਲੀ ਕੌਂਸਲ ਬਣਾ ਦਿਤੀ। ਉਸਦੇ ਮੈਂਬਰ ਇਹ ਸਨ : ਨਵਾਬਜ਼ਾਦਾ ਲਿਆਕਤ ਅਲੀ ਖਾਨ (ਹੁਣ ਪ੍ਰਧਾਨ ਮੰਤ੍ਰੀ ਪਾਕਿਸਤਾਨ), ਨਵਾਬ ਇਫ਼ਤਖਾਰ ਹੁਸੈਨ ਖਾਨ ਮਮਦੋਟ (ਕੁਝ ਚਿਰ ਪਹਿਲਾਂ ਪ੍ਰਧਾਨ ਮੰਤ੍ਰੀ ਪੱਛਮੀ ਪੰਜਾਬ), ਮੀਆਂ ਮੁਮਤਾਜ਼ ਦੌਲਤਾਨਾ (ਪਿਛੇ ਜਿਹ ਵਜ਼ੀਰ ਪੱਛਮੀ ਪੰਜਾਬ), ਸਰਦਾਰ ਸ਼ੌਕਤ ਹਿਯਾਤ ਖਾਨ (ਜੋ ਕਈ ਵੇਰ ਵਜ਼ੀਰ ਰਿਹਾ), ਮੀਆਂ ਇਫ਼ਤਿਖਾਰਉਦੀਨ, ਬੇਗਮ ਸ਼ਾਹ ਨਿਵਾਜ਼, ਸ੍ਰਦਾਰ ਅਬਦੁਰ ਰੱਬ ਨਿਸ਼ਤਰ,

ਆਈ. ਆਈ. ਚੁੰਦਰੀਗਰ ਤੇ ਐਚ. ਐਸ. ਸੁਹਰਾਵਰਦੀ ਜੋ ਉਦੋਂ ਬੰਗਾਲ ਦਾ ਲੀਗੀ ਪ੍ਰਧਾਨ ਮੰਤ੍ਰੀ ਸੀ।

ਡਾਇਰੈਕਟ ਐਕਸ਼ਨ ਦੇ ਇਸ ਪ੍ਰੋਗਰਾਮ ਨੂੰ ਪੂਰਾ ਕਰਨ ਲਈ ਜਿਹੜਾ ਅਹਿੰਸਾ ਉੱਪਰ ਨਿਰਭਰ ਨਹੀਂ ਸੀ, ਮੁਸਲਿਮ ਲੀਗ ਨੇ ਹਿੰਦੂਆਂ ਤੇ ਸਿੱਖਾਂ ਉੱਪਰ ਹਮਲੇ ਦੀਆਂ ਤੇਜ਼ੀ ਨਾਲ ਤਿਆਰੀਆਂ ਸ਼ੁਰੂ ਕੀਤੀਆਂ। ਮੁਸਲਿਮ ਲੀਗ ਦੀ ਲੀਗੀ ਫੌਜ, ਮੁਸਲਿਮ ਨੈਸ਼ਨਲ ਗਾਰਡ ਜਿਸਦਾ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਗਿਣਤੀ ਵਿਚ ਵੱਧਣ ਲੱਗ ਪਈ। ਮੁਸਲਮਾਨ ਗੁੰਡੇ, ਸਿਵਿਕ ਗਾਰਡ ਦੇ ਕੱਢੇ ਹੋਏ ਸਿਪਾਹੀ ਤੇ ਹੋਰ ਅਜਿਹੇ ਲੋਕ ਇਸ ਫੌਜ ਵਿਚ ਭਰਤੀ ਹੁੰਦੇ ਸਨ। ਮੁਸਲਮਾਨ ਬਦਮਾਸ਼ਾਂ ਨੂੰ ਨੈਸ਼ਨਲ ਗਾਰਡ ਰਾਹੀਂ ਕਾਨੂੰਨ ਵਿਰੁਧ ਕੰਮ ਕਰਨ ਦਾ ਇਕ ਹੋਰ ਮੌਕਾ ਮਿਲ ਗਿਆ ਕਿਉਂਕਿ ਇਸ ਤਰ੍ਹਾਂ ਉਹ ਜੁਰਮ ਵੀ ਕਰ ਸਕਦੇ ਸਨ ਤੇ ਨਾਲੇ ਇਸਲਾਮ ਦੀ ਸੇਵਾ। ਪੁਲੀਸ ਜਿਸ ਵਿਚ ਬਹੁਤ ਭਾਰੀ ਗਿਣਤੀ ਮੁਸਲਮਾਨਾਂ ਦੀ ਸੀ, ਨੇ ਇਸ ਭਰਤੀ ਵਿਚ ਮਦਦ ਦਿਤੀ। ਜਿਹੜੀ ਕਿ ਲੁਕੀ ਛਿਪੀ ਨਹੀਂ ਸੀ ਤੇ ਪੁਲੀਸ ਨੇ ਹਥਿਆਰ, ਲੜਾਈ ਦਾ ਸਾਮਾਨ ਤੇ ਪਟਰੋਲ ਜਮ੍ਹਾਂ ਕਰਨ ਵਿਚ ਮਦਦ ਦਿਤੀ। ਪਟਰੋਲ ਅੱਗ ਲਾਉਣ ਲਈ ਲੋੜੀਦਾ ਸੀ। ਵਡਿਆਂ ਸ਼ਹਿਰਾਂ ਵਿਚ ਨੈਸ਼ਨਲ ਗਾਰਡ ਪਾਸ ਜੀਪਾਂ ਤੇ ਲਾਰੀਆਂ ਵੀ ਸਨ ਤੇ ਲੋਹੇ ਦੀਆਂ ਟੋਪੀਆਂ, ਜਿਹੜੀਆਂ ਉਨ੍ਹਾਂ ਨੇ ਡਿਸਪੋਜ਼ਲਜ਼ ਮਹਿਕਮੇ ਪਾਸੋਂ ਖ੍ਰੀਦੀਆਂ ਸਨ। ਜਨਵਰੀ ੧੯੪੭ ਵਿਚ ਮੁਸਲਿਮ ਨੈਸ਼ਨਲ ਗਾਰਡ ਦੇ ਲਾਹੌਰ ਦੇ ਦਫ਼ਤ੍ਰ ਦੀ ਤਲਾਸ਼ੀ ਵਿਚ ਇਹ ਟੋਪੀਆਂ ਪੁਲੀਸ ਨੂੰ ਬਹੁਤ ਲਭੀਆਂ ਸਨ। ਮਾਲਦਾਰ ਮੁਸਲਮਾਨ ਦੁਕਾਨਾਂ ਤੇ ਹੋਰਾਂ ਬਾਰੇ ਇਤਲਾਹ ਆਈ ਸੀ ਕਿ ਉਨ੍ਹਾਂ ਅਗਸਤ, ਸਤੰਬਰ ੧੯੪੬ ਵਿਚ ਲਾਹੌਰ ਤੇ ਅੰਮ੍ਰਿਤਸਰ ਦਿਆਂ ਮੁਸਲਮਾਨਾਂ ਵਿਚ ਵਡੇ ਚਾਕੂ ਤੇ ਛੁਰੇ ਵੰਡੇ ਸਨ। ਪੰਜਾਬ ਦਿਆਂ ਮੁਸਲਮਾਨਾਂ ਵਿਚ ਤਲਵਾਰ ਬਨਾਉਣ ਦੀ ਕਾਰੀਗਰੀ ਨੇ ਬਹੁਤ ਤ੍ਰੱਕੀ ਕੀਤੀ ਕਿਉਂਕਿ ਕਈ ਸਾਲਾਂ ਤੋਂ ਤਲਵਾਰ ਰਖਣ ਤੇ ਨਾਲ ਲਜਾਣ ਉਪਰੋਂ ਪਾਬੰਦੀ ਹਟਾਈ ਜਾ ਚੁੱਕੀ ਸੀ। ਰੇਲਵੇ ਪੁਲੀਸ ਨੇ ਬੰਬਈ, ਸੀ. ਪੀ., ਬਿਹਾਰ ਤੇ ਯੂ. ਪੀ. ਵਿਚ ਚਾਕੂਆਂ ਦੇ ਪਾਰਸਲ ਬਹੁਤ ਵਾਰੀ ਫੜੇ ਸਨ ਜਿਹੜੇ ਕਿ ਵਜ਼ੀਰਾਬਾਦ ਤੇ ਸਿਆਲਕੋਟ ਦਿਆਂ ਕਾਰਖਾਨਿਆਂ ਤੋਂ ਇਨ੍ਹਾਂ ਉਪਰ ਦਸਿਆਂ ਸੂਬਿਆਂ ਦਿਆਂ ਲੀਗੀਆਂ ਪਾਸ ਭਜੇ ਜਾਂਦੇ ਸਨ। ਵਜ਼ੀਰਾਬਾਦ ਤੇ ਸਿਆਲਕੋਟ ਦੇ ਚਾਕੂ ਛੁਰੀ ਬਨਾਣ ਵਾਲੇ ਸਭ ਮੁਸਲਮਾਨ ਸਨ। ਕਈ ਅਜਿਹੇ ਪਾਰਸਲ ਫੜੇ ਜਾਂਦੇ ਸਨ ਪਰ ਬਹੁਤ ਸਾਰੇ ਨਿਕਲ ਵੀ ਜਾਂਦੇ ਹੋਣਗੇ। ਪੰਜਾਬ ਵਿਚ ਕਿਉਂਕਿ ਪੁਲੀਸ ਬਹੁਤ ਵਧੇਰੇ ਮੁਸਲਮਾਨ ਸੀ, ਇਸ ਲਈ ਇਨ੍ਹਾਂ ਹਥਿਆਰਾਂ ਦੇ ਲਿਜਾਣ ਉਪਰ ਕੋਈ ਰੋਕ ਨਹੀਂ ਸੀ ਸੋ ਸਭਨਾਂ ਜ਼ਿਲਿਆਂ ਦਿਆਂ ਪੰਜਾਬੀ ਮੁਸਲਮਾਨਾਂ ਪਾਸ ਇਹ ਹਥਿਆਰ ਬਹੁਤ ਸਨ। ਬੰਗਾਲ ਵਿਚ, ਜਿਥੋਂ ਦੀ ਵਜ਼ਾਰਤ ਮੁਸਲਿਮ ਲੀਗੀ ਸੀ, ਦੇ ਕਲਕੱਤੇ ਤੇ ਪੂਰਬੀ ਬੰਗਾਲ ਦਿਆਂ ਫਸਾਦਾਂ ਤੋਂ ਸਿੱਧ ਹੋਇਆ ਕਿ ਮੁਸਲਮਾਨਾਂ ਦੀ ਲੜਾਈ ਤੇ ਤਬਾਹੀ ਦੀ ਤਿਆਰੀ ਬਹੁਤ ਫੈਲੀ ਹੋਈ ਤੇ ਭਰਵੀਂ ਸੀ।

ਮਾਰੂ ਹਥਿਆਰਾਂ ਤੋਂ ਬਿਨਾਂ ਗੋਲੀ ਵਾਲਿਆਂ ਹਥਿਆਰਾਂ ਤੇ ਅੱਗ ਲਾਉਣ ਦੇ ਸਮਾਨ ਦੀ ਵੀ ਮੁਸਲਮਾਨਾਂ ਪਾਸ ਕਾਫ਼ੀ ਪੂੰਜੀ ਸੀ। ਪੰਜਾਬ ਵਿਚ ਮੁਸਲਮਾਨ ਪੁਲੀਸ ਦੀ ਮਦਦ ਨਾਲ ਬਾਕੀ ਹਿੰਦ ਵਿਚ ਹਥਿਆਰ ਆਉਂਦੇ ਸਨ ਤੇ ਇਸੇ ਨਾਲ ਮੁਸਲਮਾਨ ਸਰਹੱਦੀ ਕਬੀ-ਲਿਆਂ ਪਾਸੋਂ ਬੰਦੂਕਾਂ ਪ੍ਰਾਪਤ ਕਰਦੇ ਸਨ। ਜੇ ਕਿਸੇ ਹਿੰਦੂ ਯਾ ਸਿੱਖ ਪਾਸ ਹਥਿਆਰ ਹੁੰਦਾ ਤਾਂ ਓਹ 'ਅਸਲਾ ਐਕਟ' ਹੇਠ ਫੜਿਆ ਜਾਂਦਾ ਸੀ ਪਰ ਮੁਸਲਮਾਨ ਇਸ ਮਾਮਲੇ ਵਿਚ ਨਿਡਰ

ਸਨ। ਜਦੋਂ ਤੀਕ ਕੋਈ ਗੈਰ-ਮੁਸਲਮਾਨ ਅਫ਼ਸਰ ਉਹਨਾਂ ਨੂੰ ਨਾ ਫੜੇ। ਮੁਸਲਮਾਨਾਂ ਪਟਰੋਲ ਬਹੁਤ ਜ਼ਿਆਦਾ ਇਕੱਠਾ ਕੀਤਾ। ਉਨ੍ਹਾਂ ਸਮਿਆਂ ਵਿੱਚ ਜਦ ਪਟਰੋਲ ਦਾ ਰਾਸ਼ਨਿੰਗ ਕਈ ਵਰ੍ਹਿਆਂ ਤੋਂ ਹੁੰਦਾ ਆਇਆ ਸੀ ਤੇ ਇਹ ਜਮ੍ਹਾਂ ਹੋਇਆ ਪਟਰੋਲ ਇਸ ਲਈ ਵਰਤਿਆ ਗਿਆ ਕਿ ਸ਼ਤਾਨੀ, ਤੇਜ਼ੀ ਤੇ ਚੁਸਤੀ ਦਵਾਰਾ ਇਸ ਨਾਲ ਗੈਰ-ਮੁਸਲਮਾਨਾਂ ਦੀਆਂ ਬਸਤੀਆਂ ਫੂਕੀਆਂ ਜਾਣ ਤੇ ਇਨ੍ਹਾਂ ਅੱਗਾਂ ਵਿਚ ਹਜ਼ਾਰਾਂ ਫਾਬੇ ਤੇ ਸਾੜੇ ਗਏ।

ਮੁਸਲਿਮ ਲੀਗ ਦਾ ਡਾਇਰੈਕਟ ਐਕਸ਼ਨ ਜਿਸ ਲਈ ਭਾਰੀ ਤਿਆਰੀਆਂ ਕੀਤੀਆਂ ਗਈਆਂ ਸਨ, ਸਾਰੇ ਹਿੰਦੁਸਤਾਨ ਵਿਚ ਉਸਨੂੰ ਚਾਲੂ ਕੀਤਾ ਗਿਆ। ਇਸ ਲਈ ੧੬ ਅਗਸਤ ੧੯੪੬ ਦਾ ਦਿਨ ਨੀਯਤ ਹੋਇਆ। ਮੁਸਲਿਮ ਲੀਗ ਦਿਆਂ ਲੀਡਰਾਂ ਦੀਆਂ ਭੜਕਾਊ ਤਕਰੀਰਾਂ ਤੇ ਲੜਾਈ ਦੀ ਧਮਕੀ ਦੇ ਕਾਰਣ ਦੇਸ਼ ਇਸ ਦਿਨ ਨੂੰ ਬਹੁਤ ਚਿੰਤਾ ਨਾਲ ਉਡੀਕ ਰਿਹਾ ਸੀ। ਐਚ. ਐਸ. ਸੁਹਰਾਵਰਦੀ, ਜਿਹੜਾ ਬੰਗਾਲ ਦਾ ਵੱਡਾ ਵਜ਼ੀਰ ਸੀ, ਨੇ ਇਹ ਐਲਾਨ ਕਰਕੇ ਮੁਸਲਮਾਨਾਂ ਨੂੰ ਬਹੁਤ ਭੜਕਾ ਦਿੱਤਾ ਕਿ ਜੇ ਕਾਂਗਰਸ ਦੀ ਹਕੂਮਤ ਹੋ ਗਈ ਤਾਂ ਬੰਗਾਲ ਕੇਂਦਰੀ ਸਰਕਾਰ ਤੋਂ ਸੁਤੰਤ੍ਰ ਹੋਣ ਦਾ ਐਲਾਨ ਕਰੇਗਾ। ਸਿੰਧ ਦੇ ਮੁਸਲਿਮ ਲੀਗੀ ਵੱਡੇ ਵਜ਼ੀਰ ਨੇ ਵੀ ਇਹੋ ਜਿਹਾ ਐਲਾਨ ਕੀਤਾ। ਅਜੇਹੇ ਐਲਾਨ ਐਵੇਂ ਭੜਕਾਊ ਸਨ, ਕਿਉਂ ਜੋ ਮੁਸਲਿਮ ਲੀਗ ਦਿਆਂ ਲੀਡਰਾਂ ਨੂੰ ਪਤਾ ਸੀ ਕਿ ਅਜੇਹੀ ਆਜ਼ਾਦੀ ਅੰਗ੍ਰੇਜ਼ੀ ਰਾਜ ਵਿਚ ਕਿਸੇ ਸੂਬੇ ਨੂੰ ਹਾਸਲ ਨਹੀਂ ਹੋ ਸਕਦੀ ਤੇ ਉਸਦੀ ਉਮਰ ਥੋੜੇ ਹੀ ਘੰਟੇ ਹੋ ਸਕਦੀ ਸੀ। ਪਰ ਅਜੇਹਿਆਂ ਐਲਾਨਾਂ ਨੇ ਮੁਸਲਮਾਨਾਂ ਦਿਆਂ ਦਿਲਾਂ ਵਿਚ ਹਿੰਦੂਆਂ ਵਿਰੁਧ ਬਹੁਤ ਅੱਗ ਭੜਕਾਈ।

ਬੰਗਾਲ ਦੀ ਮੁਸਲਿਮ ਲੀਗੀ ਹਕੂਮਤ ਨੇ ੧੬ ਅਗਸਤ ੧੯੪੬ ਦੀ ਸਾਰੇ ਬੰਗਾਲ ਵਿਚ ਡਾਇਰੈਕਟ ਐਕਸ਼ਨ ਦਿਨ ਮਨਾਣ ਲਈ ਛੁੱਟੀ ਕੀਤੀ। "ਅੰਮ੍ਰਿਤ ਬਾਜ਼ਾਰ" ਪੱਤ੍ਰਕਾ ਦੇ ਪਤ੍ਰਕਾਰੀ ਸ੍ਰੀ ਐਸ. ਐਲ. ਘੋਸ਼ ਦੇ ਠਰ੍ਹੰਮੇ ਵਾਲੇ ਬਿਆਨ ਅਨੁਸਾਰ ਇਸਦਾ ਅਸਰ ਇਹ ਹੋਇਆ :—

"ਜਦ ਕੋਈ ਪੁਲੀਟੀਕਲ ਪਾਰਟੀ ਸਰਕਾਰੀ ਅਧਿਕਾਰ ਰਖਦੀ ਹੋਈ ਆਪਣੇ ਪਾਰਟੀ ਦੇ ਫੈਸਲੇ ਨੂੰ ਸਰਕਾਰੀ ਛੁੱਟੀ ਕਰਕੇ ਸਾਰਿਆਂ ਸਰਕਾਰੀ ਦਫ਼ਤਰਾਂ ਉਪਰ ਲਾਗੂ ਕਰਦੀ ਹੈ ਤਾਂ ਇਹ ਕੁਦਰਤੀ ਗੱਲ ਹੈ ਕਿ ਇਸ ਦਿਆਂ ਪਿਛਲੱਗਾਂ ਵਿੱਚੋਂ ਘੱਟੋ ਘੱਟ ਕੁਛ ਇਹ ਸਮਝ ਲੈਣ ਕਿ ਇਸ ਪਾਰਟੀ ਦੇ ਫੈਸਲੇ ਦੇਸ਼ ਦਾ ਕਾਨੂੰਨ ਹਨ, ਤੇ ਜੋ ਕੁਛ ਇਸ ਪਾਰਟੀ ਦੇ ਨਾਂ ਉਪਰ ਕੀਤਾ ਜਾਵੇ ਓਹ ਕਾਨੂੰਨ ਤੋਂ ਆਜ਼ਾਦ ਹਨ।"

ਪੁਲੀਸ ਜਿਸ ਵਿੱਚ ਬਹੁਤੇ ਮੁਸਲਮਾਨ ਸਨ, ਜੇ ਮੰਨੀਏ ਕਿ ਓਹ ਹਿੰਦੂਆਂ ਦੇ ਕਤਲ, ਲੁੱਟ ਤੇ ਫੂਕਣ ਵਿਚ ਸ਼ਾਮਲ ਨਹੀਂ ਸੀ ਤਾਂ ਘੱਟੋ ਘੱਟ ਉਸ ਤੋਂ ਬਿਲਕੁਲ ਬੇ-ਪਰਵਾਹ ਸੀ। ਅਜੇਹੀ ਭਿਆਨਕ ਕਟਾ ਵਢੀ ਹੋਈ ਜਿਹੀ ਕਿ ਪਿਛਲਿਆਂ ੩੦ ਸਾਲਾਂ ਤੋਂ ਜਦੋਂ ਤੋਂ ਫਿਰਕੂ ਫ਼ਸਾਦ ਸ਼ੁਰੂ ਹੋਏ ਹਨ, ਹਿੰਦੁਸਤਾਨ ਵਿੱਚ ਕਦੀ ਨਹੀਂ ਸੀ ਦੇਖੀ। ਮੁਸਲਮਾਨ ਗਰੋਹ ਜਿਨ੍ਹਾਂ ਵਿੱਚ ਬਹੁਤੇ ਮੁਸਲਿਮ ਨੈਸ਼ਨਲ ਗਾਰਡ ਦੀ ਵਰਦੀ ਵਿਚ ਹੁੰਦੇ ਸਨ ਤੇ ਮੁਸਲਿਮ ਲੀਗ ਦਾ ਝੰਡਾ ਜਿਨ੍ਹਾਂ ਪਾਸ ਹੁੰਦਾ ਸੀ, ਅੱਗਾਂ ਲਾਂਦੇ, ਕਤਲ ਕਰਦੇ, ਲੁਟਦੇ ਤੇ ਔਰਤਾਂ ਦੀ ਬੇ-ਪੱਤੀ ਇਨ੍ਹਾਂ ਨਾਹਰਿਆਂ ਨਾਲ ਕਰਦੇ ਸਨ। "ਲੜ ਕਰ ਲੇਂਗੇ ਪਾਕਿਸਤਾਨ" "ਮਾਰ ਕਰ ਲੇਂਗੇ ਪਾਕਿਸਤਾਨ" "ਦੇਣਾ ਹੋਗਾ ਪਾਕਿਸਤਾਨ"। ਕਲਕੱਤੇ ਦੇ ਅਖ਼ਬਾਰ ਸਟੇਟਸਮੈਨ ਦੇ ਕਥਨ ਅਨੁਸਾਰ ਪੂਰਿਆਂ ਦੋਹਾਂ ਦਿਨਾਂ ਤਕ ਮੁਸਲਿਮ ਲੀਗ ਵਜ਼ਾਰਤ ਦੋ ਚਿੱਤੀ ਵਿਚ ਸੀ ਕਿ ਫ਼ਸਾਦਾਂ ਨੂੰ ਚੱਲਣ ਦੇਣਾ ਚਾਹੀਦਾ ਹੈ ਕਿ ਨਹੀਂ। ਇਸ

ਲਈ ਨਾ ਫੌਜ ਨੂੰ ਸਦਿਆ ਗਿਆ ਤੇ ਨਾ ਫ਼ਸਾਦ ਰੁਕੇ। ਮੁਸਲਮਾਨ ਪੁਲੀਸ ਇਨ੍ਹਾਂ ਫ਼ਸਾਦਾਂ ਨੂੰ ਨਹੀਂ ਰੋਕ ਸਕਦੀ ਸੀ।

ਇਸ ਫ਼ਸਾਦ ਦੇ ਸਾਕੇ ਬਹੁਤ ਭਿਆਨਕ ਹਨ। ਭੀੜਾਂ ਦੀਆਂ ਭੀੜਾਂ ਮਾਰਨ ਤੇ ਅੱਗ ਲਾਉਣ ਦਾ ਸ਼ੈਤਾਨੀ ਕੰਮ ਕਰਦੀਆਂ ਸਨ। ਫਸਾਦ ਦਿਆਂ ਪੰਜਾਂ ਦਿਨਾਂ ਵਿਚੋਂ ਪਹਿਲਿਆਂ ਦੋ ਦਿਨਾਂ ਵਿਚ ਅੱਗ ਬੁਝਾਉਣ ਦਿਆਂ ਮਹਿਕਮਿਆਂ ਨੂੰ ਅੱਗ ਲੱਗਣ ਦੀਆਂ ੯੦੦ ਇਤਲਾਹਾਂ ਆਈਆਂ। ਇਕ ਅਖੀਂ ਵੇਖਿਆ ਹਾਲ ਇਨ੍ਹਾਂ ਫਸਾਦਾਂ ਦਾ ਇਹ ਹੈ, "ਐਸੋਸੀ-ਏਟਿਡ ਪ੍ਰੈਸ ਔਫ ਇੰਡੀਆ ਦੇ ਇਕ ਕਰਮਚਾਰੀ ਨੇ ਜਿਹੜਾ ਮਾਰੇ ਜਾਣੋ ਬਚਿਆ ਕਲਕੱਤੇ ਦੇ ਗੁੰਡਿਆਂ ਹੱਥੀਂ ਦਹਿਸ਼ਤ ਦਾ ਇਹ ਹਾਲ ਦਸਿਆ ਹੈ। ਓਹ ਇਕ ਅਜਿਹੇ ਇਲਾਕੇ ਵਿਚ ਸੀ ਜਿਥੇ ਦੋ ਦਿਨ ਕਤਲ ਲੁੱਟ ਤੇ ਅੱਗ ਲਾਉਣਾ ਜਾਰੀ ਰਿਹਾ ਤੇ ਉਸਦੇ ਕੰਨਾਂ ਵਿਚ ਉਨ੍ਹਾਂ ਦੁਖੀਆਂ ਦੀਆਂ ਚੀਕਾਂ ਸੁਣੀਦੀਆਂ ਸਨ ਜਦੋਂ ਉਨ੍ਹਾਂ ਦੇ ਹੱਥ ਪੈਰ ਵੱਢੇ ਜਾਂਦੇ ਸਨ ਯਾ ਉਨ੍ਹਾਂ ਨੂੰ ਜ਼ਿਬਾ ਕੀਤਾ ਜਾਂਦਾ ਸੀ। ਓਹ ਕਰਮਚਾਰੀ ਤੇ ਉਸਦੇ ਸਾਥੀ ਕੌਸਮੋਪੌਲੀਟਨ ਹੋਟਲ ਵਿਚ ਰਹਿੰਦੇ ਸਨ ਤੇ ਇਨ੍ਹਾਂ ਵਿਚਾਰਿਆਂ ਦੀ ਗੁੰਡਿਆਂ ਤੋਂ ਕੋਈ ਰਖਿਆ ਨਹੀਂ ਸੀ ਕਰ ਸਕਦਾ। ਇਨ੍ਹਾਂ ਗੁੰਡਿਆਂ ਨੂੰ ਇਕ ਪਟਰੋਲ ਪੰਪ ਤੋਂ ਜਿਸਦਾ ਮਾਲਕ ਡਰ ਨਾਲ ਨੱਸ ਗਿਆ, ਬਹੁਤ ਪਟਰੋਲ ਮਿਲ ਗਿਆ ਸੀ ਤੇ ਇਨ੍ਹਾਂ ਨੇ ਬਿਲਡਿੰਗਾਂ ਵਿਚ ਇਸ ਪਟਰੋਲ ਨਾਲ ਖੂਬ ਅੱਗ ਲਾਈ। ਹਸਪਤਾਲਾਂ ਵਿਚ ਮਰਦਿਆਂ ਤੇ ਇਸਤੋਂ ਵੀ ਵੱਧ ਜਿਉਂਦਿਆਂ ਫਟੜਾਂ ਨੂੰ ਵੇਖਕੇ ਸਖਤ ਬੇਤਰਸੀ ਦਾ ਪਤਾ ਲਗਦਾ ਸੀ। ਡੂੰਘੇ ਛੁਰਿਆਂ ਦੇ ਜ਼ਖ਼ਮ, ਲਾਠੀਆਂ ਨਾਲ ਸਿਰ ਤੇ ਸਰੀਰ ਚਕਨਾਚੂਰ ਹੋਏ ਹੋਏ ਤੇ ਕਈਆਂ ਦੀਆਂ ਹੱਡੀਆਂ ਪੀਹ ਦਿਤੀਆਂ ਗਈਆਂ ਸਨ। ਇਨ੍ਹਾਂ ਦੀ ਜ਼ਿੰਦਗੀ ਦਾ ਇਕ ੨ ਪਲ ਅਸਿਹ ਦੁੱਖ ਨਾਲ ਭਰਿਆ ਹੋਇਆ ਸੀ। ਇਕ ਛੇ ਮਹੀਨੇ ਦੇ ਬੱਚੇ ਦੀ ਲਾਸ਼ ਲਿਆਂਦੀ ਗਈ ਤੇ ਨਾਲ ਹੀ ਉਸਦੇ ਮਾਂ ਪਿਓ ਜਿਹੜੇ ਬੁਰੀ ਤਰ੍ਹਾਂ ਜ਼ਖ਼ਮੀ ਸਨ।

ਇਹ ਇਕ ਵਡੇ ਇਲਾਕੇ ਵਿਚ ਜੋ ਕੁਛ ਪੰਜ ਦਿਨ ਹੁੰਦਾ ਰਿਹਾ, ਉਸਦੀ ਕੇਵਲ ਇਕ ਝਾਕੀ ਹੈ। ਗੁੰਡੇ, ਕਤਲ ਤੇ ਅੱਗ ਲਾਉਣ ਲਈ ਪੂਰੀ ਤਿਆਰੀ ਕਰਕੇ ਫਿਰਦੇ ਸਨ। ਪਟਰੋਲ ਉਨ੍ਹਾਂ ਪਾਸ ਖੁੱਲ੍ਹਾ ਸੀ ਤੇ ਜਿਹੜੇ ਉਨ੍ਹਾਂ ਕੋਲ ਫਸ ਗਏ ਉਨ੍ਹਾਂ ਲਈ ਇਸਤੋਂ ਛੁੱਟ ਕੋਈ ਚਾਰਾ ਨਹੀਂ ਸੀ ਕਿ ਯਾ ਆਪਣਿਆਂ ਬਲਦਿਆਂ ਘਰਾਂ ਵਿਚ ਸੜਕੇ ਮਰ ਜਾਣ ਤੇ ਯਾ ਬਾਹਰ ਨਿਕਲ ਕੇ ਕੱਤਲ ਹੋਣ। ਇਨ੍ਹਾਂ ਦਿਨਾਂ ਵਿਚ ਮਾਰੇ ਗਿਆਂ ਦੀ ਗਿਣਤੀ ੫੦੦੦ ਤੇ ਫਟੜਾਂ ਦੀ ੧੫੦੦੦ ਦੱਸੀ ਜਾਂਦੀ ਹੈ।

ਪਾਕਿਸਤਾਨ ਜ਼ਬਰਦਸਤੀ ਕਾਇਮ ਕਰਨ ਲਈ ਜਿਹੜੀਆਂ ਤਿਆਰੀਆਂ ਚਿਰ ਤੋਂ ਹੋ ਰਹੀਆਂ ਸਨ, ਉਨ੍ਹਾਂ ਕਰਕੇ ਕਲਕੱਤਾ ਲਹੂ ਨ੍ਹਾਤਾ। ਹਮਲੇ ਦੀ ਤੇਜ਼ੀ, ਇਸਦਾ ਵੱਡੇ ਇਲਾਕੇ ਉਪਰ ਫੈਲਣਾ, ਮੋਇਆਂ ਤੇ ਫੂਕਿਆਂ ਮਕਾਨਾਂ ਦੀ ਭਾਰੀ ਗਿਣਤੀ, ਹਮਲਾ ਕਰਨ ਵਾਲਿਆਂ ਦਾ ਹਰ ਥਾਂ ਇੱਕੋ ਜਿਹੇ ਤ੍ਰੀਕੇ ਵਰਤਣਾ ਤੇ ਛੇਤੀ ਤਿਆਰੀ ਕਰਨਾ, ਇਨ੍ਹਾਂ ਗੱਲਾਂ ਨਾਲ ਕੋਈ ਸੰਦੇਹ ਨਹੀਂ ਰਹਿ ਜਾਂਦਾ ਕਿ ਲੀਗ ਇਸ ਹਮਲੇ ਲਈ ਤਿਆਰੀ ਕਰਦੀ ਰਹੀ ਸੀ। ਹੋਰਾਂ ਥਾਵਾਂ ਵਿਚ ਅਜਿਹੇ ਹਮਲੇ ਹੋਏ ਪਰ ਕੁਝ ਘੱਟ ਜਿਵੇਂ ਦਿੱਲੀ ਵਿਚ।

ਇਹ ਸਾਫ਼ ਜ਼ਾਹਿਰ ਸੀ ਕਿ ਮੁਸਲਿਮ ਲੀਗ ਦੇਸ਼ ਨੂੰ ਘਰੋਗੀ ਜੰਗ ਵੱਲ ਲਿਜਾ ਰਹੀ ਸੀ। ਇਹ ਆਪਣੀ ਈਨ ਉਨ੍ਹਾਂ ਨਾ ਰਜ਼ਾਮੰਦ ਵਡੀਆਂ ਘੱਟ ਗਿਣਤੀਆਂ ਪਾਸੋਂ ਮੰਨਵਾਣਾ ਚਾਹੁੰਦੀ ਸੀ। ਇਹ ਐਸੇ ਹਾਲਾਤ ਪੈਦਾ ਕਰਨਾ ਚਾਹੁੰਦੀ ਸੀ ਜਿਨ੍ਹਾਂ ਵਿਚ ਮੁਸਲਮਾਨਾਂ ਤੇ ਗ਼ੈਰ-ਮੁਸਲਮਾਨਾਂ ਦਾ ਇਕੱਠਿਆਂ ਰਹਿਣਾ ਅਸੰਭਵ ਹੋ ਜਾਵੇ। ਇਸ ਮਤਲਬ ਲਈ ਇਹ

ਵੱਡੇ ਪੈਮਾਨੇ ਉਪਰ ਕਤਲ, ਲੁੱਟ ਤੇ ਫੂਕਣ ਦੇ ਤ੍ਰੀਕੇ ਵਰਤ ਰਹੀ ਸੀ । ਲੀਗ ਦਾ ਇਹ ਇਰਾਦਾ 'ਨੀਊਜ਼ ਕਰਾਨੀਕਲ' ਦੀ ਰਾਏ ਤੋਂ ਵੀ ਪ੍ਰਗਟ ਹੈ ਜਿਹੜੀ ਉਪਰ ਦਿਤੀ ਜਾ ਚੁੱਕੀ ਹੈ। ਲਾਹੌਰ ਦਾ 'ਸਿਵਿਲ ਮਿਲਟਰੀ ਗਜ਼ਟ' ਜਿਹੜਾ ਮੁਸਲਮਾਨਾਂ ਦਾ ਵਿਰੋਧੀ ਨਹੀਂ ਸੀ, ੨੦ ਅਗਸਤ ੧੯੪੬ ਨੂੰ ਜਦ ਫ਼ਸਾਦਾਂ ਨੂੰ ੪ ਦਿਨ ਹੋ ਚੁੱਕੇ ਸਨ ਇਨ੍ਹਾਂ ਕਲਕੱਤੇ ਦਿਆਂ ਫ਼ਸਾਦਾਂ ਬਾਰੇ ਲਿਖਦਾ ਹੈ:–' ਅਸੀਂ ਮੁਸਲਿਮ ਲੀਗੀਆਂ ਦੀਆਂ ਲੜਾਈ ਦੀਆਂ ਤਕਰੀਰਾਂ ਨੂੰ ਪਾਗਲਪਣ ਆਖਿਆ ਸੀ ਪਰ ਇਨ੍ਹਾਂ ਵਿਚ ਦੇਸ਼ ਲਈ ਬਹੁਤ ਭਾਰੀ ਖ਼ਤਰਾ ਵੀ ਹੈ। ਰੋਜ਼ ਅਜਿਹੀਆਂ ਗੱਲਾਂ ਕਹੀਆਂ ਜਾਂਦੀਆਂ ਹਨ ਜਿਨ੍ਹਾਂ ਨਾਲ ਕਾਨੂੰਨ ਵਿਚ ਰਹਿਣ ਵਾਲੇ ਸ਼ਹਿਰੀ ਕੱਟੜ ਬਣ ਜਾਂਦੇ ਹਨ ਤੇ ਗੁੰਡਿਆਂ ਦੇ ਤੁੱਲ ਹੋ ਜਾਂਦੇ ਹਨ । ਜਿਹੜੀਆਂ ਖ਼ਬਰਾਂ ਸਾਰੇ ਹਿੰਦੁਸਤਾਨ ਵਿਚੋਂ ਆ ਰਹੀਆਂ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਮੁਲਕ ਇਕ ਬਾਰੂਦ ਘਰ ਵਾਂਗ ਹੈ। ਇਸ ਵੇਲੇ ਮੁਸਲਿਮ ਲੀਗ ਦੇ ਹੱਥ ਵਿਚ ਓਹ ਬਲਦੀ ਚੁਆਤੀ ਹੈ ਜਿਸ ਨਾਲ ਇਹ ਬਾਰੂਦ ਘਰ ਉੱਡ ਜਾਏਗਾ । ਜੇ ਇਹ ਚੁਆਤੀ ਲਾ ਦਿਤੀ ਗਈ ਤਾਂ ਲੀਗ ਦੇ ਲੀਡਰ ਇਸ ਗੱਲ ਦੇ ਦੋਸ਼ੀ ਹੋਣਗੇ ਕਿ ਹਿੰਦੂ, ਮੁਸਲਮਾਨ ਕਿਤੇ ਇਕੱਠੇ ਨਹੀਂ ਰਹਿ ਸਕਦੇ ਤੇ ਕਿੰਨਿਆਂ ਵਰ੍ਹਿਆਂ ਲਈ ਦੇਸ਼ ਦੀ ਸਾਰੀ ਤ੍ਰੱਕੀ ਰੁਕ ਜਾਏਗੀ।'' ਬੰਗਾਲ ਦੀ ਮੁਸਲਿਮ ਲੀਗੀ ਸਰਕਾਰ ਤੇ ਉਥੋਂ ਦਾ ਅੰਗਰੇਜ਼ ਗਵਰਨਰ ਜੇ ਕਲਕੱਤੇ ਦਿਆਂ ਗ਼ੈਰ-ਮੁਸਲਮਾਨਾਂ ਉਪਰ ਹਮਲੇ ਬਾਰੇ ਮੁਜਰਮਾਂ ਵਾਂਗ ਬੇ-ਪ੍ਰਵਾਹ ਨਹੀਂ ਸਨ ਤਾਂ ਘੱਟੋ ਘੱਟ ਅੱਖਾਂ ਜ਼ਰੂਰ ਮੀਟੀ ਬੈਠੇ ਰਹੇ ਸਨ ਤੇ ਮੁਲਕ ਵਿਚ ਇਹ ਰਾਏ ਇੰਨੀ ਤਕੜੀ ਸੀ ਕਿ ਗਵਰਨਰ ਜਨਰਲ ਨੇ ਬੰਗਾਲ ਦੀ ਲੀਗੀ ਹਕੂਮਤ ਦੀ ਫ਼ਸਾਦਾਂ ਬਾਰੇ ਜ਼ਿਮੇਂਵਾਰੀ ਜਾਚਣ ਲਈ ਇਕ ਤਹਿਕੀਕਾਤੀ ਕਮਿਸ਼ਨ ਮੁਕੱਰਰ ਕੀਤਾ ਜਿਸਦਾ ਪ੍ਰਧਾਨ ਹਿੰਦੁਸਤਾਨ ਦਾ ਚੀਫ਼ ਜਸਟਿਸ ਸਰ ਪੈਟਰਿਕ ਸਪੈਨਸ਼ ਸੀ।

ਘ੍ਰਿਣਾਂ ਦਾ ਜ਼ਹਿਰ ਮੁਸਲਿਮ ਲੀਗ ਵੱਲੋਂ ਮੁਸਲਮਾਨਾਂ ਵਿਚ ਇੰਨਾਂ ਫੈਲ ਚੁੱਕਾ ਸੀ ਤੇ ਇਸ ਨਾਲ ਮੁਲਕ ਵਿਚ ਇੰਨਾਂ ਖਿਚਾ ਸੀ ਕਿ ਹਿੰਦੁਸਤਾਨ ਵਿਚ ਥਾਂ ਥਾਂ ਇਨ੍ਹਾਂ ਦਿਨਾਂ ਵਿਚ ਫ਼ਸਾਦ ਹੋਏ । ਡਾਇਰੈਕਟ ਐਕਸ਼ਨ ਦੇ ਦਿਨ ਤੋਂ ਥੋਹੜਾ ਚਿਰ ਪਹਿਲਾਂ ਐਬਟਾਬਾਦ (ਸਰਹੱਦ) ਵਿਚ ਸਿੱਖਾਂ ਉਪਰ ਹਮਲਾ ਹੋਇਆ । ਇਸ ਹਮਲੇ ਦਾ ਹਾਲ ਇੰਝ ਹੈ:–''੨੯ ਜੁਲਾਈ ੧੯੪੬ ਨੂੰ ਮੁਸਲਮਾਨਾਂ ਨੇ ਗੁਰਦੁਆਰਾ ਸਿੰਘ ਸਭਾ ਦੇ ਨੇੜੇ ਇਕ ਬਾਗ਼ ਵਿਚ ਮੀਟਿੰਗ ਕੀਤੀ । ਜ਼ਿਲਾ ਮੈਜਿਸਟ੍ਰੇਟ ਤੇ ਸੁਪ੍ਰੰਡੰਟ ਪੁਲੀਸ ਇਸ ਥਾਂ ਦੇ ਨੇੜੇ ਹੀ ਸਨ ਪਰ ਕੋਈ ਹਿਫ਼ਾਜ਼ਤੀ ਕਦਮ ਨਾ ਚੁੱਕਿਆ ਗਿਆ । ਸਿੱਖਾਂ ਉਪਰ ਮੁਸਲਮਾਨਾਂ ਨੇ ਇੱਟਾਂ ਮਾਰੀਆਂ ਤੇ ਸਿੱਖਾਂ ਨੇ ਗੁਰਦੁਆਰੇ ਤੋਂ ਉਸਦਾ ਜਵਾਬ ਦਿੱਤਾ। ਮੁਸਲਮਾਨਾਂ ਨੇ ਗੁਰਦੁਆਰੇ ਦੀਆਂ ਦੁਕਾਨਾਂ ਨੂੰ ਅੱਗ ਲਾਉਣ ਦੀ ਕਈ ਵਾਰੀ ਕੋਸ਼ਿਸ਼ ਕੀਤੀ, ਮਿਲਟਰੀ ਦੇ ਫਾਇਰ ਬ੍ਰੀਗੇਡ ਨੇ ਇਹ ਅੱਗਾਂ ਬੁਝਾਈਆਂ । ਮੁਸਲਮਾਨ ਭੀੜ ਦੇ ਕਈ ਹਿੱਸੇ ਹੋ ਗਏ ਤੇ ਉਸਨੇ ਹਿੰਦੂ ਸਿੱਖ ਦੁਕਾਨਾਂ ਲੁਟੀਆਂ ਤੇ ਸਾੜੀਆਂ । ਦੋ ਦਰਜਨ ਤੋਂ ਵੱਧ ਦੁਕਾਨਾਂ ਲੁਟੀਆਂ ਗਈਆਂ। ਇਸ ਮੁਸਲਮਾਨ ਭੀੜ ਨੂੰ ਕਿਸੇ ਨੇ ਨਹੀਂ ਰੋਕਿਆ ਕੇਵਲ ਇਕ ਥਾਂ ਇਕ ਸਿੱਖ ਦੁਕਾਨਦਾਰ ਨੇ ਇਸ ਉਪਰ ਗੋਲੀ ਚਲਾਈ ਤੇ ਇਕ ਵਾਰ ਇਕ ਗੋਰਖੇ ਚੌਂਕੀਦਾਰ ਨੇ ਤੇ ਮੁਸਲਮਾਨ ਪੁਲੀਸ ਸਿੱਖਾਂ ਨੂੰ ਹੀ ਤੰਗ ਕਰਦੀ ਸੀ।''

ਇਹ ਡਾਇਰੈਕਟ ਐਕਸ਼ਨ ਅਤੇ ਆਉਣ ਵਾਲੇ ਪਾਕਿਸਤਾਨ ਦਾ ਐਵੇਂ ਇਕ ਝਲਕਾਰਾ ਜਿਹਾ ਸੀ। ਐਬਟਾਬਾਦ ਤੇ ਇਸਦੇ ਨੇੜੇ ਦੇ ਇਲਾਕੇ ਵਿਚ ਬਹੁਤ ਜ਼ਿਆਦਾ ਸਿੱਖਾਂ ਹਿੰਦੂਆਂ ਦੀ ਲੁੱਟ ਮਾਰ ਤੇ ਕਤਲ ਇਸਤੋਂ ਥੋਹੜੇ ਹੀ ਚਿਰ ਪਿਛੋਂ ਦਸੰਬਰ ੧੯੪੬ ਤੇ

ਜਨਵਰੀ ੧੯੪੭ ਵਿਚ ਹੋਇਆ ਤੇ ਫੇਰ ਮਾਰਚ ੧੯੪੭ ਦੇ ਭਿਆਨਕ ਦਿਹਾੜੇ ਆਏ।

ਦਿੱਲੀ ਵਿਚ ੧੨ ਅਗਸਤ ੧੯੪੬ ਨੂੰ ਹਿੰਦੂਆਂ ਉੱਪਰ ਇਕ ਹਮਲਾ ਹੋਇਆ ਤੇ ਇੰਨੀਆਂ ਦੂਰ ੨ ਥਾਵਾਂ ਉੱਪਰ ਫ਼ਸਾਦ ਹੋਏ ਜਿਵੇਂ, ਕਾਨ੍ਹਪੁਰ, ਬੰਬਈ, ਪੂਨਾ, ਅਹਿਮਦਾਬਾਦ, ਢਾਕਾ ਤੇ ਕਈ ਹੋਰ। ਇਸ ਸਾਰੀ ਗੱਲ ਬਾਤ ਦਾ ਸਿੱਟਾ ਸਪਸ਼ਟ ਸੀ ਕਿ ਮੁਸਲਿਮ ਲੀਗ ਗ਼ੈਰ-ਮੁਸਲਮਾਨਾਂ ਨੂੰ ਜ਼ੋਰ ਨਾਲ ਦਬਾ ਰਹੀ ਸੀ ਤਾਂ ਜੋ ਪਾਕਿਸਤਾਨ ਪ੍ਰਾਪਤ ਕੀਤਾ ਜਾਵੇ।

ਇਸ ਸਮੇਂ ਦੇ ਸਿਰਕੱਢ ਮੁਸਲਿਮ ਲੀਗ ਦਿਆਂ ਆਗੂਆਂ ਦਿਆਂ ਬਿਆਨਾਂ ਤੋਂ ਇਨ੍ਹਾਂ ਦੇ ਆਪਣੇ ਇਰਾਦੇ ਤੇ ਰੁਚੀ ਦਾ ਪਤਾ ਲਗਦਾ ਹੈ ਤੇ ਨਾਲੇ ਉਸ ਜਥੇਬੰਦੀ ਦਾ ਜਿਸਦੀ ਨੀਤੀ ਤੇ ਪ੍ਰੋਗਰਾਮ ਨੂੰ ਇਨ੍ਹਾਂ ਨੇ ਘੜਿਆ ਸੀ। ੧ ਸਤੰਬਰ ੧੯੪੬ ਨੂੰ ਜਦੋਂ ਕਲਕੱਤੇ ਦੇ ਖ਼ੂਨੀ ਸਾਕੇ ਨੂੰ ਅਜੇ ਦੋ ਹਫ਼ਤੇ ਹੋਏ ਸਨ ਤੇ ਜਦੋਂ ਸਰ ਸ਼ਫ਼ਾਤ ਅਹਿਮਦ ਖਾਨ ਉਪਰ ਹਮਲਾ ਹੋ ਚੁੱਕਾ ਸੀ ਤੇ ਉਹ ਘਰੋਗੀ ਜੰਗ ਦੀ ਹਾਲਤ ਬਣ ਰਹੀ ਸੀ ਉਦੋਂ ਬੰਗਾਲ ਦੇ ਵੱਡੇ ਵਜ਼ੀਰ ਸੋਹਰਾ ਵਰਦੀ ਨੇ ਕਿਹਾ, "ਹਿੰਦ ਦੇ ਮੁਸਲਮਾਨ ਫੋਕੇ ਡਰਾਵੇ ਨਹੀਂ ਦਿਖਾ ਰਹੇ" ਇਹ ਗੱਲ ਕਿ ਉਨ੍ਹਾਂ ਦੇ ਫ਼ਸਾਦ ਫੋਕੇ ਡਰਾਵੇ ਨਹੀਂ ਸਨ ਕਲਕੱਤੇ ਦੀ ਕੱਟਾ ਵੱਢੀ, ਨਵਾਖਲੀ, ਸਰਹੱਦ ਤੇ ਪੰਜਾਬ ਦੀਆਂ ਘਟਨਾਵਾਂ ਤੋਂ ਸਿੱਧ ਹੋਈ।

ਮਿਸਟਰ ਜਿਨਾਹ ਨੇ ਬੰਬਈ ਤੋਂ ੧੧ ਸਤੰਬਰ ੧੯੪੬ ਨੂੰ ਇਕ ਬਿਆਨ ਕੱਢਿਆ ਜਿਸ ਵਿਚ ਹਿੰਦੂਆਂ ਨੂੰ ਧਮਕੀ ਦਿੱਤੀ ਕਿ ਯਾ ਪਾਕਿਸਤਾਨ ਮੰਨੋ ਤੇ ਯਾ ਮੁਲਕ ਵਿਚ ਘਰੋਗੀ ਜੰਗ ਲਈ ਤਿਆਰ ਹੋ ਜਾਓ। ਜਦ ਉਸਨੂੰ ਪੁੱਛਿਆ ਗਿਆ ਕਿ ਮੁਲਕ ਵਿਚ ਅਮਨ ਕਿਵੇਂ ਰਹਿ ਸਕਦਾ ਹੈ ਤਾਂ ਉਸਨੇ ਜਵਾਬ ਦਿੱਤਾ ਕਿ "ਜਿਹੜੀ ਕਟਾਵੱਢੀ ਹੋਈ ਹੈ ਉਸਨੂੰ ਵੇਖਦਿਆਂ ਹੋਇਆਂ ਸਰਕਾਰ ਨੂੰ ਆਬਾਦੀਆਂ ਦੇ ਵਟਾਂਦਰੇ ਦਾ ਫੌਰਨ ਪ੍ਰਬੰਧ ਕਰਨਾ ਚਾਹੀਦਾ ਹੈ"। ਇਸਤੋਂ ਸਿੱਧ ਹੈ ਕਿ ਮੁਸਲਿਮ ਲੀਗ ਮੁਲਕ ਨੂੰ ਅਵੱਸ਼ ਆਬਾਦੀ ਦੇ ਵਟਾਂਦਰੇ, ਜਿਸਦਾ ਭਾਵ ਸੀ ਸਵਾ ਕਰੋੜ ਆਬਾਦੀ ਦਾ ਪੁੱਟਿਆ ਜਾਣਾ ਤੇ ਇਹ ਨੀਤੀ ਲੱਖਾਂ ਦੇ ਕਤਲ ਵੱਲ ਲਿਜਾ ਰਹੀ ਸੀ।

ਹਿੰਦ ਦਿਆਂ ਲੋਕਾਂ ਦੇ ਦਿਲ ਉਪਰ ਜਿਸ ਗੱਲ ਨੇ ਕਲਕੱਤੇ ਕਤਲ ਤੋਂ ਵੀ ਵੱਡੀ ਸੱਟ ਮਾਰੀ,ਉਹ ਸੀ ਪੂਰਬੀ ਬੰਗਾਲ ਦੇ ਨਵਾਖਲੀ ਜ਼ਿਲੇ ਵਿਚ ਭਾਰੀ ਕਤਲ ਲੁੱਟ, ਫੂਕਣਾ,ਹਿੰਦੂ ਔਰਤਾਂ ਦੀ ਬੇਪਤੀ ਤੇ ਉਨ੍ਹਾਂ ਦਾ ਉਧਾਲਣਾ ਤੇ ਉਨ੍ਹਾਂ ਨਾਲ ਮੁਸਲਮਾਨਾਂ ਦੇ ਜ਼ਬਰਦਸਤੀ ਵਿਆਹ। ਇਹ ਨਵਾਖਲੀ ਦਾ ਵਾਕਿਆ ੧੯੪੬ ਦੇ ਅਕਤੂਬਰ ਵਿਚ ਹੋਇਆ। ਇਉਂ ਜਾਪਦਾ ਹੈ ਕਿ ਲੀਗ ਦੇ ਕਰਮਚਾਰੀ ਕਿਸੇ ਅਜਿਹੇ ਇਲਾਕੇ ਦੀ ਢੂੰਡ ਵਿਚ ਸਨ ਜਿੱਥੇ ਉਨ੍ਹਾਂ ਨੂੰ ਕਿਸੇ ਮੁਕਾਬਲੇ ਦੀ ਆਸ ਨਾ ਹੋਵੇ ਤੇ ਜਿੱਥੇ ਉਹ ਹਿੰਦੂਆਂ ਉਪਰ ਇਹ ਸਾਬਤ ਕਰ ਸਕਣ ਕਿ ਪਾਕਿਸਤਾਨ ਨਾ ਮੰਨਣ ਦੀ ਹਾਲਤ ਵਿਚ ਉਨ੍ਹਾਂ ਨੂੰ ਕੀ ਸਜ਼ਾ ਭੁਗਤਣੀ ਪਵੇਗੀ। ਕਲਕੱਤੇ ਵਿਚ ਭਾਵੇਂ ਹਿੰਦੂਆਂ ਉੱਪਰ ਅਚਨਚੇਤ ਹਮਲਾ ਹੋਇਆ ਸੀ ਤੇ ਉਹ ਪਹਿਲੇ ਦੋ ਦਿਨਾਂ ਵਿਚ ਇਸ ਹਮਲੇ ਨਾਲ ਉਖੜ ਗਏ ਸਨ ਤੇ ਹਜ਼ਾਰਾਂ ਆਦਮੀ ਮਾਰੇ ਗਏ ਸਨ, ਪਰ ਉਸਤੋਂ ਪਿੱਛੋਂ ਉਹ ਸੰਭਲ ਗਏ ਤੇ ਉਨ੍ਹਾਂ ਨੇ ਮੁਸਲਮਾਨਾਂ ਦਾ ਡੱਟ ਕੇ ਮੁਕਾਬਲਾ ਕੀਤਾ। ਸ਼ਾਇਦ ਮੁਸਲਿਮ ਲੀਗ ਨੂੰ ਇਹ ਸਮਝ ਆ ਗਈ ਕਿ ਕਲਕੱਤੇ ਵਿਚ ਫ਼ਸਾਦ ਕਰਨਾ ਭਾਰੀ ਮੂਰਖਤਾ ਸੀ ਤੇ ਉਹ ਕਿਸੇ ਵਧੇਰੇ ਚੰਗੇ ਥਾਂ ਦੀ ਭਾਲ ਵਿਚ ਸੀ ਤੇ ਹੁਣ ਨਵਾਖਲੀ ਤੇ ਇਸਦੇ ਆਸ ਪਾਸ ਦੇ ਇਲਾਕੇ ਉੱਪਰ ਗੁਣਾ ਪਿਆ।

ਨਵਾਖਲੀ ਦਾ ਜ਼ਿਲਾ ਪੂਰਬੀ ਬੰਗਾਲ ਦੇ ਪਿਛਲੇ ਸਿਰੇ ਉਪਰ ਹੈ ਤੇ ਮੁਸਲਿਮ ਬਹੁ-ਗਿਣਤੀ ਦੇ ਇਲਾਕਿਆਂ ਨਾਲ ਘਿਰਿਆ ਹੋਇਆ ਹੈ। ਇਸ ਜ਼ਿਲੇ ਵਿਚ ਗ਼ੈਰ-ਮੁਸਲਮਾਨਾਂ ਦੀ ਗਿਣਤੀ ਸਭ ਕੋਲੋਂ ਘਟ ਹੈ ਕਿਉਂਕਿ ਇਥੇ ਮੁਸਲਮਾਨ ੮੧.੩੫ ਫ਼ੀ ਸਦੀ ਹਨ। ਇਸ ਇਲਾਕੇ ਦਿਆਂ ਮੁਸਲਮਾਨਾਂ ਲਈ ਬੜੀ ਕਾਇਰਤਾ ਸੀ ਇਸ ਇਲਾਕੇ ਦੇ ਹਿੰਦੂਆਂ ਉੱਪਰ ਹਮਲਾ ਕਰਨਾ। ਪਰ

ਉਨ੍ਹਾਂ ਦੀ ਆਪਣੀ ਨੀਤੀ ਦੇ ਲਿਹਾਜ਼ ਨਾਲ ਇਸ ਥਾਂ ਦੀ ਉਨ੍ਹਾਂ ਨੇ ਚੰਗੀ ਚੋਣ ਕੀਤੀ ਕਿਉਂਕਿ ਇਹ ਥੋਹੜੀ ਜਿਹੀ ਹਿੰਦੂ ਆਬਾਦੀ ਮੁਸਲਮਾਨਾਂ ਦਾ ਮੁਕਾਬਲਾ ਨਹੀਂ ਸੀ ਕਰ ਸਕਦੀ। ਨਵਾਖਲੀ ਵਰਗੇ ਹੀ ਹਮਲੇ ਤਿਪੱਰਾ ਦੇ ਜ਼ਿਲੇ ਵਿਚ ਹੋਏ ਜਿਹੜਾ ਨਵਾਖਲੀ ਦੇ ਨੇੜੇ ਹੈ ਤੇ ਜਿਸਦੀ ਮੁਸਲਮਾਨ ਆਬਾਦੀ ੭੭.੦੯ ਫ਼ੀ ਸਦੀ ਹੈ।

ਜਦੋਂ ਇਹ ਫ਼ਸਾਦ ਸ਼ੁਰੂ ਹੋਏ ਤਾਂ ਕੁਝ ਚਿਰ ਤੱਕ ਤਾਂ ਦੇਸ਼ ਵਾਸੀਆਂ ਨੂੰ ਇਨ੍ਹਾਂ ਦਾ ਪਤਾ ਹੀ ਨਾ ਲੱਗਾ। ਨਵਾਖਲੀ ਬੰਗਾਲ ਵਿਚ ਧੁਰ ਦੂਰ ਹੈ ਤੇ ਬੰਗਾਲ ਦੀ ਮੁਸਲਿਮ ਲੀਗੀ ਵਜ਼ਾਰਤ ਨੇ ਲਗਦੇ ਵੱਸ ਇਸ ਕਤਲ ਦੀ ਖਬਰ ਬਾਹਰ ਨਾ ਜਾਣ ਦਿੱਤੀ, ਇਸ ਲਈ ਕਈ ਦਿਨਾਂ ਤੀਕ ਬਿਨਾਂ ਰੋਕ ਦੇ ਇਹ ਧਾੜਵੀ ਮੰਨ ਮੰਨੀ ਕਰਦੇ ਰਹੇ। ਇਸ ਘਟਨਾ ਦੇ ਅਨਰਥ ਤੇ ਇਸਦੀ ਸਾਜ਼ਸ਼ ਨੂੰ ਸ੍ਰੀ ਐਸ. ਐਲ. ਘੋਸ਼ ਅੰਮ੍ਰਿਤ ਬਾਜ਼ਾਰ ਪਤ੍ਰਕਾ ਵਾਲੇ ਨੇ, ਜਿਨ੍ਹਾਂ ਦਾ ਪਹਿਲਾਂ ਜ਼ਿਕਰ ਆ ਚੁੱਕਾ ਹੈ, ਬਿਆਨ ਕੀਤਾ ਹੈ। ਸ੍ਰੀ ਘੋਸ਼ ਲਿਖਦੇ ਹਨ—

"ਖ਼ਬਰਾਂ ਪੁੱਜਣ ਵਿਚ ਚਾਰ ਦਿਨ ਦੀ ਦੇਰ ਤੋਂ ਇਸ ਹਮਲੇ ਦੀ ਭਾਰੀ ਤਿਆਰੀ ਦਾ ਤੇ ਸਰਕਾਰ ਦੀ ਨਾਲਾਇਕੀ ਦਾ ਪਤਾ ਲਗਦਾ ਹੈ (ਸ਼ਾਇਦ ਇਹ ਨਾਲਾਇਕੀ ਨਹੀਂ ਸੀ ਸਗੋਂ ਸਾਜ਼ਸ਼ ਸੀ)। ਫੌਜ ਫ਼ਸਾਦ ਦੇ ਇਲਾਕੇ ਦੇ ਨੇੜੇ ਦਸਾਂ ਦਿਨਾਂ ਪਿਛੋਂ ਪਹੁੰਚੀ ਤੇ ਇਹ ਦੱਸ ਦਿਨ ਦੋ ਲੱਖ ਹਿੰਦੂਆਂ ਲਈ ਭੈ, ਬੇਪਤੀ ਤੇ ਤਸੀਹਾਂ ਦੇ ਸਨ ਤੇ ਫ਼ਸਾਦ ਦੇ ਇਲਾਕੇ ਦੇ ਅੰਦਰ ਪਹੁੰਚਨ ਵਿਚ ਫੌਜ ਨੂੰ ਦਸ ਦਿਨ ਹੋਰ ਲੱਗ ਗਏ ਤੇ ਸਾਰੇ ਇਲਾਕੇ ਦੀ ਦੇਖ ਭਾਲ ਲਈ ਇਕ ਮਹੀਨਾ ਲੱਗ ਗਿਆ। ਨਵਾਖਲੀ ਦੇ ਅਨਰਥ ਦਾ ਭਿਆਨਕ-ਪੁਣਾ ਵਰਤਮਾਨ ਸਮੇਂ ਦੇ ਇਤਿਹਾਸ ਵਿਚ ਇਕ ਨਵੀਂ ਗੱਲ ਹੈ ਕਿਉਂਕਿ ਇਹ ਕੇਵਲ ਇੰਨੀ ਗੱਲ ਨਹੀਂ ਸੀ ਕਿ ਬਹੁ-ਗਿਣਤੀ ਦਿਆਂ ਬਦਮਾਸ਼ਾਂ ਨੇ ਘੱਟ-ਗਿਣਤੀ ਦਿਆਂ ਨਿਹੱਥਿਆਂ ਨੂੰ ਕੇਵਲ ਮਾਰਿਆ ਹੋਵੇ ਸਗੋਂ ਇਸਦਾ ਮੰਤਵ ਤਾਂ ਲੁੱਟ, ਫੂਕਨ ਤੇ ਪੂਰੀ ਤਬਾਹੀ ਰਾਹੀਂ ਇਕ ਸਾਰੇ ਦੇ ਸਾਰੇ ਇਲਾਕੇ ਨੂੰ ਮੁਸਲਮਾਨ ਬਨਾਉਣ ਦਾ ਸੀ। ਹਿੰਦੂਆਂ ਦੀ ਕੋਈ ਸ਼੍ਰੇਣੀ ਨਹੀਂ ਬਚੀ ਤੇ ਧਨਵਾਨਾਂ ਨਾਲ ਹੋਰ ਵੀ ਭੈੜਾ ਸਲੂਕ ਕੀਤਾ ਗਿਆ। ਕਤਲ ਕਰਨਾ ਵੀ ਇਸ ਸਕੀਮ ਦਾ ਹਿੱਸਾ ਸੀ ਪਰ ਵਧੇਰੇ ਕਤਲ ਉਨ੍ਹਾਂ ਨੂੰ ਕੀਤਾ ਗਿਆ ਜਿਹੜੇ ਰਸੂਖ ਵਾਲੇ ਸਨ ਯਾ ਜਿਨ੍ਹਾਂ ਨੇ ਮੁਕਾਬਲਾ ਕੀਤਾ। ਜ਼ਨਾਨੀਆਂ ਦਾ ਉਧਾਲਨਾ, ਉਨ੍ਹਾਂ ਦੀ ਬੇ-ਪਤੀ ਤੇ ਜਬਰੀ ਵਿਆਹ ਵੀ ਕੀਤੇ ਗਏ, ਪਰ ਇਨ੍ਹਾਂ ਦੀ ਗਿਣਤੀ ਨਹੀਂ ਦਸੀ ਜਾ ਸਕਦੀ। ਜਿਹੜੇ ਨਾਹਰੇ ਲਾਏ ਗਏ ਤੇ ਤ੍ਰੀਕੇ ਵਰਤੇ ਗਏ ਉਨ੍ਹਾਂ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਸਾਰਾ ਕੁਝ ਪਾਕਿਸਤਾਨ ਕਾਇਮ ਕਰਨ ਦੀ ਸਕੀਮ ਦਾ ਹੀ ਹਿੱਸਾ ਸੀ। ਮੁਸਲਿਮ ਲੀਗ ਲਈ ਤੇ ਹੋਰਾਂ ਕੰਮਾਂ ਲਈ ਚੰਦੇ ਮੰਗੇ ਗਏ ਜਿਨ੍ਹਾਂ ਵਿਚ ਲੋਕਾਂ ਦਾ ਮੁਸਲਮਾਨ ਬਨਾਨਾ ਵੀ ਸੀ ਤੇ ਇਹ ਜ਼ਾਹਰ ਕਰਦਾ ਹੈ ਕਿ ਹਮਲਾ ਕਰਨ ਵਾਲੇ, ਲੀਗ ਦੇ ਪਖੀ ਸਨ। ਕਲਕੱਤੇ ਦੇ ਕਤਲ ਨਾਲ ਪਾਕਿਸਤਾਨ ਦੀ ਮੰਗ ਨਹੀਂ ਮੰਨੀ ਗਈ ਸੀ ਇਸ ਲਈ ਨੌਖਾਲੀ ਤੇ ਤਿਪਰੇ ਦਿਆਂ ਲੀਗੀਆਂ ਨੇ ਇਸ ਹਿੱਸੇ ਵਿਚੋਂ ਸਭ ਗ਼ੈਰ-ਮੁਸਲਮਾਨਾਂ ਨੂੰ ਖਤਮ ਕਰਨਾ ਧਾਰਿਆ, ਤਾਂ ਜੋ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਨਾਲ ਇਹ ਇਲਾਕਾ ਪੂਰਬੀ ਪਾਕਿਸ-ਤਾਨ ਲਈ ਕਿਲ੍ਹੇ ਦਾ ਕੰਮ ਦੇਵੇ। ਲੀਗੀ ਲੀਡਰਾਂ ਨੇ ਇਨ੍ਹਾਂ ਅਨਰਥਾਂ ਨੂੰ ਘਟਾਕੇ ਦਸਿਆ ਤੇ ਉਨ੍ਹਾਂ ਦੀਆਂ ਗੱਲਾਂ ਤੋਂ ਸਾਫ ਪ੍ਰਤੀਤ ਹੁੰਦਾ ਸੀ ਕਿ ਉਨ੍ਹਾਂ ਦੀ ਹਮਦਰਦੀ ਹਮਲਾ ਕਰਨ ਵਾਲਿਆਂ ਤੇ ਉਨ੍ਹਾਂ ਦੀ ਨੀਤੀ ਨਾਲ ਹੈ ਤੇ ਇਹ ਕਿ ਪਾਕਿਸਤਾਨ ਲਈ ਡਾਇਰੈਕਟ ਐਕਸ਼ਨ ਦਾ ਇਹ ਦੂਜਾ ਦੌਰ ਸੀ। ਇਹ ਕਹਿਣਾ ਗਲਤ ਹੈ ਕਿ ਇਹ ਹਮਲਾ ਕਰਨ ਵਾਲੇ ਨਿਰੇ ਗੁੰਡੇ ਸਨ ਜਾਂ ਬਾਹਰਲੇ ਲੋਕ ਸਨ, ਬਹੁਤੇ ਹਮਲੇ ਵਾਲੇ ਸਥਾਨਕ ਲੋਕ ਹੁੰਦੇ ਸਨ ਤੇ ਆਮ ਮੁਸਲਮਾਨ ਉਨ੍ਹਾਂ ਦਾ ਸਾਥ ਦਿੰਦੇ ਸਨ। ਜਿਹੜੇ ਹਿੰਦੂ ਜਿਉਂਦੇ ਨਸ ਸਕੇ ਉਨ੍ਹਾਂ ਦੀ ਗਿਣਤੀ ੫੦ ਤੇ ੭੫ ਹਜ਼ਾਰ ਦੇ ਦਰਮਿਆਨ ਹੋਵੇਗੀ ਤੇ ਇਨ੍ਹਾਂ ਲੋਕਾਂ ਤੋਂ ਬਿਨਾਂ ੮੦ ਹਜ਼ਾਰ ਯਾ ਇਸ ਤੋਂ ਵਧ ਐਸੇ ਹਨ (ਅਕਤੂਬਰ ੧੯੪੬ ਵਿਚ)

ਜਿਹੜੇ ਕਿ ਕਾਨੂੰਨ ਦੀ ਰੱਖਿਆ ਤੋਂ ਬਾਹਰ ਖਤਰੇ ਵਾਲੇ ਇਲਾਕੇ ਵਿਚ ਰਹਿੰਦੇ ਹਨ,ਉਨ੍ਹਾਂ ਦਾ ਬਹੁਤ ਭੈੜਾ ਹਾਲ ਹੈ। ਉਨ੍ਹਾਂ ਨੂੰ ਮੁਸਲਮਾਨ ਬਣਾ ਲਿਆ ਗਿਆ ਹੈ ਤੇ ਉਹ ਜਰਵਾਣਿਆਂ ਦੇ ਪੰਜੇ ਵਿਚ ਹਨ। ਉਨ੍ਹਾਂ ਦਾ ਸਭ ਕੁਛ ਲੁਟਿਆ ਗਿਆ ਹੈ ਤੇ ਸਰੀਰਕ ਤੇ ਦਿਮਾਗੀ ਤੌਰ ਤੇ ਉਹ ਨਿਰਬਲ ਹੋ ਚੁਕੇ ਹਨ, ਉਨ੍ਹਾਂ ਦੀ ਬਿਪਤੀ ਤੇ ਦੁੱਖ ਹੱਦ ਦਰਜੇ ਦਾ ਹੈ। ਉਨ੍ਹਾਂ ਦੇ ਨਾਂ ਬਦਲੇ ਜਾ ਚੁੱਕੇ ਹਨ। ਉਨ੍ਹਾਂ ਦੀਆਂ ਜ਼ਨਾਨੀਆਂ ਬੇ-ਇਜ਼ਤ ਹੋ ਚੁੱਕੀਆਂ ਹਨ, ਜਾਇਦਾਦਾਂ ਲੁੱਟੀਆਂ ਜਾ ਚੁਕੀਆਂ ਹਨ ਤੇ ਉਨ੍ਹਾਂ ਨੂੰ ਮੁਸਲਮਾਨਾਂ ਵਾਂਗ ਪਹਿਨਣ ਖਾਣ ਉਪਰ ਮਜਬੂਰ ਕੀਤਾ ਜਾਂਦਾ ਹੈ। ਮਰਦਾਂ ਨੂੰ ਮਸੀਤਾਂ ਵਿਚ ਜਾਣਾ ਪੈਂਦਾ ਹੈ ਤੇ ਮੌਲਵੀ ਵੀ ਉਨ੍ਹਾਂ ਨੂੰ ਸਿਖਿਆ ਦੇਣ ਆਉਂਦੇ ਹਨ, ਉਨ੍ਹਾਂ ਦਾ ਅੰਨ ਪਾਣੀ ਤੇ ਜ਼ਿੰਦਗੀ ਵੀ ਇਨ੍ਹਾਂ ਜ਼ੁਲਮ ਕਰਨ ਵਾਲਿਆਂ ਦੇ ਸਹਾਰੇ ਹੈ।"

ਇਨ੍ਹਾਂ ਘਟਨਾਵਾਂ ਨੇ ਮਹਾਤਮਾ ਗਾਂਧੀ ਤੇ ਸਾਰੇ ਹਿੰਦੁਸਤਾਨ ਨੂੰ ਹੀ ਡਾਢਾ ਦੁਖੀ ਕੀਤਾ। ਮਹਾਤਮਾ ਜੀ ਨੇ ਅਚਾਰੀਆ ਕ੍ਰਿਪਲਾਨੀ ਨੂੰ, ਜੋ ਕਾਂਗਰਸ ਦੇ ਪ੍ਰਧਾਨ ਸਨ, ਨਵਾਖਲੀ ਜਾਣ ਲਈ ਕਿਹਾ ਤਾਂ ਜੋ ਉਹ ਉੱਥੋਂ ਦੇ ਦੁਖੀ ਲੋਕਾਂ ਦੀ ਸਹਾਇਤਾ ਕਰ ਸਕਣ ਤੇ ਹਿੰਦੂਆਂ ਮੁਸਲਮਾਨਾਂ ਵਿਚਕਾਰ ਚੰਗੇ ਭਾਵ ਪੈਦਾ ਕਰਨ ਦਾ ਯਤਨ ਕਰਨ। ਕੁਝ ਚਿਰ ਪਿਛੋਂ ਮਹਾਤਮਾ ਜੀ ਆਪ ਵੀ ਉੱਥੇ ਗਏ ਤੇ ਭਰਾਤਰੀ ਭਾਵ ਪੈਦਾ ਕਰਨ ਲਈ ਪਿੰਡ ੨ ਤੇ ਘਰ ੨ ਤਕ ਦੀ ਯਾਤ੍ਰਾ ਕੀਤੀ। ਪਰ ਲੀਗੀ ਮਹਾਤਮਾ ਜੀ ਦੀ ਉੱਚੀ ਸਿਖਿਆ ਨੂੰ ਕੀ ਸਮਝਦੇ ਸਨ। ਇਸ ਤੋਂ ਮਹੀਨੇ ਹੀ ਪਿਛੋਂ ਉਨ੍ਹਾਂ ਸਰਹਦ ਵਿਚ ਕਤਲਾਮ ਕੀਤਾ ਤੇ ਉਸ ਤੋਂ ਦੋ ਮਹੀਨੇ ਪਿਛੋਂ ਪੰਜਾਬ ਵਿਚ। ਆਚਾਰੀਆ ਕ੍ਰਿਪਲਾਨੀ ਦਾ ਬਿਆਨ ਉੱਪਰ ਦਿਤੇ ਨਵਾਖਲੀ ਬਾਰੇ ਬਿਆਨ ਦੀ ਪ੍ਰੋੜਤਾ ਕਰਦਾ ਹੈ। ਆਚਾਰੀਆ ਜੀ ਲਿਖਦੇ ਹਨ:—

"ਅਗਲੇ ਦਿਨ ੨੨ ਅਕਤੂਬਰ ੧੯੪੬ ਨੂੰ ਅਸੀਂ ਖ਼ਾਸੇ ਅੰਦਰ ਇਕ ਪਿੰਡ ਚਾਰ ਹੋਮ ਵਿਚ ਗਏ। ਇਸ ਪਿੰਡ ਦੇ ਇਲਾਕੇ ਵਿਚ ਨਾਮਾ ਸੂਦਰ ਰਹਿੰਦੇ ਹਨ ਜਿਨ੍ਹਾਂ ਦੀ ਗਿਣਤੀ ਕੋਈ ੨੦ ਹਜ਼ਾਰ ਹੈ। ਇਹ ਬਿਲਕੁਲ ਤਬਾਹ ਹੋ ਚੁਕਾ ਸੀ ਤੇ ਬਹੁਤ ਘਰ ਸਾੜੇ ਗਏ ਸਨ, ਲੋਕ ਉਜਾੜਿਆਂ ਘਰਾਂ ਵਿਚੋਂ ਬਣਾਇਆਂ ਛਪਰਾਂ ਵਿਚ ਰਹਿੰਦੇ ਸੀ। ਉਨ੍ਹਾਂ ਦੀ ਸਾਰੀ ਜਾਇਦਾਦ ਲੁੱਟੀ ਗਈ ਸੀ ਤੇ ਲੁਟੇਰੇ ਰੁਪਿਆ, ਗਹਿਣੇ, ਭਾਂਡੇ, ਕਪੜੇ ਤੇ ਪਸ਼ੂ ਤਕ ਵੀ ਲੈ ਗਏ ਸਨ। ਮਰਦਾਂ ਤੇ ਜ਼ਨਾਨੀਆਂ ਕੋਲ ਕੇਵਲ ਤਨ ਦੇ ਕਪੜੇ ਸਨ, ਖਾਣ ਨੂੰ ਉਨ੍ਹਾਂ ਪਾਸ ਕੁਝ ਨਹੀਂ ਸੀ ਤੇ ਉਨ੍ਹਾਂ ਦੀ ਹਾਲਤ ਅਤਿ-ਅੰਤ ਤਰਸ ਯੋਗ ਸੀ। ਕੁਛ ਕਤਲ ਵੀ ਹੋਏ ਸਨ ਪਰ ਸਾਡੇ ਪਾਸ ਵਕਤ ਥੋੜ੍ਹਾ ਸੀ, ਇਸ ਲਈ ਇਹ ਪੂਰਾ ਪਤਾ ਨਹੀਂ ਕਰ ਸਕੇ। ਜ਼ਨਾਨੀਆਂ ਉਧਾਲਣ ਬਾਰੇ ਸਾਨੂੰ ਦਸਿਆ ਗਿਆ ਤੇ ਲੁੱਟੇ ਤੇ ਸਾੜੇ ਜਾਣ ਪਿਛੋਂ ਵੀ ਉਨ੍ਹਾਂ ਨੂੰ ਮੁਸਲਮਾਨ ਬਣਾਇਆ ਗਿਆ ਤੇ ਉਨ੍ਹਾਂ ਨੂੰ ਨਿਮਾਜ਼ ਪੜ੍ਹਨੀ ਤੇ ਕਲਮਾਂ ਆਖਣਾ ਪੈਂਦਾ ਸੀ। ਮੂਰਤੀਆਂ ਭੰਨੀਆਂ ਗਈਆਂ ਤੇ ਮੰਦਰ ਲੁੱਟੇ ਤੇ ਤਬਾਹ ਕੀਤੇ ਗਏ, ਜ਼ਨਾਨੀਆਂ ਦੀਆਂ ਸੰਖ ਦੀਆਂ ਚੂੜੀਆਂ ਤੇ ਸੰਧੂਰ ਜਿਹੜੇ ਉਨ੍ਹਾਂ ਦੇ ਸੁਹਾਗ ਦੀਆਂ ਨਿਸ਼ਾਨੀਆਂ ਸਨ, ਉਨ੍ਹਾਂ ਪਾਸੋਂ ਖੋਹੀਆਂ ਗਈਆਂ।"ਇਹ ਇਲਾਕਾ ਬਾਕੀ ਥਾਵਾਂ ਦੀ ਹਾਲਤ ਦਾ ਪ੍ਰਤੀਨਿਧ ਸੀ। ਆਚਾਰੀਆ ਜੀ ਨਵਾਖਲੀ ਦੇ ਫ਼ਸਾਦਾਂ ਬਾਰੇ ਕੁਝ ਸਿਟਿਆਂ ਉੱਪਰ ਅੱਪੜੇ ਜਿਹੜੇ ਕਿ ਇਹ ਸਨ:—

(੧) ਨਵਾਖਲੀ ਤੇ ਤਿਪਰਾ ਦੇ ਹਿੰਦੂਆਂ ਉੱਪਰ ਹਮਲੇ ਸਾਜ਼ਸ਼ ਤੇ ਤਿਆਰੀ ਨਾਲ ਕੀਤੇ ਗਏ ਤੇ ਮੁਸਲਿਮ ਲੀਗ ਨੇ ਹੀ ਸ਼ਾਇਦ ਇਨ੍ਹਾਂ ਦੀ ਵਿਉਂਤ ਬਣਾਈ। ਘਟੋ ਘੱਟ ਇਹ ਮੁਸਲਿਮ ਲੀਗ ਦੇ ਪ੍ਰਾਪੇਗੰਡੇ ਦਾ ਸਿੱਟਾ ਸੀ ਤੇ ਇਨ੍ਹਾਂ ਵਿਚ ਬਹੁਤਾ ਹਿੱਸਾ ਥਾਂ ੨ ਦਿਆਂ ਲੀਗੀ ਲੀਡਰਾਂ ਦਾ ਸੀ।

(੨) ਹਾਕਮਾਂ ਨੂੰ ਹਿੰਦੂਆਂ ਨੇ ਹੋਣ ਵਾਲਿਆਂ ਫ਼ਸਾਦਾਂ ਦੀ ਜ਼ਬਾਨੀ ਤੇ ਲਿਖ ਕੇ ਇਤਲਾਹ ਦਿੱਤੀ ਹੋਈ ਸੀ।

(੩) ਮੁਸਲਮਾਨ ਅਫਸਰਾਂ ਨੇ ਫ਼ਸਾਦ ਦੀ ਤਿਆਰੀ ਨੂੰ ਨਾ ਰੋਕਿਆ ਤੇ ਕੁਛ ਨੇ ਉਸ ਵਿਚ

ਹਿੱਸਾ ਵੀ ਲਿਆ ਤੇ ਆਮ ਮੁਸਲਮਾਨਾਂ ਨੂੰ ਇਹ ਯਕੀਨ ਸੀ ਕਿ ਹਿੰਦੂਆਂ ਵਿਰੁੱਧ ਕੁਛ ਕਰਨ ਦੀ ਸਰਕਾਰ ਕੋਈ ਸਜ਼ਾ ਨਹੀਂ ਦੇਵੇਗੀ।

(੪) ਮੁਸਲਮਾਨਾਂ ਦਾ ਤਰੀਕਾ ਇਹ ਸੀ ਕਿ ਉਹ ਸੈਂਕੜੇ ਯਾ ਹਜ਼ਾਰਾਂ ਕੱਠੇ ਹੋ ਕੇ ਹਿੰਦੂਆਂ ਦਿਆਂ ਪਿੰਡਾਂ ਯਾ ਮਿਲਵਿਆਂ ਪਿੰਡਾਂ ਵਿਚ ਹਿੰਦੂਆਂ ਦਿਆਂ ਘਰਾਂ ਉੱਪਰ ਜਾਂਦੇ ਸਨ। ਉਹ ਮੁਸਲਿਮ ਲੀਗ ਲਈ ਤੇ ਕਲਕੱਤੇ ਦਿਆਂ ਫ਼ਸਾਦਾਂ ਦਿਆਂ ਮੁਸਲਮਾਨ ਫਟੜਾਂ ਆਦਿ ਲਈ ਚੰਦੇ ਮੰਗਦੇ ਸਨ, ਤੇ ਦਸ ਹਜ਼ਾਰ ਰੁਪਿਆ ਯਾ ਇਸ ਤੋਂ ਵੱਡੀ ਰਕਮ ਮੰਗੀ ਜਾਂਦੀ। ਪਰ ਇਹ ਰਕਮ ਦੇ ਕੇ ਵੀ ਹਿੰਦੂਆਂ ਦਾ ਛੁਟਕਾਰਾ ਨ ਹੁੰਦਾ। ਉਹੋ ਹੀ ਮੁਸਲਮਾਨ ਮੁੜ ਇਨ੍ਹਾਂ ਘਰਾਂ ਨੂੰ ਲੁੱਟ ਲੈਂਦੇ ਤੇ ਲੁੱਟਣ ਪਿਛੋਂ ਇਹ ਘਰ ਸਾੜੇ ਜਾਂਦੇ ਤੇ ਘਰ ਵਾਲਿਆਂ ਨੂੰ ਮੁਸਲਮਾਨ ਬਨਣ ਲਈ ਕਿਹਾ ਜਾਂਦਾ। ਪਰ ਮੁਸਲਮਾਨ ਬਣਕੇ ਵੀ ਲੁੱਟ ਦੀ ਅੱਗ ਤੋਂ ਲੋਕ ਨਾ ਬਚ ਸਕੇ। ਇਹਨਾਂ ਮੁਸਲਮਾਨ ਜਥਿਆਂ ਦੇ ਨਾਅਰੇ ਲੀਗੀ ਨਾਅਰੇ ਹੁੰਦੇ ਸਨ,ਜਿਵੇਂ "ਲੀਗ ਜ਼ਿੰਦਾਬਾਦ" "ਪਾਕਿਸਤਾਨ ਜ਼ਿੰਦਾਬਾਦ" ਤੇ "ਲੜ ਕੇ ਲੇਂਗੇ ਪਾਕਿਸਤਾਨ" ਤੇ "ਮਾਰਕੇ ਲੇਂਗੇ ਪਾਕਿਸਤਾਨ"।

(੫) ਮੁਕਾਬਲਾ ਕਰਨ ਵਾਲਿਆਂ ਨੂੰ ਛੁਰੇ ਜਾਂ ਗੋਲੀ ਨਾਲ ਉੜਾ ਦਿਤਾ ਜਾਂਦਾ ਪਰ ਕਈਆਂ ਨੂੰ ਮੁਕਾਬਲਾ ਨਾ ਕਰਨ ਤੇ ਵੀ ਮਾਰਿਆ ਗਿਆ। ਮੇਰੇ ਪਾਸ ਲਿਖਤ ਵਿਚ ਹੈ ਕਿ ਇਕ ੨ ਟੱਬਰ ਦੇ ਪੰਜਾਹ ੨ ਸੱਠ ੨ ਜੀਅ ਬੁਰੀ ਤਰ੍ਹਾਂ ਮਾਰੇ ਗਏ ਤੇ ਕਈਆਂ ਟੱਬਰਾਂ ਦੇ ਸਾਰੇ ਹੀ ਮਰਦ ਕਤਲ ਕਰ ਦਿਤੇ ਗਏ।

(੬) ਇਹ ਹਿੱਸਾ ਫ਼ਸਾਦੀਆਂ ਦਿਆਂ ਪਿੰਡਾਂ ਬਾਰੇ ਹੈ।

(੭) ਲੁੱਟ, ਫੂਕਣ ਤੇ ਕਤਲ ਪਿੱਛੋਂ ਵੀ ਜਾਨ ਬਚਾਉਣ ਲਈ ਹਿੰਦੂਆਂ ਨੂੰ ਮੁਸਲਮਾਨ ਬਨਣਾ ਪੈਂਦਾ ਸੀ। ਇਸ ਲਈ ਜਾਨ ਬਚਾਉਣ ਲਈ ਸਾਰੇ ਦੇ ਸਾਰੇ ਹਿੰਦੂ ਮੁਸਲਮਾਨ ਬਣ ਜਾਂਦੇ ਸਨ। ਸਭ ਮੂਰਤੀਆਂ ਤੋੜ ਦਿਤੀਆਂ ਗਈਆਂ ਤੇ ਹਿੰਦੂ ਮੰਦਰ ਲੁੱਟੇ ਗਏ।

(੮) ਜਬਰੀ ਵਿਆਹ ਤੇ ਉਧਾਲੇ ਦੀਆਂ ਵੀ ਬਹੁਤ ਵਾਰਦਾਤਾਂ ਹੋਈਆਂ।

(੯) ਸਪਸ਼ਟ ਕਾਰਨਾਂ ਕਰਕੇ ਮੈਂ ਔਰਤਾਂ ਦੀ ਬੇਪਤੀ ਦਾ ਪੂਰਾ ਪਤਾ ਨਹੀਂ ਲਾ ਸਕਿਆ ਪਰ ਜ਼ਨਾਨੀਆਂ ਨੇ ਮਿਸਜ਼ ਕ੍ਰਿਪਲਾਨੀ ਨੂੰ ਦੱਸਿਆ ਕਿ ਸਾਨੂੰ ਬੇਇਜ਼ਤ ਕੀਤਾ ਗਿਆ ਤੇ ਸੰਖ ਦੀਆਂ ਚੂੜੀਆਂ ਤੇ ਸੰਧੂਰ ਖੋਹੇ ਗਏ। ਉਨ੍ਹਾਂ ਨੂੰ ਜ਼ਮੀਨ ਉੱਪਰ ਸੁਟਕੇ ਬਦਮਾਸ਼ਾਂ ਨੇ ਉਨ੍ਹਾਂ ਦਾ ਸੰਧੂਰ ਆਪਣਿਆਂ ਪੈਰਾਂ ਨਾਲ ਮੱਲ ੨ ਲਾਹਿਆ (ਦਸ ਤੋਂ ਤੇਰਾਂ ਤੀਕ ਫ਼ਸਾਦਾਂ ਤੋਂ ਪਿੱਛੋਂ ਦਾ ਹਾਲ ਹੈ)।

(੧੪) ਫ਼ਸਾਦਾਂ ਸਮੇਂ ਪੁਲੀਸ ਨੇ ਕੁਝ ਕੰਮ ਨਹੀਂ ਕੀਤਾ ਤੇ ਹੁਣ ਵੀ ਨਿਰਾ ਪਹਿਰਾ ਦਿੰਦੀ ਹੈ। ਪੁਲੀਸ ਕਹਿੰਦੀ ਹੈ ਕਿ ਸਾਨੂੰ ਹੁਕਮ ਇਹ ਸੀ ਕਿ ਜੇ ਸਾਡੇ ਉਪਰ ਹਮਲਾ ਹੋਵੇ ਤਾਂ ਗੋਲੀ ਚਲਾਈਏ ਤੇ ਕਿਉਂਕਿ ਪੁਲੀਸ ਨੇ ਫਸਾਦੀਆਂ ਨੂੰ ਰੋਕਿਆ ਨਹੀਂ ਇਸ ਲਈ ਪੁਲੀਸ ਉੱਪਰ ਕੋਈ ਹਮਲਾ ਨਹੀਂ ਹੋਇਆ। ਜਿਨ੍ਹਾਂ ਇਲਾਕਿਆਂ ਵਿਚ ਅਸੀਂ ਗਏ ਉਥੇ ਤਬਾਹੀ ਹੋ ਚੁੱਕੀ ਸੀ ਤੇ ਅਸੀਂ ਸੜੇ ਘਰ ਤੇ ਦੁਖੀ ਹਿੰਦੂ ਦੇਖੇ ਜੋ ਕੁਝ ਮੁਸਲਮਾਨ ਬਣ ਚੁੱਕੇ ਸਨ ਤੇ ਕੁਝ ਨਹੀਂ।"

ਅਚਾਰੀਆ ਜੀ ਨੇ ਇਸ ਗੱਲ ਨੂੰ ਨਹੀਂ ਮੰਨਿਆ ਕਿ ਇਹ ਝਗੜਾ ਆਰਥਕ ਸੀ ਕਿਉਂਕਿ ਉਹ ਕਹਿੰਦੇ ਹਨ ਕਿ ਇਕ ਵੀ ਅਮੀਰ ਮੁਸਲਮਾਨ ਨਹੀਂ ਲੁੱਟਿਆ ਗਿਆ। ਇਹ ਲੜਾਈ ਨਿਰੋਲ ਫਿਰਕੂ ਹੈ ਤੇ ਇਕ ਸੰਪ੍ਰਦਾਇਕ ਧਾਰਮਕ ਜਮਾਤ ਦਾ ਦੂਜੀ ਉਪਰ ਹਮਲਾ।

ਕਾਂਗਰਸ ਦੀ ਅੰਤ੍ਰਿੰਗ ਕਮੇਟੀ ਜਿਸਦੀ ਬੈਠਕ ਇਸਦੇ ਥੋਹੜੇ ਚਿਰ ਪਿਛੋਂ ਦਿੱਲੀ ਵਿਚ ਹੋਈ ਉਸਨੇ ਪੂਰਬੀ ਬੰਗਾਲ ਬਾਰੇ ਆਪਣੇ ਮਤੇ ਵਿਚ ਇਹ ਕਿਹਾ:—"ਅਖਬਾਰਾਂ ਦੀਆਂ ਇਤਲਾਹਾਂ ਤੇ ਕੌਮੀ ਵਰਕਰਾਂ ਦੀਆਂ ਅਪੀਲਾਂ ਤੋਂ ਇਹ ਪਤਾ ਲਗਦਾ ਹੈ ਕਿ ਬੰਗਾਲ ਵਿਚ ਅਜਿਹਾ ਪਸ਼ੂ-ਪੁਣਾ ਤੇ ਮੱਧ ਸਮੇਂ ਜਿਹੀ ਨਿਰਦੈਤਾ ਹੋਈ ਹੈ ਜਿਸ ਨਾਲ ਹਰ ਸਭਯ ਮਨੁੱਖ ਸ਼ਰਮ,

ਘ੍ਰਿਣਾ ਤੇ ਗੁੱਸੇ ਨਾਲ ਭਰ ਜਾਂਦਾ ਹੈ। ਕਮੇਟੀ ਦੀ ਇਹ ਰਾਇ ਹੈ ਕਿ ਇਹ ਵਹਿਸ਼ੀਪੁਣਾ ਉਸ ਨਫ਼ਰਤ ਤੇ ਲੜਾਈ ਦੇ ਪ੍ਰਚਾਰ ਦਾ ਸਿੱਟਾ ਹੈ ਜੋ ਮੁਸਲਿਮ ਲੀਗ ਵੱਲੋਂ ਕਿੰਨਿਆਂ ਵਰ੍ਹਿਆਂ ਤੋਂ ਹੁੰਦਾ ਰਿਹਾ ਹੈ ਤੇ ਨਾਲੇ ਕਤਲ ਹੋਣ ਦੀਆਂ ਉਨ੍ਹਾਂ ਧਮਕੀਆਂ ਦਾ ਜਿਹੜੀਆਂ ਕਈ ਮਹੀਨਿਆਂ ਤੋਂ ਰੋਜ਼ ਦਿੱਤੀਆਂ ਜਾਂਦੀਆਂ ਸਨ"।

ਨੌਖਾਲੀ ਦਾ ਇਹ ਲੰਮਾ ਬਿਆਨ ਇਸ ਕਰਕੇ ਦਿੱਤਾ ਗਿਆ, ਕਿਉਂਕਿ ਡਾਇਰੈਕਟ ਐਕਸ਼ਨ ਤੇ ਕਲਕੱਤਾ ਫ਼ਸਾਦ ਦੇ ਥੋਹੜੇ ਚਿਰ ਪਿਛੋਂ ਇਹ ਘਟਨਾ ਹੋਈ। ਕੌਮਾਂ ਨੂੰ ਖਤਮ ਕਰਨ ਦੀ ਸਾਜ਼ਿਸ਼ ਦਾ ਵਡੇ ਪੈਮਾਨੇ ਤੇ ਇਹ ਪਹਿਲਾ ਤਜਰਬਾ ਸੀ। ਅਜੇਹੀ ਸਾਜ਼ਸ਼ ਹੁਣ ਤੋਂ ਮੁਸਲਿਮ ਲੀਗ ਦੇ ਪ੍ਰੋਗ੍ਰਾਮ ਤੇ ਪਾਲਿਸੀ ਦਾ ਹਿੱਸਾ ਬਣ ਚੁਕੀ ਸੀ, ਭਾਵੇਂ ਖੁਲ੍ਹੇ ਡੁਲ੍ਹੇ ਤੌਰ ਤੇ ਨਹੀਂ ਪਰ ਫੇਰ ਵੀ ਇਸ ਨੂੰ ਲੀਗ ਨੇ ਬੜੇ ਜ਼ੋਰ ਨਾਲ ਤੇ ਪ੍ਰਸੰਨਤਾ ਨਾਲ ਅਮਲ ਵਿਚ ਲਿਆਂਦਾ ਤੇ ਅਪਣਾਇਆ ਸੀ। ਨੌਆਖਲੀ ਤੋਂ ਬਾਦ ਇਹ ਸਪਸ਼ਟ ਹੋ ਗਿਆ ਕਿ ਆਉਣ ਵਾਲਿਆਂ ਮਹੀਨਿਆਂ ਵਿਚ ਹਿੰਦ ਵਾਸੀਆਂ ਨੂੰ ਜਿਨ੍ਹਾਂ ਚੀਜ਼ਾਂ ਦੀ ਆਸ ਕਰਨੀ ਚਾਹੀਦੀ ਹੈ ਉਹ ਸਨ ਮੁਸਲਿਮ ਬਹੁ-ਗਿਣਤੀ ਵਿਚ ਰਹਿੰਦੀਆਂ ਘੱਟ ਗਿਣ-ਤੀਆਂ ਤੇ ਹਮਲੇ। ਮੁਸਲਮਾਨ ਪੁਲੀਸ ਤੇ ਅਫਸਰਾਂ ਦੀ ਹਮਲਾ ਕਰਨ ਵਾਲਿਆਂ ਨੂੰ ਮਦਦ, ਅੰਗ੍ਰੇਜ਼ ਅਫਸਰਾਂ ਦੀ ਬੇਪ੍ਰਵਾਹੀ ਤੇ ਲੀਗ ਦਾ ਬੇਈਮਾਨੀ ਨਾਲ ਇਨ੍ਹਾਂ ਫ਼ਸਾਦਾਂ ਦੀ ਜ਼ਿਮੇਵਾਰੀ ਘੱਟ ਗਿਣਤੀਆਂ ਉਪਰ ਹੀ ਪਾਉਣਾ। ਕਲਕੱਤੇ ਵਿੱਚ ਲੀਗੀਆਂ ਨੇ ਸਾਰਾ ਦੋਸ਼ ਹੀ ਹਿੰਦੂਆਂ ਉਪਰ ਸੁੱਟਿਆ ਤੇ ਨੌਆਖਲੀ ਤੇ ਤ੍ਰਿਪਰਾ ਵਿਚ ਮੌਤਾਂ ਤੇ ਨੁਕਸਾਨ ਨੂੰ ਹੱਦੋਂ ਵੱਧ ਘਟਾਕੇ ਦੱਸਿਆ ਯਾ ਉਸਦਾ ਜ਼ਿਕਰ ਹੀ ਨਾ ਕੀਤਾ। ਜੇ ਲੀਗ ਨੇ ਇਨ੍ਹਾਂ ਗੱਲਾਂ ਬਾਰੇ ਕੋਈ ਅਫ਼ਸੋਸ ਪ੍ਰਗਟ ਕੀਤਾ ਹੁੰਦਾ ਯਾ ਜੇ ਉਸਨੇ ਜਿਹੜਾ ਕੁਝ ਹੋਇਆ ਉਸਦੇ ਅਨਰਥ ਨੂੰ ਜਾਚਿਆ ਹੁੰਦਾ ਤੇ ਉਸਦੀ ਆਤਮਾ ਉਪਰ ਕੋਈ ਅਸਰ ਹੋਇਆ ਹੁੰਦਾ ਤਾਂ ਸ਼ਾਇਦ ਨੌਆਖਲੀ ਜਿਹੀਆਂ ਗੱਲਾਂ ਮੁੜਕੇ ਨਾ ਹੁੰਦੀਆਂ। ਪਰ ਲੀਗੀ ਇਨ੍ਹਾਂ ਗੱਲਾਂ ਉਪਰ ਖੁਸ਼ੀ ਪ੍ਰਗਟ ਕਰਦੇ ਸਨ, ਕਿਉਂਕਿ ਉਨ੍ਹਾਂ ਦਾ ਪ੍ਰੋਗ੍ਰਾਮ ਕਾਮਯਾਬ ਹੁੰਦਾ ਜਾ ਰਿਹਾ ਸੀ।

ਜਿਹੜਾ ਕੁਝ ਨੌਆਖਲੀ ਤੇ ਤ੍ਰਿਪਰਾ ਵਿਚ ਹੋਇਆ ਇਨ ਬਿਨ ਉਸੇ ਦਾ ਨਮੂਨਾ ਅਗਲਿਆਂ ਪੰਜਾਂ ਮਹੀਨਿਆਂ ਵਿੱਚ ਹੋਰਾਂ ਥਾਵਾਂ ਵਿਚ ਹੋਇਆ। ਹੇਠ ਲਿਖੀਆਂ ਵਿਸ਼ੇਸ਼ਤਾਵਾਂ ਸਾਰੀਆਂ ਥਾਵਾਂ ਵਿਚ ਮਿਲਦੀਆਂ ਹਨ:—

(੧) ਇਨ੍ਹਾਂ ਅਨਰਥਾਂ ਦੇ ਸਥਾਨ ਸਾਰੇ ਉਹ ਸਨ ਜਿੱਥੇ ਭਾਰੀ ਮੁਸਲਿਮ ਆਬਾਦੀ ਸੀ ਤੇ ਹਮਲੇ ਦਾ ਸ਼ਿਕਾਰ ਹਿੰਦੂ ਤੇ ਸਿੱਖ ਸਨ। ਉਹ ਥਾਵਾਂ ਇਹ ਹਨ ਨੌਆਖਲੀ ਤੇ ਤ੍ਰਿਪਰਾ ( ਅਕਤੂਬਰ ੧੯੪੬ ), ਹਜ਼ਾਰਾ ( ਦਸੰਬਰ ੧੯੪੬ ਤੇ ਜਨਵਰੀ ੧੯੪੭ ), ਰਾਵਲਪਿੰਡੀ ( ਮਾਰਚ ੧੯੪੭ ਕਈ ਹਫਤੇ ਤੀਕ ), ਜੇਹਲਮ, ਅਟਕ, ਕੈਮਲਪੁਰ, ਡੇਰਾਇਸਮਾਈਲ ਖਾਨ, ਹਜ਼ਾਰਾ, ਮੁਲਤਾਨ, ਗੁਜਰਾਤ, ਗੁਜਰਾਂਵਾਲਾ, ਸਰਗੋਧਾ (ਰਾਵਲਪਿੰਡੀ ਵਾਂਗ)। ਲਾਹੌਰ ਤੇ ਅੰਮ੍ਰਤਸਰ ਦਿਆਂ ਜ਼ਿਲਿਆਂ ਵਿਚ ਮੁਸਲਿਮ ਆਬਾਦੀ ਦੀ ਬਹੁਗਿਣਤੀ ਸੀ। ਭਾਵੇਂ ਅੰਮ੍ਰਿਤਸਰ ਵਿਚ ਜੇ ਸਾਰੇ ਜ਼ਿਲੇ ਨੂੰ ਲਈਏ ਤਾਂ ਗੈਰ-ਮੁਸਲਮਾਨਾਂ ਦੀ ਗਿਣਤੀ ਥੋੜੀ ਜਹੀ ਵੱਧ ਸੀ। ਇਨ੍ਹਾਂ ਦੋਹਾਂ ਸ਼ਹਿਰਾਂ ਵਿਚ ਮਾਰਚ ੧੯੪੭ ਤੋਂ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਖੂਨੀ ਹਮਲਾ ਕੀਤਾ ਤੇ ਇਸ ਲੜਾਈ ਦਾ ਸਿੱਟਾ ਪੰਜਾਬ ਦੀ ਵੰਡ ਪਿੱਛੋਂ ਹੀ ਨਿਕਲਿਆ।

(੨) ਮੁਸਲਿਮ ਲੀਗ ਨੇ ਲੜਾਈ ਛੇੜਣ ਤੋਂ ਪਹਿਲਾਂ ਬਹੁਤ ਚਿਰ ਤਕ ਤਿਆਰੀ ਕੀਤੀ, ਹਥਿਆਰ ਕੱਠੇ ਕੀਤੇ ਤੇ ਵੰਡੇ ਗਏ, ਅੱਗ ਲਾਉਣ ਲਈ ਪਟਰੌਲ ਬਹੁਤ ਜ਼ਿਆਦਾ ਤੇ ਹੋਰ ਭੜਕਾਊ ਚੀਜ਼ਾਂ ਜਮ੍ਹਾਂ ਕੀਤੀਆਂ ਗਈਆਂ। ਛੇਤੀ ਅੱਗ ਲਾਉਣ ਦੇ ਤਰੀਕਿਆਂ, ਛੁਰੇ ਬਾਜ਼ੀ, ਲੁੱਟ ਦੇ ਮਾਲ ਨੂੰ ਲੁਕਾਉਣ ਦੇ ਤਰੀਕਿਆਂ ਦੀ ਟ੍ਰੇਨਿੰਗ ਮੁਸਲਿਮ ਨੈਸ਼ਨਲ ਗਾਰਡ ਵਲੋਂ ਦਿੱਤੀ

ਜਾਂਦੀ ਸੀ । ਮੁਸਲਿਮ ਪੁਲੀਸ ਅਤੇ ਅਫ਼ਸਰ ਮੁਸਲਿਮ ਲੀਗ ਤੇ ਨੈਸ਼ਨਲ ਗਾਰਡ ਦੀਆਂ ਗੋਂਦਾਂ ਵਿਚ ਪੂਰੀਤਰ੍ਹਾਂ ਸ਼ਾਮਲ ਹੁੰਦੇ ਸਨ । ਲੀਗ ਦੇ ਸਿਰਤੋੜ ਪ੍ਰਾਪੇਗੰਡੇ ਰਾਹੀਂ ਮੁਸਲਮਾਨ ਜਨਤਾ ਵਿਚ ਹਿੰਦੂਆਂ ਸਿਖਾਂ ਦੇ ਖ਼ਿਲਾਫ਼ ਭਾਰੀ ਘਿਰਣਾ ਭਰ ਦਿੱਤੀ ਗਈ ਸੀ ।

(੩) ਇਹ ਹਮਲੇ ਇਕ ਦਮ ਕਈਆਂ ਥਾਵਾਂ ਉਪਰ ਹੁੰਦੇ ਸਨ । ਦੂਰ ੨ ਤੱਕ ਫੈਲੇ ਹੋਏ ਤੇ ਸਰਕਾਰ ਵਲੋਂ ਹਮਲਾ ਕਰਨ ਵਾਲੇ ਇੰਨੇ ਨਿਡਰ ਹੁੰਦੇ ਸਨ ਕਿ ਢੋਲ ਵਜਾ ਕੇ ਇਕੱਠੇ ਹੁੰਦੇ, ਮੁਸਲਿਮ ਲੀਗ ਦੇ ਨਾਅਰੇ ਲਾਂਦੇ ਤੇ ਫੌਜੀ ਤਰੀਕੇ ਨਾਲ ਚਲਦੇ ਸਨ । ਇਹ ਹਮਲੇ ਲੁਕਵੇਂ ਨਹੀਂ ਹੁੰਦੇ ਸਨ ਕਿਉਂਕਿ ਪੁਲੀਸ ਹਮਲਾ ਕਰਨ ਵਾਲਿਆਂ ਨਾਲ ਮਿਲੀ ਹੋਈ ਹੁੰਦੀ ਸੀ ।

(੪) ਭਾਰੀ ਸਾੜ ਫੂਕ, ਮਰਦਾਂ ਦਾ ਕਤਲ, ਜ਼ਨਾਨੀਆਂ ਦਾ ਉਧਾਲਾ ਤੇ ਘੋਰ ਬੇਪਤੀ, ਬਚਿਆਂ ਉਪਰ ਨਿਰਦਾਇਤਾ, ਲੁੱਟ ਤੇ ਜ਼ਬਰਦਸਤੀ ਮੁਸਲਮਾਨ ਬਨਾਉਣਾ ਆਦਿਕ ਇਹ ਗੱਲਾਂ ਥਾਂ ੨ ਹੋਈਆਂ । ਜਿੰਨਾਂ ਉੱਪਰ ਹਮਲਾ ਹੁੰਦਾ ਉਨ੍ਹਾਂ ਪਾਸੋਂ ਪਹਿਲਾਂ ਰੁਪਿਆ ਮੰਗਿਆ ਜਾਂਦਾ ਫਿਰ ਹੋਰ ਰੁਪਿਆ ਤੇ ਫੇਰ ਬਾਹਰਲੇ ਹਮਲਾ ਕਰਦੇ । ਉਸੇ ਪਿੰਡ ਦੇ ਮੁਸਲਮਾਨ ਕਈ ਵਾਰੀ ਗੁਆਂਢ ਦੇ ਖਿਆਲ ਨਾਲ ਹਮਲਾ ਤਾਂ ਨਾ ਕਰਦੇ ਪਰ ਹਮਲਾ ਕਰਨ ਵਾਲਿਆਂ ਨਾਲ ਪੂਰੀ ਤਰ੍ਹਾਂ ਮਿਲੇ ਹੋਏ ਤੇ ਉਨ੍ਹਾਂ ਦੇ ਸਹਾਈ ਹੁੰਦੇ ।

(੫) ਜਿਨ੍ਹਾਂ ਉਪਰ ਹਮਲਾ ਹੁੰਦਾ ਉਨ੍ਹਾਂ ਦੀ ਕਿਸੇ ਸ਼ਰਤ ਤੇ ਜਿੰਦ ਨਹੀਂ ਸੀ ਛੱਡੀ ਜਾਂਦੀ । ਧਾਰਮਿਕ ਸਥਾਨਾਂ ਦੀ ਬੇ-ਇਜ਼ਤੀ ਕੀਤੀ ਜਾਂਦੀ ਤੇ ਧਾਰਮਿਕ ਭਾਵਾਂ ਨੂੰ ਰਾਖਸ਼ੀ ਸੁਆਦ ਨਾਲ ਠੇਸਾਂ ਲਾਈਆਂ ਜਾਂਦੀਆਂ । ਇਸ ਦੀਆਂ ਕੁਝ ਮਿਸਾਲਾਂ ਹਨ, ਸਿਖਾਂ ਦੇ ਸਿਰ ਮੁੰਨਣਾ, ਹਿੰਦੂਆਂ ਸਿਖਾਂ ਨੂੰ ਗਊ ਮਾਸ ਖਿਲਾਉਣਾ ਤੇ ਸੁੰਨਤ ਕਰਨਾ ਤੇ ਹਿੰਦੂਆਂ ਤੇ ਸਿਖਾਂ ਦੀਆਂ ਲੜਕੀਆਂ ਤੇ ਵਿਧਵਾਵਾਂ ਮੁਸਲਮਾਨਾਂ ਨਾਲ ਵਿਆਹ ਦੇਣੀਆਂ ।

(੬) ਪੁਲੀਸ ਅਤੇ ਅਫ਼ਸਰ ਉਦੋਂ ਆਉਂਦੇ ਸਨ ਜਦੋਂ ਲੋਕੀ ਮਾਰੇ ਜਾ ਚੁਕਦੇ ਤੇ ਉਨ੍ਹਾਂ ਦੇ ਘਰ ਸਾੜੇ ਤੇ ਲੁੱਟੇ ਜਾਂਦੇ ।

(੭) ਮੁਸਲਿਮ ਲੀਗ ਦੇ ਲੀਡਰ ਤੇ ਅਖਬਾਰ ਇਨ੍ਹਾਂ ਅਨਰਥਾਂ ਵਿਰੁਧ ਕੁਝ ਨਹੀਂ ਕਹਿੰਦੇ ਸਨ । ਸਗੋਂ ਉਹ ਮਨ-ਘੜਤ ਕਹਾਣੀਆਂ ਲਿਖਦੇ ਰਹਿੰਦੇ ਸਨ ਕਿ ਗ਼ੈਰ-ਮੁਸਲਮਾਨਾਂ ਨੇ ਹਮਲੇ ਕੀਤੇ ਤੇ ਮੁਸਲਮਾਨਾਂ ਨੇ ਕੇਵਲ ਉਨ੍ਹਾਂ ਦਾ ਜਵਾਬ ਦਿੱਤਾ, ਇੰਜ ਮੁਸਲਮਾਨਾਂ ਦੇ ਹੌਂਸਲੇ ਵਧੇ ਰਹਿੰਦੇ।

ਇਹ ਸਿਲਸਿਲਾ ਹਰ ਥਾਂ ਹੋਇਆ। ਅੰਗਰੇਜ਼ਾਂ ਦੇ ਸਮੇਂ ਵਾਰਦਾਤਾਂ ਥੋੜੀਆਂ ਥਾਵਾਂ ਉਪਰ ਹੁੰਦੀਆਂ ਸਨ,ਪਰ ਪਾਕਿਸਤਾਨ ਬਨਣ ਉਪਰ ਪੱਛਮੀ ਪੰਜਾਬ, ਸਰਹੱਦ, ਸਿੰਧ ਤੇ ਬਲੋਚਿਸਤਾਨ ਤੇ ਲੁਟੇਰੇ ਕਸ਼ਮੀਰ ਵਿਚ ਕਤਲਾਮ ਸ਼ੁਰੂ ਹੋ ਗਿਆ । ਅਗਲਿਆਂ ਕਾਂਡਾਂ ਵਿਚ ਮੁਸਲਿਮ ਲੀਗ ਦੀ ਇਸ ਭਾਰੀ ਸਾਜ਼ਸ਼ ਦਾ ਪੂਰਾ ਵੇਰਵਾ ਦਸਿਆ ਜਾਵੇਗਾ ।

# ਹਿੰਦੂ-ਸਿੱਖਾਂ ਦੇ ਕਤਲਾਮ ਦੀ ਪਹਿਲੀ ਝਾਕੀ

## ਸਰਹੱਦ ਦੇ ਕਤਲ ਤੇ ਪੰਜਾਬ ਦੀ ਮੁਸਲਿਮ ਲੀਗ ਦੀ ਐਜੀਟੇਸ਼ਨ

ਸਰਹੱਦ ਦੀ ਅਸੈਂਬਲੀ ਵਿਚ ਮੁਸਲਿਮ ਲੀਗੀ ਵਜ਼ਾਰਤ ਨੂੰ ਹਾਰ ਦੇਕੇ ਕਾਂਗਰਸ ਦੀ ਵਜ਼ਾਰਤ ਬਣੀ। ਮੁਸਲਿਮ ਲੀਗ ਇਸ ਸੂਬੇ ਨੂੰ ਆਪਣਾ ਖਾਸ ਹਕ ਸਮਝਦੀ ਸੀ ਕਿਉਂਕਿ ਇਥੇ ਮੁਸਲਿਮ ਆਬਾਦੀ ਬਹੁਤ ਭਾਰੀ ਸੀ। ਪਰ ਅਜ਼ਾਦੀਪਸੰਦ ਪਠਾਨਾਂ ਨੇ, ਜਿਨ੍ਹਾਂ ਦੇ ਆਗੂ ਖਾਨ ਅਬਦੁਲ ਗ਼ਫ਼ਾਰ ਖਾਨ ਤੇ ਉਨ੍ਹਾਂ ਦਾ ਭਰਾ ਡਾਕਟਰ ਖਾਨ ਸਾਹਿਬ ਸਨ, ਕਾਂਗਰਸ ਨੂੰ ਲੀਗ ਤੋਂ ਚੰਗਾ ਸਮਝਿਆ ਕਿਉਂਕਿ ਲੀਗ ਅੰਗਰੇਜ਼ਾਂ ਦੀ ਮਦਦ ਤੇ ਸੀ ਤੇ ਨਾਲ ਹੀ ਇਸ ਉੱਪਰ ਜਾਗੀਰਦਾਰਾਂ, ਖਿਤਾਬਦਾਰਾਂ ਤੇ ਕਟੜ ਮੌਲਾਣਿਆਂ ਦਾ ਕਬਜ਼ਾ ਸੀ। ਜਦੋਂ ਮੁਸਲਿਮ ਲੀਗ ਦਾ ਡਾਇਰੈਕਟ ਐਕਸ਼ਨ ਸ਼ੁਰੂ ਹੋਇਆ ਤਾਂ ਲੀਗ ਦਿਆਂ ਲੀਡਰਾਂ ਨੇ ਸਰਹੱਦ ਵਿਚ ਫਸਾਦ ਕਰਾਣ ਦੀ ਸੋਚੀ, ਜਿਸ ਨਾਲ ਕਿ ਕਾਂਗਰਸ ਵਜ਼ਾਰਤ ਵਿਰੁਧ ਚਾਲ ਚਲੀ ਜਾ ਸਕੇ; ਕਿਉਂਕਿ ਕਾਂਗਰਸ ਨੇ ਅਵੱਸ਼ ਹਿੰਦੂਆਂ, ਮੁਸਲਮਾਨਾਂ ਨੂੰ ਕੱਠੇ ਰਖਣ ਦਾ ਯਤਨ ਕਰਨਾ ਸੀ। ਮੁਸਲਮ ਲੀਗ ਦੇ ਪ੍ਰਾਪੇਗੰਡੇ ਨਾਲ ੨੮ ਜੁਲਾਈ ੧੯੪੬ ਨੂੰ ਹੀ ਹਜ਼ਾਰੇ ਜ਼ਿਲੇ ਵਿਚ ਫਸਾਦ ਹੋਇਆ ਸੀ। ਹਜ਼ਾਰੇ ਜ਼ਿਲੇ ਵਿਚ ਲੀਗ ਦਾ ਵਧੇਰੇ ਅਸਰ ਸੀ, ਕਿਉਂਕਿ ਹਜ਼ਾਰਾ ਅਸਲੀ ਪਠਾਣ ਇਲਾਕਾ ਨਹੀਂ। ਇਥੇ ਪੰਜਾਬੀ ਬੋਲੀ ਜਾਂਦੀ ਹੈ ਤੇ ਪਸ਼ਤੋ ਨਹੀਂ ਤੇ ਹਜ਼ਾਰੇ ਦਾ ਸਿਆਸੀ ਰੰਗ ਵੀ ਆਪਣੇ ਗੁਆਂਢੀ ਪੰਜਾਬ ਜਿਹਾ ਹੈ, ਤੇ ਸਰਹਦ ਜਿਹਾ ਨਹੀਂ, ਤੇ ਅਸਲੀ ਸਰਹੱਦ ਅਟਕੋਂ ਪਾਰ ਹੈ। ਇਥੋਂ ਦੇ ਮੁਸਲਮਾਨ, ਜਿਨ੍ਹਾਂ ਵਿਚ ਕੱਟੜ ਕਬਾਇਲੀ ਲੁਟੇਰੇ ਵੀ ਸ਼ਾਮਲ ਹੁੰਦੇ ਸਨ ਤੇ ਜਿਹੜੇ ਹਰ ਕਿਸਮ ਦਿਆਂ ਕਾਫ਼ਰਾਂ ਨੂੰ ਭਾਵੇਂ ਉਹ ਹਿੰਦੂ, ਸਿਖ ਇਸਾਈ ਯਾ ਕੋਈ ਹੋਰ ਹੋਣ, ਲੁੱਟਣ ਤੇ ਮਾਰਨ ਲਈ ਤਿਆਰ ਰਹਿੰਦੇ ਸਨ। ਆਪਣੀਆਂ ਪਹਾੜੀਆਂ ਤੋਂ, ਉਤਰ ਆਉਂਦੇ ਸਨ। ਹਿੰਦੂਆਂ ਤੇ ਸਿਖਾਂ ਦੀਆਂ ਦੁਕਾਨਾਂ ਨੂੰ ਲੁਟਦੇ ਫੂਕਦੇ ਤੇ ਇਸ ਜ਼ਿਲੇ ਦਿਆਂ ਹਿੰਦੂਆਂ ਸਿਖਾਂ ਨੂੰ ਭੈ ਭੀਤ ਕਰਦੇ ਸਨ। ਗੁਰਦੁਆਰਿਆਂ ਉਪਰ ਹਮਲੇ ਕੀਤੇ ਜਾਂਦੇ ਸਨ, ਜੋ ਉਨ੍ਹਾਂ ਵਿਚ ਮਿਲਦਾ ਉਸਨੂੰ ਕਤਲ ਕੀਤਾ ਜਾਂਦਾ ਤੇ ਇਨ੍ਹਾਂ ਅਸ-ਥਾਨਾਂ ਦੀ ਬੇਪਤੀ ਕੀਤੀ ਜਾਂਦੀ।

ਸਰਹੱਦ ਦੀ ਕਾਂਗਰਸੀ ਸਰਕਾਰ ਨੇ ਕੁਛ ਚਿਰ ਫਿਰਕੂ ਹਾਲਾਤ ਨੂੰ ਸਖਤੀ ਨਾਲ ਕਾਬੂ ਵਿਚ ਰਖਿਆ। ਲੀਗ ਅਮਨ ਭੰਗ ਕਰਨ ਲਈ ਸਾਜ਼ਿਸ਼ ਕਰਦੀ ਰਹੀ ਤੇ ਇਸ ਸਾਜ਼ਸ਼ ਵਿਚ ਨਿਰਸੰਦੇਹ ਅੰਗਰੇਜ਼ ਅਫ਼ਸਰ ਇਸਦੇ ਨਾਲ ਸਨ। ਅੰਗਰੇਜ਼ ਅਫ਼ਸਰਾਂ ਦਾ ਰਵੱਈਆ ਇਸ ਗੱਲ ਤੋਂ ਸਾਫ਼ ਪ੍ਰਤੀਤ ਹੋ ਗਿਆ ਕਿ ਉਨ੍ਹਾਂ ਨੇ ਪੰਡਤ ਨਹਿਰੂ ਉਪਰ ਹਮਲਾ ਕਰਾਇਆ ਜਦੋਂ ਓਹ ਕਬਾਇਲੀ ਇਲਾਕੇ ਦਾ ਦੌਰਾ ਆਰਜ਼ੀ ਹਿੰਦ ਸਰਕਾਰ ਦੇ ਉਪ-ਪ੍ਰਧਾਨ ਦੀ ਹੈਸੀਅਤ ਵਿਚ ਕਰਨ ਗਏ।

੧੯੪੬--੪੭ ਵਿੱਚ ਲੀਗ ਤੇ ਅੰਗ੍ਰੇਜ਼ ਅਫ਼ਸਰਾਂ ਦੀ ਇਹ ਸਾਜ਼ਿਸ਼ ਹਰ ਥਾਂ ਪ੍ਰਤੱਖ ਸੀ ਤੇ ਓਹ ਗੈਰ-ਮੁਸਲਮਾਨਾਂ ਉਪਰ ਮੁਸਲਮਾਨ ਬਹੁ--ਗਿਣਤੀ ਦਿਆਂ ਇਲਾਕਿਆਂ ਵਿਚ ਹਮਲੇ ਕਰਾਂਦੇ ਰਹਿੰਦੇ ਸਨ।

ਮੁਸਲਿਮ ਲੀਗ ਨੇ ਕਲਕੱਤੇ ਤੇ ਨਵਾਖਲੀ ਦੇ ਫ਼ਸਾਦਾਂ ਉੱਪਰ ਘ੍ਰਿਣਾ ਪ੍ਰਗਟ ਨਹੀਂ ਕੀਤੀ ਤੇ ਸਗੋਂ ਹਿੰਦੂਆਂ ਨੂੰ ਹੀ ਇਲਜ਼ਾਮ ਦਿੱਤਾ। ਸ਼ੁਰੂ ੨ ਵਿੱਚ ਲੀਗ ਆਰਜ਼ੀ ਹਿੰਦ ਸਰਕਾਰ ਵਿੱਚ ਸ਼ਾਮਲ ਰਹੀ। ਕਾਂਗਰਸ ਨੇ ਲੀਗ ਵਾਲੀਆਂ ਸੀਟਾਂ ਉਪਰ ਪੰਜ ਉੱਚੇ ਪਾਏ ਦੇ ਮੁਸਲਮਾਨ ਲਗਾ ਲਏ। ਇਨ੍ਹਾਂ ਵਿਚੋਂ ਇਕ ਸਰ ਸ਼ਫਾਅਤ ਐਹਮਦ ਖਾਨ ਸੀ ਤੇ ਆਰਜ਼ੀ ਸਰਕਾਰ ਬਨਣ

ਤੋਂ ਕੁਛ ਦਿਨ ਪਹਿਲਾਂ ਸ਼ਿਮਲੇ ਵਿੱਚ ਉਸ ਉੱਪਰ ਕਤਲ ਦੇ ਇਰਾਦੇ ਨਾਲ ਹਮਲਾ ਕੀਤਾ ਗਿਆ। ਇਹ ਹਮਲਾ ਉਸ ਲੜੀ ਦਾ ਹਿੱਸਾ ਸੀ ਕਿ ਲੀਗ ਉਨ੍ਹਾਂ ਸਭ ਨੂੰ ਕਤਲ ਕਰਾਣਾ ਚਾਹੁੰਦੀ ਸੀ, ਜਿਹੜੇ ਉਸ ਤੋਂ ਵਿਰੁਧ ਜਾਣ ਦਾ ਹੌਂਸਲਾ ਕਰਨ।

ਹਜ਼ਾਰੇ ਜ਼ਿਲੇ ਵਿੱਚ ਜਿੱਥੇ ੧੯੪੬ ਵਿੱਚ ਹਮਲੇ ਹੋਏ, ਮੁਸਲਮਾਨ ਆਬਾਦੀ ੯੪.੯੪ ਫੀ ਸਦੀ ਸੀ। ਇਸ ਸਾਰੇ ਸੂਬੇ ਵਿੱਚ ਹੀ ਮੁਸਲਮਾਨਾਂ ਦੀ ਆਬਾਦੀ ੯੧.੧੯ ਫੀ ਸਦੀ ਸੀ। ਇਜੇਹੀ ਥਾਂ ਘੱਟ ਗਿਣਤੀਆਂ ਦੀ ਜ਼ਿੰਦਗੀ ਦਾ ਮੁੱਲ ਇਕ ਧੇਲਾ ਨਹੀਂ ਰਹਿੰਦਾ ਜੇ ਬਹੁ--ਗਿਣਤੀ ਉਨ੍ਹਾਂ ਨੂੰ ਤੰਗ ਕਰਨਾ ਚਾਹੇ।

੭-੧੨-੧੯੪੬ ਨੂੰ ਹਿੰਦੂਆਂ ਤੇ ਸਿੱਖਾਂ ਉੱਪਰ ਭਾਰੇ ਤੇ ਨਿਹੱਕੇ ਹਮਲੇ ਬਟਲ, ਸੁਮ-ਇਲਾਹੀ ਮੁੰਗ, ਤੇ ਗੜ੍ਹੀ ਜੱਲੋ ਤੇ ਉੱਗੀ ਦਿਆਂ ਪਿੰਡਾਂ ਵਿੱਚ ਹੋਏ। ਬੱਟਲ ਵਿੱਚ ੧੧ ਹਿੰਦੂ ਸਿੱਖ ਮਾਰੇ ਗਏ ਤੇ ੧੧ ਫਟੜ ਹੋਏ, ਉਨ੍ਹਾਂ ਦੀਆਂ ਦੁਕਾਨਾਂ ਤੇ ਘਰ ਲੁਟੇ ਗਏ। ਉੱਗੀ ਦੇ ਬਜ਼ਾਰ ਉੱਪਰ ਹਮਲਾ ਹੋਇਆ ਤੇ ਹਿੰਦੂ ਸਿੱਖ ਦੁਕਾਨਾਂ ਸਾੜੀਆਂ ਗਈਆਂ। ਇਸ ਥਾਂ ੫ ਹਿੰਦੂ ਸਿੱਖ ਮਾਰੇ ਗਏ। ਸੁਮ-ਇਲਾਹੀ ਮੁੰਗ ਵਿੱਚ ਉਨ੍ਹਾਂ ਸ਼ਰਨਾਰਥੀਆਂ ਉੱਪਰ ਹਮਲਾ ਹੋਇਆ ਜਿਹੜੇ ਪਹਿਲਿਆਂ ਦਸਿਆਂ ਦੋਹਾਂ ਪਿੰਡਾਂ ਤੋਂ ਆਏ ਤੇ ੧੪ ਮਾਰੇ ਗਏ ਤੇ ੨੧ ਫਟੜ ਹੋਏ। ਗੜ੍ਹੀ ਜੱਲੋ ਵਿੱਚ ਹਿੰਦੂਆਂ ਸਿੱਖਾਂ ਉੱਪਰ ਇਕੜ ਦੁਕੜ ਹਮਲੇ ਹੁੰਦੇ ਰਹੇ ਤੇ ਉੱਥੋਂ ਦਾ ਗੁਰਦਵਾਰਾ ਸਾੜਿਆ ਗਿਆ।

ਇਹ ਫ਼ਸਾਦ ਹਜ਼ਾਰੇ ਦਿਆਂ ਦੂਜਿਆਂ ਹਿਸਿਆਂ ਵਿੱਚ ਵੀ ਫੈਲਿਆ। ੧੯--੧੨--੪੬ ਨੂੰ ਗੜ੍ਹੀ ਹਬੀਬਉੱਲਾ, ਤਸੀਲ ਮਾਨਸੇਹਰਾ ਵਿੱਚ ਇੱਕ ਹਿੰਦੂ ਚੁੱਕ ਲਿਆ ਗਿਆ ਤੇ ਪਿੱਛੋਂ ਕਤਲ ਕੀਤਾ ਗਿਆ। ਹਵੇਲੀਆਂ ਤੇ ਲਾਹੌਰ ( ਹਜ਼ਾਰਾ ) ਵਿੱਚ ਹਿੰਦੂਆਂ ਸਿੱਖਾਂ ਵਿਰੁਧ ਫ਼ਸਾਦ ਉਸੇ ਦਿਨ ਸ਼ੁਰੂ ਹੋਇਆ ਤੇ ਜਨਵਰੀ ਵਿੱਚ ਵੀ ਹੁੰਦਾ ਰਿਹਾ। ਮਿਲਟਰੀ ਦੇ ਆਉਣ ਉੱਪਰ ਹਵੇਲੀਆਂ ਦੇ ਹਿੰਦੂ ਸਿੱਖ ਕਤਲਾਮ ਤੋਂ ਬਚ ਗਏ ਪਰ ਇਕੜ ਦੁਕੜ ਹਮਲੇ ਜਾਰੀ ਰਹੇ। ਦਸੰਬਰ ੧੯੪੬ ਦੇ ਅਖ਼ੀਰ ਤੱਕ ਹਵੇਲੀਆਂ ਵਿੱਚ ਹਾਲਤ ਇੰਨੀ ਖ਼ਰਾਬ ਹੋ ਚੁਕੀ ਸੀ ਕਿ ਇਸ ਇਲਾਕੇ ਦੇ ਸਾਰੇ ਹਿੰਦੂ ਸਿੱਖ ਆਪਣੇ ਘਰ ਬਾਰ ਛਡ ਕੇ ਇਜ਼ਤ ਬਚਾਉਣ ਲਈ ਪੰਜਾਬ ਵਿੱਚ ਆ ਗਏ। ਦਦੜ ਵਿੱਚ ੧੧-੧੨-੪੬ ਨੂੰ ਇਰਦ ਗਿਰਦ ਦੇ ੪੦ ਸ਼ਰਨਾਰਥੀ ਮੁਸਲਮਾਨਾਂ ਦੇ ਘੇਰੇ ਵਿੱਚ ਆਏ, ੧੦ ਕਤਲ ਹੋਏ ਤੇ ਬਾਕੀ ਦੇ ਭਾਰੇ ਫੱਟੜ ਕੀਤੇ ਗਏ ਅਤੇ ਸਾਰੇ ਹੀ ਲੁੱਟੇ ਗਏ।

ਇਸ ਸਮੇਂ ਹਜ਼ਾਰੇ ਵਿੱਚ ਹਿੰਦੂਆਂ ਸਿੱਖਾਂ ਵਿਰੁੱਧ ਆਮ ਫ਼ਸਾਦ ਸ਼ੁਰੂ ਹੋ ਗਏ। ਜਿਨ੍ਹਾਂ ਨੂੰ ਕਤਲ ਕੀਤਾ ਤੇ ਲੁਟਿਆ ਜਾਂਦਾ ਉਨ੍ਹਾਂ ਦੇ ਘਰ ਸਾੜੇ ਜਾਂਦੇ ਤੇ ਧਾਰਮਕ ਸਥਾਨ ਬੇ-ਪੱਤ ਕੀਤੇ ਜਾਂਦੇ। ਇਹ ਫ਼ਸਾਦ ਇਨ੍ਹਾਂ ਪਿੰਡਾਂ ਵਿਚ ਹੋਏ—ਮੋਹਰੀ, ਦਿਵਲ, ਅਛਰੂਟਾ, ਪਿੱਪਲ, ਜਾਬਾ, ਗਹੁੜਾ, ਫੁਲਗਾੜਾ, ਧਨਾਖ, ਮੁਹਾੜੀ, ਕੜਛਾਂ, ਮਲਾਛ, ਦਾਖਲੀ ਸੈਰ, ਬਫਾ, ਸਿਹਾਲੀਆਂ, ਸਮੰਧਰਾ, ਜਬੋੜੀ, ਸੰਗਕਿਆਰੀ, ਬਾਲਾਕੋਟ ਤੇ ਭਾਟਾ। ਇੰਨ੍ਹਾਂ ਤੇ ਹੋਰ ਥਾਵਾਂ ਉਪਰ ਕਤਲ, ਸਾੜ ਫੂਕ ਤੇ ਧਾਰਮਿਕ ਸਥਾਨਾਂ ਦੀ ਤਬਾਹੀ ਤੇ ਸ਼ਰਨਾਰਥੀਆਂ ਤੇ ਹੱਮਲਿਆਂ ਨਾਲ ਸਾਰੀ ਹਿੰਦੂ ਸਿੱਖ ਆਬਾਦੀ ਪੰਜਾਬ ਨੂੰ ਨੱਠ ਆਈ। ਕਿਉਂਕਿ ਇਨ੍ਹਾਂ ਤਬਾਹ ਹੋਏ ਲੋਕਾਂ ਦੀ ਗਿਣਤੀ ਬਹੁਤ ਜ਼ਿਆਦਾ ਨਹੀਂ ਸੀ ਤੇ ਨਾਂ ਹੀ ਸਰਹੱਦ ਦੀ ਕਾਂਗਰਸੀ ਸਰਕਾਰ ਤੇ ਨਾਂ ਹੀ ਪੰਜਾਬ ਦੀ ਕਾਂਗਰਸ ਪੰਥਕ ਯੂਨੀਨਿਸਟ ਸਰਕਾਰ ਪੰਜਾਬ ਦਿਆਂ ਹਿੰਦੂਆਂ ਸਿੱਖਾਂ ਨੂੰ ਭੜਕਾਉਣਾ ਚਾਹੁੰਦੀ ਸੀ, ਇਸ ਲਈ ਹਿੰਦੂਆਂ ਸਿੱਖਾਂ ਦੀ ਕੁਲ ਨਾਸ਼ ਦਾ ਇਹ ਅੰਦੋਲਨ ਅਖ਼ਬਾਰਾਂ ਵਿਚ ਨਹੀਂ ਆਇਆ ਤੇ ਆਮ ਜਨਤਾ ਨੂੰ ਇਹ ਪਤਾ ਨਹੀਂ ਸੀ ਕਿ ਕਿਤਨਾ ਭਾਰੀ ਅਤਿਯਾਚਾਰ ਹੋ ਰਿਹਾ ਹੈ ਯਾ ਇਹ ਕਿ ਹਿੰਦੁਸਤਾਨ ਦੇ ਇਸ ਦੂਜੇ ਸਿਰੇ ਉੱਪਰ ਇਕ ਹੋਰ ਨਵਾਖਲੀ ਰਚੀ ਜਾ ਰਹੀ ਹੈ।

ਇੱਥੇ ਕਤਲ, ਲੁੱਟ, ਪੁਲੀਸ ਦੇ ਅਫ਼ਸਰਾਂ ਤੇ ਲੁਟੇਰਿਆਂ ਵਿੱਚ ਸੰਧੀ ਆਦਿਕ ਓਹ ਸਾਰੇ ਅੰਗ ਮੌਜੂਦ ਸਨ ਜਿਹੜੇ ਨਵਾਖਲੀ ਆਦਿਕ ਵਿੱਚ ਲਭਦੇ ਹੋਣਗੇ ਤੇ ਮੁਸਲਿਮ ਲੀਗ ਆਪਣੇ ਡਾਇਰੈਕਟ ਐਕਸ਼ਨ ਨੂੰ ਪਾਲਦੀ ਹੋਈ ਇਸ ਘਟਨਾ ਦੇ ਪਿਛੋਕੜ ਵਿਚ ਸੀ। ਕਈ ਥਾਵਾਂ ਵਿੱਚ ਹਿੰਦੂਆਂ ਸਿੱਖਾਂ ਦਾ ਕਤਲਾਮ ਹੋਇਆ। ਭਾਟਾ ਵਿੱਚ ੧੧੬ ਸਿੱਖ ਜਿਉਂਦੇ ਸਾੜੇ ਗਏ ਤੇ ਕਈਆਂ ਨੂੰ ਗੋਲੀ ਨਾਲ ਉਡਾਇਆ ਗਿਆ। ਮਲਾਛ ਵਿੱਚ ੧੧੫ ਹਿੰਦੂ ਸਿੱਖ ਮਾਰੇ ਗਏ।

ਪੰਜਾਬ ਵਿੱਚ ਇਸ ਸਮੇਂ ਮੁਸਲਿਮ ਲੀਗ ਦੇ ਫਸਾਦ ਨਾ ਕਰਾਣ ਦਾ ਇਕੋ ਕਾਰਣ ਸੀ। ਸਰਹੱਦ ਵਿੱਚ ਮੁਸਲਿਮ ਆਬਾਦੀ ੯੨ ਫ਼ੀ ਸਦੀ ਸੀ ਤੇ ਉਥੋਂ ਦੇ ਮੁਸਲਮਾਨ ਅਨਪੜ੍ਹ ਤੇ ਭਾਰੇ ਕਟੜ ਸਨ ਤੇ ਨਾਲੇ ਉਨ੍ਹਾਂ ਕਬਾਇਲੀਆਂ ਨੂੰ ਲੁੱਟ ਦਾ ਲਾਲਚ ਸੀ, ਪਰ ਪੰਜਾਬ ਵਿਚ ਹਿੰਦੂ ਸਿੱਖ ਰਲਕੇ ਘਟੋ ਘਟ ੪੪ ਫ਼ੀ ਸਦੀ ਸਨ ਤੇ ਇਸ ਲਈ ਉਨ੍ਹਾਂ ਉਪਰ ਹਮਲਾ ਕਰਨਾ ਸੌਖਾ ਨਹੀਂ ਸੀ ਤੇ ਕਈਆਂ ਜ਼ਿਲਿਆਂ ਵਿਚ ਤੇ ਹਿੰਦੂ ਸਿਖ ਮੁਸਲਮਾਨਾਂ ਨੂੰ ਪੀਹ ਵੀ ਸਕਦੇ ਸਨ। ਦੂਜੀ ਗੱਲ ਇਹ ਕਿ ਪੰਜਾਬ ਦੀ ਮਿਲੀ ਜੁਲੀ ਸਰਕਾਰ ਕੁਛ ਬਹੁਤ ਸੌਖੀ ਨਹੀਂ ਸੀ, ਪਰ ਨਾਲ ਹੀ ਉਹ ਇਹ ਜਾਣਦੀ ਸੀ ਕਿ ਜ਼ਰਾ ਫਿਰਕੂ ਫਸਾਦ ਸ਼ੁਰੂ ਹੋਏ ਤਾਂ ਉਸ ਦੀ ਆਪਣੀ ਹਸਤੀ ਖਤਮ ਹੋ ਜਾਵੇਗੀ। ਇਸ ਲਈ ਉਸਨੇ ਅੰਤਲੇ ਮਿੰਟ ਤੀਕ ਜ਼ੋਰ ਲਾਕੇ ਅਮਨ ਕਾਇਮ ਰਖਿਆ। ਡਾਇਰੈਕਟ ਐਕਸ਼ਨ ਡੇ ਨੂੰ ਜਦ ਕਲਕੱਤੇ ਵਿਚ ਫਸਾਦ ਹੋਇਆ ਤਾਂ ਪੰਜਾਬ ਵਿਚ ਅਮਨ ਰਿਹਾ ਭਾਵੇਂ ਇਹ ਅਮਨ ਖਿਚੋਤਾਣ ਵਾਲਾ ਤੇ ਹੁਣ ਟੁਟਿਆ ਕਿ ਹੁਣ ਟੁਟਿਆ ਜੇਹਾ ਸੀ। ੨੯ ਅਗਸਤ ੧੯੪੬ ਨੂੰ ਈਦ ਦਾ ਦਿਨ ਸੀ ਤੇ ਉਸ ਦਿਨ ਪੰਜਾਬ ਵਿੱਚ ਫ਼ਸਾਦ ਦੀ ਬਹੁਤ ਸੰਭਾਵਨਾ ਸੀ, ਖਿਆਲ ਸੀ ਕਿ ਲਾਹੌਰ ਦੂਜਾ ਕਲਕੱਤਾ ਬਣ ਜਾਏਗਾ, ਤੇ ਪੰਜਾਬ ਦੇ ਦੂਜੇ ਸ਼ਹਿਰ ਵੀ ਇਸੇ ਤੌਖਲੇ ਵਿਚ ਸਨ। ਪਰ ਮਿਲੀ ਜੁਲੀ ਸਰਕਾਰ ਦਾ ਹੱਥ ਸਖ਼ਤ ਰਿਹਾ ਤੇ ਮੁਸਲਮਾਨ ਪੁਲੀਸ ਤੇ ਅਫਸਰਾਂ ਨੂੰ ਸਰਕਾਰ ਦੇ ਅਮਨ ਬਾਰੇ ਦ੍ਰਿੜ੍ਹ ਇਰਾਦੇ ਦਾ ਪਤਾ ਸੀ, ਇਸ ਲਈ ਕਿਤੇ ਕੋਈ ਘਟਨਾ ਨਹੀਂ ਹੋਈ। ਇਹ ਗੱਲ ਸਾਫ਼ ਸੀ ਕਿ ਹੋਰਾਂ ਸੂਬਿਆਂ ਵਾਂਗ ਅਗਸਤ ੧੯੪੬ ਤੀਕ ਪੰਜਾਬ ਦਿਆਂ ਮੁਸਲਮਾਨਾਂ ਨੇ ਵੀ ਹਥਿਆਰ ਤੇ ਅੱਗਾਂ ਲਾਣ ਦਾ ਸਾਮਾਨ ਇਕੱਠਾ ਕੀਤਾ ਹੋਇਆ ਸੀ ਤੇ ਕਲਕੱਤੇ ਜਿਹੀ ਹਾਲਤ ਪੈਦਾ ਕਰਨ ਲਈ ਕੇਵਲ ਇਕ ਇਸ਼ਾਰੇ ਦੀ ਹੀ ਲੋੜ ਸੀ। ਪਰ ਜਦ ਤੀਕ ਪੰਜਾਬ ਵਿਚ ਮਿਲੀ ਜੁਲੀ ਵਜ਼ਾਰਤ ਰਹੀ ਫਸਾਦ ਨਹੀਂ ਹੋਏ, ਤੇ ਓਦੋਂ ਹੋਏ ਜਦ ੨ ਮਾਰਚ ੧੯੪੭ ਨੂੰ ਇਸ ਵਜ਼ਾਰਤ ਨੇ ਅਸਤੀਫ਼ਾ ਦਿੱਤਾ।

੧੯੪੬ ਦੇ ਅੰਤ ਤੇ '੪੭ ਦੇ ਸ਼ੁਰੂ ਵਿਚ ਪੰਜਾਬ ਵਿਚ ਖਿਚਾਓ ਰਿਹਾ। ਮੁਸਲਿਮ ਲੀਗ ਵਜ਼ਾਰਤ ਬਨਾਉਣਾ ਚਾਹੁੰਦੀ ਸੀ ਪਰ ਇਸ ਪ੍ਰੋਗਰਾਮ ਨੂੰ ਜਿਹੜਾ ਫਾਸਿਸਟ ਸੀ ਤੇ ਘੱਟ ਗਿਣਤੀਆਂ ਨੂੰ ਅਧੀਨ ਕਰਨ ਨੂੰ ਸਗੋਂ ਮੇਸ ਦੇਣ ਦਾ ਸੀ, ਉਸਦੇ ਕਾਰਣ ਪੰਜਾਬ ਅਸੈਂਬਲੀ ਦੀ ਲੀਗ ਪਾਰਟੀ ਨੂੰ ਭਾਵੇਂ ਉਹ ਸਭ ਤੋਂ ਵਡੀ ਪਾਰਟੀ ਸੀ, ਇਕ ਵੀ ਹਿੰਦੂ ਯਾ ਸਿਖ ਸਹਾਈ ਨਾ ਮਿਲ ਸਕਿਆ। ਇਸ ਲਈ ਪੰਜਾਬ ਵਿਚ ਦੋਸਤੀ ਦੇ ਦਾਵੇ ਵਿਅਰਥ ਵੇਖਕੇ ਲੀਗ ਨੇ ਡਾਇਰੈਕਟ ਐਕਸ਼ਨ ਰਾਹੀਂ ਤਾਕਤ ਪ੍ਰਾਪਤ ਕਰਨ ਤੇ ਘੱਟ ਗਿਣਤੀਆਂ ਨੂੰ ਹਾਰ ਦੇਣ ਦਾ ਅੰਦੋਲਨ ਸ਼ੁਰੂ ਕੀਤਾ।

## ੧੯੪੭ ਦੀ ਪੰਜਾਬ ਦੀ ਮੁਸਲਿਮ ਲੀਗ ਐਜੀਟੇਸ਼ਨ

ਮੁਸਲਿਮ ਲੀਗ ਪੰਜਾਬ ਦੀ ਮਿਲੀ ਜੁਲੀ ਸਰਕਾਰ ਨਾਲ ਆਢਾ ਲਾਉਣ ਦਾ ਕੋਈ ਨਾ ਕੋਈ ਬਹਾਨਾ ਹੀ ਲਭਦੀ ਸੀ; ਇਸ ਸਰਕਾਰ ਦੇ ਯਤਨ ਰਾਹੀਂ ਅਮਨ ਰਿਹਾ, ਭਾਵੇਂ ਲੀਗ ਨੇ ਹਿੰਦੂਆਂ ਸਿਖਾਂ ਨੂੰ ਭੜਕਾਣ ਦਾ ਕੋਈ ਯਤਨ ਨਾ ਛਡਿਆ। ਮੁਸਲਿਮ ਨੈਸ਼ਨਲ ਗਾਰਡ ਦੀ ਭਰਤੀ ਲੀਗ ਦੇ ਡਾਇਰੈਕਟ ਐਕਸ਼ਨ ਦੇ ਪ੍ਰੋਗਰਾਮ ਪਿਛੋਂ ਤੇਜ਼ੀ ਨਾਲ ਵਧੀ। ਲੀਗ ਦੀ ਇਹ ਨਿਜੀ ਫੌਜ ਇੰਨੀ ਫੈਲੀ ਹੋਈ ਸੀ ਕਿ ਹਰੇਕ ਮੁਸਲਮਾਨ ਮਹੱਲੇ, ਸ਼ਹਿਰ ਤੇ ਪਿੰਡ ਵਿਚ ਵੀ ਨੈਸ਼ਨਲ ਗਾਰਡ ਦਾ

ਦਸਤਾ ਹੁੰਦਾ ਸੀ, ਤੇ ਉਸ ਦਾ ਕਮਾਂਡਰ ਜਿਸ ਨੂੰ ਸਾਲਾਰ ਕਹਿੰਦੇ ਸਨ । ਕਈ ਅਜੇਹੀਆਂ ਥਾਵਾਂ ਵਿਚ ਵੀ ਜਿਥੇ ਇਸ ਦੀ ਆਸ ਨਹੀਂ ਸੀ ਹੋ ਸਕਦੀ, ਨੈਸ਼ਨਲ ਗਾਰਡ ਦੀ ਸ਼ਾਖ ਮਿਲ ਜਾਂਦੀ ਸੀ। ਹਰ ਥਾਂ ਗਾਰਡ ਵਾਲੇ ਹਥਿਆਰ ਤੇ ਪਟਰੌਲ ਇਕੱਠਾ ਕਰਦੇ ਸੀ, ਉਨ੍ਹਾਂ ਨੂੰ ਹੈਡ ਕੁਆਟਰ ਤੋਂ ਖੁਫੀਆ ਹੁਕਮ ਪਹੁੰਚਦੇ ਸਨ ਤੇ ਇਹ ਅੱਧ ਫੌਜੀ, ਫਾਸਿਸਟ ਕਿਸਮ ਦੀ ਜਥੇਬੰਦੀ ਸੀ, ਤੇ ਆਗੂ ਦਾ ਹੁਕਮ ਹਰ ਹਾਲਤ ਵਿਚ ਮੰਨਣਾ ਪੈਂਦਾ ਸੀ। ਇਸ ਦੀ ਗਿਣਤੀ ਦਾ ਤੇ ਇਸ ਤੋਂ ਅਮਨ ਲਈ ਖ਼ਤਰੇ ਦਾ ਅੰਦਾਜ਼ਾ ਇਸ ਗੱਲੋਂ ਲਾਇਆ ਜਾ ਸਕਦਾ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਗਾਰਡ ਦਿਆਂ ਰਜ਼ਾਕਾਰਾਂ ਦੀ ਗਿਣਤੀ ੯੦੦੦ ਸੀ ਤੇ ਲਾਹੌਰ ਵਿਚ ੧੦੦੦੦।

ਗਾਰਡ ਤੋਂ ਇਹ ਖਤਰਾ ਦੇਖਕੇ ਮਿਲੀ ਜੁਲੀ ਪੰਜਾਬ ਸਰਕਾਰ ਨੂੰ ੨੪ ਜਨਵਰੀ ੧੯੪੬ ਨੂੰ ਮੁਸਲਿਮ ਨੈਸ਼ਨਲ ਗਾਰਡ ਤੇ ਨਾਲ ਹੀ ਸੰਘ ਨੂੰ ਜਿਹੜੀ ਕਿ ਨਿਜੀ ਹਿੰਦੂ ਫੌਜ ਸੀ, ਕਾਨੂੰਨ ਵਿਰੁਧ ਜਮਾਤ ਨੀਯਤ ਕਰ ਦਿਤਾ, ਤੇ ਸਰਕਾਰੀ ਐਲਾਨ ਵਿਚ ਇਹ ਦਸਿਆ ਕਿ ਕੋਈ ਸਰਕਾਰ ਨਿਜੀ ਫੌਜਾਂ ਨੂੰ ਨਹੀਂ ਸੀ ਝੱਲ ਸਕਦੀ, ਕਿਉਂਕਿ ਇੰਝ ਰਾਸ਼ਟਰ ਦੀ ਹੋਂਦ ਨੂੰ ਖਤਰਾ ਸੀ।

ਇਸ ਹੁਕਮ ਨਾਲ ਲੀਗ ਨੂੰ ਬਹੁਤ ਹੀ ਸੱਟ ਵੱਜੀ, ਕਿਉਂਕਿ ਇੰਝ ਲੀਗ ਦੀ ਘੱਟ ਗਿਣਤੀਆਂ ਨੂੰ ਦਬਾਉਣ ਦੀ ਤਾਕਤ ਕਮਜ਼ੋਰ ਹੁੰਦੀ ਸੀ। ਗ਼ਜ਼ਨਫ਼ਰ ਅਲੀ, ਜੋ ਪਿਛੋਂ ਲੀਗ ਵਲੋਂ ਆਰਜ਼ੀ ਹਿੰਦ ਸਰਕਾਰ ਦਾ ਮੈਂਬਰ ਹੋਇਆ, ਨੇ ਇਕ ਬਿਆਨ ਵਿਚ ਆਖਿਆ ਕਿ ਇਸ ਨਾਲ ਲੀਗ ਦੇ ਇਕ ਜ਼ਰੂਰੀ ਅੰਗ ਨੂੰ ਦਬਾਇਆ ਗਿਆ ਹੈ।

ਲਾਹੌਰ ਦੇ ਮੁਸਲਿਮ ਲੀਗ ਦੇ ਦਫ਼ਤਰ ਦੀ ਤਲਾਸ਼ੀ ਨਾ ਹੋਣ ਦਿੱਤੀ ਗਈ ਤੇ ਜਿਨ੍ਹਾਂ ਨੇ ਪੁਲੀਸ ਨੂੰ ਰੋਕ ਪਾਈ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਤੇ ਉਨ੍ਹਾਂ ਵਿਚ ਖ਼ਾਨ ਇਫ਼ਤਖਾਰ ਹੁਸੈਨ ਮਮਦੋਟ ਵੀ ਸੀ,ਜੋ ਪੰਜਾਬ ਲੀਗ ਦਾ ਪ੍ਰਧਾਨ ਸੀ ਤੇ ਪਿਛੋਂ ਪਛਮੀ ਪੰਜਾਬ ਦਾ ਵੱਡਾ ਵਜ਼ੀਰ ਬਣਿਆ। ਲੀਗ ਦੇ ਕੁਛ ਹੋਰ ਅਧਿਕਾਰੀ ਵੀ ਫੜੇ ਗਏ। ਲੀਗ ਦੇ ਦਫ਼ਤਰ ਤੋਂ ਇਕ ਹਜ਼ਾਰ ਲੋਹੇ ਦੀਆਂ ਟੋਪੀਆਂ ਤੇ ਬਿੱਲੇ ਫੜੇ ਗਏ, ਜਿਨ੍ਹਾਂ ਉਪਰ ਤਲਵਾਰ ਪਸਤੌਲ ਤੇ ਖੰਜਰ ਦੇ ਨਿਸ਼ਾਨ ਸਨ । ਮੁਸਲਿਮ ਲੀਗ ਨੇ ਸਾਰੇ ਸੂਬੇ ਵਿਚ ਜਲੂਸ ਤੇ ਜਲਸੇ ਸ਼ੁਰੂ ਕੀਤੇ ਤੇ ਸੇਫਟੀ ਆਰਡੀਨੈਂਸ ਨੂੰ ਤੋੜਿਆ ਜਿਸ ਰਾਹੀਂ ਇਨ੍ਹਾਂ ਉਪਰ ਪਾਬੰਦੀ ਲਾਈ ਗਈ ਸੀ । ਭਾਵੇਂ ਲੀਗ ਦੇ ਲੀਡਰ ਛੇਤੀ ਹੀ ਰਿਹਾ ਕੀਤੇ ਗਏ ਤੇ ਲੀਗ ਦਿਆਂ ਜਲਸਿਆਂ ਵਿਚ ਰੋਕ ਨਾ ਪਾਈ ਗਈ ਤਾਂ ਵੀ ਲੀਗ ਨੇ ਪੰਜਾਬ ਸਰਕਾਰ ਵਿਰੁਧ ਐਜੀਟੇਸ਼ਨ ਜਾਰੀ ਰਖੀ । ਲੀਗ ਦੀ ਐਜੀਟੇਸ਼ਨ ੩੪ ਦਿਨ ਰਹੀ ਤੇ ਦਿਨ ਪਰ ਦਿਨ ਇਹ ਵਧੇਰੇ ਹਿੰਸਾਵਾਦੀ ਹੁੰਦੀ ਗਈ ਤੇ ਭਾਵੇਂ ਸ਼ੁਰੂ ਵਿਚ ਸੇਫਟੀ ਆਰਡੀਨੈਂਸ ਦੇ ਵਿਰੁਧ ਇਹ ਜਨਤਾ ਦੀ ਆਜ਼ਾਦੀ ਦਾ ਵਾਇਦਾ ਕਰਦੀ ਸੀ ਪਰ ਛੇਤੀ ਹੀ ਇਹ ਪੰਜਾਬ ਦਿਆਂ ਹਿੰਦੂਆਂ ਸਿੱਖਾਂ ਨੂੰ ਜਿਤਣ ਦਾ ਅੰਦੋਲਨ ਬਣ ਗਿਆ। ਜਿਸ ਦਿਨ ਇਹ ਲਹਿਰ ਸ਼ੁਰੂ ਹੋਈ ਉਸ ਦਿਨ ਦੀਆਂ ਤਕਰੀਰਾਂ ਤੋਂ ਇਸ ਗੱਲ ਬਾਰੇ ਕੋਈ ਸੰਦੇਹ ਨਹੀਂ ਰਹਿ ਜਾਂਦਾ। ੨੭ ਜਨਵਰੀ ੧੯੪੭ ਨੂੰ ਮੀਆਂ ਇਫ਼ਤਖ਼ਾਰੁ ਦੀਨ ਨੇ ਲਾਹੌਰ ਵਿਚ ਮੁਸਲਮਾਨਾਂ ਦੇ ਇਕ ਜਲਸੇ ਵਿਚ ਕਿਹਾ:—"ਅਸੀਂ ਤੁਹਾਨੂੰ ਦਸਣਾ ਚਾਹੁੰਦੇ ਹਾਂ ਕਿ ਜੇ ਤੁਸੀਂ ਨਿਸਚੇ ਤੇ ਜਥੇਬੰਦੀ ਨਾਲ ਅੜੇ ਰਹੋ ਤਾਂ ਤੁਸੀਂ ਨਾ ਕੇਵਲ ਪੰਜਾਬ ਵਿਚ ਜਿਤੋਗੇ ਸਗੋਂ ਤੁਸੀਂ ਪਾਕਿਸਤਾਨ ਦੇ ਨੇੜੇ ਆ ਜਾਓਗੇ।"

ਇਹ ਗੱਲ ਕਿ ਇਸ ਲਹਿਰ ਨਾਲ ਪਾਕਿਸਤਾਨ ਪ੍ਰਾਪਤ ਕੀਤਾ ਜਾਣਾ ਸੀ ਤੇ ਇਹ ਕਿ ਪਾਕਿਸਤਾਨ ਹਿੰਦੂਆਂ, ਸਿੱਖਾਂ ਨੂੰ ਗੁਲਾਮ ਬਨਾਣ ਦਾ ਸਾਧਨ ਸੀ–ਇਨ੍ਹਾਂ ਦੋਹਾਂ ਗੱਲਾਂ ਨੂੰ ਮੁੱਖ ਰਖਕੇ ਇਸ ਐਜੀਟੇਸ਼ਨ ਦੀ ਸਹੀ ਰੰਗਣ ਬਾਰੇ ਰਾਇ ਦੇਣੀ ਚਾਹੀਦੀ ਹੈ । ਇਹ ਗੱਲ ਸਪਸ਼ਟ ਹੈ ਕਿ ਪੰਜਾਬ ਦੀ ਮੁਸਲਮਾਨ ਪੁਲੀਸ ਤੇ ਮੁਸਲਮਾਨ ਅਫ਼ਸਰ ਲੀਗ ਨਾਲ ਸੰਧੀ ਵਿਚ ਸਨ। ਇਸ

ਐਜੀਟੇਸ਼ਨ ਨੂੰ ਦਬਾਉਣ ਵਿਚ ਓਹ ਜ਼ੋਰ ਨਾ ਲਾਇਆ ਗਿਆ ਜਿਸ ਨਾਲ ਅੰਗਰੇਜ਼ੀ ਸਰਕਾਰ ਨੇ ਕਾਂਗਰਸ ਦੀਆਂ ਲਹਿਰਾਂ ਨੂੰ ਦਬਾਇਆ ਸੀ ਤੇ ਇਨ੍ਹਾਂ ਲੀਗੀਆਂ ਵਿਚ ਓਹ ਸੰਜਮ ਨਹੀਂ ਸੀ ਜਿਹੜਾ ਕਾਂਗਰਸੀ ਨੀਜਮ ਤੇ ਮਹਾਤਮਾ ਗਾਂਧੀ ਨੇ ਕਾਂਗਰਸ ਦਿਆਂ ਕਰਮਚਾਰੀਆਂ ਨੂੰ ਦਿਤਾ ਸੀ। ਇਸ ਐਜੀਟੇਸ਼ਨ ਨੂੰ ਬਹੁਤ ਪੋਲੇ ਸਰਕਾਰੀ ਹਥ ਲਾਏ ਗਏ । ਬਹੁਤ ਘੱਟ ਲੋਕ ਫੜੇ ਜਾਂਦੇ ਤੇ ਜਿਹੜੇ ਫੜੇ ਜਾਂਦੇ ਉਨ੍ਹਾਂ ਦੀ ਗ੍ਰਿਫਤਾਰੀ ਟੈਂਪਰੇਰੀ ਦੱਸੀ ਜਾਂਦੀ ਜਿਸਦਾ ਭਾਵ ਸੀ ਕਿ ਉਨ੍ਹਾਂ ਨੂੰ ਕੁਝ ਮਿੰਟਾਂ ਪਿਛੋਂ ਛੱਡ ਦਿਤਾ ਜਾਂਦਾ ਸੀ। ਲੀਗ ਵਾਲਿਆਂ ਦੀ ਪੁਲੀਸ ਨਾਲ ਕੋਈ ਲੜਾਈ ਨਹੀਂ ਸੀ ਕਿਉਂਕਿ ਪੁਲੀਸ ਉਨ੍ਹਾਂ ਨਾਲ ਹਮਦਰਦੀ ਰਖਦੀ ਸੀ। ਕੁਝ ਭਲੇ ਪੁਰਸ਼ ਪੰਜਾਬ ਦੇ ਹਿੰਦੂ-ਸਿੱਖ ਇਸ ਐਜੀਟੇਸ਼ਨ ਦੇ ਸਹੀ ਵਿਸ਼ੇਸ਼ਣ ਬਾਰੇ ਭੁਲੇਖੇ ਵਿਚ ਸਨ। ਉਨ੍ਹਾਂ ਦਾ ਖਿਆਲ ਸੀ ਕਿ ਹੁਣ ਲੀਗ ਵੀ ਕਾਂਗਰਸ ਵਾਂਗ ਸਤਿਆਗ੍ਰਹਿ ਆਦਿਕ ਦੇ ਰਸਤੇ ਉੱਪਰ ਆ ਗਈ ਹੈ ਤੇ ਇਹ ਕਿ ਅਹਿੰਸਾ ਦੀ ਐਜੀਟੇਸ਼ਨ ਰਾਹੀਂ ਓਹ ਨਾਗਰਿਕ ਹੱਕਾਂ ਦੀ ਜਿਵੇਂ ਜਲਸਿਆਂ ਆਦਿਕ ਦੀ ਖੁਲ੍ਹ ਦੀ ਰਾਖੀ ਕਰ ਰਹੀ ਹੈ। ਪਰ ਇਹ ਭੁਲੇਖਾ ਕਈਆਂ ਭੈੜੀਆਂ ਘਟਨਾਵਾਂ ਨਾਲ ਛੇਤੀ ਹੀ ਹੱਟ ਗਿਆ ਤੇ ਲੀਗ ਦਾ ਚਲਨ ਨਾ ਬਦਲਿਆ। ਨਵਾਖਲੀ, ਕਲਕੱਤਾ ਤੇ ਸਰਹੱਦ ਦੇ ਇਤਿਹਾਸ ਵਾਲੀ ਲੀਗ ਬਦਲ ਵੀ ਕਿਵੇਂ ਸਕਦੀ ਸੀ ?

ਪੰਜਾਬ ਦੀ ਐਜੀਟੇਸ਼ਨ ਵਿਚ ਲੀਗ ਦੇ ਨਾਹਰੇ ਇਹ ਹੁੰਦੇ ਸਨ । "ਲੜ ਕੇ ਲੇਂਗੇ ਪਾਕਿਸਤਾਨ" "ਖੂਨ ਸੇ ਲੇਂਗੇ ਪਾਕਿਸਤਾਨ" "ਦੇਨਾ ਹੋਗਾ ਪਾਕਿਸਤਾਨ" । ਸਿੱਖ ਆਗੂਆਂ ਦੀ ਚਿਤਾਵਨੀ ਅਨੁਸਾਰ ਇਹ ਨਾਹਰੇ ਅਸਲ ਵਿਚ ਹਿੰਦੂਆਂ ਸਿੱਖਾਂ ਉਪਰ ਹਮਲੇ ਸਨ, ਜਿਹੜੇ ਕਿ ਪਾਕਿਸਤਾਨ ਦੀ ਇਸਲਾਮੀ ਤੇ ਗ਼ੈਰ-ਮੁਸਲਮਾਨਾਂ ਨੂੰ ਗ਼ੁਲਾਮ ਬਨਾਣ ਵਾਲੀ ਸਟੇਟ ਦੇ ਵਿਰੋਧੀ ਸਨ। ਲੀਗ ਐਜੀਟੇਸ਼ਨ ਦੀ ਵਧਦੀ ਤਾਕਤ ਨਾਲ ਸਿੱਖ ਆਗੂਆਂ ਨੂੰ ਫ਼ਿਕਰ ਪੈਦਾ ਹੋਇਆ ਤੇ ਨਾਲ ਹੀ ਪੰਜਾਬ ਸਰਕਾਰ ਦੀ ਉਸ ਨਿਰਜਿੰਦ ਪਾਲਿਸੀ ਨਾਲ ਜਿਸ ਰਾਹੀਂ ਕਿ ਓਹ ਲੀਗ ਦੀ ਇਸ ਭਾਰੀ ਖ਼ਤਰੇ ਭਰੀ ਐਜੀਟੇਸ਼ਨ ਨੂੰ ਨਜਿਠਣਾ ਚਾਹੁੰਦੀ ਸੀ । ਇਸ ਖ਼ਤਰੇ ਭਰੀ ਐਜੀਟੇਸ਼ਨ ਦੀ ਹਕੀਕਤ ਇਸਦੇ ਮੁਕਣ ਦੇ ਇਕ ਹਫ਼ਤਾ ਪਿੱਛੋਂ ੨ ਮਾਰਚ ੧੯੪੭ ਦੇ ਫ਼ਸਾਦਾਂ ਤੋਂ ਪ੍ਰਤੱਖ ਸੀ, ਜਿਨ੍ਹਾਂ ਵਿਚ ਹਿੰਦੂਆਂ ਸਿੱਖਾਂ ਉੱਪਰ ਸੂਬੇ ਭਰ ਵਿਚ ਹਮਲਾ ਕੀਤਾ ਗਿਆ । ਫਰਵਰੀ ੧੯੪੭ ਦੇ ਅੱਧ ਵਿਚ ਜਦ ਇਹ ਐਜੀਟੇਸ਼ਨ ਤਿੰਨ ਹਫਤੇ ਪੁਰਾਣੀ ਸੀ, ਹਿੰਦੂਆਂ ਸਿੱਖਾਂ ਉਪਰ ਹਮਲੇ ਸ਼ੁਰੂ ਹੋ ਗਏ ਭਾਵੇਂ ਥੋਹੜੇ ਸਨ ਪਰ ਫਿਰ ਵੀ ਆਉਣ ਵਾਲੀ ਘਟਨਾਂ ਦੇ ਚਿੰਨ੍ਹ ਸਨ। ਇਸ ਐਜੀਟੇਸ਼ਨ ਬਾਰੇ ਪੰਜਾਬ ਸਰਕਾਰ ਦੇ ਚੀਫ ਸੈਕਟਰੀ ਦਾ ਬਿਆਨ, ਜੋ ਮੁਸਲਮਾਨ ਸੀ ਤੇ ਹੁਣ ਪਛਮੀ ਪੰਜਾਬ (ਪਾਕਿਸਤਾਨ) ਵਿਚ ਇਕ ਭਾਰਾ ਅਫਸਰ ਹੈ, ਅੱਖਾਂ ਖੋਲ੍ਹਣ ਵਾਲਾ ਹੈ:—

"ਮੁਸਲਿਮ ਲੀਗ ਦੀ ਐਜੀਟੇਸ਼ਨ ਜਿਹੜੀ ੨੪ ਜਨਵਰੀ ਨੂੰ ਸ਼ੁਰੂ ਹੋਈ ਇਸ ਰਪੋਰਟ ਦੇ ਲਿਖਣ ਤੱਕ ਜਾਰੀ ਹੈ ਤੇ ਵੱਖੋ ਵੱਖ ਦਰਜਿਆਂ ਵਿਚ ਸੂਬੇ ਦਿਆਂ ਸਾਰਿਆਂ ਜ਼ਿਲਿਆਂ ਉੱਪਰ ਇਸਦਾ ਅਸਰ ਹੋਇਆ ਹੈ ਤੇ ਕਈ ਥਾਵਾਂ ਤੇ ਖਤਰੇ ਦੀ ਹਾਲਤ ਵੀ ਪੈਦਾ ਹੋ ਗਈ ਹੈ। ਇਹ ਅੰਦੋਲਨ ਜਾਣੀ ਬੁਝੀ ਕਾਨੂੰਨ ਤੋੜਨ ਦੀ ਮੁਹਿੰਮ ਹੈ ਤੇ ਇਸਦਾ ਮੰਤਵ ਸਿਆਸੀ ਤੇ ਜਨਤਾ ਦੇ ਵਿਰੁਧ ਹੁਣ ਤੱਕ ਇਸ ਗੱਲ ਦੀ ਕੋਈ ਨਿਸ਼ਾਨੀ ਨਹੀਂ ਕਿ ਮੁਸਲਿਮ ਲੀਗ ਦੇ ਲੀਡਰ ਜਿਹੜੇ ਜੇਹਲ ਦੇ ਅੰਦਰ ਯਾ ਜੇਹਲੋਂ ਬਾਹਰ ਹਨ, ਉਨ੍ਹਾਂ ਨੂੰ ਜ਼ਿਮੇਂਵਾਰੀ ਯਾ ਰਵਾਦਾਰੀ ਦਾ ਕੋਈ ਖ਼ਿਆਲ ਹੈ। ਇਸ ਲਈ ਨਹੀਂ ਕਿਹਾ ਜਾ ਸਕਦਾ ਕਿ ਸੂਬੇ ਵਿਚ ਆਮ ਹਾਲਾਤ ਛੇਤੀ ਪੈਦਾ ਹੋ ਸਕਣਗੇ। ਜੁਰਮ ਵਧਦਾ ਜਾ ਰਿਹਾ ਹੈ ਕਿਉਂਕਿ ਪੁਲੀਸ ਵਧੇਰੇ ਸਿਆਸੀ ਦੰਗੇ ਨੂੰ ਮਿਟਾਣ ਵਿਚ ਲਗੀ ਹੋਈ ਹੈ ਤੇ ਜੇ ਮੁਸਲਿਮ ਲੀਗ ਨੇ ਆਪਣੀਆਂ ਹੋਰ ਧਮਕੀਆਂ ਉੱਪਰ ਅਮਲ ਕੀਤਾ ਤਾਂ ਹਾਲਤ ਹੋਰ ਵੀ ਵਿਗੜ ਸਕਦੀ ਹੈ । ਲੀਗ ਵਾਲੇ ਰੇਲਾਂ ਆਦਿਕ ਰੋਕਣਾ ਤੇ ਟੈਕਸ ਦੇਣੋਂ ਨਾਂਹ ਕਰਨਾ

ਚਾਹੁੰਦੇ ਸਨ। ਹਾਲੇ ਟੈਕਸਾਂ ਵਾਲਾ ਕੋਈ ਵਾਕਿਆ ਤਾਂ ਨਹੀਂ ਹੋਇਆ ਪਰ ਵਧੇਰੇ ਜੋਸ਼ੀਲੇ ਲੀਗੀਆਂ ਨੇ ਰੇਲਾਂ ਰੋਕੀਆਂ ਹਨ ਤੇ ਇਸ ਗੱਲ ਦਾ ਪ੍ਰਚਾਰ ਕੀਤਾ ਹੈ। ਇਸ ਅਪਰਾਧ ਦੇ ਦੋਸ਼ੀਆਂ ਨੂੰ ੧੯੪੪ ਦੇ ਆਰਡੀਨੈਂਸ ੨੯ ਥਲੇ ਸਜ਼ਾ ਦਿੱਤੀ ਜਾਏਗੀ ਤਾਂ ਜੋ ਭਾਰੀਆਂ ਸਜ਼ਾਵਾਂ ਦਿੱਤੀਆਂ ਜਾ ਸਕਣ।"

"ਮੁਸਲਿਮ ਲੀਗ ਦੀ ਐਜੀਟੇਸ਼ਨ ਪੰਜਾਬ ਵਿੱਚ ੨੬ ਫਰਵਰੀ ਤਕ ਰਹੀ ਤੇ ਫੇਰ ਸਰਕਾਰ ਨਾਲ ਸਮਝੌਤੇ ਬਾਦ ਖਤਮ ਹੋ ਗਈ। ਇਹ ਸਮਝੌਤਾ ਵਕਤ ਸਿਰ ਹੋਇਆ ਕਿਉਂਕਿ ਅਖ਼ੀਰਲਿਆਂ ਦਿਨਾਂ ਵਿੱਚ ਹਾਲਤ ਬਹੁਤ ਭੈੜੀ ਹੋ ਗਈ ਸੀ ਤੇ ਇਕੱਲੇ ਦੁਕੱਲੇ ਆਦਮੀ ਤੇ ਭੀੜਾਂ ਦੰਗੇ ਉਪਰ ਕਈ ਜ਼ਿਲਿਆਂ ਵਿੱਚ ਉਤਰ ਆਈਆਂ। ਅਮਰਤਸਰ, ਜਲੰਧਰ ਤੇ ਅੰਬਾਲੇ ਵਿੱਚ ਪੁਲੀਸ ਨੂੰ ਬੇਕਾਬੂ ਤੇ ਦੰਗਈ ਭੀੜ ਨੂੰ ਰੋਕਣ ਲਈ ਗੋਲੀ ਚਲਾਣੀ ਪਈ ਤੇ ਦੋਹਾਂ ਪਾਸਿਆਂ ਤੋਂ ਖ਼ੂਨ ਖਰਾਬਾ ਹੋਇਆ। ਲੀਗ ਦੇ ਲੀਡਰ ਜੇਲ੍ਹੋਂ ਆਉਣ ਦੇ ਬਾਦ ਇਸ ਆਹ੍ਰੇ ਲਗੇ ਰਹੇ ਹਨ ਕਿ ਹੋਰ ਕੀ ਕੀਤਾ ਜਾਵੇ। ਦੋ ਮਾਰਚ ਨੂੰ ਓਹ ਫਤਹ ਦਿਨ ਮੰਨਾਉਣਗੇ। ਬਹੁਤ ਸਾਰੇ ਲੋਕ ਲੀਗ ਦਿਆਂ ਤ੍ਰੀਕਿਆਂ ਤੇ ਵਰਤਾਵੇ ਤੇ ਗੁੰਡੇਪਣ ਨਾਲ ਘ੍ਰਿਣਾ ਕਰਨ ਲੱਗ ਪਏ। ਪਰ ਜਿਹੜੇ ਮੁਸਲਮਾਨ ਕਾਂਗਰਸੀ ਖਿਆਲਾਂ ਦੇ ਨਹੀਂ ਲੀਗ ਦੀ ਐਜੀਟੇਸ਼ਨ ਦੇ ਹੱਕ ਵਿੱਚ ਸਨ। ਹਿੰਦੂਆਂ ਤੇ ਸਿੱਖਾਂ ਵਿੱਚ ਲੀਗ ਦੀ ਐਜੀਟੇਸ਼ਨ ਬਾਰੇ ਰੋਸ ਵਧ ਰਿਹਾ ਹੈ। ਖ਼ਾਸ ਕਰਕੇ ਸਿੱਖਾਂ ਵਿੱਚ ਇਹ ਇੱਕ ਖਤਰਾ ਬਣ ਰਿਹਾ ਹੈ। ੧੨ ਫਰਵਰੀ ਨੂੰ ਮਾਸਟਰ ਤਾਰਾ ਸਿੰਘ ਨੇ ਬਿਆਨ ਦਿੱਤਾ ਕਿ ਇਹ ਐਜੀਟੇਸ਼ਨ ਫਿਰਕੂ ਹੈ ਤੇ ਇਸਦਾ ਨਿਸ਼ਾਨਾ ਪੰਜਾਬ ਉਪਰ ਮੁਸਲਿਮ ਰਾਜ ਕਾਇਮ ਕਰਨਾ ਹੈ। ਉਨ੍ਹਾਂ ਨੇ ਸਿੱਖਾਂ ਨੂੰ ਮੁਸਲਿਮ ਲੀਗ ਦੇ ਹਮਲੇ ਲਈ ਤਿਆਰ ਹੋਣ ਲਈ ਕਿਹਾ ਤੇ ਇਹ ਕਿ ਇਸ ਭਾਵ ਲਈ ਅਕਾਲ ਫੌਜ ਤਿਆਰ ਕੀਤੀ ਜਾਏ। ਸਿੱਖ ਸਿਆਸੀ ਹਾਲਤ ਬਾਰੇ ਵਧੇਰੇ ਚਿੰਤਾਤੁਰ ਹਨ, ਉਨ੍ਹਾਂ ਨੂੰ ਡਰ ਹੈ ਕਿ ਕੇਂਦਰ ਪਾਕਿਸਤਾਨ ਦੀ ਮੰਗ ਨੂੰ ਨਹੀਂ ਰੋਕ ਸਕੇਗਾ, ਤੇ ਇਸ ਐਜੀਟੇਸ਼ਨ ਬਾਦ ਓਹ ਲੀਗ ਤੋਂ ਹੋਰ ਵੀ ਦੂਰ ਚਲੇ ਗਏ ਹਨ ਤੇ ਉਨ੍ਹਾਂ ਤੇ ਲੀਗ ਦੇ ਦਰਮਿਆਨ ਕੋਈ ਸਮਝੌਤਾ ਸੰਭਵ ਨਹੀਂ ਹੈ, ਤੇ ਸਿੱਖ ਹੁਣ ਇਕ ਵਖਰੀ ਸਿੱਖ ਹਿੰਦੂ ਸਟੇਟ ਮੰਗਦੇ ਹਨ, ਜਿਸ ਵਿੱਚ ਮੁਸਲਿਮ ਘੱਟ ਗਿਣਤੀ ਦੇ ਜ਼ਿਲੇ ਤੇ ਸਿੱਖ ਰਿਆਸਤਾਂ ਸ਼ਾਮਲ ਹੋਣ।"

ਸਿਖ ਆਗੂਆਂ ਨੇ ਖੁਲ੍ਹੇ ਤੌਰ ਤੇ ਮੁਸਲਿਮ ਲੀਗ ਦਿਆਂ ਪਾਕਿਸਤਾਨ ਦੇ ਹੱਕ ਵਿੱਚ ਹੋਣ ਵਾਲੇ ਤੇ ਵੰਗਾਰਨ ਵਾਲੇ ਨਾਹਰਿਆਂ ਨੂੰ ਨਿੰਦਿਆ, ਜਿਵੇਂ "ਖ਼ੂਨ ਸੇ ਲੇਂਗੇ ਪਾਕਿਸਤਾਨ" "ਦੇਣਾ ਹੋਗਾ ਪਾਕਿਸਤਾਨ" "ਲੈਕੇ ਰਹੇਂਗੇ ਪਾਕਿਸਤਾਨ"। ੧੫-੨-੪੭ ਤੇ ੨੧-੨-੪੭ ਨੂੰ ਜਦ ਫਿਰਕੂ ਖਿੱਚਾ ਬਹੁਤ ਵਧ ਰਿਹਾ ਸੀ ਤਾਂ ਮੁਸਲਿਮ ਲੀਗ ਡਰਾਣ ਵਾਲੇ ਤੇ ਗੁੰਡਿਆਂ ਵਾਲੇ ਤ੍ਰੀਕੇ ਵਰਤ ਰਹੀ ਸੀ ਤੇ ਸਰਕਾਰ ਦੀ ਨਰਮੀ ਨਾਲ ਸਿਰ ਚੜ੍ਹੀ ਜਾਪਦੀ ਸੀ। ਪੁਲੀਸ ੧੦ ਹਜ਼ਾਰ ਦਿਆਂ ਮੁਸਲਮਾਨ ਵਹੀਰਾਂ ਨੂੰ ਜਿਹੜੇ ਵੰਗਾਰੂ ਤ੍ਰੀਕੇ ਨਾਲ ਫਿਰਕੂ ਫਸਾਦ ਕਰਾਉਣਾ ਚਾਹੁੰਦੇ ਸਨ ਕੇਵਲ ਵੇਖਦੀ ਰਹਿੰਦੀ ਸੀ। ਜਦੋਂ ਇਹ ਵਹੀਰ ਬਹੁਤ ਦੰਗਾ ਵੀ ਕਰਦੇ ਜਿਵੇਂ ਅੰਮ੍ਰਿਤਸਰ ਵਿਚ ਤੇ ਪਿੱਛੋਂ ਲਾਹੌਰ ਵਿੱਚ ਜਿਥੇ ਕਚੈਹਰੀਆਂ ਲੁਟੀਆਂ ਗਈਆਂ ਤੇ ਸਰਕਾਰੀ ਕਾਗਜ਼ ਤਬਾਹ ਕੀਤੇ ਗਏ, ਪੁਲਸ ਨੇ ਕੋਈ ਕਾਰਰਵਾਈ ਨਾ ਕੀਤੀ। ਇਹੋ ਹੀ ਪੁਲੀਸ ਗੈਰ ਮੁਸਲਮਾਨ ਲਹਿਰਾਂ ਨਾਲ ਜਿਹੜੀਆਂ ਸ਼ਾਂਤੀ ਵਾਲੀਆਂ ਹੁੰਦੀਆਂ ਹਨ। ਸਖਤੀ ਤੇ ਬਦਲਾ ਲਊ ਤ੍ਰੀਕੇ ਨਾਲ ਵਰਤਾ ਕਰਦੀ ਸੀ। ਜਿਵੇਂ ੩ ਮਾਰਚ ਨੂੰ ਲਾਹੌਰ ਵਿੱਚ ਪੁਲੀਸ ਨੇ ਹਿੰਦੂ ਸਿੱਖ ਵਿਦਿਆਰਥੀਆਂ ਦੇ ਜਲੂਸ ਉਪਰ ਮੁੜ ਮੁੜ ਗੋਲੀ ਚਲਾਈ, ਜਦ ਇਨ੍ਹਾਂ ਵਿਦਿਆਰਥੀਆਂ ਨੇ ਮੁਸਲਿਮ ਲੀਗ ਦੀ ਬਨਣ ਵਾਲੀ ਵਜ਼ਾਰਤ ਵਿਰੁਧ ਕੇਵਲ ਇਕੋ ਜਲੂਸ ਕਢਿਆ।

ਕਈ ਘਟਨਾਵਾਂ ਤੋਂ ਪਤਾ ਲਗਦਾ ਹੈ ਕਿ ਮੁਸਲਿਮ ਲੀਗ ਦੀ ਐਜੀਟੇਸ਼ਨ ਫਰਵਰੀ ਦੇ

ਵਿਰਕਾਰ ਬਹੁਤ ਜ਼ੋਰ ਦੀ ਹੋ ਗਈ ਸੀ। ਅਮ੍ਰਿਤਸਰ, ਲੁਧਿਆਣਾ, ਗੁਜਰਾਂ ਵਾਲਾ ਤੇ ਹੋਰ ਥਾਵਾਂ ਉਪਰ ਕਈ ਵਾਰ ਰੇਲਾਂ ਰੋਕੀਆਂ ਗਈਆਂ। ਬੇ-ਕਾਨੂੰਨੀ ਵਧ ਰਹੀ ਸੀ ਤੇ ਪੁਲੀਸ ਹਿਲਦੀ ਹੀ ਨਹੀਂ ਸੀ। ੧੪ ਫਰਵਰੀ ਨੂੰ ਗੈਰ-ਮੁਸਲਮਾਨ ਤਾਂਗੇ ਵਾਲਿਆਂ ਦੇ ਮੂੰਹ ਕਾਲੇ ਕੀਤੇ ਗਏ ਕਿਉਂਕਿ ਉਹ ਇਕ ਐਸੀ ਹੜਤਾਲ ਵਿਚ ਨਹੀਂ ਰਲੇ ਜਿਹੜੀ ਮੁਸਲਮਾਨਾਂ ਨੇ ਤੇ ਮੁਸਲਮਾਨ ਤਾਂਗੇ ਵਾਲਿਆਂ ਦੇ ਲੀਗੀ ਲੀਡਰਾਂ ਦੇ ਫੜੇ ਜਾਣ ਉਪਰ ਕੀਤੀ। ਇਹ ਗੈਰ–ਮੁਸਲਮਾਨ ਤਾਂਗੇ ਵਾਲੇ ਜੇ ਹੜਤਾਲ ਵਿਚ ਸ਼ਾਮਲ ਨਹੀਂ ਹੋਏ ਤਾਂ ਓਹ ਬੇਦੋਸ਼ ਹਨ ਕਿਉਂਕਿ ਹੜਤਾਲ ਮੁਸਲਮਾਨਾਂ ਦੀ ਸੀ ਨਾਂਕਿ ਤਾਂਗੇ ਵਾਲਿਆਂ ਦੀ, ਪਰ ਇਨ੍ਹਾਂ ਦੀ ਬੇਇਜ਼ਤੀ ਕੀਤੀ ਗਈ। ਉਸੇ ਦਿਨ ਇਕ ਅਜੇਹੀ ਘਟਨਾਂ ਲਾਹੌਰ ਵਿੱਚ ਹੋਈ। ਇਸ ਲਈ ਸਿਖ ਹੋਰ ਵੀ ਰੋਹ ਵਿੱਚ ਆਏ ਤੇ ਉਨ੍ਹਾਂ ਵਿਚਾਰਿਆ ਕਿ ਮੁਸਲਮਾਨਾਂ ਦੀ ਹੈਂਕੜ ਤੇ ਆਕੜਖਾਨੀ ਹਿੰਦੂਆਂ ਸਿੱਖਾਂ ਵਿਰੁਧ ਵਧਦੀ ਜਾਂਦੀ ਹੈ।

ਲੀਗ ਦੀ ਐਜੀਟੇਸ਼ਨ ਪੰਜਾਬ ਤੇ ਸਰਹੱਦ ਦਿਆਂ ਹਿੰਦੂਆਂ ਸਿਖਾਂ ਨੂੰ ਦਬਾਕੇ ਮੁਸਲਮਾਨਾਂ ਤੇ ਪਾਕਿਸਤਾਨ ਦੇ ਅਧੀਨ ਕਰਨ ਲਈ ਸੀ। ਇਹ ਗੱਲ ਸਿਵਲ ਮਿਲਟਰੀ ਗਜ਼ਟ ਦੇ ਹੇਠ ਦਿਤੇ ਲੇਖਾਂ ਤੋਂ ਸਪਸ਼ਟ ਹੁੰਦੀ ਹੈ। ਚੇਤੇ ਰਹੇ ਕਿ ਇਹ ਪਰਚਾ ਮੁਸਲਮਾਨਾਂ ਦੇ ਵਿਰੁਧ ਨਹੀਂ ਸੀ। ੧੨ ਫਰਵਰੀ ਨੂੰ ਜਦ ਦੰਗਾ ਫਸਾਦ ਵਧ ਰਿਹਾ ਸੀ ਤਾਂ ਇਸ ਅਖਬਾਰ ਦੇ ਸੰਪਾਦਕੀ ਨੋਟ ਵਿਚ ਨਿਕਲਿਆ, "ਲੀਗ ਦੀ ਐਜੀਟੇਸ਼ਨ ਸੂਬੇ ਦੇ ਅਮਨ ਲਈ ਤੇ ਪੰਜਾਬ ਸਰ-ਕਾਰ ਦੀ ਕਾਨੂੰਨੀ ਰਖਿਆ ਲਈ ਬਹੁਤ ਖ਼ਤਰਨਾਕ ਹੈ। ਦੋਵੇਂ ਪਾਸੇ ਗੁਸਾ ਵਧ ਰਿਹਾ ਹੈ ਤੇ ਹੋ ਸਕਦਾ ਹੈ ਛੇਤੀ ਹੀ ਅਥਰੂ ਗੈਸ ਦੀ ਥਾਂ ਗੋਲੀਆਂ ਵਰਤੀਆਂ ਜਾਣ। ਲੀਗ ਦਿਆਂ ਲੀਡਰਾਂ ਨੂੰ ਹੁਣ ਚਾਹੀਦਾ ਹੈ ਕਿ ਸਾਰੀ ਹਾਲਤ ਨੂੰ ਸੋਚਣ, ਤੇ ਖਤਰੇ ਨੂੰ ਵਿਚਾਰਨ ਤੇ ਵੇਖਣ ਕਿ ਇਸ ਐਜੀਟੇਸ਼ਨ ਦੇ ਨੁਕਸਾਨ ਉਸਦਿਆਂ ਫੈਦਿਆਂ ਨਾਲੋਂ ਬਹੁਤ ਭਾਰੇ ਹਨ। ਪੰਜਾਬ ਸਰਕਾਰ ਦਾ ਫੈਸਲਾ ਸੂਬੇ ਦੀ ਲੀਗ ਦੇ ਫੈਸਲੇ ਉਪਰ ਨਿਰਭਰ ਹੋਵੇਗਾ ਤੇ ਲੀਗ ਨੂੰ ਸੋਚਣਾ ਚਾਹੀਦਾ ਹੈ ਕਿ ਇਸ ਐਜੀਟੇਸ਼ਨ ਨੂੰ ਚਲਦਿਆਂ ਰਖਕੇ ਕੀ ਫਾਇਦਾ ਹੋ ਸਕਦਾ ਹੈ। ਸਰਕਾਰ ਦੀ ਇਹ ਨਰਮ ਪਾਲਿਸੀ ਫਸਾਦੀਆਂ ਤੇ ਗੁੰਡਿਆਂ ਨੂੰ ਤਕੜਾ ਕਰਨ ਵਾਲੀ ਹੈ"। ੧੮ ਫਰਵਰੀ ਨੂੰ ਇਸੇ ਅਖਬਾਰ ਵਿਚ ਖਬਰ ਛਪੀ "ਸੋਮਵਾਰ (੧੧–੨–੪੭) ਨੂੰ ਲੀਗੀ ਗੁੰਡਿਆਂ ਨੇ ਰਾਵਲਪਿੰਡੀ ਦੇ ਨੇੜੇ ਫਰੰਟੀਅਰ ਮੇਲ ਨੂੰ ਤਬਾਹ ਕਰਨ ਦਾ ਯਤਨ ਕੀਤਾ, ਲੀਗੀ ਬਹੁਤ ਵਾਰੀ ਲੀਗ ਦਾ ਝੰਡਾ ਇੰਜਨ ਉਪਰ ਲਾ ਦਿੰਦੇ ਤੇ ਰੇਲਵੇ ਦੀ ਜਾਇਦਾਦ ਦਾ ਨੁਕਸਾਨ ਕਰਦੇ ਹਨ।" ਇਸ ਪਰਚੇ ਵਿਚ "੧੪–੨–੪੭ ਨੂੰ ਅੰਮ੍ਰਿਤਸਰ ਦਿਆਂ ਹਿੰਦੂਆਂ ਸਿਖਾਂ ਉਸ ਦਿਨ ਦਿਆਂ ਮੁਸਲਿਮ ਲੀਗੀ ਜਲੂਸ ਵਾਲਿਆਂ ਦੇ ਦੰਗੇ ਫਸਾਦ ਨੂੰ ਵਿਚਾਰਨ ਲਈ ਮੀਟਿੰਗ ਕੀਤੀ। ਇਸ ਗੱਲ ਉਪਰ ਬਹੁਤ ਰੋਸ ਪ੍ਰਗਟ ਕੀਤਾ ਗਿਆ ਕਿ ਲੀਗੀਆਂ ਨੇ ੮ ਸਿਖਾਂ ਤੇ ਇਕ ਹਿੰਦੂ ਤਾਂਗੇ ਵਾਲਿਆਂ ਦੇ ਮੂੰਹ ਕਾਲੇ ਕੀਤੇ, ਜਿਹੜੇ ਉਸ ਦਿਨ ਦੀ ਹੜਤਾਲ ਵਿਚ ਨਹੀਂ ਰਲੇ। ਸਿਆਲਕੋਟ ਵਿਚ ਭਾਰੀ ਦੰਗਈ ਜਲੂਸ ਨਿਕਲੇ ਪਰ ਕੋਈ ਗ੍ਰਿਫਤਾਰੀ ਨਹੀਂ ਹੋਈ। ਗੁਜਰਾਂ ਵਾਲੇ ਵਿਚ ਗੁੰਡਾਪਣ ਵਧ ਰਿਹਾ ਹੈ।"

ਅੰਮ੍ਰਿਤਸਰ, ਸਿਆਲਕੋਟ, ਲੁਧਿਆਣਾ, ਭਲਵਾਲ, ਗੁਜਰਾਂਵਾਲਾ, ਗੁਜਰਾਤ ਤੇ ਹੋਰਾਂ ਥਾਵਾਂ ਉਪਰ ਲੀਗੀ ਜਲੂਸਾਂ ਨੇ ੧੮–੨–੪੭ ਨੂੰ ਦੰਗਾ ਤੇ ਭੰਨ ਤੋੜ ਕੀਤੀ, ਪੁਲੀਸ ਨੇ ਇਨ੍ਹਾਂ ਥਾਵਾਂ ਉਪਰ ਅਥਰੂ ਗੈਸ ਤੇ ਲਾਠੀਆਂ ਚਲਾਈਆਂ।

੨੪ ਫਰਵਰੀ ਜਦ ਲੀਗ ਦੀ ਐਜੀਟੇਸ਼ਨ ਨੂੰ ਇਕ ਮਹੀਨਾ ਹੋ ਚੁਕਾ ਸੀ, ਭਾਰੀ ਖੂਨ ਖਰਾਬੇ ਦਾ ਦਿਨ ਸੀ, ਤੇ ਉਸ ਦਿਨ ਇਹ ਐਜੀਟੇਸ਼ਨ ਆਪਣੇ ਅਸਲੀ ਰੂਪ ਵਿਚ ਆਈ ਕਿਉਂਕਿ ਮਾਰਚ ੧੯੪੭ ਦੇ ਹਿੰਦੂ ਸਿਖਾਂ ਉਪਰ ਆਮ ਹਮਲੇ ਦੀ ਇਹ ਪਹਿਲੀ ਵੰਨਗੀ ਸੀ। ਇਸ ਦਿਨ ਦੀ ਸਿਵਲ ਮਿਲਟਰੀ ਗਜ਼ਟ ਦੀ ਰਿਪੋਰਟ ਇੰਜ ਹੈ: "ਮੁਸਲਿਮ ਲੀਗ ਦੀ ਐਜੀਟੇਸ਼ਨ ਅੰਮ੍ਰਿਤਸਰ

ਵਿਚ ਬਹੁਤ ਖਤਰਨਾਕ ਹੋ ਗਈ ਜਿਥੇ ਕਿ ਪੁਲੀਸ ਨੂੰ ਸੋਮਵਾਰ (੨੫-੨-੪੭) ਕਈ ਵਾਰ ਗੋਲੀ ਚਲਾਉਣੀ ਪਈ। ਇਕ ਸਿਖ ਕਾਂਸਟੇਬਲ ਨੂੰ ਸਿਵਲ ਲਾਈਨ ਵਿਚ ਇਕ ਭੀੜ ਨੇ ਜਾਨੋਂ ਮਾਰ ਸੁਟਿਆ, ਐਡੀਸ਼ਨਲ ਡਿਸਟ੍ਰਿਕਟ ਮੈਜਿਸਟ੍ਰੇਟ ਤੇ ਸਖਤ ਹਮਲਾ ਹੋਇਆ ਤੇ ਭੀੜ ਵਿਚੋਂ ਇਕ ਆਦਮੀ ਨੇ ਇਕ ਠਾਣੇਦਾਰ ਉਪਰ ਕਾਤਲਾਨਾ ਹਮਲਾ ਕੀਤਾ ਤੇ ਉਹ ਆਦਮੀ ਪੁਲੀਸ ਦੀ ਗੋਲੀ ਨਾਲ ਮਾਰਿਆ ਗਿਆ।"

ਇਸ ਦਿਨ ਰਾਵਲਪਿੰਡੀ ਵਿਚ ਵੀ ਪੁਲੀਸ ਨੂੰ ਗੋਲੀ ਚਲੌਣੀ ਪਈ। ਲਾਹੌਰ ਦੀਆਂ ਕਚ੍ਹੈਰੀਆਂ ਉਪਰ ਵੀ ਹਮਲਾ ਹੋਇਆ ਤੇ ਸਰਕਾਰੀ ਕਾਗ਼ਜ਼ ਬਰਬਾਦ ਕੀਤੇ ਗਏ, ਕਸੂਰ ਵਿਚ ਵੀ ਦੰਗਾ ਕੀਤਾ ਗਿਆ।

ਇਸ ਸਿਖ ਸਿਪਾਹੀ ਦੇ ਕਤਲ ਬਾਰੇ ਜਿਹੜਾ ਅੰਮ੍ਰਿਤਸਰ ਵਿਚ ਹੋਇਆ ਕਈ ਗੱਲਾਂ ਧਿਆਨ ਯੋਗ ਹਨ। ਮੁਸਲਮਾਨ ਭੀੜ ਨੇ ਪੁਲੀਸ ਨੂੰ ਹਟ ਜਾਣ ਲਈ ਕਿਹਾ ਤੇ ਪੁਲੀਸ ਹਟ ਗਈ। ਇਹ ਵਿਚਾਰਾ ਸਿਖ ਸਿਪਾਹੀ ਭੀੜ ਵਿਚ ਘਿਰ ਗਿਆ ਤੇ ਇਸਨੂੰ ਪੱਥਰਾਂ ਨਾਲ ਮਾਰ ਦਿੱਤਾ ਗਿਆ। ਪੁਲੀਸ ਦੀ ਪਾਰਟੀ ਦਿਆਂ ਮੁਸਲਮਾਨਾਂ ਨੇ ਜਿਨ੍ਹਾਂ ਵਿਚ ਗੈਰ-ਮੁਸਲਮਾਨ ਬਹੁਤ ਥੋੜ੍ਹੇ ਸਨ, ਆਪਣੇ ਸਾਥੀ ਨੂੰ ਇਸ ਕਤਲ ਤੋਂ ਬਚਾਉਣ ਦਾ ਕੋਈ ਯਤਨ ਨਾ ਕੀਤਾ। ਇਸ ਦਾ ਭਾਵ ਸਾਫ਼ ਸੀ ਕਿ ਇਸ ਸਿਖ ਨੂੰ ਇਸ ਕਰਕੇ ਕਤਲ ਕੀਤਾ ਗਿਆ ਕਿ ਪੁਲੀਸ ਵਾਲਿਆਂ ਵਿਚੋਂ ਉਹ ਕੱਲਾ ਹੀ ਸਿੱਖ ਸੀ। ਕਾਂਗਰਸ ਦੀਆਂ ਲਹਿਰਾਂ ਵਿਚ ਪੁਲੀਸ ਤੇ ਹਮਲਾ ਹੁੰਦਾ ਸੀ ਸਰੀਰਕ ਤੌਰ ਤੇ ਬਹੁਤ ਘੱਟ, ਪਰ ਉਸ ਤੇ ਪੁਲੀਸ ਜਾਣ ਕੇ ਹਮਲਾ ਹੁੰਦਾ ਸੀ ਕਿ ਉਹ ਬਦੇਸ਼ੀ ਰਾਜ ਦੀ ਏਜੰਟ ਸੀ ਤੇ ਹਿੰਦੂ ਮੁਸਲਮਾਨ ਸਿਖ ਯਾ ਇਸਾਈ ਪੁਲਸੀਆਂ ਵਿਚ ਕੋਈ ਫਰਕ ਨਹੀਂ ਸੀ ਕੀਤਾ ਜਾਂਦਾ, ਪਰ ਇਸ ਥਾਂ ਅਜੇਹਾ ਫ਼ਰਕ ਕੀਤਾ ਗਿਆ।

ਇਸ ਘਟਨਾ ਨੇ ਸਾਬਤ ਕਰ ਦਿੱਤਾ ਕਿ ਸਿਖ ਖ਼ਾਸ ਕਰਕੇ ਤੇ ਹਿੰਦੂ ਸਿਖ ਆਮ ਕਰਕੇ ਮੁਸਲਮਾਨਾਂ ਦੇ ਹੱਥੀਂ ਔਖੇ ਹਨ। ਇਸ ਖਤਰੇ ਦੇ ਕਾਰਨ ੨੬ ਫਰਵਰੀ ੧੯੪੭ ਨੂੰ ਸਿਖਾਂ ਵਲੋਂ ਦੋ ਜ਼ਰੂਰੀ ਬਿਆਨ ਨਿਕਲੇ। ਇਕ ਅਸੈਂਬਲੀ ਪੰਥਕ ਪਾਰਟੀ ਵਲੋਂ ਤੇ ਦੂਜਾ ਮਾਸਟਰ ਤਾਰਾ ਸਿੰਘ ਵਲੋਂ। ਪੰਥਿਕ ਪਾਰਟੀ ਨੇ ਮੁਸਲਿਮ ਲੀਗ ਨੂੰ ਅਪੀਲ ਕੀਤੀ ਕਿ ਉਹ ਇਹ ਕਾਨੂੰਨ ਵਿਰੁਧ ਕਾਰਵਾਈ ਛੱਡ ਦੇਵੇ ਜਿਸ ਦੇ ਜਾਰੀ ਰਹਿਣ ਨਾਲ ਭੈੜੇ ਨਤੀਜੇ ਨਿਕਲਣਗੇ ਤੇ ਪੰਜਾਬ ਸਰਕਾਰ ਨੂੰ ਚਿਤਾਵਨੀ ਕੀਤੀ ਕਿ ਉਹ ਕਰੜਾਈ ਨਾਲ ਤੇ ਸ਼ੀਘਰ ਇਸ ਅਮਨ ਖਤਰੇ ਨੂੰ ਨਜਿੱਠੇ। ਮਾ: ਤਾਰਾ ਸਿੰਘ ਨੇ ਇਕ ਵਖਰੇ ਬਿਆਨ ਵਿਚ ਕਿਹਾ ਕਿ ਮੁਸਲਿਮ ਲੀਗ ਦੀ ਐਜੀਟੇਸ਼ਨ ਦਾ ਭਾਵ ਸੀ ਕਿ ਸਿਖਾਂ ਨੂੰ ਡਰਾਕੇ ਉਨ੍ਹਾਂ ਤੋਂ ਪਾਕਿਸਤਾਨ ਮਨਾਉਣਾ। ਇਹ ਗੱਲ ਕਿ ਇਹ ਐਜੀਟੇਸ਼ਨ ਪਾਕਿਸਤਾਨ ਲਈ ਸੀ ਮੁਸਲਿਮ ਲੀਗੀਆਂ ਦੀਆਂ ੨ ਮਾਰਚ ੧੯੪੭ ਦੇ ਫ਼ਤਹ ਦਿਨ ਦੀਆਂ ਹੈਂਕੜ ਭਰੀਆਂ ਤਕਰੀਰਾਂ ਤੋਂ ਵੀ ਸਿੱਧ ਹੋਈ। ਇਹ ਦਿਨ ਮੁਸਲਿਮ ਲੀਗ ਨੇ ਲੀਗੀ ਲੀਡਰਾਂ ਦੀ ਰਿਹਾਈ ਉਪਰ ਮਨਾਇਆ ਸੀ ਜਿਸ ਵਿਚੋਂ ਭਾਵੇਂ ਲੀਗ ਨੂੰ ਇਸ ਰਿਹਾਈ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਲੱਭਾ। ਬਸ਼ੀਰ ਅਹਿਮਦ ਅਖਗਰ ਨੇ ਅੰਮ੍ਰਿਤਸਰ ਵਿਚ ਕਿਹਾ ਕਿ ਇਹ ਐਜੀਟੇਸ਼ਨ ਪਾਕਿਸਤਾਨ ਲਈ ਮੁਸਲਮਾਨਾਂ ਵਲੋਂ ਹੋਣ ਵਾਲੀ ਐਜੀਟੇਸ਼ਨ ਦਾ ਪਹਿਲਾ ਕਦਮ ਹੈ। ੫ ਮਾਰਚ ੧੯੪੭ ਨੂੰ ਇਕ ਮੁਸਲਮਾਨ ਥਾਣੇਦਾਰ ਲਾਹੌਰ ਵਿਚ ਹਿੰਦੂ ਸਿਖ ਵਿਦਿਆਰਥੀਆਂ ਤੇ ਜਲੂਸ ਦਿਆਂ ਉਹਨਾਂ ਮੈਂਬਰਾਂ ਪਾਸ ਆਇਆ, ਜਿਹੜੇ ਲੀਗ ਦੀ ਵਜ਼ਾਰਤ ਪੰਜਾਬ ਵਿਚ ਬਨਣ ਦੀ ਵਿਰੋਧਤਾ ਪ੍ਰਗਟ ਕਰ ਰਹੇ ਸਨ ਤੇ ਉਸਨੇ ਕਿਹਾ ਕਿ ਤੁਸੀਂ ਨਿੱਖੜ ਜਾਓ ਕਿਉਂਕਿ ਇਹ ਐਜੀਟੇਸ਼ਨ ਵਿਅਰਥ ਹੈ ਤੇ ਪਾਕਿਸਤਾਨ ਬਣਕੇ ਰਹੇਗਾ। ਇਹ ਸੀ ਜ਼ਿਹਨੀਅਤ ਮੁਸਲਮਾਨ ਪੁਲੀਸ ਦੀ, ਜਿਨ੍ਹਾਂ ਉੱਪਰ ਮਾਰਚ ੧੯੪੭ ਵਿਚ ਹਿੰਦੂਆਂ ਸਿੱਖਾਂ ਨੂੰ ਬਚਾਉਣ ਦੀ ਜ਼ਿਮੇਂਵਾਰੀ ਆਈ।

ਇਸ ਵੇਲੇ ਕਈ ਹੋਰ ਗੱਲਾਂ ਨੇ ਹਾਲਤ ਉਲਝਾ ਦਿਤੀ ਤੇ ਪੰਜਾਬ ਵਿਚ ਤੇਜ਼ੀ ਨਾਲ ਫ਼ਸਾਦ ਵਧਿਆ। ਅੰਗਰੇਜ਼ ਪ੍ਰਧਾਨ ਮੰਤ੍ਰੀ ਨੇ ੨੦ ਫਰਵਰੀ ੧੯੪੭ ਨੂੰ ਆਪਣੀ ਸਰਕਾਰ ਵਲੋਂ ਨੀਤੀ ਦਾ ਇਕ ਜ਼ਿਮੇਂਵਾਰਾਨਾ ਬਿਆਨ ਦਿਤਾ, ਜਿਸ ਵਿਚ ਇਹ ਕਿਹਾ ਗਿਆ:—"ਅੰਗਰੇਜ਼ੀ ਸਰਕਾਰ ਇਹ ਦੱਸ ਦੇਣਾ ਚਾਹੁੰਦੀ ਹੈ ਕਿ ਇਹ ਉਸਦਾ ਪੱਕਾ ਨਿਸਚਾ ਹੈ ਕਿ ਜ਼ਿਮੇਂਵਾਰ ਹਿੰਦੁਸਤਾਨੀ ਹੱਥਾਂ ਵਿਚ ਤਾਕਤ ਜੂਨ ੧੯੪੮ ਤੱਕ ਸੌਂਪ ਦਿਤੀ ਜਾਵੇ। ਅੰਗਰੇਜ਼ੀ ਸਰਕਾਰ ਨੂੰ ਇਹ ਵੀ ਸੋਚਣਾ ਪਏਗਾ ਕਿ ਹਿੰਦ ਦੀ ਕੇਂਦਰੀ ਸਰਕਾਰ ਦੀ ਜ਼ਿਮੇਂਵਾਰੀ ਕਿਸੇ ਇਕ ਸਰਕਾਰ ਨੂੰ ਕੇਂਦਰ ਵਿਚ ਦਿਤੀ ਜਾਵੇ ਯਾ ਕੁਝ ਹਿੱਸਿਆਂ ਵਿਚ ਸੂਬਿਕ ਹਕੂਮਤਾਂ ਨੂੰ ਯਾ ਹੋਰ ਯੋਗ ਤੇ ਹਿੰਦੀ ਜਨਤਾ ਦੇ ਲਾਭ ਹਿੱਤ ਤਰੀਕੇ ਨਾਲ"।

ਇਸ ਬਿਆਨ ਨਾਲ ਤਾਕਤ ਦਾ ਦ੍ਰਿਸ਼ ਲੀਗ ਦਿਆਂ ਲੀਡਰਾਂ ਦੇ ਦਿਮਾਗ਼ ਦੇ ਬਹੁਤ ਨੇੜੇ ਆ ਗਿਆ ਤੇ ਹੁਣ ਉਹ ਪੰਜਾਬ ਵਿਚ ਤਾਕਤ ਖੋਹਣ ਦੇ ਵਧੇਰੇ ਚਾਹਵਾਨ ਸਨ ਤਾਂ ਜੋ ਜੂਨ ੧੯੪੮ ਯਾ ਉਸਤੋਂ ਪਹਿਲਾਂ ਜਦੋਂ ਤਾਕਤ ਮਿਲੇ ਤਾਂ ਮੁਸਲਿਮ ਲੀਗ ਪੰਜਾਬ ਦੀ ਗੱਦੀ ਉਪਰ ਬਰਾਜਮਾਨ ਹੋਵੇ ਤੇ ਅੰਗ੍ਰੇਜ਼ਾਂ ਪਾਸੋਂ ਅਧਕਾਰ ਲੈਕੇ ਪਾਕਿਸਤਾਨ ਦੇ ਪੱਛਮੀ ਹਿੱਸੇ ਨੂੰ ਪੱਕਾ ਕਰ ਲਵੇ, ਲੀਗੀਆਂ ਦਾ ਖਿਆਲ ਸੀ ਕਿ ਭਾਵੇਂ ਕੁਝ ਵੀ ਹੋਵੇ ਹੁਣ ਤੋਂ ਪਿਛੋਂ ਪੰਜਾਬ ਵਿਚ ਲੀਗ ਹੀ ਹਕੂਮਤ ਕਰੇ। ਅਜਿਹੀ ਹਾਲਤ ਪੈਦਾ ਕਰਨ ਲਈ ਲੀਗ ਨੇ ਆਪਣੇ ਯਤਨ ਕਈ ਗੁਣਾਂ ਤੇਜ਼ ਕੀਤੇ ਤੇ ਜਦ ਇਸ ਦੀ ਵਜ਼ਾਰਤ ਨਾ ਬਣ ਸਕੀ ਤਾਂ ਮਾਰਚ ੧੯੪੭ ਤੇ ਉਸਦੇ ਪਿੱਛੋਂ ਦੇ ਅਨਰਥ ਪੰਜਾਬ ਵਿਚ ਹੋਏ।

ਸਰ ਖ਼ਿਜ਼ਰ ਹਯਾਤ ਖਾਨ ਜੋ ਪੰਜਾਬ ਦੀ ਮਿਲੀ ਜੁਲੀ ਵਜ਼ਾਰਤ ਵਿਚ ਪ੍ਰਧਾਨ-ਮੰਤ੍ਰੀ ਸੀ, ਭਾਵੇਂ ਉਹ ਲੀਗ ਦੀ ਐਜੀਟੇਸ਼ਨ ਵਿਚ ਆਪਣੀ ਵਜ਼ਾਰਤ ਬਚਾ ਸਕਿਆ ਸੀ ਪਰ ਲੀਗ ਨੇ ਉਸ ਨੂੰ ਅਤੀ ਦੁਖੀ ਕੀਤਾ ਸੀ। ਜਿਥੇ ਵੀ ਲੀਗ ਦੀ ਐਜੀਟੇਸ਼ਨ ਹੁੰਦੀ ਉਥੇ ਹੀ ਖਿਜ਼ਰ ਤੇ ਮੁਸਲਮਾਨ ਵਜ਼ੀਰਾਂ ਨੂੰ ਗੰਦੀਆਂ ਤੋਂ ਗੰਦੀਆਂ ਗਾਲ੍ਹਾਂ ਕਢੀਆਂ ਜਾਂਦੀਆਂ ਤੇ ਗੈਰ-ਮੁਸਲਮਾਨ ਵਜ਼ੀਰਾਂ ਨੂੰ ਕੋਸਿਆ ਜਾਂਦਾ ਭਾਵੇਂ ਗਾਲ੍ਹਾਂ ਨਹੀਂ ਸਨ ਕੱਢੀਆਂ ਜਾਂਦੀਆਂ। ਸ਼ਾਇਦ ਖ਼ਿਜ਼ਰ ਦਿਆਂ ਸਬੰਧੀਆਂ ਤੇ ਨਿਕਟ ਵਰਤੀਆਂ ਨੇ ਉਸਨੂੰ ਸਲਾਹ ਦਿਤੀ ਹੋਵੇ ਕਿ ਉਹ ਇਸ ਵਜ਼ਾਰਤ ਨੂੰ ਛੱਡੇ, ਜਿਸ ਵਿਚ ਬਹੁਤੇ ਮੁਸਲਮਾਨ ਉਸ ਨਾਲ ਨਰਾਜ਼ ਸਨ ਤੇ ਫੇਰ ੨੦ ਫਰਵਰੀ ਦੇ ਸਰਕਾਰੀ ਬਿਆਨ ਨੇ ਵੀ ਉਸ ਨੂੰ ਪ੍ਰੇਰਿਆ ਹੋਵੇਗਾ ਕਿ ਉਹ ਵਜ਼ਾਰਤ ਛੱਡ ਦੇਵੇ। ਇਸ ਲਈ ੨ ਮਾਰਚ ੧੯੪੭ ਨੂੰ ਸਰ ਖ਼ਿਜ਼ਰ ਨੇ ਤਿਆਗ ਪੱਤ੍ਰ ਦਿੱਤਾ ਤੇ ਉਸ ਦੀ ਵਜ਼ਾਰਤ ਖ਼ਤਮ ਹੋ ਗਈ ਤੇ ਉਸ ਨੇ ਕਿਹਾ ਕਿ ਇਹ ਮੈਂ ਇਸ ਲਈ ਕੀਤਾ ਹੈ ਤਾਂ ਜੋ ਮੁਸਲਿਮ ਲੀਗ ਲਈ ਹੋਰਾਂ ਪਾਰਟੀਆਂ ਨਾਲ ਸਮਝੌਤਾ ਕਰਨ ਦਾ ਮੈਦਾਨ ਸਾਫ਼ ਹੋ ਜਾਵੇ। ਅਗਲੇ ਦਿਨ ੩ ਮਾਰਚ ਨੂੰ ਪੰਜਾਬ ਦੇ ਗਵਰਨਰ ਨੇ ਮੁਸਲਿਮ ਲੀਗ ਪਾਰਟੀ ਦੇ ਲੀਡਰ ਨੂੰ ਵਜ਼ਾਰਤ ਬਨਾਣ ਲਈ ਕਿਹਾ ਪਰ ਉਸ ਸਮੇਂ ਤਕ ਮੁਸਲਿਮ ਲੀਗ ਦੀ ਵਜ਼ਾਰਤ ਬਨਣ ਦੇ ਵਿਰੁੱਧ, ਜਿਹੜੀ ਹਿੰਦੁਸਤਾਨ ਨੂੰ ਵੰਡਣਾ ਤੇ ਪੰਜਾਬ ਵਿਚ ਪਾਕਿਸਤਾਨ ਬਨਾਉਣਾ ਚਾਹੁੰਦੀ ਸੀ, ਹਿੰਦੂਆਂ ਤੇ ਸਿੱਖਾਂ ਵਿਚ ਭਾਰਾ ਰੋਸ ਫੈਲ ਗਿਆ। ਲਾਹੌਰ ਦੇ ਹਿੰਦੂ ਸਿੱਖ ਵਿਦਿਆਰਥੀਆਂ ਨੇ ਇਹ ਪ੍ਰਗਟ ਕਰਨ ਲਈ ਭਾਰਾ ਜਲੂਸ ਕੱਢਿਆ ਕਿ ਉਹ ਮੁਸਲਿਮ ਲੀਗ ਦੀ ਵਜ਼ਾਰਤ ਕਦਾਚਿੱਤ ਨਹੀਂ ਮੰਨਣਗੇ। ਇਸ ਸ਼ਾਂਤਮਈ ਜਲੂਸ ਉੱਪਰ ਮੁਸਲਿਮ ਪੁਲੀਸ ਨੇ ਗੋਲੀ ਚਲਾਈ ਭਾਵੇਂ ਉਹ ਮਹੀਨੇ ਤੋਂ ਵੱਧ ਮੁਸਲਮਾਨਾਂ ਦੀ ਗੁੰਡਾ ਗਰਦੀ ਤੇ ਬੇ-ਕਾਨੂੰਨੀ ਸਹਿੰਦੀ ਆਈ ਸੀ। ਹਿੰਦੂਆਂ ਸਿੱਖਾਂ ਦੇ ਜਲਸੇ ਪ੍ਰਦਰਸ਼ਨ ਤੇ ਜਲੂਸ ਲਾਹੌਰ ਅੰਮ੍ਰਿਤਸਰ ਤੇ ਹੋਰਾਂ ਸ਼ਹਿਰਾਂ ਵਿਚ ਜਾਰੀ ਰਹੇ। ਹਾਲਤ ਵਿਗੜਦੀ ਜਾ ਰਹੀ ਸੀ। ਮੁਸਲਿਮ ਲੀਗ ਦੀ ਵਿਰੋਧਤਾ ਵਧਦੀ ਜਾ ਰਹੀ ਸੀ ਤੇ ਵਜ਼ਾਰਤ ਬਨਾਣ ਲਈ ਲੀਗ ਦੀ ਪਾਰਟੀ ਨੂੰ

ਇੱਕ ਵੀ ਹਿੰਦੂ ਯਾ ਸਿੱਖ ਸਹਾਈ ਨਾ ਮਿਲਿਆ। ਗਵਰਨਰ ਨੇ ਫੈਸਲਾ ਕੀਤਾ ਕਿ ਨਿਰੋਲ ਮੁਸਲਿਮ ਲੀਗ ਦੀ ਵਜ਼ਾਰਤ ਜਿਸ ਵਿਚ ਇਕ ਵੀ ਹਿੰਦੂ ਸਿੱਖ ਨਾ ਹੋਵੇ, ਪੰਜਾਬ ਵਿਚ ਨਹੀਂ ਬਣ ਸਕਦੀ। ਹਿੰਦੂ ਸਿੱਖ ਇਸ ਲਈ ਨਹੀਂ ਰਲੇ ਕਿ ਲੀਗ ਆਪਣੇ ਪਿਛਲੇ ਅਮਲ ਤੇ ਘ੍ਰਿਣਾ ਤੇ ਦੰਗੇ ਦੇ ਪ੍ਰਚਾਰ ਕਰਕੇ ਉਨ੍ਹਾਂ ਦਾ ਭਰੋਸਾ ਖੋ ਬੈਠੀ ਸੀ। ਗਵਰਨਰ ਨੇ ਅਖ਼ਤਿਆਰ ਆਪਣੇ ਹੱਥ ਵਿੱਚ ਲੈ ਲਏ ਤੇ ੫ ਮਾਰਚ ੧੯੪੭ ਨੂੰ ਪੰਜਾਬ ਵਿਚ ਦਫ਼ਾ ੯੩ ਦਾ ਰਾਜ ਹੋ ਗਿਆ। ਪੰਜਾਬ ਸਰਕਾਰ ਦੇ ਮੁਸਲਮਾਨ ਚੀਫ਼ ਸੈਕਟਰੀ ਦੀ ਰਿਪੋਰਟ ਬਹੁਤ ਭਾਵ ਪੂਰਤ ਹੈ ਤੇ ਇਸ ਤੋਂ ਪਤਾ ਲਗਦਾ ਹੈ ਕਿ ੫ ਮਾਰਚ ਤੋਂ ਲੈਕੇ ਸਾਰੇ ਫ਼ਸਾਦ ਦੀ ਜੜ੍ਹ ਲੀਗ ਹੀ ਸੀ। ਚੀਫ ਸੈਕਟਰੀ ਨੇ ਲਿਖਿਆ ਹੈ—"ਹਾਲਾਤ ਬਹੁਤ ਤੇਜ਼ੀ ਨਾਲ ਅੱਗੇ ਵਧੇ। ੨ ਮਾਰਚ ਨੂੰ ਸਰਕਾਰ ਨਾਲ ਸਮਝੌਤੇ ਪਿੱਛੋਂ ਮੁਸਲਿਮ ਲੀਗ ਨੇ ਫ਼ਤਹ ਦਿਨ ਮਨਾਇਆ। ਇਸ ਦਿਨ ਫਿਰਕੂ ਫ਼ਸਾਦ ਤਾਂ ਨਾ ਹੋਇਆ ਪਰ ਮੁਸਲਮਾਨਾਂ ਦੀ ਹੈਂਕੜ ਦਾ ਭਾਰਾ ਸਬੂਤ ਮਿਲਿਆ ਤੇ ਦੂਸਰੇ ਫਿਰਕਿਆਂ ਦਾ ਭੈ ਤੇ ਘ੍ਰਿਣਾ ਵਧ ਗਈ ਤੇ ਉਨ੍ਹਾਂ ਦਾ ਇਹ ਨਿਸਚਾ ਪੱਕਾ ਹੋ ਗਿਆ ਕਿ ਉਹ ਕੋਈ ਵਾਧੂ ਅਧੀਨਗੀ ਨਹੀਂ ਮੰਨਣਗੇ। ਉਸੇ ਦਿਨ ਵੱਡੇ ਵਜ਼ੀਰ ਨੇ ਤਿਆਗ-ਪੱਤ੍ਰ ਦਿੱਤਾ ਤੇ ਇਕ ਬਿਆਨ ਵਿਚ ਦਸਿਆ ਕਿ ਉਹ ਇਹ ਇਸ ਲਈ ਕਰ ਰਿਹਾ ਹੈ ਕਿਉਂਕਿ ਬਰਤਾਨਵੀ ਸਰਕਾਰ ਦੇ ੧੦ ਫਰਵਰੀ ਦੇ ਬਿਆਨ ਪਿੱਛੋਂ ਇਹ ਜ਼ਰੂਰੀ ਸੀ ਕਿ ਮੁਸਲਿਮ ਲੀਗ ਲਈ ਦੂਜੀਆਂ ਪਾਰਟੀਆਂ ਨਾਲ ਸਮਝੌਤਾ ਕਰਨ ਦਾ ਮਦਾਨ ਸਾਫ਼ ਕੀਤਾ ਜਾਵੇ। ੩ ਮਾਰਚ ਨੂੰ ਗਵਰਨਰ ਨੇ ਮੁਸਲਿਮ ਲੀਗ ਪਾਰਟੀ ਦੇ ਲੀਡਰ ਨੂੰ ਵਜ਼ਾਰਤ ਬਨਾਉਣ ਲਈ ਸੱਦਿਆ। ੪ ਮਾਰਚ ਨੂੰ ਫ਼ਸਾਦ ਸ਼ੁਰੂ ਹੋ ਗਏ, ੫ ਮਾਰਚ ਨੂੰ ਲੀਗ ਦੇ ਵਜ਼ਾਰਤ ਨਾ ਬਣਾ ਸਕਣ ਦੇ ਕਾਰਨ ਦਫ਼ਾ ੯੩ ਹੇਠ ਗਵਰਨਰ ਨੇ ਆਪ ਸਾਰੇ ਅਧਿਕਾਰ ਸਾਂਭ ਲਏ।

"ਉਸੇ ਦਿਨ ਸ਼ਾਮ ਨੂੰ ਅਵੱਸ਼ ਤੌਰ ਤੇ ਫ਼ਿਰਕੂ ਫ਼ਸਾਦ ਸ਼ੁਰੂ ਹੋ ਗਏ ਤੇ ਛੁਰਾਬਾਜ਼ੀ ਤੇ ਅੱਗ ਲਾਉਣ ਦੀਆਂ ਘਟਨਾਵਾਂ ਵੀ। ੬ ਮਾਰਚ ਨੂੰ ਅੰਮ੍ਰਿਤਸਰ ਤੇ ਮੁਲਤਾਨ ਵਿਚ ਦੰਗਾ ਬਹੁਤ ਫੈਲ ਗਿਆ ਤੇ ਜਾਨ ਤੇ ਮਾਲ ਦਾ ਬਹੁਤ ਨੁਕਸਾਨ ਹੋਇਆ। ਉਸ ਦਿਨ ਤੋਂ ਲਾਹੌਰ ਤੋਂ ਭੈੜੀਆਂ ਖਬਰਾਂ ਜਾਂਦੀਆਂ ਰਹੀਆਂ ਤੇ ਹੋਰ ਜ਼ਿਲਿਆਂ ਵਿਚ ਹੱਤਿਆ ਤੇ ਅੱਗ ਦੀਆਂ ਘਟਨਾਵਾਂ ਹੋਈਆਂ ਤੇ ਇਸ ਰਾਖਸ਼ਿਸ ਪੁਣੇ ਦਾ ਅਸਰ ਸ਼ਹਿਰਾਂ ਤੇ ਪਿੰਡਾਂ ਦੋਹਾਂ ਉੱਪਰ ਹੋਇਆ। ਸਭ ਤੋਂ ਭੈੜੀਆਂ ਗੱਲਾਂ ਰਾਵਲਪਿੰਡੀ ਡਵੀਜ਼ਨ ਵਿਚ ਹੋਈਆਂ ਜਿੱਥੇ ਮੁਸਲਮਾਨ ਵਧ ਗਿਣਤੀ ਵਿਚ ਸਨ। ਰਾਵਲਪਿੰਡੀ ਤੇ ਅਟਕ ਜ਼ਿਲਿਆਂ ਵਿਚ ਮੌਤਾਂ ਬਹੁਤ ਹੋਈਆਂ। ੧੫ ਮਾਰਚ ਤੀਕ ਜਿਨ੍ਹਾਂ ਮੌਤਾਂ ਦਾ ਪਤਾ ਲਗ ਸਕਿਆ ਉਹ ੧੦੩੬ ਹਨ ਤੇ ਫੱਟੜ ੧੧੧੦ ਪਰ ਅਸਲ ਗਿਣਤੀ ਇਨ੍ਹਾਂ ਤੋਂ ਬਹੁਤ ਜ਼ਿਆਦਾ ਹੋਵੇਗੀ।

"ਮੁਸਲਮਾਨਾਂ ਨੇ ਫ਼ਸਾਦ ਦਿਆਂ ਇਲਾਕਿਆਂ ਵਿਚ ਬੜਾ ਵਹਿਸ਼ੀਪਣਾ ਵਿਖਾਇਆ। ਜਦ ਇਨ੍ਹਾਂ ਗੱਲਾਂ ਦਾ ਪਤਾ ਲਗੇਗਾ ਜਿਹਾ ਕਿ ਅਵੱਸ਼ ਹੈ ਤਾਂ ਹਿੰਦੂਆਂ ਸਿੱਖਾਂ ਵੱਲੋਂ ਭਾਰੀ ਜਵਾਬੀ ਕਾਰਰਵਾਈ ਦਾ ਖ਼ਤਰਾ ਹੈ।

"ਮਾਰਚ ੧੯੪੭ ਦੀ ਸਾਰੀ ਹਾਲਤ ਦਾ ਨਿਖੇੜਾ ਕਰਕੇ ਅਸੀਂ ਇਸ ਨਤੀਜੇ ਉਪਰ ਪਹੁੰਚਦੇ ਹਾਂ:—

(ੳ) ਮੁਸਲਿਮ ਲੀਗ ਦੀ ਐਜੀਟੇਸ਼ਨ ਦਾ ਭਾਵ ਸੀ ਮਿਲੀ ਜੁਲੀ ਵਜ਼ਾਰਤ ਨੂੰ ਖਤਮ ਕਰਨਾ ਤੇ ਪਾਕਿਸਤਾਨ ਲਈ ਰਸਤਾ ਸਾਫ ਕਰਨਾ।

(ਅ) ਅੰਗ੍ਰੇਜ਼ੀ ਸਰਕਾਰ ਦਾ ੨੦ ਫਰਵਰੀ ੧੯੪੭ ਦਾ ਇਹ ਬਿਆਨ ਕਿ ਜੇ ਸਾਰੇ ਹਿੰਦ ਦੀ ਇਕ ਕੇਂਦਰੀ ਸਰਕਾਰ ਨਾ ਬਣੀ ਤਾਂ ਕੁਝ ਹਿੱਸਿਆਂ ਵਿਚ ਅਧਕਾਰ ਸੂਬਾਈ ਸਰਕਾਰਾਂ

ਨੂੰ ਦੇ ਦਿੱਤੇ ਜਾਣਗੇ, ਉਸ ਨਾਲ ਲੀਗ ਲਈ ਇਹ ਜ਼ਰੂਰੀ ਹੋ ਗਿਆ ਕਿ ਉਹ ਪੰਜਾਬ ਵਿਚ ਆਪਣੀ ਵਜ਼ਾਰਤ ਬਣਾਵੇ ਤਾਂ ਜੋ ਕੇਂਦਰੀ ਸਰਕਾਰ ਤੋਂ ਬਿਨਾ ਹੀ ਉਹ ਅਧਕਾਰ ਲੈ ਸਕੇ।

(ੲ) ੨ ਮਾਰਚ ੧੯੪੭ ਦੇ ਫਤਹ ਦਿਨ ਨੂੰ ਲੀਗ ਨੇ ਵੰਗਾਰਵੀਆਂ ਤਕਰੀਰਾਂ ਕੀਤੀਆਂ ਤੇ ਪਾਕਿਸਤਾਨ ਦੇ ਵਿਰੋਧੀਆਂ ਵਿਰੁੱਧ ਮੁਸਲਮਾਨਾਂ ਨੂੰ ਭੜਕਾਇਆ।

(ਸ) ਕਿਉਂਕਿ ਅਸੈਂਬਲੀ ਵਿੱਚੋਂ ਕੋਈ ਹਿੰਦੂ ਸਿਖ ਲੀਗ ਨਾਲ ਨਾ ਰਲਿਆ ਇਸ ਲਈ ਲੀਗ ਨੇ ਪੰਜਾਬ ਦੀਆਂ ਘੱਟ ਗਿਣਤੀਆਂ ਨੂੰ ਦਬਾਕੇ ਤਾਕਤ ਲੈਣ ਦਾ ਯਤਨ ਕੀਤਾ।

(ਹ) ਇਸ ਲਈ ਮਾਰਚ ੧੯੪੭ ਦੇ ਫ਼ਸਾਦ ਸ਼ੁਰੂ ਕੀਤੇ ਜਿਹੜੇ ਇਕੋ ਸਮੇਂ ਲਾਹੌਰ, ਅੰਮ੍ਰਿਤਸਰ, ਜਾਲੰਧਰ, ਮੁਲਤਾਨ, ਰਾਵਲਪਿੰਡੀ, ਕੈਮਲਪੁਰ ਤੇ ਹੋਰਾਂ ਜ਼ਿਲਿਆਂ ਵਿਚ ਸ਼ੁਰੂ ਹੋਏ ਤੇ ਪਹਿਲ ਸਭ ਥਾਂ ਮੁਸਲਮਾਨਾਂ ਨੇ ਕੀਤੀ।

(ਕ) ਇਹ ਫਸਾਦ ਆਮ ਫਸਾਦ ਨਹੀਂ ਸਨ ਸਗੋਂ ਦੂਜਿਆਂ ਪਾਸੋਂ ਈਨ ਮਨਾਣ ਲਈ ਲੜਾਈ ਸੀ, ਜਿਸ ਵਿਚ ਮੁਸਲਮਾਨ ਜਨਤਾ, ਮੁਸਲਮਾਨ ਪੁਲੀਸ ਤੇ ਅਫਸਰ ਇਕ ਜੁੱਟ ਕੰਮ ਕਰਦੇ ਸਨ ਤੇ ਜਿਸ ਕਾਰਨ ਕੋਈ ਦਰਜਨ ਜ਼ਿਲਿਆਂ ਵਿੱਚ ਹਿੰਦੂ ਤੇ ਸਿੱਖ ਹਜ਼ਾਰਾਂ ਦੀ ਗਿਣਤੀ ਵਿਚ ਮਰੇ ਤੇ ਇਕ ਮਹੀਨੇ ਦੇ ਅੰਦਰ ਕੋਈ ਦਸ ਲੱਖ ਬੇ-ਘਰ ਹੋ ਗਏ।

੫ ਮਾਰਚ ਤੋਂ ਆਈਨੀ ਸੰਬੰਧ ਖ਼ਤਮ ਹੋ ਗਏ ਤੇ ਹਿੰਦੂਆਂ ਸਿੱਖਾਂ ਲਈ ਮੁਸਲਮਾਨਾਂ ਦੇ ਭਿਆਨਕ ਤੇ ਜਥੇਬੰਦ ਹਮਲੇ ਵਿਰੁੱਧ ਜਾਨ ਬਚਾਣਾ ਔਖਾ ਹੋ ਗਿਆ। ਮੁਸਲਿਮ ਲੀਗ ਪਾਸ ਮੁਸਲਿਮ ਲੀਗ ਨੈਸ਼ਨਲ ਗਾਰਡ ਦੀ ਸ਼ਕਲ ਵਿਚ ਇਕ ਫੌਜ ਸੀ ਅਤੇ ਤੇਜ਼ ਧਾਰ, ਗੋਲੀਆਂ, ਕਾਫ਼ੀ ਹਥਿਆਰ ਤੇ ਹਮਲਿਆਂ ਦੀ ਵਿਉਂਤ ਤਿਆਰ ਸੀ, ਜਿਸ ਰਾਹੀਂ ਪੁਲੀਸ ਤੇ ਅਫਸਰਾਂ ਦੀ ਮਦਦ ਨਾਲ ਮੁਸਲਮਾਨਾਂ ਦੇ ਹੌਸਲੇ ਵਧਾਕੇ ਉਨ੍ਹਾਂ ਨੂੰ ਕਾਨੂੰਨ ਤੋਂ ਬਚਾਉਣਾ ਸੀ ਤੇ ਹਿੰਦੂ ਸਿੱਖ ਜਵਾਬੀ ਹਮਲੇ ਨੂੰ ਰੋਕਣਾ ਸੀ।

ਜੇ ਪੁਲੀਸ ਨਾ ਹੁੰਦੀ ਤਾਂ ਹਿੰਦੂ ਤੇ ਸਿੱਖ, ਭਾਵੇਂ ਮਾਰਚ ਦਿਆਂ ਪਹਿਲਿਆਂ ਦੋ ਹਫਤਿਆਂ ਵਿਚ ਇਸ ਅੱਚਣਚੇਤ ਹਮਲੇ ਨਾਲ ਉਨ੍ਹਾਂ ਦੇ ਪੈਰ ਉਖੜ ਗਏ ਸਨ, ਛੇਤੀ ਹੀ ਜਵਾਬ ਦਿੰਦੇ ਕਿਉਂਕਿ ਸਿੱਖ ਬਹੁਤਾ ਚਿਰ ਮਾਰ ਨਹੀਂ ਝਲਦੇ। ਪਰ ਸਿਖ ਤੇ ਹਿੰਦੂ, ਮੁਸਲਮਾਨਾਂ ਨੂੰ ਜੋ ਸਰਕਾਰੀ ਮਦਦ ਮਿਲ ਰਹੀ ਸੀ ਉਸ ਕਰਕੇ ਬੇਬਸ ਸਨ ਤੇ ਉਸ ਵੇਲੇ ਕੇਵਲ ਅੰਮ੍ਰਿਤਸਰ ਜੇਹੀ ਥਾਂ ਹੀ ਆਪਣੀ ਰੱਖਿਆ ਕਰ ਸਕਦੇ ਸਨ ਜਿਥੇ ਮੁਸਲਮਾਨ ਉਨ੍ਹਾਂ ਨਾਲੋਂ ਬਹੁਤ ਜ਼ਿਆਦਾ ਨਹੀਂ ਸਨ ਪਰ ਬਾਕੀਆਂ ਥਾਵਾਂ ਵਿਚ ਜਿਥੇ ਮੁਸਲਮਾਨਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ, ਉਥੇ ਮਹੀਨਿਆਂ ਬੱਧੀ ਮੁਸਲਮਾਨ ਤਬਾਹੀ ਕਰਦੇ ਰਹੇ। ਜਦ ਜਵਾਬੀ ਹਮਲਾ ਹੋਇਆ ਜਿਹਾ ਕਿ ਚੀਫ਼ ਸੈਕਟਰੀ ਅਖ਼ਤਰ ਹੁਸੈਨ ਨੂੰ ਆਪਣੀ ਰਿਪੋਰਟ ਅਨੁਸਾਰ ਆਸ ਸੀ ਤਾਂ ਇਹ ਅਗਸਤ ਦੇ ਨੇੜੇ ਹੋਇਆ ਕਿਉਂਕਿ ਉਦੋਂ ਹਿੰਦ ਦੀ ਵੰਡ ਦੇ ਨੇੜੇ ਆ ਜਾਣ ਨਾਲ ਪੂਰਬੀ ਜ਼ਿਲਿਆਂ ਉਪਰੋਂ ਮੁਸਲਮਾਨ ਪੁਲੀਸ ਦਾ ਅਸਰ ਘਟ ਗਿਆ। ਪਰ ਉਸ ਵੇਲੇ ਲਾਹੌਰ ਤੋਂ ਅਗਾਂਹ ਪੱਛਮ ਵਲ ਮੁਸਲਮਾਨ ਪੁਲੀਸ ਦੀ ਪੂਰੀ ਤਾਕਤ ਸੀ ਤੇ ਉਥੇ ਹਿੰਦੂ ਸਿੱਖਾਂ ਦਾ ਕਤਲ ਆਮ ਹੋਇਆ, ਲੁੱਟ ਤੇ ਉਧਾਲੇ ਇਤਨੇ ਹੋਏ ਕਿ ਸੋਚਦਿਆਂ ਡਰ ਆਉਂਦਾ ਹੈ। ਆਉਣ ਵਾਲਿਆਂ ਪਤ੍ਰਿਆਂ ਵਿੱਚ ਇਨ੍ਹਾਂ ਘਟਨਾਵਾਂ ਦਾ ਵੇਰਵਾ ਦਿਤਾ ਜਾਵੇਗਾ।

# ਮਾਰਚ ੧੯੪੭

## ਹਿੰਦੂਆਂ ਸਿੱਖਾਂ ਉੱਪਰ ਬਿਜਲੀ ਹਮਲਾ

ਜਿਹਾ ਕਿ ਦੱਸਿਆ ਜਾ ਚੁੱਕਾ ਹੈ ਮੁਸਲਿਮ ਲੀਗ ਤੇ ਉਸਦਿਆਂ ਪਿਛਲਗ ਆਮ ਮੁਸਲਮਾਨਾਂ ਵਿਚ ਭਾਰਾ ਸਹਿਯੋਗ ਸੀ ਤੇ ਮੁਸਲਮਾਨ ਅਫ਼ਸਰ ਤੇ ਪੁਲੀਸ ਵੀ ਉਸ ਨਾਲ ਰਲੇ ਹੋਏ ਸਨ। ਅੰਗਰੇਜ਼ੀ ਸਰਕਾਰ ਪਾਸ ਅਧਿਕਾਰ ਸਨ ਤੇ ਉਸਦਾ ਝੁਕਾ ਲੀਗ ਵੱਲ ਸੀ। ਇਸ ਕਰਕੇ ਨਹੀਂ ਕਿ ਉਹ ਲੀਗ ਸੀ ਸਗੋਂ ਇਸ ਕਰਕੇ ਕਿ ਲੀਗ ਦੇਸ਼ ਵਿਚ ਫੁੱਟ ਪੁਆਉਂਦੀ ਸੀ ਜਿਸ ਕਰਕੇ ਇਕ ਮੁੱਠ ਹਿੰਦੁਸਤਾਨ ਯਾ ਘੱਟੋ ਘੱਟ ਇਕ ਮੁੱਠ ਪੰਜਾਬ ਨਹੀਂ ਸੀ ਰਹਿ ਸਕਦਾ। ਇਸ ਹਾਲਤ ਵਿਚ ਲੀਗ ਪੰਜਾਬ ਵਿਚ ਆਪਣੀ ਵਜ਼ਾਰਤ ਬਨਾਉਣਾ ਚਾਹੁੰਦੀ ਸੀ ਤੇ ਜੇ ਹਿੰਦੂਆਂ ਸਿੱਖਾਂ ਦੀ ਮਰਜ਼ੀ ਨਾਲ ਨਾ ਹੋ ਸਕੇ ਤਾਂ ਉਨ੍ਹਾਂ ਨੂੰ ਦਬਾਕੇ ਪਰ ਇਹ ਦਬਾ ਤੇਜ਼ੀ ਨਾਲ ਦੇਰ ਤਕ ਰਹਿਣ ਵਾਲਾ ਤੇ ਮੁਕੰਮਲ ਹੋਣਾ ਜ਼ਰੂਰੀ ਸੀ। ਜੇ ਲੀਗ ਦੀ ਪੰਜਾਬ ਵਿਚ ਵਜ਼ਾਰਤ ਨਾ ਬਣੇ ਤਾਂ ਜੂਨ ੧੯੪੮ ਵਿਚ ਲੀਗ ਅੰਗਰੇਜ਼ਾਂ ਪਾਸੋਂ ਪੰਜਾਬ ਵਿਚ ਅਧਿਕਾਰ ਨਾ ਲੈ ਸਕੇਗੀ। ਜਦ ਅੰਗਰੇਜ਼ੀ ਸਰਕਾਰ ਦੇ ਬਿਆਨ ਅਨੁਸਾਰ ਇਹ ਅਧਿਕਾਰ ਹਿੰਦੀਆਂ ਨੂੰ ਸੌਂਪੇ ਜਾਣੇ ਸਨ ਤੇ ਜੇ ਪੰਜਾਬ ਵਿਚ ਮੁਸਲਿਮ ਲੀਗ ਦਾ ਰਾਜ ਨਾ ਹੋਵੇ ਤਾਂ ਪਾਕਿਸਤਾਨ ਅੰਗਹੀਨ ਰਹਿ ਜਾਣਾ ਸੀ ਭਾਵੇਂ ਉਂਜ ਹੀ ਖ਼ਤਮ ਹੋ ਜਾਂਦਾ। ਸੋ ਇਸ ਹਾਲਤ ਵਿਚ ਅਵਸ਼ ਮੁਸਲਿਮਲੀਗ ਨੇ ਪੰਜਾਬ ਦਿਆਂ ਹਿੰਦੂਆਂ ਸਿੱਖਾਂ ਉੱਪਰ ਹਮਲਾ ਕੀਤਾ।

ਇਸ ਹਮਲੇ ਦਾ ਮਾਰਚ ੧੯੪੭ ਵਿਚ ਵੇਰਵਾ ਦੇਣ ਤੋਂ ਪਹਿਲਾਂ ਕੁਝ ਅੰਕੜੇ ਜਾਂਚ ਲੈਣੇ ਚਾਹੀਦੇ ਹਨ ਜਿਨ੍ਹਾਂ ਤੋਂ ਸਿੱਧ ਹੋਵੇਗਾ ਕਿ ਲੀਗ ਦੇ ਹੱਕ ਵਿਚ ਕਿੰਨੀਆਂ ਗੱਲਾਂ ਸਨ ਤੇ ਹਿੰਦੂ ਸਿੱਖ ਬੇਬਸ ਸਨ।

(ੳ) ਅਗਸਤ ੧੯੪੭ ਨੂੰ ਪੰਜਾਬ ਵਿਚ ਮੁਸਲਮਾਨ ਤੇ ਗ਼ੈਰ-ਮੁਸਲਮਾਨ ਪੁਲੀਸ ਵਿਚ ਇੰਜ ਸਨ: ਸਿਪਾਹੀਆਂ ਦੀ ਗਿਣਤੀ ੨੪੧੩੧ ਸੀ ਜਿਨ੍ਹਾਂ ਵਿੱਚੋਂ ੧੭੮੮੪ ਮੁਸਲਮਾਨ ਸਨ, ੬੧੬੭ ਹਿੰਦੂ ਤੇ ਸਿਖ ਮਿਲਵੇਂ ਅਤੇ ੮੦ ਯੂਰਪੀਨ ਤੇ ਐਂਗਲੋ ਇੰਡੀਅਨ। ਸੋ ਪੁਲੀਸ ਵਿਚ ਮੁਸਲਮਾਨ ੭੮ ਫ਼ੀ ਸਦੀ ਸਨ। ਇਹ ਭਾਰੀ ਗਿਣਤੀ ਆਬਾਦੀ ਦੇ ਆਧਾਰ ਤੇ ਨਹੀਂ ਸੀ ਕਿਉਂਕਿ ਆਬਾਦੀ ੫੬ ਫ਼ੀ ਸਦੀ ਮੁਸਲਮਾਨ ਤੇ ੪੪ ਫ਼ੀ ਸਦੀ ਗ਼ੈਰ-ਮੁਸਲਮਾਨ ਸੀ। ਕਿੰਨਿਆਂ ਵਰ੍ਹਿਆਂ ਤੋਂ ਹਿੰਦੂ ਸਿੱਖ ਪੁਕਾਰ ਕਰਦੇ ਆਏ ਸਨ ਕਿ ਉਨ੍ਹਾਂ ਵਿੱਚੋਂ ਵਧੇਰੇ ਪੁਲੀਸ ਵਿਚ ਲਏ ਜਾਣ ਤੇ ਹਿੰਦੂ ਸਿਖ ਸੰਸਥਾਵਾਂ ਨੇ ਚੰਗੀ ਸੇਹਤ ਵਾਲੇ ਨੌ-ਜਵਾਨ ਭਰਤੀ ਲਈ ਪੇਸ਼ ਭੀ ਕੀਤੇ ਪਰ ਮੁਸਲਮਾਨ ਉਨੇ ਹੀ ਰਹੇ ਤੇ ਚੰਗੇ ਹਿੰਦੂ ਸਿਖ ਵੀ ਰੱਦ ਕੀਤੇ ਜਾਂਦੇ ਤੇ ਘਟੀਆ ਮੁਸਲਮਾਨ ਲਏ ਜਾਂਦੇ ਰਹੇ। ਸੋ ਪੰਜਾਬ ਪੁਲੀਸ ਸਮਝਣਾ ਚਾਹੀਦਾ ਹੈ ਮੁਸਲਮਾਨ ਸੀ। ਹਿੰਦੂ ਸਿੱਖ ਪੁਲਸੀਆਂ ਨੂੰ ਸਾਜ਼ਿਸ਼ਾਂ ਨਾਲ ਮੁਸਲਮਾਨ ਦਬਾਕੇ ਰਖਦੇ ਸਨ ਜਿਸ ਸਾਜ਼ਸ਼ ਵਿਚ ਮੁਸਲਮਾਨ ਪੁਲਸੀਏ ਤੇ ਪੁਲੀਸ ਦਾ ਵਜ਼ੀਰ ਸ਼ਾਮਲ ਹੁੰਦੇ ਸਨ ਜਿਹੜਾ ਕਿ ੧੯੩੭ ਤੋਂ ਹਮੇਸ਼ਾਂ ਮੁਸਲਮਾਨ ਹੁੰਦਾ ਸੀ, ਹਿੰਦੂ ਸਿਖ ਪੁਲੀਸ ਇਸ ਲਈ ਮਾਰਚ ੧੯੪੭ ਦਿਆਂ ਫ਼ਸਾਦਾਂ ਵਿਚ ਹਿੰਦੂਆਂ ਸਿੱਖਾਂ ਦੀ ਰੱਖਿਆ ਨਹੀਂ ਕਰ ਸਕੀ।

(ਅ) ਹਿੰਦੂ ਸਿਖ ਆਬਾਦੀ ਦੀ ਗਿਣਤੀ ਜਿਨ੍ਹਾਂ ਜ਼ਿਲਿਆਂ ਵਿਚ ਹਮਲੇ ਹੋਏ, ਇਹ ਸੀ:–

| ਜ਼ਿਲਾ | ਮੁਸਲਮਾਨ | ਹਿੰਦੂ ਤੇ ਸਿੱਖ |
|---|---|---|
| ਰਾਵਲਪਿੰਡੀ | ੮੦.੦ | ੧੯.੬੭ |
| ਕੈਂਮਲਪੁਰ | ੯੦.੪੨ | ੯.੩੬ |
| ਮੀਆਂਵਾਲੀ | ੮੬.੧੬ | ੧੩.੭੬ |

| | | |
|---|---|---|
| ਜੇਹਲਮ | ੮੯.੪੨ | ੧੦.੪੧ |
| ਸਰਗੋਧਾ | ੮੩.੬੮ | ੧੪.੮੮ |
| ਗੁਜਰਾਤ | ੮੫.੫੮ | ੧੪.੨ |
| ਮੁਲਤਾਨ | ੭੮.੧ | ੨੦.੫੨ |
| ਗੁਜਰਾਂਵਾਲਾ | ੭੦.੪੫ | ੨੨.੭੦ |
| ਸਿਆਲਕੋਟ | ੬੨.੯ | ੩੧.੧੨ |
| ਲਾਹੌਰ | ੬੦.੬੨ | ੩੫.੯ |

ਇਹ ਜ਼ਿਲੇ ਉਹ ਹਨ ਜਿਨ੍ਹਾਂ ਵਿਚ ਹਿੰਦੂਆਂ ਸਿਖਾਂ ਉਪਰ ਵੰਡ ਤੋਂ ਪਹਿਲਾਂ ਭਾਵ ਮਾਰਚ ਤੋਂ ਅਗਸਤ ੧੯੪੭ ਤਕ ਸਖ਼ਤ ਹਮਲੇ ਹੋਏ। ਪੱਛਮੀ ਪੰਜਾਬ ਦਿਆਂ ਬਾਕੀ ਜ਼ਿਲਿਆਂ ਵਿਚ ਤੇ ਇਨ੍ਹਾਂ ਉਪਰ ਦਸਿਆਂ ਜ਼ਿਲਿਆਂ ਵਿਚ ਅਗਸਤ ਤੋਂ ਥੋੜ੍ਹਾ ਪਹਿਲਾਂ ਤੇ ਪਿੱਛੋਂ ਹਿੰਦੂਆਂ ਤੇ ਸਿੱਖਾਂ ਦਾ ਕਤਲਾਮ ਹੋਇਆ। ਉਨ੍ਹਾਂ ਦੀਆਂ ਔਰਤਾਂ ਉਧਾਲੀਆਂ ਗਈਆਂ, ਉਨ੍ਹਾਂ ਦੀ ਜਾਇਦਾਦ ਲੁੱਟੀ ਗਈ ਤੇ ਘਰ ਸਾੜੇ ਗਏ।

ਲਾਹੌਰ ਸ਼ਹਿਰ ਜਿਸ ਵਿਚ ਬਹੁਤ ਹਮਲੇ ਹਿੰਦੂਆਂ ਸਿਖਾਂ ਉਪਰ ਵੰਡ ਤੋਂ ਪਹਿਲਾਂ ਹੋਏ, ਉਸਦੀ ਆਬਾਦੀ ਵਧੇਰੇ ਮੁਸਲਮਾਨ ਸੀ। ਭਾਵੇਂ ਉਸ ਵਿਚ ਗ਼ੈਰ-ਮੁਸਲਮਾਨਾਂ ਦੀ ਬਹੁਤ ਜ਼ਾਇਦਾਦ, ਕਾਰਖਾਨੇ ਤੇ ਵਿਦਿਯਕ ਆਦਿਕ ਸੰਸਥਾਵਾਂ ਸਨ।

ਅੰਮ੍ਰਿਤਸਰ ਜ਼ਿਲਾ ਜਿਸ ਵਿਚ ਪੱਛਮੀ ਪੰਜਾਬ ਤੋਂ ਬਿਨਾਂ ਵੰਡ ਤੋਂ ਪਹਿਲਾਂ ਹਿੰਦੂਆਂ ਸਿਖਾਂ ਉਪਰ ਸਭ ਤੋਂ ਭੈੜੇ ਹਮਲੇ ਹੋਏ, ਉਸ ਵਿਚ ਗ਼ੈਰ-ਮੁਸਲਮਾਨ ਆਬਾਦੀ ਥੋੜੀ ਜਿਹੀ ਵੱਧ ਸੀ। ਜ਼ਿਲੇ ਵਿਚ ਮੁਸਲਮਾਨ ੪੬.੫੧ ਫੀ ਸਦੀ ਤੇ ਹਿੰਦੂ ਸਿਖ ੫੧.੪੬ ਸਨ ਪਰ ਅੰਮ੍ਰਿਤਸਰ ਸ਼ਹਿਰ ਵਿਚ, ਭਾਵੇਂ ਇਹ ਸਿਖ ਧਰਮ ਦਾ ਕੇਂਦਰ ਹੈ, ਆਬਾਦੀ ਬਹੁਤ ਜ਼ਿਆਦਾ ਮੁਸਲਮਾਨ ਸੀ ਤੇ ਇਹ ਅਬਾਦੀ ਸ਼ਹਿਰ ਦੇ ਚਾਰੇ ਪਾਸੇ ਕਾਫ਼ੀ ਡੂੰਘੀ ਫੈਲੀ ਹੋਈ ਸੀ। ਇਸਦਾ ਲਾਹੌਰ ਤੋਂ ਨੇੜ ਤੇ ਇਸਦਿਆਂ ਮੁਸਲਮਾਨਾਂ ਤੇ ਪੁਲਸ ਦੇ ਅਫਸਰਾਂ ਦੇ ਮੇਲ ਨੇ ਇਸਨੂੰ ਮਾਰਚ ਤੋਂ ਜੁਲਾਈ ੧੯੪੭ ਤੱਕ ਹਿੰਦੂਆਂ ਸਿਖਾਂ ਲਈ ਬਹੁਤ ਖਤਰਨਾਕ ਬਣਾ ਦਿਤਾ।

ਸਰਹੱਦ ਦੇ ਹਜ਼ਾਰਾ ਜ਼ਿਲੇ ਦੀ ਆਬਾਦੀ ਦਾ ਵੇਰਵਾ ਪਹਿਲਾਂ ਦਿਤਾ ਜਾ ਚੁੱਕਾ ਹੈ। ਸਰਹੱਦ ਦੇ ਬਾਕੀ ਜ਼ਿਲੇ ਜਿਨ੍ਹਾਂ ਵਿਚ ਹਿੰਦੂਆਂ ਸਿਖਾਂ ਦੀ ਬਹੁਤ ਤਬਾਹੀ ਹੋਈ, ਉਨ੍ਹਾਂ ਦੀ ਆਬਾਦੀ ਇੰਝ ਹੈ–

| ਜ਼ਿਲਾ | ਮੁਸਲਮਾਨ | ਹਿੰਦੂ ਸਿੱਖ |
|---|---|---|
| ਪਿਸ਼ਾਵਰ | ੯੦.੩੪ | ੯.੬੫ |
| ਕੁਹਾਟ | ੯੧.੯੯ | ੮.੧ |
| ਬੰਨੂ | ੮੭.੬ | ੧੨.੯੩ |
| ਮਰਦਾਨ | ੯੫.੪੬ | ੪.੫੨ |
| ਡੇਰਾ ਇਸਮਾਇਲ ਖਾਂ | ੮੫.੭੯ | ੧੪.੨੧ |

ਇਹ ਜ਼ਿਲੇ ਘਿਰੀ ਹੋਈ ਹਿੰਦੂ ਸਿੱਖ ਆਬਾਦੀ ਲਈ ਰਾਵਲਪਿੰਡੀ ਡਵੀਜ਼ਨ ਕੋਲੋਂ ਵੀ ਭੈੜੇ ਸਨ ਕਿਉਂਕਿ ਇਨ੍ਹਾਂ ਨਾਲ ਕਬਾਇਲੀ ਇਲਾਕਾ ਲਗਦਾ ਸੀ ਜਿਥੇ ਹਿੰਦੂ ਸਿਖ ਜ਼ਨਾਨੀਆਂ ਉਧਾਲ ਕੇ ਲੁਕਾਈਆਂ ਜਾ ਸਕਦੀਆਂ ਸਨ ਤੇ ਇਹ ਵਿਚਾਰੇ ਲੋਕ ਨੱਸ ਵੀ ਨਹੀਂ ਸਨ ਸਕਦੇ, ਕਿਉਂਕਿ ਇਨ੍ਹਾਂ ਅਤੇ ਪੰਜਾਬ ਦੇ ਦਰਮਿਆਨ ਸਾਰਾ ਮੁਸਲਮਾਨ ਇਲਾਕਾ ਸੀ, ਜਿਸ ਵਿਚੋਂ ਉਨ੍ਹਾਂ ਦੰਗੇ ਦਿਆਂ ਦਿਨਾਂ ਵਿਚ ਕੋਈ ਗੈਰ-ਮੁਸਲਮਾਨ ਨਹੀਂ ਲੰਘ ਸਕਦਾ ਸੀ।

# ਹਮਲੇ ਸ਼ੁਰੂ

ਭਾਵੇਂ ਪਹਿਲੇ ਹਮਲੇ ੪ ਤੇ ੫ ਮਾਰਚ ੧੯੪੭ ਨੂੰ ਲਾਹੌਰ ਤੇ ਅੰਮ੍ਰਿਤਸਰ ਵਿਚ ਹੋਏ ਪਰ ਅੰਮ੍ਰਿਤਸਰ ਵਿਚ ਹਿੰਦੂਆਂ ਸਿਖਾਂ ਉਪਰ ਮੁਸਲਮਾਨ ਅਬਾਦੀ ਦਾ ਦਬਾ ਬਹੁਤ ਜ਼ਿਆਦਾ ਨਹੀਂ ਸੀ। ਸ਼ੁਰੂ ੨ ਤੋਂ ਬਿਨਾਂ ਅੰਮ੍ਰਿਤਸਰ ਦਿਆਂ ਹਿੰਦੂਆਂ ਸਿਖਾਂ ਨੇ ਆਪਣੇ ਬਚੌ ਲਈ ਲੜਾਈ ਲੜੀ। ਭਾਵੇਂ ਇਹ ਲੜਾਈ ਬਰਾਬਰ ਦੀ ਨਹੀਂ ਸੀ ਕਿਉਂਕਿ ਮੁਸਲਮਾਨ ਪੁਲੀਸ ਤੇ ਅਫਸਰ ਮੁਸਲਮਾਨ ਫਸਾਦੀਆਂ ਦਾ ਪੂਰਾ ਪੱਖ ਕਰਦੇ ਸਨ। ਲਾਹੌਰ ਵਿਚ ਮੁਸਲਮਾਨ ਚਾਰ ਲੱਖ ਤੇਤੀ ਹਜ਼ਾਰ ਇਕ ਸੌ ਸਤਰ ਸਨ ਤੇ ਹਿੰਦੂ ਇਕ ਲੱਖ ਸਤਤੱਰ ਹਜ਼ਾਰ ਦੋ ਸੌ ਬਾਰਾਂ ਤੇ ਸਿਖ ਕੇਵਲ ਚੌਤੀ ਹਜ਼ਾਰ ਇੱਕੀ ਸਨ। ਸਭ ਤੋਂ ਭਾਰੇ ਕਤਲ ਪੱਛਮੀ ਜ਼ਿਲਿਆਂ ਵਿਚ ਹੋਏ। ਮੁਲਤਾਨ, ਰਾਵਲਪਿੰਡੀ, ਕੈਮਲਪੁਰ, ਜੇਹਲਮ ਤੇ ਸਰਗੋਧਾ ਜਿਥੇ ੫ ਮਾਰਚ ਤੋਂ ਹੀ ਲੀਗ ਦੀ ਅਗਵਾਈ ਹੇਠ ਮੁਸਲਮਾਨ ਪੂਰੀ ਤਿਆਰ ਤੇ ਇਰਾਦੇ ਨਾਲ ਬੇਬਸ ਹਿੰਦੂਆਂ ਸਿਖਾਂ ਉਪਰ ਆ ਪਏ, ਜਿਹੜੇ ਕਿ ਪਿੰਡਾਂ ਵਿਚ ਵੰਡੇ ਹੋਏ ਸਨ, ਤੇ ਵੱਡੀ ਮੁਸਲਮਾਨ ਅਬਾਦੀ ਦੇ ਵਿਚਕਾਰ ਥੋੜ੍ਹੇ ਜਿਹੇ ਹਿੰਦੂਆਂ ਯਾ ਸਿਖਾਂ ਦੇ ਘਰ ਹੁੰਦੇ ਸਨ। ਇਨ੍ਹਾਂ ਫਸਾਦਾਂ ਦੇ ਵਿਉਂਤ ਅਨੁਸਾਰ ਹੋਣ ਦਾ ਪਤਾ ਇਨਾਂ ਗੱਲਾਂ ਤੋਂ ਲਗਦਾ ਹੈ:—

(ੳ) ਇਹ ਹਮਲੇ ਇਨ੍ਹਾਂ ਜ਼ਿਲਿਆਂ ਤੇ ਲਾਹੌਰ ਤੇ ਅੰਮ੍ਰਿਤਸਰ ਵਿਚ ਇਕੋ ਦਮ ਹੋਏ। ਜਿਵੇਂ ਕਿ ਲੀਗ ਦੇ ਦਸਤੇ ਇਸ ਉਡੀਕ ਵਿਚ ਸਨ ਕਿ ਹੁਕਮ ਮਿਲਣ ਉਪਰ ਯਾ ਠੀਕ ਮੌਕਾ ਬਨਣ ਉਪਰ ਪੰਜਾਬ ਨੂੰ ਲੀਗ ਦੇ ਅਧੀਨ ਕਰਨ ਲਈ ਲੜਾਈ ਸ਼ੁਰੂ ਕਰ ਦੇਣ।

(ਅ) ਇਹ ਹਮਲੇ ਖੁਲ੍ਹੇ ਰੋਕੋਂ ਬਿਨਾਂ ਤੇ ਪੂਰਾ ਕੁਲ ਨਾਸ਼ ਕਰਨ ਲਈ ਸਨ, ਤੇ ਸਭ ਥਾਵਾਂ ਤੇ ਇਕੋ ਤ੍ਰੀਕੇ ਵਰਤੇ ਗਏ, ਜਿਵੇਂ ਛੁਰਾਬਾਜ਼ੀ, ਅੱਗ ਲਾਉਣਾ ਤੇ ਮਰਦਾਂ ਨੂੰ ਮੁਸਲਮਾਨ ਬਣਾਕੇ ਅਤੇ ਔਰਤਾਂ ਦੀ ਬੇਪਤੀ ਕਰਕੇ ਹੀਣੇ ਕਰਨਾ। ਇਹ ਹਮਲੇ ਭਾਰੀ ਮੁਸਲਮਾਨ ਬਹੁ ਗਿਣਤੀ ਦਿਆਂ ਜ਼ਿਲਿਆਂ ਵਿਚ ਹੋਏ, ਤੇ ਨਾਲੇ ਲਾਹੌਰ, ਅੰਮ੍ਰਿਤਸਰ, ਲੁਧਿਆਣੇ ਤੇ ਜਲੰਧਰ ਦਿਆਂ ਸ਼ਹਿਰਾਂ ਵਿਚ, ਜਿਨ੍ਹਾਂ ਵਿਚ ਭਾਰੀ ਮੁਸਲਮਾਨ ਅਬਾਦੀ ਸੀ।

(ੲ) ਫਿਰ ਕੋਈ ਇਕ ਮਹੀਨੇ ਪਿਛੋਂ ਇਹ ਹਮਲੇ ਉਨ੍ਹਾਂ ਜ਼ਿਲਿਆਂ ਵਿਚ ਵੀ ਸ਼ੁਰੂ ਹੋ ਗਏ ਜਿਨ੍ਹਾਂ ਵਿਚ ਅਬਾਦੀ ਉਪਰਲਿਆਂ ਜ਼ਿਲਿਆਂ ਤੋਂ ਕੁਛ ਘੱਟ ਸੀ, ਪਰ ਸੀ ਫਿਰ ਵੀ ਜ਼ਿਆਦਾ ਜਿਵੇਂ ਗੁਜਰਾਤ, ਗੁਜਰਾਂਵਾਲਾ ਤੇ ਸਿਆਲਕੋਟ। ਤੋੜ ਅਗਸਤ ੧੯੪੭ ਤੱਕ ਹਿੰਦੂ ਸਿਖ ਬਹੁ-ਗਿਣਤੀ ਦੇ ਜ਼ਿਲਿਆਂ ਵਿਚ ਮੁਸਲਮਾਨਾਂ ਉਪਰ ਕਿਸੇ ਕਿਸਮ ਦੇ ਹਮਲੇ ਨਹੀਂ ਹੋਏ। ਕੇਵਲ ਗੁੜਗਾਉਂ ਵਿਚ ਥੋੜ੍ਹਾ ਫਸਾਦ ਹੋਇਆ ਪਰ ਉਥੇ ਪਹਿਲ ਮੁਸਲਮਾਨ ਮਿਉਆਂ ਨੇ ਕੀਤੀ ਤੇ ਗੈਰ-ਮੁਸਲਮਾਨ ਭਾਵੇਂ ਪਛਮੀ ਪੰਜਾਬ ਦੀਆਂ ਘਟਨਾਵਾਂ ਤੋਂ ਸਤੇ ਹੋਏ ਸਨ ਪਰ ਫਿਰ ਵੀ ਸ਼ਾਂਤ ਰਹੇ।

(ਸ) ਇਨ੍ਹਾਂ ਹਮਲਿਆਂ ਦਾ ਸਦਕਾ ਅਗਸਤ ੧੯੪੭ ਤੋਂ ਪਹਿਲਾਂ ਕੋਈ ੧੦ ਲਖ ਹਿੰਦੂ ਸਿੱਖ ਸ਼ਰਨਾਰਥੀ ਸਨ ਜਿਹੜੇ ਪੱਛਮੀ ਪੰਜਾਬ, ਸਰਹੱਦ, ਬਲੋਚਿਸਤਾਨ, ਲਾਹੌਰ ਤੇ ਅੰਮ੍ਰਿਤਸਰ ਤੋਂ ਆਏ ਤੇ ਜਿਨ੍ਹਾਂ ਨੂੰ ਕੈਂਪਾਂ ਵਿਚ ਪੰਜਾਬ ਸਰਕਾਰ ਨੇ ਸ਼ਰਨ ਦਿਤੀ ਤੇ ਇਸ ਤੋਂ ਉਪਰੰਤ ਸਿਖ ਰਿਆਸਤਾਂ, ਹਿੰਦੂ ਮਹਾਂ ਸਭਾ ਤੇ ਸ਼੍ਰੋਮਣੀ ਗੁਰਦੁਆਰਾ ਪ੍ਰ: ਕਮੇਟੀ ਆਦਿਕਾਂ ਨੇ। ਇਸ ਸਮੇਂ ਵਿਚ ਬਹੁਤ ਘੱਟ ਮੁਸਲਮਾਨ ਸ਼ਰਨਾਰਥੀ ਸਨ। ਜੋ ਥੋੜੇ ਜਿਹੇ ਸਨ ਓਹ ਅੰਮ੍ਰਿਤਸਰ ਤੋਂ ਆਏ ਸਨ। ਜਿੱਥੇ ਅਗਸਤ ਤੋਂ ਪਹਿਲਾਂ ਹਿੰਦੂ ਸਿਖ ਕੁਝ ਹਮਲੇ ਦਾ ਜਵਾਬ ਦੇ ਸਕੇ ਸਨ।

(ਹ) ਮੁਸਲਮਾਨਾਂ ਦੇ ਹਮਲੇ ਦੀ ਵਿਉਂਤ ਤੇ ਤਿਆਰੀ ਦਾ ਪਤਾ ਇਨ੍ਹਾਂ ਗੱਲਾਂ ਤੋਂ ਵੀ ਲਗਦਾ ਹੈ:—

੧. ਉਨ੍ਹਾਂ ਪਾਸ ਹਥਿਆਰ ਕਾਫ਼ੀ ਸਨ ਜਿਵੇਂ ਛੁਰੇ, ਤਲਵਾਰਾਂ, ਭਾਲੇ ਤੇ ਗੋਲੀਆਂ ਵਾਲੇ ਹਥਿਆਰ ਵੀ।

੨. ਉਨ੍ਹਾਂ ਪਾਸ ਛੁਰੇਬਾਜ਼ਾਂ ਦੇ ਦਸਤੇ ਤੇ ਉਨ੍ਹਾਂ ਦੇ ਸਹਾਈ ਸਨ ਜਿਹੜੇ ਹਮਲਾ ਕਰਨ ਵਾਲੇ ਦਾ ਬਚੌਂ ਕਰਦੇ ਸਨ, ਆਪਣੇ ਸ਼ਿਕਾਰ ਦੀ ਤਾਕ ਵਿਚ ਬੈਠਦੇ ਸਨ, ਤੇ ਲੋੜ ਅਨੁਸਾਰ ਉਸ ਦੀ ਲਾਸ਼ ਨੂੰ ਵੀ ਲੁਕਾ ਦਿੰਦੇ ਸਨ। ਇਨ੍ਹਾਂ ਦਸਤਿਆਂ ਨੂੰ ਮੁਸਲਿਮ ਲੀਗ ਤੋਂ ਪੈਸਾ ਮਿਲਦਾ ਸੀ, ਪੈਸਾ ਸਿਰਾਂ ਦੀ ਗਿਣਤੀ ਉੱਪਰ ਮਿਲਦਾ ਸੀ। ਲਾਹੌਰ, ਅੰਮ੍ਰਿਤਸਰ ਵਿਚ ਜੀਪਾਂ ਵਿਚ ਦਸਤੇ ਚਲਦੇ ਫਿਰਦੇ ਰਹਿੰਦੇ ਸਨ ਜਿਹੜੇ ਇਕੜ ਦੁਕੜ ਹਿੰਦੂਆਂ ਸਿਖਾਂ ਨੂੰ ਗੋਲੀ ਮਾਰ ਦਿੰਦੇ ਸਨ।

੩. ਮੁਸਲਮਾਨਾਂ ਪਾਸ ਪਟਰੋਲ ਬਹੁਤ ਸੀ, ਮੋਟਰਾਂ ਲਈ ਵੀ ਤੇ ਅੱਗ ਲਾਉਣ ਲਈ ਵੀ। ਇੰਨਾਂ ਪਟਰੋਲ ਕਠਾ ਕਰਨ ਲਗਿਆਂ ਬਹੁਤ ਚਿਰ ਲੱਗਾ ਹੋਣਾ ਏ।

੪. ਲੀਗੀਆਂ ਵਿਚ ਸ਼ਹਿਰੋ ਸ਼ਹਿਰੀ ਤੇ ਪੁਲੀਸ ਤੇ ਅਫਸਰਾਂ ਦਾ ਗੱਠ-ਜੋੜ ਬਹੁਤ ਭਾਰਾ ਸੀ। ਹਿੰਦੂ ਸਿਖ ਫੌਜ ਦੇ ਆਉਣ ਨਾਲ ਹੀ ਹਿੰਦੂਆਂ ਸਿਖਾਂ ਨੂੰ ਕੁਛ ਸਹਾਰਾ ਮਿਲਿਆ, ਕਿਉਂਕਿ ਮੁਸਲਮਾਨ ਪੁਲੀਸ ਮੁਸਲਮਾਨ ਫ਼ਸਾਦੀਆਂ ਨੂੰ ਨਹੀਂ ਰੋਕਦੀ ਸੀ।

੫. ਅੰਮ੍ਰਿਤਸਰ ਜਿਹੇ ਸ਼ਹਿਰਾਂ ਵਿਚ ਜਿਥੇ ਪਹਿਲੇ ਹਮਲੇ ਹੋਏ, ਹਿੰਦੂਆਂ ਸਿੱਖਾਂ ਨੂੰ ਲੜਾਈ ਦਾ ਖਿਆਲ ਭੀ ਨਹੀਂ ਸੀ ਤੇ ਮੁਸਲਮਾਨਾਂ ਦੀ ਹਰ ਥਾਂ ਹਮਲੇ ਦੀ ਤਿਆਰੀ ਸੀ। ਅੰਮ੍ਰਿਤਸਰ ਵਿਚ ਹਰ ਮੁਸਲਮਾਨ ਨੂੰ ਤਲਵਾਰਾਂ ਵੰਡੀਆਂ ਗਈਆਂ ਸਨ, ਮੁਸਲਮਾਨ ਦੁਕਾਨਾਂ ਉੱਪਰ ਉਰਦੂ ਵਿਚ ਮੋਟਿਆਂ ਅੱਖਰਾਂ ਵਿਚ "ਮੁਸਲਿਮ ਸ਼ੌਪ" ਲਿਖਿਆ ਗਿਆ ਸੀ ਤਾਂ ਜੋ ਉਨ੍ਹਾਂ ਨੂੰ ਅੱਗ ਨਾ ਲਾਈ ਜਾਵੇ ਤੇ ਹੋਰ ਵੀ ਇਜੇਹੀਆਂ ਸਾਫ ਨਿਸ਼ਾਨੀਆਂ ਸਨ, ਉਨ੍ਹਾਂ ਦਾ ਵੇਰਵਾ ਅੰਮ੍ਰਿਤਸਰ ਦੇ ਕਾਂਡ ਵਿੱਚ ਕੀਤਾ ਜਾਵੇਗਾ।

## ਰਾਵਲਪਿੰਡੀ ਡਵੀਜਨ

ਰਾਵਲਪਿੰਡੀ ਡਵੀਜਨ ਵਿੱਚ ਹਮਲੇ ਇਕ ਦਮ ਤੇ ਬਹੁਤ ਭਾਰੀ ਇਲਾਕੇ ਵਿਚ ਹੋਏ। ਇਸ ਡਵੀਜਨ ਵਿੱਚ ਜਿਹਾ ਕਿ ਪਹਿਲਾਂ ਦਸਿਆ ਗਿਆ ਹੈ, ਮੁਸਲਮਾਨ ਆਬਾਦੀ ਹਰੇਕ ਜ਼ਿਲੇ ਦੀ ੮੦ ਫੀ ਸਦੀ ਤੋਂ ਵਧ ਤੇ ਕਈਆਂ ਵਿਚ੯੦ਫੀ ਸਦੀ ਤੋਂ ਵੀ ਵੱਧ ਸੀ।ਰਾਵਲਪਿੰਡੀ ਸ਼ਹਿਰ ਦੇ ਹਿੰਦੂ ਸਿੱਖ ਚੰਗੇ ਜਥੇਬੰਦ ਸਨ ਤੇ ਹਥਿਆਰ-ਬੰਦ ਵੀ ਸਨ, ਤੇ ਜਦੋਂ ਉਨ੍ਹਾਂ ਉਪਰ ਹਮਲਾ ਹੋਇਆ ਉਨ੍ਹਾਂ ਮੁਸਲਮਾਨਾਂ ਦਾ ਨੁਕਸਾਨ ਕਰਕੇ ਉਨ੍ਹਾਂ ਨੂੰ ਨਸਾ ਦਿੱਤਾ। ਇਸ ਨਾਲ ਮੁਸਲਮਾਨਾਂ ਨੂੰ ਸਮਝ ਆ ਗਈ ਤੇ ਸ਼ਹਿਰ ਦੇ ਹਿੰਦੂ ਸਿੱਖ ਭਾਵੇਂ ਘੇਰੇ ਵਿਚ ਰਹੇ ਪਰ ਉਨ੍ਹਾਂ ਦੀ ਓਹ ਤਬਾਹੀ ਨਹੀਂ ਹੋਈ ਜਿਹੜੀ ਨਿਆਸਰੇ ਪਿੰਡਾਂ ਦਿਆਂ ਲੋਕਾਂ ਦੀ ਹੋਈ ਜਿਨ੍ਹਾਂ ਵਿਚੋਂ ਸਿਖਾਂ ਦਾ ਖਾਸ ਕਰਕੇ ਕਤਲਆਮ ਹੋਇਆ।

੫ ਮਾਰਚ ੧੯੪੭ ਨੂੰ ਲਾਹੌਰ ਦਿਆਂ ਹਿੰਦੂ ਸਿਖ ਵਿਦਿਆਰਥੀਆਂ ਉਪਰ ਗੋਲੀ ਚਲਣ ਦੀ ਖਬਰ ਸੁਣਕੇ ਰਾਵਲਪਿੰਡੀ ਦਿਆਂ ਹਿੰਦੂ ਸਿਖ ਵਿਦਿਆਰਥੀਆਂ ਨੇ ਵੀ ਇਕ ਜਲੂਸ ਕਢਿਆ ਜਿਸ ਰਾਹੀਂ ਪੰਜਾਬ ਵਿਚ ਫਿਰਕੂ ਵਜ਼ਾਰਤ ਬਨਣ ਦਾ ਵਿਰੋਧ ਕੀਤਾ ਤੇ ਪੁਲੀਸ ਵਲੋਂ ਸ਼ਾਂਤ ਹਿੰਦੂ ਸਿੱਖ ਵਿਦਿਆਰਥੀਆਂ ਉਪਰ ਗੋਲੀ ਚਲਣ ਤੇ ਘ੍ਰਿਣਾ ਪ੍ਰਗਟ ਕੀਤੀ। ਇਸ ਜਲੂਸ ਉਪਰ ਮੁਸਲਿਮ ਲੀਗੀਆਂ ਨੇ ਹਮਲਾ ਕੀਤਾ। ਖੁਲ੍ਹੀ ਲੜਾਈ ਹੋਈ ਜਿਸ ਵਿਚ ਮੁਸਲਮਾਨਾਂ ਨੂੰ ਵਧੇਰੇ ਮਾਰ ਪਈ। ਇਸ ਪਿਛੋਂ ਪਿੰਡਾਂ ਵਿਚੋਂ ਇਕ ਭਾਰੇ ਮੁਸਲਮਾਨ ਹਜੂਮ ਨੇ, ਜਿਸ ਦੀ ਅਗਵਾਈ ਗੋਲੜੇ ਦਾ ਪੀਰ ਕਰ ਰਿਹਾ ਸੀ, ਸ਼ਹਿਰ ਉੱਪਰ ਹਮਲਾ ਕੀਤਾ। ਪਰ ਹਿੰਦੂਆਂ ਸਿਖਾਂ ਨੇ ਮਹੱ-ਲਿਆਂ ਵਿੱਚ ਮੋਰਚੇ ਬਣਾਕੇ ਇਸ ਦਾ ਮੁਕਾਬਲਾ ਕੀਤਾ ਤੇ ਇਸ ਲੜਾਈ ਵਿਚ ਵੀ ਹਾਰ ਮੁਸਲਮਾਨਾਂ ਦੀ ਹੋਈ। ਰਾਵਲਪਿੰਡੀ ਦੇ ਬਾਹਰ ਬਾਹਰ ਦੇ ਇਲਾਕੇ ਸਾੜੇ ਤੇ ਲੁੱਟੇ ਗਏ ਕਿਉਂਕਿ ਉਥੇ ਮੁਕਾਬਲਾ ਥੋੜਾ ਸੀ। ੯ ਹਿੰਦੂ ਤੇ ਸਿਖ, ਮੁਸਲਮਾਨਾਂ ਨੇ ਧੋਖੇ ਨਾਲ ਮਾਰ ਦਿਤੇ ਜਦ ਉਨ੍ਹਾਂ ਨੂੰ ਸੁਲਹ ਦੀ ਗੱਲ ਬਾਤ ਕਰਨ ਲਈ ਲਾਲ ਕੁੜਤੀ ਮਹੱਲੇ ਵਿਚ ਬੁਲਾਇਆ ਗਿਆ। ਇਸ

ਕਿਸਮ ਦੀਆਂ ਧੋਖੇ ਦੇ ਕਤਲ ਦੀਆਂ ਕਈ ਮਸਾਲਾਂ ਮੁਸਲਮਾਨਾਂ ਵਲੋਂ ਮਿਲਦੀਆਂ ਹਨ।

ਰਾਵਲਪਿੰਡੀ ਦਿਆਂ ਪਿੰਡਾਂ ਵਿਚ ਮੁਸਲਮਾਨਾਂ ਵਲੋਂ ਭਰਵੇਂ ਹਮਲੇ ਹੋਏ ਤੇ ਸਿਖਾਂ ਦਾ ਕਤਲ ਆਮ ਕੀਤਾ ਗਿਆ। ਇਹ ਬਿਆਨ ਕੋਈ ਵਧਾ ਚੜ੍ਹਾਕੇ ਨਹੀਂ ਕੀਤਾ ਜਾ ਰਿਹਾ ਹੈ। ਤੇ ਇਸ ਦੀ ਪੁਸ਼ਟੀ ਪੂਰੀ ਤਰ੍ਹਾਂ ਅੰਤ ਵਿਚ ਦਿਤੇ ਨਕਸ਼ਿਆਂ ਤੋਂ ਹੋ ਜਾਂਦੀ ਹੈ। ਰਾਵਲਪਿੰਡੀ ਦੀ ਕਸਰ ਨੂੰ ਮੁਸਲਮਾਨਾਂ ਨੇ ਕਈ ਸੌ ਗੁਣਾਂ ਪਿੰਡਾਂ ਵਿਚ ਪੂਰਾ ਕੀਤਾ। ਇਥੇ ਨੌਵਾਖਲੀ ਤੋਂ ਬਹੁਤ ਵੱਡੇ ਪੈਮਾਨੇ ਉਪਰ ਤੇ ਕਿੰਨੇ ਗੁਣੇ ਰਕਬੇ ਤੇ ਨੌਵਾਖਲੀ ਤੇ ਤਿਪਰਾ ਤੋਂ ਕਿੰਨੇ ਗੁਣਾਂ ਆਬਾਦੀ ਦੀ ਮੁਸਲਿਮ ਲੀਗੀਆਂ ਨੇ ਪੰਜਾਬ ਦਾ ਰਾਜ ਸਾਂਭਣ ਦੇ ਲਾਲਚ ਨਾਲ ਤਬਾਹੀ ਕੀਤੀ। ਇਕ ਅੰਗ੍ਰੇਜ਼ੀ ਅਖਬਾਰ ਨੇ ਮਿ: ਜਿਨਾਹ ਬਾਰੇ ਪ੍ਰਸ਼ਨ ਕੀਤਾ ਸ਼ੀ : ਕੀ ਓਹ ਕਾਫਰਾਂ ਵਿਰੁੱਧ ਜਹਾਦ ਕਰਨਾ ਚਾਹੁੰਦਾ ਹੈ ? ਇਸ ਦਾ ਉੱਤਰ ਸਾਫ ਹਾਂ ਵਿਚ ਸੀ। ਇਹ ਮਿਲਵੀਂ ਧਾਰਮਕ ਤੇ ਸਿਆਸੀ ਲੜਾਈ ਸੀ ਜਿਸਦਾ ਮੰਤਵ ਪੰਜਾਬ ਵਿਚ ਮੁਸਲਿਮ ਲੀਗ ਦਾ ਰਾਜ ਸਥਾਪਤ ਕਰਨਾ ਸੀ ਤਾਂ ਜੋ ਜੂਨ ੧੯੪੭ ਨੂੰ ਲੀਗ ਅਧਿਕਾਰ ਲੈ ਸਕੇ।

ਰਾਵਲਪਿੰਡੀ ਦਿਆਂ ਪਿੰਡਾਂ ਉਪਰ ਪਹਿਲਾ ਹਮਲਾ ੭ ਮਾਰਚ ੧੯੪੭ ਨੂੰ ਹੋਇਆ ਤੇ ਹਫ਼ਤਿਆਂ ਬਧੀ ਚਲਦਾ ਰਿਹਾ। ਇਹ ਹਮਲਾ ਹਰ ਉਸ ਪਿੰਡ ਵਿਚ ਹੋਇਆ ਜਿਥੇ ਹਿੰਦੂ ਸਿਖ ਸਨ। ਇਕ ਇਲਾਕੇ ਨੂੰ ਖਤਮ ਕਰਕੇ ਮੁਸਲਮਾਨ ਦੂਜੇ ਉਪਰ ਹਮਲਾ ਕਰਦੇ ਸਨ ਤੇ ਮਾਰਚ ਦੇ ਅੰਤ ਤਾਈਂ ਇਹ ਹਾਲ ਸੀ ਕਿ ਰਾਵਲਪਿੰਡੀ, ਕੈਮਲਪੁਰ ਤੇ ਜੇਹਲਮ ਦਿਆਂ ਜ਼ਿਲਿਆਂ ਦੀ ਸਾਰੀ ਹਿੰਦੂ ਸਿਖ ਆਬਾਦੀ ਜਿਹੜੀ ਕਤਲ ਨਹੀਂ ਸੀ ਹੋਈ, ਓਹ ਸ਼ਰਨਾਰਥੀ ਕੈਂਪਾਂ ਵਿਚ ਲੁੱਟੀ ਪੁੱਟੀ ਆ ਚੁਕੀ ਸੀ। ਇਹ ਕੈਂਪ ਪੰਜਾਬ, ਸਿਖ ਰਿਆਸਤਾਂ ਤੇ ਯੂ. ਪੀ. ਤੱਕ ਫੈਲੇ ਹੋਏ ਸਨ। ਇਸ ਇਲਾਕੇ ਦਿਆਂ ਵਡਿਆਂ ਸ਼ਹਿਰਾਂ ਵਿਚ ਕੁਛ ਹਿੰਦੂ ਸਿਖ ਹਾਲੀ ਸਨ। ਪਰ ਓਹ ਘੇਰੇ ਵਿਚ ਸਨ ਤੇ ਆਪਣਿਆਂ ਘਰਾਂ ਤੋਂ ਨਹੀਂ ਸਨ ਨਿਕਲ ਸਕਦੇ ਤੇ ਸਫ਼ਰ ਆਦ ਕਰਨ ਦਾ ਤਾਂ ਸਵਾਲ ਹੀ ਨਹੀਂ ਸੀ।

ਰਾਵਲਪਿੰਡੀ ਜ਼ਿਲੇ ਦਿਆਂ ੧੨੮ ਪਿੰਡਾਂ ਵਿਚ ਜਿਨ੍ਹਾਂ ਉੱਪਰ ੭ ਮਾਰਚ ੧੯੪੭ ਤੋਂ ਹਮਲਾ ਸ਼ੁਰੂ ਹੋਇਆ ਤੇ ਕਿੰਨੇ ਹੀ ਦਿਨ ਰਿਹਾ, ਰੀਪੋਰਟਾਂ ਅਨੁਸਾਰ ੭੦੦੦ ਹਿੰਦੂ ਸਿੱਖ ਮਾਰੇ ਗਏ। ਪਰ ਸਾਰੀਆਂ ਮੌਤਾਂ ਦਾ ਨਾ ਪਤਾ ਲਗਾ ਤੇ ਨਾ ਦਰਜ ਹੋਈਆਂ। ਫਟੜਾਂ ਦੀ ਗਿਣਤੀ ਬਹੁਤ ਭਾਰੀ ਸੀ ਭਾਵੇਂ ਜਦ ਇਹ ਹਮਲੇ ਕੀਤੇ ਜਾਂਦੇ ਸਨ ਤਾਂ ਹਮਲਾ ਕਰਨ ਵਾਲੇ ਜਾਨ ਹੀ ਲੈਕੇ ਜਾਂਦੇ ਸਨ। ਇਸ ਤੋਂ ਉਪ੍ਰੰਤ ਇਕ ਹਜ਼ਾਰ ਹਿੰਦੂ ਸਿਖ ਔਰਤਾਂ ਉਧਾਲੀਆਂ ਗਈਆਂ ਜਿਨ੍ਹਾਂ ਦੀ ਬੇਪੱਤੀ ਅਤਯੰਤ ਨਿਰਲਜਤਾ ਨਾਲ ਕੀਤੀ ਗਈ ਜਿਸਨੂੰ ਇਨਸਾਨ ਨਹੀਂ ਸਹਿ ਸਕਦਾ, ਜ਼ਨਾਨੀਆਂ ਦੀ ਬੇਪੱਤੀ ਉਨ੍ਹਾਂ ਦਿਆਂ ਟੱਬਰਾਂ ਦੇ ਸਾਮਣੇ ਕੀਤੀ ਗਈ। ਬਹੁਤ ਸਾਰੀਆਂ ਹਿੰਦੂ ਸਿਖ ਲੜਕੀਆਂ ਮੁਸਲਮਾਨਾਂ ਨੇ ਘਰਾਂ ਵਿਚ ਪਾ ਲਈਆਂ ਯਾ ਜ਼ਬਰਦਸਤੀ ਵਿਆਹ ਲਈਆਂ। ਬਹੁਤ ਸਾਰੀਆਂ ਨੂੰ ਕਬਾਇਲੀ ਚੁੱਕ ਕੇ ਲੈ ਗਏ ਉਨ੍ਹਾਂ ਦਾ ਕੁਝ ਪਤਾ ਨਹੀਂ ਲਗਦਾ। ਹਰ ਥਾਂ ਘਰ ਫੂਕੇ ਗਏ ਤੇ ਜਾਇਦਾਦ ਲੁੱਟੀ ਗਈ, ਬਹੁਤ ਸਾਰੇ ਗੁਰਦੁਆਰੇ ਸਾੜੇ ਗਏ ਤੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਪਾੜੀਆਂ ਗਈਆਂ ਤੇ ਬੇਪੱਤੀ ਕੀਤੀ ਗਈ। ਇਨ੍ਹਾਂ ਪਿੰਡਾਂ ਵਿਚ ਜਿਹੜੇ ਤ੍ਰੀਕੇ ਮੁਸਲਮਾਨਾਂ ਨੇ ਹਿੰਦੂਆਂ ਸਿਖਾਂ ਨੂੰ ਲੁਟਣ ਤੇ ਮਾਰਨ ਦੇ ਵਰਤੇ ਓਹ ਭਾਰੀ ਬੇਈਮਾਨੀ ਦੇ ਸਨ। ਪਿੰਡਾਂ ਨੂੰ ਘੇਰ ਲਿਆ ਜਾਂਦਾ ਸੀ ਤੇ ਹਿੰਦੂ ਸਿਖਾਂ ਨੂੰ ਸੁਨੇਹਾ ਭੇਜਿਆ ਜਾਂਦਾ ਸੀ ਕਿ ਇੰਨਾਂ ਰੁਪਿਆ ਦਿਓ ਤਾਂ ਹਮਲੇ ਤੋਂ ਬਚ ਸਕਦੇ ਹੋ। ਜਦ ਇਹ ਰੁਪਿਆ ਦੇ ਦਿਤਾ ਜਾਂਦਾ ਤਾਂ ਮੁਸਲਮਾਨ ਫਿਰ ਵੀ ਨਾ ਟਲਦੇ ਤੇ ਕਿਸੇ ਰਾਤ ਨੂੰ ਹਮਲਾ ਕਰਕੇ ਉਨ੍ਹਾਂ ਸਭ ਨੂੰ ਮਾਰ ਸਿਟਦੇ ਜਿਹੜੇ ਨੱਸ ਨਹੀਂ ਸਕਦੇ ਸਨ ਯਾ ਮਿਲਟਰੀ ਦੇ ਆਉਣ ਤੋਂ ਪਹਿਲਾਂ ਮਾਰੇ ਜਾ ਚੁਕਦੇ। ਪਰ ਮਿਲਟਰੀ ਇਨ੍ਹਾਂ ਦਿਨਾਂ ਵਿਚ ਘੱਟ

ਹੀ ਆਉਂਦੀ ਸੀ। ਇਹ ਹਮਲੇ ਖੁਲ੍ਹੇ ਡੁਲ੍ਹੇ ਤੇ ਬੇ-ਖਤਰਾ ਹੁੰਦੇ ਸਨ, ਤੇ ਢੋਲ ਵਜਾ ਕੇ ਕੀਤੇ ਜਾਂਦੇ ਸਨ ਤੇ ਇਨ੍ਹਾਂ ਵਿਚ ਗੋਲੀਆਂ ਵਾਲੇ ਹਥਿਆਰ ਤੇ ਆਟੋਮੈਟਿਕ ਹਥਿਆਰ ਵੀ ਵਰਤੇ ਜਾਂਦੇ ਸਨ। ਉਨ੍ਹਾਂ ਦਿਨਾਂ ਵਿਚ ਅਖਬਾਰਾਂ ਵਿਚ ਫੋਟੋ ਨਿਕਲਦੀਆਂ ਸਨ, ਜਿਨ੍ਹਾਂ ਵਿਚ ਇਹ ਲਸ਼ਕਰ ਰਫਲਾਂ ਚੁਕ ਕੇ ਮਾਰਚ ਕਰਦੇ ਵਖਾਏ ਗਏ ਸਨ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਹਵਾਈ ਜਹਾਜ਼ਾਂ ਵਾਲੇ ਜੋਧੇ ਕੇਵਲ ਫੋਟੋ ਹੀ ਲੈਂਦੇ ਸਨ, ਤੇ ਇਨ੍ਹਾਂ ਵਹੀਰਾਂ ਉਪਰ ਗੋਲੀਆਂ ਨਹੀਂ ਚਲਾਂਦੇ ਸਨ ਜਿਹੜੀਆਂ ਨਿਹੱਥਿਆਂ ਲੋਕਾਂ ਨੂੰ ਕਤਲ ਕਰਦੀਆਂ ਸਨ।

ਗੈਰ-ਮੁਸਲਮਾਨਾਂ ਲਈ ਮੁਸਲਮਾਨ ਬਨਣ ਨਾਲ ਮੌਤ ਤੋਂ ਛੁਟਕਾਰਾ ਹੋ ਸਕਦਾ ਸੀ। ਪਿੰਡਾਂ ਵਿਚ ਲੋਕਾਂ ਨੂੰ ਇਹੋ ਕਿਹਾ ਜਾਂਦਾ ਸੀ ਕਿ ਯਾ ਮੁਸਲਮਾਨ ਬਣੋ ਯਾ ਮੌਤ ਲਈ ਤਿਆਰ ਹੋ ਜਾਓ। ਬਹੁਤੇ ਹਿੰਦੂ ਸਿਖ ਧਰਮ ਛੱਡਣ ਤੋਂ ਮਰ ਜਾਣਾ ਚੰਗਾ ਸਮਝਦੇ ਸਨ, ਤੇ ਕਈ ਵਾਰੀ ਲੜਦੇ ਹੋਏ ਤੇ ਕਈ ਵਾਰੀ ਇਨ੍ਹਾਂ ਲੀਗੀ ਕਟੜਾਂ ਦੇ ਹਥੀਂ ਤਸੀਹਿਆਂ ਨਾਲ ਮਰ ਜਾਂਦੇ ਸਨ। ਜਿਹੜੀਆਂ ਔਰਤਾਂ ਲਈ ਇਹ ਸੰਭਵ ਹੁੰਦਾ ਉਹ ਬਿਪੱਤੀ ਤੋਂ ਬਚਣ ਲਈ ਆਤਮਘਾਤ ਕਰ ਲੈਂਦੀਆਂ। ਥੋਹਾ ਖਾਲਸਾ ੯੩ ਸੁੱਚ ਇਸਤ੍ਰੀਆਂ ਦੀ ਬਲੀ ਦੀ ਇਕ ਯਾਦਗਾਰ ਮਸਾਲ ਹੈ। ਇਹ ਘਟਨਾ ਬਹੁਤ ਮਸ਼ਹੂਰ ਹੈ ਪਰ ਅਜੇਹੀਆਂ ਬਹੁਤ ਘਟਨਾਂ ਹੋਈਆਂ। ਬਹੁਤ ਸਾਰੀਆਂ ਥਾਵਾਂ ਵਿਚ ਮਾਰਚ ਦੇ ਹਮਲਿਆਂ ਵਿਚ ਤੇ ਵੰਡ ਤੋਂ ਪਿਛੋਂ ਵਿਸ਼ਈ ਮੁਸਲਮਾਨਾਂ ਦੇ ਹੱਥੋਂ ਬਚਣ ਲਈ ਆਤਮਘਾਤ ਕੀਤਾ। ਸਿਖਾਂ ਨੂੰ ਮੁਸਲਮਾਨ ਬਣਾਕੇ ਉਨ੍ਹਾਂ ਦੇ ਸਿਰ ਮੁੰਨੇ ਜਾਂਦੇ ਸਨ, ਤੇ ਵੱਡੀ ਉਮਰ ਵਾਲਿਆਂ ਸਿਖਾਂ ਹਿੰਦੂਆਂ ਦੀ ਵੀ ਸੁੰਨਤ ਕੀਤੀ ਜਾਂਦੀ ਸੀ। ਜ਼ਨਾਨੀਆਂ ਜੇ ਕਵਾਰੀਆਂ ਯਾ ਵਿਧਵਾ ਹੁੰਦੀਆਂ ਤਾਂ ਉਨ੍ਹਾਂ ਦਾ ਜ਼ਬਰਦਸਤੀ ਨਕਾਹ ਮੁਸਲਮਾਨਾਂ ਨਾਲ ਪੜ੍ਹਇਆ ਜਾਂਦਾ। ਅਜਿਹੇ ਬਹੁਤ ਸਾਰੇ ਜਬਰ ਨਾਲ ਮੁੰਨੇ ਹੋਏ ਸਿਖ ਮਾਰਚ ੧੯੪੭ ਵਿਚ ਸ਼ਰਨਾਰਥੀ ਬਣਕੇ ਰਾਵਲਪਿੰਡੀ ਤੇ ਸਰਹੱਦ ਤੋਂ ਅੰਮ੍ਰਿਤਸਰ, ਪਟਿਆਲੇ ਤੇ ਹੋਰ ਥਾਵਾਂ ਵਿਚ ਆਏ।

ਹਮਲਾ ਕਰਨ ਵਾਲੇ ਛੋਟਿਆਂ ਬੱਚਿਆਂ ਨੂੰ ਵੀ ਨਹੀਂ ਸਨ ਛਡਦੇ। ਨਿਰਾ ਪਸ਼ੂ-ਪੁਣਾ ਸ਼ੈਤਾਨੀ ਨਾਚ ਨੱਚ ਰਿਹਾ ਸੀ। ਬਾਲਾਂ ਨੂੰ ਮਾਪਿਆਂ ਤੋਂ ਖੋਹਕੇ ਭਾਲਿਆਂ ਤੇ ਤਲਵਾਰਾਂ ਉਪਰ ਉਛਾਲਿਆ ਜਾਂਦਾ ਸੀ, ਤੇ ਕਿੰਨੀ ਵਾਰੀ ਜਿਉਂਦਿਆਂ ਨੂੰ ਸਾੜਿਆ ਜਾਂਦਾ ਸੀ ਤੇ ਅਜੇਹੇ ਹੀ ਹੋਰ ਅਨਰਥ ਕੀਤੇ ਜਾਂਦੇ ਸਨ। ਜ਼ਨਾਨੀਆਂ ਦੀਆਂ ਛਾਤੀਆਂ, ਨੱਕ ਤੇ ਬਾਹਵਾਂ ਕੱਟੀਆਂ ਜਾਂਦੀਆਂ ਸਨ ਤੇ ਉਨ੍ਹਾਂ ਦਿਆਂ ਸਰੀਰਾਂ ਵਿਚ ਲੋਹਾ ਤੇ ਲਕੜੀ ਖੋਭੇ ਜਾਂਦੇ ਸਨ। ਕਈ ਵਾਰੀ ਗਰਭਵਤੀ ਔਰਤਾਂ ਦੇ ਪੇਟ ਕੱਟਕੇ ਬੱਚੇ ਬਾਹਰ ਸੁੱਟੇ ਜਾਂਦੇ ਸੀ।

ਅਟਕ ਜ਼ਿਲੇ ਦਿਆਂ ੨੩ ਪਿੰਡਾਂ ਬਾਰੇ ਇਕ ਰਿਪੋਟ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਪਿੰਡਾਂ ਵਿਚ ੭ ਮਾਰਚ ੧੯੪੭ ਤੋਂ ਦਸਾਂ ਦਿਨਾਂ ਅੰਦਰ ੬੧੦ ਹਿੰਦੂ ਤੇ ਸਿਖ ਮਾਰੇ ਗਏ। ਇਨ੍ਹਾਂ ਹੀ ਪਿੰਡਾਂ ਵਿਚ ਹਿੰਦੂਆਂ ਸਿੱਖਾਂ ਦੇ ੧੬੫੬ ਘਰ ਸਾੜੇ ਤੇ ਉਜਾੜੇ ਗਏ, ਜਿਨ੍ਹਾਂ ਵਿਚ ਗੁਰਦੁਆਰੇ ਭੀ ਸਨ। ੧੩੬੧ ਹਿੰਦੂ ਸਿੱਖ ਘਰਾਂ ਦਾ ਸਾਰਾ ਮਾਲ ਲੁੱਟ ਲਿਆ ਗਿਆ, ੧੪੭੧ ਹਿੰਦੂ ਸਿਖ ਮਰਦ ਤੇ ਜ਼ਨਾਨੀਆਂ ਜਬਰਨ ਮੁਸਲਮਾਨ ਬਣਾਏ ਗਏ ਤੇ ਲਗ ਭਗ ਸੌ ਜ਼ਨਾਨੀਆਂ ਤੇ ਬੱਚੇ ਉਧਾਲੇ ਗਏ।

ਰਾਵਲਪਿੰਡੀ ਜ਼ਿਲੇ ਦੁਬੇਰਨ ਦੇ ਪਿੰਡ ਵਿਚ ਜਿਸ ਦੀ ਆਬਾਦੀ ਡੇਢ ਹਜ਼ਾਰ ਸੀ, ਇਕ ਵੀ ਸਿਖ ਨਾ ਬਚਿਆ। ਇਥੇ ੭੦ ਜ਼ਨਾਨੀਆਂ ਉਧਾਲੀਆਂ ਗਈਆਂ, ਇਸ ਮਾਲਦਾਰ ਪਿੰਡ ਦੀ ਲੁੱਟ ਦਾ ਖਿਆਲ ਪਾਠਕ ਆਪ ਹੀ ਕਰ ਸਕਦੇ ਹਨ। ਇਸੇ ਜ਼ਿਲੇ ਦੇ ਤ੍ਰਿਲਾਹੀ ਪਿੰਡ ਵਿਚ ੧੦੦ ਸਿੱਖ ਸਣੇ ਜ਼ਨਾਨੀਆਂ ਤੇ ਬੱਚੇ ਮਾਰੇ ਗਏ, ੧੫ ਜਬਰਨ ਮੁਸਲਮਾਨ ਬਣਾਏ ਗਏ ਤੇ ਸਾਰੇ ਘਰ ਲੁੱਟੇ ਗਏ।

ਚਕਲਾਲਾ ਤੇ ਰੱਤਾ ਅਮਰਾਲ ਵਿਚ ਜਿਹੜੀਆਂ ਰਾਵਲਪਿੰਡੀ ਦੀਆਂ ਬਾਹਰਲੀਆਂ ਬਸਤੀਆਂ ਸਨ, ਸਿਖਾਂ ਉਪਰ ੮ ਮਾਰਚ ੧੯੪੭ ਨੂੰ ਹਮਲਾ ਹੋਇਆ। ਉਨ੍ਹਾਂ ਇਕ ਦਿਨ ਤੇ ਰਾਤ ਮੁਕਾਬਲਾ ਕੀਤਾ ਪਰ ਬੇ-ਬਸ ਹੋ ਕੇ ਹਾਰ ਮੰਨ ਲਈ। ਬਹੁਤ ਸਾਰੇ ਮਾਰੇ ਗਏ ਤੇ ਬਾਕੀਆਂ ਨੂੰ ਮੁਸਲਮਾਨ ਬਣਾਕੇ ਸ਼ੱਰੇ ਆਮ ਮੁੰਨਿਆਂ ਗਿਆ ਤੇ ਸੁੰਨਤ ਕੀਤੀ ਗਈ।

ਕਾਫਰਾਂ ਨੂੰ ਖਤਮ ਕਰਨ ਲਈ ਤੇ ਉੱਤਰੀ ਹਿੰਦ ਵਿਚ ਇਸਲਾਮੀ ਸਟੇਟ ਕਾਇਮ ਕਰਨ ਲਈ ਜੋਸ਼ ਵਿਚ ਪਾਗਲ ਹੋ ਕੇ ਇਹ ਮੁਸਲਮਾਨ ਲੀਗ ਦੀ ਅਗਵਾਈ ਹੇਠ ਰਾਵਲਪਿੰਡੀ ਦੇ ਸੈਂਕੜਿਆਂ ਪਿੰਡਾਂ ਉਪਰ ਟੁੱਟ ਪਏ।

ਭਾਗ ਪੁਰ ਦੀ ਸਾਰੀ ਸਿੱਖ ਆਬਾਦੀ ਖ਼ਤਮ ਕਰ ਦਿੱਤੀ ਤੇ ਜ਼ਨਾਨੀਆਂ ਤੇ ਬੱਚੇ ਵੀ ਨਾ ਛੱਡੇ, ਗੁਰਦੁਆਰਾ ਸਾੜ ਦਿੱਤਾ ਗਿਆ। ਬੇਵਲ ਦਿਆਂ ੪੦੦ ਹਿੰਦੂ ਸਿੱਖਾਂ ਨੇ ਗੁਰਦੁਆਰੇ ਵਿਚ ਸ਼ਰਨ ਲਈ ਸੀ, ਉਸ ਗੁਰਦੁਆਰੇ ਨੂੰ ਅੱਗ ਲਾਕੇ ਉਹ ਜ਼ਿੰਦਾ ਸਾੜੇ ਗਏ। ਥਮਾਲੀ ਵਿਚ ੪੦੦ ਸਿੱਖ ਮਾਰੇ ਗਏ, ਇਕ ਗੁਰਦੁਆਰਾ ਤੇ ਇਕ ਸਕੂਲ ਦੀ ਬਿਲਡਿੰਗ ਸੁਆਹ ਕੀਤੀ ਗਈ। ਇਸ ਦੀ ਸਾਰੀ ਆਬਾਦੀ ਵਿਚੋਂ ੨੦ ਬਚੇ। ਨਕੜਾਲੀ ਦੇ ਪਿੰਡ ਵਿਚ ਦੋ ਦਰਜਨ ਸਿੱਖ ਮਾਰੇ ਗਏ ਤੇ ਕੁਝ ਇਸਤ੍ਰੀਆਂ ਨੇ ਮੁਸਲਮਾਨਾਂ ਦੇ ਹੱਥਾਂ ਤੋਂ ਬਚਣ ਲਈ ਆਤਮਘਾਤ ਕੀਤਾ। ੫੦ ਸਿੱਖ ਜਬਰਨ ਮੁਸਲਮਾਨ ਬਣਾਏ ਗਏ ਤੇ ਗੁਰਦੁਆਰਾ ਲੁੱਟਿਆ ਤੇ ਸਾੜਿਆ ਗਿਆ। ਮੁਗਲ ਪਿੰਡ ਵਿਖੇ ੧੪੭ ਸਿਖ ਮਾਰੇ ਗਏ ਤੇ ਇਸਦੀ ਆਬਾਦੀ ਵਿਚੋਂ ਕੇਵਲ ਇਕ ਦਰਜਨ ਬਚੇ, ਗੁਰਦੁਆਰਾ ਵੀ ਸਾੜਿਆ ਗਿਆ।

ਥੋਹਾ ਖਾਲਸਾ ਵਿਚ ੧੨ ਮਾਰਚ ੧੯੪੭ ਨੂੰ ਲੰਮੀ ਤੇ ਬਹਾਦਰਾਂ ਵਾਲੀ ਲੜਾਈ ਪਿੱਛੋਂ ੨੦੦ ਸਿਖ ਮਾਰੇ ਗਏ। ਇਸਤ੍ਰੀਆਂ ਨੂੰ ਮੁਸਲਮਾਨ ਬਨਣ ਲਈ ਕਿਹਾ ਗਿਆ ਪਰ ੯੩ ਇਸਤ੍ਰੀਆਂ ਨੇ ਜਿਨ੍ਹਾਂ ਵਿਚ ਬੁਢੀਆਂ ਮੁਟਿਆਰਾਂ ਸ਼ਾਮਲ ਸਨ, ਖੂਹ ਵਿਚ ਛਾਲਾਂ ਮਾਰ ਕੇ, ਆਪਣੀ ਬਲੀ ਦੇਕੇ ਪੱਤ ਬਚਾਈ। ਜਦ ਮੁਸਲਮਾਨਾਂ ਨੇ ਇਹ ਸਾਕਾ ਵੇਖਿਆ ਤਾਂ ਉਥੋਂ ਨੱਸ ਗਏ। ਥੋਹੜਾ ਚਿਰ ਪਿੱਛੋਂ ਮਿਲਟਰੀ ਨੇ ਆਕੇ ਰਹਿੰਦਿਆਂ ਸਿਖਾਂ ਦੀ ਜਾਨ ਬਚਾਈ। (ਇਸਦਾ ਪੂਰਾ ਹਾਲ ਜ਼ਮੀਮੇ ਵਿਚ ਵੇਖੋ)।

ਸਯਦ ਪਿੰਡ ਜੋ ਦਾਨ ਤੇ ਵਿਦਿਅਕ ਉੱਦਮ ਲਈ ਪ੍ਰਸਿਧ ਹੈ, ਵਿਚ ੩੦ ਸਿੱਖ ਮਾਰੇ ਗਏ ਤੇ ਕੁਝ ਜਬਰਨ ਮੁਸਲਮਾਨ ਕੀਤੇ ਗਏ, ਗੁਰਦਵਾਰਾ ਵੀ ਸਾੜਿਆ ਗਿਆ। ਅਡਿਆਲੇ ਵਿਚ ੮ ਮਾਰਚ ੧੯੪੭ ਨੂੰ ਮੁਸਲਮਾਨ ਦਿਨ ਦੀਵੀਂ ਢੋਲ ਮਾਰਕੇ ਕੱਠੇ ਹੋਏ ਤੇ ਉਨ੍ਹਾਂ ਝੂਠਾ ਪ੍ਰਾਪੇਗੰਡਾ ਕੀਤਾ ਕਿ ਸਿੱਖਾਂ ਮੁਸਲਮਾਨਾਂ ਉਪਰ ਹਮਲਾ ਕੀਤਾ ਹੈ ਤੇ ਇਸ ਬਹਾਨੇ ਹਿੰਦੂ ਸਿੱਖ ਮਹੱਲਿਆਂ ਨੂੰ ਰਜਕੇ ਲੁੱਟਿਆ। ਹਿੰਦੂ ਸਿਖ ਖੋਜ ੨ ਕੇ ਕੱਢੇ ਗਏ ਤੇ ਸਾੜੇ ਯਾ ਕਤਲ ਕੀਤੇ ਗਏ ਯਾ ਗੋਲੀਆਂ ਨਾਲ ਮਾਰੇ ਗਏ। ਮਾਰਿਆਂ ਗਿਆਂ ਦੀ ਗਿਣਤੀ ੧੦੦ ਤੋਂ ਵਧ ਸੀ, ੫੦ ਜਬਰਨ ਮੁਸਲਮਾਨ ਕੀਤੇ ਗਏ। ਮੁਸਲਮਾਨ ਪੁਲੀਸ ਨੇ ਇਹ ਖੂਨੀ ਸਾਕਾ ਵੇਖਿਆ ਪਰ ਕੁਝ ਨਾ ਕੀਤਾ। ਗੁਜਰਖਾਨ ਤਹਿਸੀਲ ਦੇ ਪਿੰਡ ਗੋਰਸੀਆਂ ਉਪਰ ੬੦੦ ਮੁਸਲਮਾਨਾਂ ਨੇ ਹਮਲਾ ਕੀਤਾ ਜਿਨ੍ਹਾਂ ਨੂੰ ਲੀਗੀ ਮੁਲਾਣਿਆਂ ਇਹ ਮਨਾਇਆ ਸੀ ਕਿ ਹਿੰਦੂਆਂ ਸਿੱਖਾਂ ਨੂੰ ਮਾਰਨਾ ਸਵਾਬ ਹੈ। ਇਸ ਪਿੰਡ ਵਿਚ ਕਈ ਸਿਖ ਮਾਰੇ ਗਏ ਤੇ ਬੜੀ ਲੁੱਟ ਮਾਰ ਹੋਈ।

ਇਨ੍ਹਾਂ ਪਿੰਡਾਂ ਵਿਚ ਲੁੱਟ ਮਾਰ ਓਦੋਂ ਹਟੀ ਜਦ ਮਿਲਟਰੀ ਆਈ, ਪਰ ਮਿਲਟਰੀ ਆਈ ਬਹੁਤ ਚਿਰ ਪਿਛੋਂ।

ਮੰਦਰੇ ਉੱਪਰ ੯ ਮਾਰਚ ਨੂੰ ਹਮਲਾ ਹੋਇਆ, ਹਿੰਦੂਆਂ ਸਿੱਖਾਂ ਦੀਆਂ ਬਹੁਤ ਦੁਕਾਨਾਂ ਲੁਟੀਆਂ ਤੇ ਸਾੜੀਆਂ ਗਈਆਂ, ੨੦੦ ਸਿਖ ਮਾਰੇ ਗਏ, ੫੦ ਲਾ-ਪਤਾ ਸਨ ਜਿਹੜੇ ਸ਼ਾਇਦ

ਨਸਦੇ ਹੋਏ ਮਾਰੇ ਗਏ, ਗੁਰਦਵਾਰਾ ਤੇ ਸਕੂਲ ਸਾੜੇ ਗਏ। ਕਹੂਟੇ ਵਿਚ ੮ ਮਾਰਚ ਨੂੰ ੬੦ ਸਿਖ ਮਾਰੇ ਗਏ ਤੇ ਸਿਖ ਹਿੰਦੂ ਘਰਾਂ ਵਿਚ ਬਹੁਤ ਲੁੱਟ ਮਚੀ। ਇਥੋਂ ੫੦੦ ਜ਼ਨਾਨੀਆਂ ਉਧਾਲੀਆਂ ਗਈਆਂ ਤੇ ਗੁਰਦਵਾਰਾ ਸਾੜਿਆ ਗਿਆ।

ਸਕੂਲਾਂ ਤੇ ਗੁਰਦਵਾਰਿਆਂ ਦਾ ਸਾੜਨਾ ਲੀਗੀ ਲੁਟੇਰਿਆਂ ਦਾ ਖਾਸ ਪ੍ਰੋਗ੍ਰਾਮ ਨਜ਼ਰ ਆਉਂਦਾ ਹੈ ਕਿਉਂਕਿ ਇਹ ਸਿਖਾਂ ਹਿੰਦੂਆਂ ਦੀ ਕੁਲ ਨਾਸ ਕਰਨਾ ਚਾਹੁੰਦੇ ਸਨ ਤੇ ਘੱਟੋ ਘੱਟ ਉਨ੍ਹਾਂ ਦੀ ਪੂਰੀ ਬੇ-ਪੱਤੀ।

ਸੱਖੋ ਵਿਚ ਸਿਖਾਂ ਸਖ਼ਤ ਮੁਕਾਬਲਾ ਕੀਤਾ। ਉਥੇ ਇਕ ਲੜਕੀਆਂ ਦਾ ਸਕੂਲ ਤੇ ਗੁਰਦਵਾਰਾ ਸਾੜੇ ਗਏ। ਦੌਲਤਾਲੇ ਵਿਚ ਭੀ ਸਿਖਾਂ ਨੇ ਬਹੁਤ ਮੁਕਾਬਲਾ ਕੀਤਾ। ਟੈਂਚ ਤੇ ਹਰਨਾਲੀ ਵਿਚ ਕੋਈ ਦੋ ਦਰਜਨ ਸਿਖ ਮਾਰੇ ਗਏ ਤੇ ਹਰਨਾਲੀ ਵਿਚ ਬਹੁਤ ਤਸੀਹੇ ਦਿਤੇ ਗਏ। ੩੦ ਜ਼ਨਾਨੀਆਂ ਕੱਢੀਆਂ ਗਈਆਂ ਤੇ ਗੁਰਦਵਾਰੇ ਸਾੜੇ ਗਏ। ਹਰਿਆਲ ਵਿਚ ੨੦ ਸਿਖ ਮਾਰੇ ਗਏ ਤੇ ੫੦ ਜੀਅ ਕੱਢੇ ਗਏ। ਇਥੋਂ ਦਾ ਗੁਰਦਵਾਰਾ ਸਾੜਿਆ ਗਿਆ। ਇਹ ਮਾ: ਤਾਰਾ ਸਿੰਘ ਦਾ ਪਿੰਡ ਹੈ। ਉਨ੍ਹਾਂ ਦਾ ਘਰ ਢਾਹਿਆ ਗਿਆ ਤੇ ਵਹਿਸ਼ੀ ਬਦਲੇ ਦੀ ਸਪਿਰਟ ਵਿਚ ਉਥੇ ਹੱਲ ਵਗਾਇਆ ਗਿਆ ਤੇ ਉਸ ਥਾਂ ਨੂੰ ਜੁਤੀਆਂ ਮਾਰੀਆਂ ਗਈਆਂ। ਧੰਮਾਲੀ ਵਿਚ ੪ ਮਾਰਚ ਨੂੰ ੮੦ ਸਿਖ ਮਾਰੇ ਗਏ ਤੇ ੧੦੫ ਜੀਅ ਉਧਾਲੇ ਗਏ। ਇਸ ਪਿੰਡ ਦਿਆਂ ਕਈ ਸਿਖਾਂ ਨੇ ਆਪਣਿਆਂ ਘਰਾਂ ਦੀਆਂ ਇਸਤ੍ਰੀਆਂ ਨੂੰ ਮੁਸਲਮਾਨਾਂ ਦੇ ਹੱਥੀਂ ਬੇ-ਪੱਤੀ ਤੋਂ ਬਚਾਣ ਲਈ ਆਪ ਸ਼ਹੀਦ ਕੀਤਾ।ਪਿੰਡ ਬੰਦਾ ਵਿਚ ੨੦ ਮਾਰੇ ਗਏ, ਜਿਨ੍ਹਾਂ ਵਿਚ ਜ਼ਨਾਨੀਆਂ ਤੇ ਬੱਚੇ ਸਨ। ਇਥੇ ਵੀ ਗੁਰਦਵਾਰਾ ਸਾੜਿਆ ਗਿਆ। ਮਾਛੀਆ ਵਿਚ ੧੧ ਮਾਰਚ ੧੯੪੭ ਨੂੰ ਇਸ ਪਿੰਡ ਦੇ ਕੁਲ ੨੦੦ ਦੇ ੨੦੦ ਸਿਖ ਮਾਰੇ ਗਏ, ਜ਼ਨਾਨੀਆਂ ਤੇ ਬੱਚੇ ਕਢੇ ਗਏ ਤੇ ਪਿੱਛੋਂ ਮਿਲਟਰੀ ਨੇ ਮੁੜਾਏ। ਇਥੇ ਵੀ ਗੁਰਦਵਾਰਾ ਸਾੜਿਆ ਗਿਆ।

ਨੜਾਲੀ ਉੱਪਰ ੧੨ ਮਾਰਚ ਨੂੰ ੧੫੦੦੦ ਮੁਸਲਮਾਨਾਂ ਨੇ ਹਮਲਾ ਕੀਤਾ, ਹਿੰਦੂਆਂ ਸਿਖਾਂ ਨੇ ਗੁਰਦਵਾਰੇ ਅੰਦਰ ਸ਼ਰਨ ਲਈ ਤੇ ਮੁਕਾਬਲਾ ਕੀਤਾ। ਕਈ ਹਿੰਦੂ ਸਿਖ ਮਾਰੇ ਗਏ ਤੇ ਹਿੰਦੂ ਸਿਖ ਘਰਾਂ ਵਿਚ ਬਹੁਤ ਲੁੱਟ ਮਚੀ। ਮਰੀ ਉੱਪਰ, ਜੋ ਪਹਾੜੀ ਸੈਰਗਾਹ ਹੈ, ੯ ਮਾਰਚ ਨੂੰ ਹਮਲਾ ਹੋਇਆ ਤੇ ਹਿੰਦੂਆਂ ਸਿਖਾਂ ਦੀਆਂ ਕੋਈ ਡੇਢ ਸੌ ਕੋਠੀਆਂ ਸਾੜੀਆਂ ਗਈਆਂ। ਕਹੂਟਾ ਤਹਿਸੀਲ ਦੇ ਪਿੰਡ ਨਾਰਾ ਵਿਚ ਸਿਖ ਜ਼ਨਾਨੀਆਂ ਤੇ ਬਚਿਆਂ ਨੂੰ ਜੀਉਂਦਿਆਂ ਸਾੜਿਆ ਗਿਆ ਤੇ ਜ਼ਨਾਨੀਆਂ ਨੂੰ ਬੜੇ ਸ਼ੈਤਾਨੀ ਢੰਗ ਨਾਲ ਤਸੀਹੇ ਦਿੱਤੇ ਗਏ, ਜਿਨ੍ਹਾਂ ਦਾ ਕੋਈ ਸਭਯ ਇਨਸਾਨ ਬਿਆਨ ਨਹੀਂ ਕਰ ਸਕਦਾ।

ਇਹ ਵਹਿਸ਼ੀਪਣ ਤੇ ਫੈਲੇ ਹੋਏ ਕਤਲ ਇਕੋ ਸਮੇਂ ਤੇ ਇਕੋ ਜਹੇ ਰਾਵਲਪਿੰਡੀ ਦਿਆਂ ਗਵਾਂਢੀ ਜ਼ਿਲਿਆਂ ਵਿਚ ਵੀ ਹੋਏ। ਭਾਵੇਂ ਕੈਮਲਪੁਰ, ਜੇਹਲਮ ਤੇ ਸਰਗੋਧਾ, ਇਨ੍ਹਾਂ ਸਭਨਾਂ ਵਿਚ ਮੁਸਲਮਾਨਾਂ ਦੀ ਭਾਰੀ ਗਿਣਤੀ ਸੀ। ਅਜੇਹੀਆਂ ਘਟਨਾਂ ਗੁਜਰਾਤ ਵਿਚ ਭੀ ਹੋਈਆਂ ਜਿਹੜਾ ਜੇਹਲਮ ਨਾਲ ਲਗਦਾ ਹੈ।

ਜੇਹਲਮ ਜ਼ਿਲੇ ਦੇ ਸਰਕਾਲ ਕਸੇਲ ਪਿੰਡ ਵਿਚ ੭ ਮਾਰਚ ਤੇ ਇਸ ਤੋਂ ਪਿਛੋਂ ੪੩ ਹਿੰਦੂ ਸਿਖ ਮਾਰੇ ਗਏ ਜਿਹੜੇ ਬਚੇ ਉਹ ਜ਼ਬਰਨ ਮੁਸਲਮਾਨ ਕੀਤੇ ਗਏ ਤੇ ਸਾਰੇ ਹਿੰਦੂ ਸਿਖਾਂ ਦੇ ਘਰ ਸਾੜੇ ਗਏ। ਹੋਰ ਉਹ ਉਘੇ ਪਿੰਡ ਜਿਹੜੇ ਸਾੜੇ ਤੇ ਲੁੱਟੇ ਗਏ ਜਿਨ੍ਹਾਂ ਦੀਆਂ ਹਿੰਦੂ ਸਿਖ ਅਬਾਦੀਆਂ ਨੂੰ ਭਾਰੀ ਗਿਣਤੀ ਵਿਚ ਕਤਲ ਕੀਤਾ ਗਿਆ ਤੇ ਜ਼ਬਰੀ ਮੁਸਲਮਾਨ ਬਣਾਇਆ ਗਿਆ ਤੇ ਲੁੱਟ ਪੁੱਟ ਕੇ ਕਢਿਆ ਗਿਆ, ਇਹ ਹਨ:—ਦਰਵਾਲ, ਨਾਰੰਗ, ਚਕ ਸੇਵਕ, ਭਾਗਵਾਲ,ਅਠਵਾਲ, ਤਹਾਰ, ਸਟੋਹਾ, ਮੰਗਵਾਲ, ਥਨੀਲ ਫਤੂਹੀ, ਰੂਪਵਾਲ, ਰਾਂਝਾ, ਧਨੋਗੀ, ਘੁੱਗ ਆਦਿਕ। ਛੇਕੜਲੇ ਪਿੰਡ ਵਿਚ

੧੨੮ ਸਿਖ ਮਾਰੇ ਗਏ, ੪੦ ਜ਼ਨਾਨੀਆਂ ਕੱਢੀਆਂ ਗਈਆਂ ਤੇ ਬਹੁਤ ਹਿੰਦੂ ਸਿਖ ਘਰ ਲੁੱਟੇ ਤੇ ਸਾੜੇ ਗਏ। ਜੀਆ ਬਾਘਾ ਵਿਚ ੧੮ ਸਿਖ ਮਾਰੇ ਗਏ ਤੇ ੫੨ ਜ਼ਬਰੀ ਮੁਸਲਮਾਨ ਕੀਤੇ ਗਏ। ੬੬ ਸਿਖਾਂ ਦੇ ਘਰ ਸਾੜੇ ਗਏ।

ਜੇਹਲਮ ਜ਼ਿਲੇ ਵਿਚ ਢੁਡਿਆਲ ਇਕ ਬਹੁਤ ਵੱਡਾ ਪਿੰਡ ਹੈ, ਜਿਸ ਵਿਚ ਕਈ ਗੁਰਦੁਆਰੇ, ਇਕ ਹਾਈ ਸਕੂਲ ਤੇ ਇਕ ਬੈਂਕ ਸੀ। ਇਸ ਉਪਰ ੧੨ ਮਾਰਚ ਨੂੰ ਹਮਲਾ ਹੋਇਆ। ਸਿਖਾਂ ਨੇ ਜੋ ਚੰਗੇ ਜਥੇਬੰਦ ਤੇ ਮਾਲਦਾਰ ਸਨ, ਚੰਗਾ ਮੁਕਾਬਲਾ ਕੀਤਾ। ਦੂਜਾ ਹਮਲਾ ਜੋ ਵਧੇਰੇ ਸਖਤ ਸੀ ੧੩ ਮਾਰਚ ਦੀ ਸ਼ਾਮ ਨੂੰ ਕੀਤਾ ਗਿਆ। ਇਸ ਵਿਚ ਸਿਖਾਂ ਦੇ ਬਹੁਤ ਘਰ ਲੁੱਟੇ ਤੇ ਸਾੜੇ ਗਏ ਤੇ ਇਕ ਦਰਜਨ ਸਿਖ ਮਾਰੇ ਗਏ। ਇਸ ਪਿੰਡ ਦੇ ਤਿੰਨ ਚੌਥਾਈ ਘਰ, ਚਾਰ ਗੁਰਦੁਆਰੇ, ਈਰਾਨ ਹਿੰਦ ਬੈਂਕ ਤੇ ਖਾਲਸਾ ਹਾਈ ਸਕੂਲ ਸਾੜੇ ਗਏ। ਮਿਲਟਰੀ ਦੇ ਆਉਣ ਨਾਲ ਵਧੇਰੇ ਤਬਾਹੀ ਰੁਕੀ। ਢੁਡਿਆਲ ਦੇ ਚੌਦਾਂ ਹੋਰ ਗਵਾਂਢੀ ਪਿੰਡ ਲੁੱਟੇ ਤੇ ਸਾੜੇ ਗਏ ਤੇ ਕਤਲ ਹੋਏ। ਜੇਹਲਮ ਜ਼ਿਲੇ ਦੀ ਚਕਵਾਲ ਤਹਿਸੀਲ ਦੇ ਸਾਰੇ ਇਲਾਕੇ ਦੀ ਭਾਰੀ ਤਬਾਹੀ ਹੋਈ।

੭ ਮਾਰਚ ਨੂੰ ਮੁਸਲਮਾਨਾਂ ਨੇ ਰਾਵਲਪਿੰਡੀ ਜ਼ਿਲੇ ਵਿਚ ਟੈਕਸਲਾ ਸਟੇਸ਼ਨ ਉੱਪਰ ਫ੍ਰੰਟੀਅਰ ਮੇਲ ਰੋਕੀ। ਹਿੰਦੂ ਤੇ ਖ਼ਾਸ ਕਰਕੇ ਸਿਖ ਮੁਸਾਫ਼ਰ ਕੱਢ ਕੱਢ ਮਾਰੇ ਗਏ ਤੇ ੨੨ ਲੋਥਾਂ ਪਲੇਟ ਫਾਰਮ ਉੱਪਰ ਸਨ। ਚੇਤੇ ਰਹੇ ਕਿ ਇਸੇ ਸਮੇਂ ਇਕ ਹੋਰ ਮੁਸਲਮਾਨ ਭੀੜ ਨੇ ਅੰਮ੍ਰਿਤਸਰ ਦੀ ਆਬਾਦੀ ਸ਼ਰੀਫ਼ਪੁਰੇ ਲਾਗੇ ਗੱਡੀ ਰੋਕਕੇ ਹਿੰਦੂ ਸਿੱਖ ਮੁਸਾਫ਼ਰ ਮਾਰੇ ਸਨ। ਗੱਡੀਆਂ ਰੋਕਣਾ ਤੇ ਹਿੰਦੂ ਸਿਖ ਮੁਸਾਫ਼ਰਾਂ ਦਾ ਕਤਲ ਮੁਸਲਿਮ ਲੀਗ ਦਾ ਖ਼ਾਸ ਪ੍ਰੋਗਰਾਮ ਸੀ, ਜਿਸਦੀਆਂ ਬਹੁਤ ਮਿਸਾਲਾਂ ਮਾਰਚ ਤੋਂ ਜਨਵਰੀ ੧੯੪੮ ਤਕ ਮਿਲਦੀਆਂ ਹਨ।

ਕੈਂਬਲਪੁਰ ਵਿਚ ਸਿਖਾਂ ਹਿੰਦੂਆਂ ਉੱਪਰ ਬਹੁਤੇ ਤੇ ਹੋਰ ਵੀ ਭੈੜੇ ਅਤਿਆਚਾਰ ਹੋਏ। ਇਸ ਜ਼ਿਲੇ ਦੀ ਫ਼ਤਹ ਜੰਗ ਤਹਿਸੀਲ ਦੇ ਪਿੰਡ ਰਾਜੜ ਵਿਚ ਹਮਲਾ ਕਰਨ ਵਾਲਿਆਂ ਮੁਸਲਮਾਨਾਂ ਪਾਸ ਰਾਈਫ਼ਲਾਂ ਸਨ। ਇਸ ਹਮਲੇ ਵਿਚ ੩੦੦ ਸਿਖ ਮਾਰੇ ਗਏ, ਤਿੰਨ ਗੁਰਦੁਆਰੇ ਸਾੜੇ ਗਏ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਇਜ਼ਤੀ ਕੀਤੀ ਗਈ। ਇਸ ਥਾਂ ਇਕ ਗੁਰਦੁਆਰੇ ਅੰਦਰ ੧੧੬ ਸਿਖ ਜਿਨ੍ਹਾਂ ਵਿਚ ਜ਼ਨਾਨੀਆਂ ਤੇ ਬੱਚੇ ਵੀ ਸਨ, ਸਾੜੇ ਗਏ। ੧੯੫ ਜ਼ਨਾਨੀਆਂ ਉਧਾਲੀਆਂ ਤੇ ਜ਼ਬਰਨ ਮੁਸਲਮਾਨਾਂ ਨਾਲ ਵਿਆਹੀਆਂ ਗਈਆਂ। ਸਾਰੇ ਸਿਖ ਘਰ ਸਾੜੇ ਤੇ ਲੁੱਟੇ ਗਏ। ਇਸ ਜ਼ਿਲੇ ਵਿਚ ਜੰਡ ਤੇ ਤਾਲੀਪਿੰਡੀ ਪਿੰਡਾਂ ਵਿਚ ੯ ਮਾਰਚ ਨੂੰ ਸਿਖਾਂ ਦੇ ਬਹੁਤ ਘਰ ਲੁੱਟੇ ਤੇ ਸਾੜੇ ਗਏ। ਸਿਖਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਗਿਆ ਤੇ ਜਿਹੜੇ ਮੁਸਲਮਾਨ ਨਾ ਹੋਏ ਉਨ੍ਹਾਂ ਨੂੰ ਬੇਦਰਦੀ ਨਾਲ ਕਤਲ ਕੀਤਾ ਗਿਆ, ਉਨ੍ਹਾਂ ਵਿਚ ਬੁਢੀਆਂ ਜ਼ਨਾਨੀਆਂ ਤੇ ਬੱਚੇ ਵੀ ਸਨ। ਕਈਆਂ ਨੂੰ ਸਾੜਿਆ ਵੀ ਗਿਆ। ਝਾਣ ਪਿੰਡ ਵਿਚ ਸਾਰੀ ਹਿੰਦੂ ਸਿਖ ਆਬਾਦੀ ਖ਼ਤਮ ਕੀਤੀ ਗਈ। ਪੜਿਆਲ ਪਿੰਡ ਵਿਚ ੧੬੦ ਦੀ ਹਿੰਦੂ ਸਿਖ ਆਬਾਦੀ ਵਿਚੋਂ ੧੫੦ ਗੁਰਦੁਆਰੇ ਵਿਚ ਮਾਰੇ ਗਏ। ਚਕਰੀ ਤੇ ਢੇਰੀ ਦਿਆਂ ਸਿਖਾਂ ਨੇ ਭਾਰੀ ਮੁਸਲਮਾਨ ਲਸ਼ਕਰਾਂ ਦਾ ਮੁਕਾਬਲਾ ਕੀਤਾ ਤੇ ਬਹੁਤ ਮਾਰੇ ਗਏ। ਇਸੇ ਜ਼ਿਲੇ ਦੇ ਜੰਡ, ਕਨਾਤ ਤੇ ਬਸਾਲ ਦੇ ਪਿੰਡਾਂ ਵਿਚ ਹਿੰਦੂਆਂ ਸਿਖਾਂ ਵਿਚੋਂ ਬਹੁਤ ਕਤਲ ਹੋਏ ਤੇ ਅੱਗਾਂ ਲੱਗੀਆਂ। ਇਨ੍ਹਾਂ ਭੈ-ਭੀਤ ਲੋਕਾਂ ਹਾਕਮਾਂ ਪਾਸ ਤਰਸ ਤੇ ਮਦਦ ਲਈ ਸੁਨੇਹੇ ਭੇਜੇ ਪਰ ਇਨ੍ਹਾਂ ਦਾ ਕੋਈ ਅਸਰ ਨਾ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਅਤਿਅੰਤ ਨਿਰਾਸਤਾ ਦੀ ਹਾਲਤ ਵਿਚ ਇਨ੍ਹਾਂ ਘਿਰਿਆਂ ਸਿਖਾਂ ਦੇ ਵਾਸਤੇ ਆਏ ਜਿਨ੍ਹਾਂ ਵਿਚ ਕੇਵਲ ਅਕਾਲ ਪੁਰਖ ਦੀ ਓਟ ਹੀ ਦੱਸੀ ਗਈ ਸੀ। ਪਰ ਸ਼੍ਰੋਮਣੀ ਕਮੇਟੀ ਉਨ੍ਹਾਂ ਦੀ ਰੱਖਿਆ ਕਰਨ ਦੇ ਸਮਰੱਥ ਨਹੀਂ ਸੀ। ਕਿਉਂਕਿ ਇਹ ਕੰਮ ਤਾਂ ਸਰਕਾਰ ਹੀ ਕਰ ਸਕਦੀ ਸੀ ਜੇ ਉਸਦੀ ਫ਼ਸਾਦਾਂ ਨੂੰ ਦਬਾਣ ਦੀ ਨੀਯਤ ਹੁੰਦੀ।

ਕੈਂਬਲਪੁਰ ਦੇ ਫ਼ਸਾਦ ਹੱਦੋਂ ਵੱਧ ਖਤਰਨਾਕ ਸਨ। ਢੇਰੀ ਪਿੰਡ ਵਿਚ ੮ ਮਾਰਚ ਨੂੰ ਢੋਲ ਮਾਰਕੇ ਮੁਸਲਮਾਨਾਂ ਨੇ ਹਮਲਾ ਕੀਤਾ। ਬਹੁਤ ਸਿਖ ਸਣੇ ਜ਼ਨਾਨੀਆਂ ਬੱਚਿਆਂ ਦੇ ਕਤਲ ਹੋਏ। ਮੁਸਲਿਮ ਲੀਗ ਦੀ ਇਸ ਲੜਾਈ ਦੀ ਇਹ ਵਿਸ਼ਿਸ਼ਤਾ ਹੈ। ਅਜਿਹੀ ਕਾਇਰਤਾ ਜਿਸ ਵਿਚ ਬੱਚਿਆਂ, ਬੁੱਢਿਆਂ, ਜ਼ਨਾਨੀਆਂ ਕਿਸੇ ਦਾ ਲਿਹਾਜ਼ ਨਹੀਂ ਕੀਤਾ ਗਿਆ, ਬੜੇ ਤਸੀਹੇ ਦਿੱਤੇ ਗਏ। ਜਿਹੜੇ ਹਿੰਦੂ ਸਿਖ ਮੁਸਲਮਾਨ ਬਣਾਏ ਗਏ, ਉਨ੍ਹਾਂ ਨੂੰ ਗਊ ਮਾਸ ਖਵਾਇਆ ਗਿਆ।

ਅਜਿਹਾ ਮਲੂਮ ਹੁੰਦਾ ਹੈ ਕਿ ਇਨ੍ਹਾਂ ਸਮਿਆਂ ਵਿਚ ਕੈਂਬਲਪੁਰ ਜ਼ਿਲੇ ਵਿਚ ਕੋਈ ਕਾਨੂੰਨ ਯਾ ਸਰਕਾਰ ਨਹੀਂ ਸੀ। ਮੁਸਲਮਾਨ ਪੁਲੀਸ ਇਨ੍ਹਾਂ ਹਮਲਿਆਂ ਨੂੰ ਉਕਸਾਂਦੀ ਤੇ ਸਹਾਇਤਾ ਕਰਦੀ ਸੀ। ਮੁਸਲਮਾਨ ਢੋਲ ਮਾਰ ਕੇ ਲੀਗ ਦਾ ਝੰਡਾ ਚੁਕ ਕੇ ਚਲਦੇ ਸਨ। ਔਰਤਾਂ ਦੀ ਜ਼ਬਰੀ ਬੇਪਤੀ, ਜਬਰੀ ਮੁਸਲਮਾਨ ਬਨਾਉਣਾ ਤੇ ਤਸੀਹੇ ਦੇਣਾ ਤੇ ਇਸ ਤੋਂ ਉਪ੍ਰੰਤ ਸਾੜਨਾ ਤੇ ਲੁੱਟਣਾ ਇਹ ਪ੍ਰੋਗਰਾਮ ਦਾ ਹਿੱਸਾ ਸਨ। ਗੁਰਦੁਆਰੇ ਸਾੜੇ ਤੇ ਬੇਪਤ ਕੀਤੇ ਗਏ। ਚੌਂਤਰੇ ਵਿਚ ਸਾਰੇ ਸਿਖ ਜ਼ਬਰਦਸਤੀ ਮੁਸਲਮਾਨ ਬਣਾਏ ਗਏ ਤੇ ਉਨ੍ਹਾਂ ਦੀਆਂ ਜ਼ਨਾਨੀਆਂ ਮੁਸਲਮਾਨਾਂ ਦੇ ਹਵਾਲੇ ਕੀਤੀਆਂ ਗਈਆਂ। ਪਿਛੋਂ ਇਨ੍ਹਾਂ ਸਿਖਾਂ ਨੂੰ ਹੀ ਕਤਲ ਕਰਨ ਦੀ ਗੋਂਦ ਗੁੰਦੀ ਗਈ, ਪਰ ਉਨ੍ਹਾਂ ਨੂੰ ਇਸ ਦਾ ਪਤਾ ਲਗ ਗਿਆ ਤੇ ਮਾਰੇ ਜਾਣ ਤੋਂ ਪਹਿਲਾਂ ਉਨ੍ਹਾਂ ਮਿਲਟਰੀ ਸੱਦ ਲਈ। ੧੨ ਮਾਰਚ ਨੂੰ ਪਿੰਡੀ ਘੇਪ ਤਹਿਸੀਲ ਦੇ ਪਿੰਡ ਜੰਡ ਵਿਚ ਮੁਸਲਮਾਨ ਗੁੰਡਿਆਂ ਤੇ ਪੁਲੀਸ ਤੇ ਫੌਜ ਵਿਚਕਾਰ ਦੋ ਘੰਟੇ ਲੜਾਈ ਹੋਈ। ਇਸੇ ਹ੍ਫ਼ਤੇ ਨੂੰ ਦਸ ਹਜ਼ਾਰ ਮੁਸਲਮਾਨਾਂ ਨੇ ਮੀਆਂਵਾਲੀ ਉਪਰ ਹਮਲਾ ਕੀਤਾ ਪਰ ਜ਼ਿਲੇ ਦੇ ਹਾਕਮਾਂ ਦੀ ਨੀਤੀ ਤੇ ਸਖਤੀ ਨਾਲ ਇਸ ਸ਼ਹਿਰ ਦੇ ਹਿੰਦੂ ਸਿਖ ਬਚ ਗਏ।

੧੧ ਮਾਰਚ ਨੂੰ ਲਾਇਲਪੁਰ ਜ਼ਿਲੇ ਦੇ ਤਾਂਦਲਿਆਂ ਵਾਲੇ ਸ਼ਹਿਰ ਵਿਚ, ਜਿਹੜਾ ਕਿ ਤਕੜੀ ਮੰਡੀ ਹੈ, ਭਾਰੀ ਮੁਸਲਮਾਨ ਹਜੂਮ ਨੇ ਹਿੰਦੂਆਂ ਸਿਖਾਂ ਉੱਪਰ ਹਮਲਾ ਕੀਤਾ। ਇਥੇ ਵੀ ਹਿੰਦੂਆਂ ਸਿਖਾਂ ਦੇ ਹੌਂਸਲੇ ਤੇ ਜ਼ਿਲੇ ਦੇ ਅਫਸਰਾਂ ਦੀ ਸਖਤੀ ਨਾਲ ਸ਼ਹਿਰ ਬਚਿਆ। ਫਸਾਦ ਬਹੁਤ ਦੂਰ ੨ ਫੈਲ ਚੁਕਾ ਸੀ। ੯ ਮਾਰਚ ਨੂੰ ਸਿਵਲ ਮਿਲਟਰੀ ਗਜ਼ਟ ਦੀ ਰਿਪੋਟ ਅਨੁਸਾਰ ਪੇਂਡੂ ਮੁਸਲਮਾਨਾਂ ਦੇ ਇਕ ਭਾਰੀ ਜਥੇ ਨੇ ਕੈਂਬਲਪੁਰ ਤੋਂ ੧੨ ਮੀਲ ਹਜ਼ਰੋ ਬਜ਼ਾਰ ਉਪਰ ਹਮਲਾ ਕੀਤਾ ਤੇ ਭਾਰੀ ਲੁੱਟ ਤੇ ਸਾੜ ਫੂਕ ਕੀਤੀ। ਛੇ ਬੰਦੇ ਮਾਰੇ ਤੇ ਦੋ ਫੱਟੜ ਕੀਤੇ। ਇਹ ਗਿਣਤੀ ਬਹੁਤ ਘੱਟ ਕਰਕੇ ਦਸੀ ਗਈ ਹੈ, ਜਿਹਾ ਕਿ ਉਨ੍ਹਾਂ ਦਿਨਾਂ ਦਿਆਂ ਸਰਕਾਰੀ ਤੇ ਅੱਧ ਸਰਕਾਰੀ ਰਪੋਟਾਂ ਵਿਚ ਹੁੰਦਾ ਸੀ। ਸਰਗੋਧਾ ਜ਼ਿਲੇ ਦੇ ਖੁਸ਼ਾਬ ਸ਼ਹਿਰ ਵਿਚ ੧੪ ਮਾਰਚ ਨੂੰ ਹਿੰਦੂ ਦੁਕਾਨਾਂ, ਘਰ ਤੇ ਮੰਦਰ ਲੁਟੇ ਤੇ ਸਾੜੇ ਗਏ, ਬਹੁਤ ਮਾਲੀ ਨੁਕਸਾਨ ਹੋਇਆ ਤੇ ਇਹੋ ਹਾਲਤ ਸਰਗੋਧੇ, ਭੇਰੇ ਤੇ ਭਲਵਾਲ ਵਿਚ ਸੀ।

ਹਜ਼ਾਰਾ ਜ਼ਿਲੇ ਦੇ ਦੂਰ ਪਿੰਡ ਛਾਜੀਆਂ ਵਿਚ ਜਿਥੇ ਦਸੰਬਰ ੧੯੪੬ ਤੇ ਜਨਵਰੀ ੧੯੪੭ ਵਿਚ ਭੀ ਹਮਲੇ ਹੋਏ ਸਨ, ੧੫ ਮਾਰਚ ਨੂੰ ਫੇਰ ਹਮਲਾ ਹੋਇਆ ਤੇ ਹਿੰਦੂ ਸਿਖ ਸੁਰੱਖਿਅਤ ਥਾਂ ਉਪਰ ਲਿਜਾਏ ਗਏ। ਪਿਸ਼ਾਵਰ ਦੇ ਹਿੰਦੂ ਸਿਖ ਘੇਰੇ ਵਿਚ ਲਏ ਗਏ। ਮੁਜ਼ੱਫਰ ਗੜ੍ਹ ਤੇ ਮਿੰਟਗੁਮਰੀ ਜ਼ਿਲਿਆਂ ਵਿਚ ਜਿਥੇ ਭਾਰੀ ਮੁਸਲਮਾਨ ਬਹੁ-ਗਿਣਤੀ ਸੀ, ਹਿੰਦੂਆਂ ਸਿਖਾਂ ਉਪਰ ਹਮਲੇ ਦੀਆਂ ਤਿਆਰੀਆਂ ਹੋਣ ਲਗ ਪਈਆਂ।

ਇਹ ਚੇਤੇ ਰੱਖਣ ਦੀ ਗੱਲ ਹੈ ਕਿ ਇਸ ਸਾਰੇ ਸਮੇਂ ਵਿਚ ਹਿੰਦੂਆਂ ਸਿਖਾਂ ਨੇ ਗੈਰ-ਮੁਸਲਮਾਨ ਬਹੁ-ਗਿਣਤੀ ਦਿਆਂ ਜ਼ਿਲਿਆਂ ਵਿਚ ਕੋਈ ਫਸਾਦ ਨਹੀਂ ਕੀਤੇ। ਜਲੰਧਰ ਤੇ ਲੁਧਿਆਣੇ ਦੇ ਜ਼ਿਲਿਆਂ ਵਿਚ ਜਿਥੇ ਮੁਸਲਮਾਨਾਂ ਦੀ ਆਬਾਦੀ ੧੦ ਫੀ ਸਦੀ ਤੋਂ ਉਤੇ ਸੀ, ਮੁਸਲਮਾਨਾਂ ਨੇ ਝਗੜਾ ਕੀਤਾ। ਲੁਧਿਆਣੇ ਦਿਆਂ ਪਿੰਡਾਂ ਵਿਚ ਸਿਖ ਬਹੁ-ਗਿਣਤੀ ਵਿਚ ਸਨ ਤੇ ਜਲੰਧਰ ਤੇ ਫਿਰੋਜ਼ਪੁਰ ਦਿਆਂ ਜ਼ਿਲਿਆਂ ਵਿਚ ਉਨ੍ਹਾਂ ਦੀ ਬਹੁਤ ਤਾਕਤ ਸੀ। ਫਿਰ ਵੀ ਇਨ੍ਹਾਂ

ਇਲਾਕਿਆਂ ਤੋਂ ਫਸਾਦ ਦੀਆਂ ਕੋਈ ਰਿਪੋਟਾਂ ਨਹੀਂ ਆਈਆਂ।

ਰਾਵਲਪਿੰਡੀ ਡਵੀਜ਼ਨ ਬਲ ਰਿਹਾ ਸੀ, ਇਸ ਦੀ ਸਾਰੀ ਪੇਂਡੂ ਹਿੰਦੂ ਸਿਖ ਆਬਾਦੀ ਕੈਂਪਾਂ ਵਿਚ ਆ ਚੁਕੀ ਸੀ,ਇਨ੍ਹਾਂ ਵਿਚੋਂ ਸਭ ਤੋਂ ਵੱਡਾ ਕੈਂਪ ਵਾਹ ਵਿਚ ਸੀ ਜਿਹੜਾ ਕੈਮਲਪੁਰ ਜ਼ਿਲੇ ਵਿਚ ਹੈ ਤੇ ਉਥੇ ੨੫੦੦੦ ਸ਼ਰਨਾਰਥੀ ਸਨ। ਇੰਨਾਂ ਹੀ ਇਕ ਵੱਡਾ ਕੈਂਪ ਜੇਹਲਮ ਜ਼ਿਲੇ ਵਿਚ ਕਾਲਾ ਸੀ, ਤੇ ਹੋਰ ਕਿੰਨੇ ਹੀ ਛੋਟੇ ੨ ਕੈਂਪ ਸਨ ਪਰ ਹਿੰਦੂ ਸਿਖ ਇੰਨੇ ਭੈ-ਭੀਤ ਹੋਏ ਸਨ ਕਿ ਉਹ ਇਸ ਇਲਾਕੇ ਨੂੰ ਹੀ ਛਡਕੇ ਪੂਰਬੀ ਪੰਜਾਬ ਵਲ ਜਾ ਰਹੇ ਸਨ। ਉਨ੍ਹਾਂ ਦਿਨਾਂ ਵਿਚ ਗੱਡੀਆਂ ਲੁਟਿਆਂ ਹਿੰਦੂ ਸਿਖ ਸ਼ਰਨਾਰਥੀਆਂ ਨਾਲ ਲੱਦੀਆਂ ਹੁੰਦੀਆਂ ਸਨ, ਜਿਹੜੇ ਜੇਹਲਮੋਂ ਪਿਸ਼ਾਵਰ ਤੱਕ ਦੇ ਇਲਾਕਿਆਂ ਤੋਂ ਨੱਸ ਰਹੇ ਹੁੰਦੇ ਸਨ। ਉਹ ਆਸਰੇ ਲਈ ਪੰਜਾਬ ਦਿਆਂ ਸਿਖ ਹਿੰਦੂ ਜ਼ਿਲਿਆਂ ਵਿਚ, ਪੰਜਾਬ ਦੀਆਂ ਰਿਆਸਤਾਂ ਵਿਚ, ਧੌਲਪੁਰ ਤੇ ਭਰਤ ਪੁਰ ਦੀਆਂ ਜਾਟ ਰਿਆਸਤਾਂ ਵਿਚ, ਅਲਵਰ ਦਿੱਲੀ ਤੇ ਯੂ. ਪੀ. ਵਿਚ ਜਾ ਰਹੇ ਸਨ। ਕਈ ਇਸ ਤੋਂ ਵੀ ਅਗਾਂਹ ਗਏ। ਅਪ੍ਰੈਲ ਤੀਕ ਇਕੱਲੀ ਪਟਿਆਲਾ ਰਿਆਸਤ ਵਿਚ ੫੦੦੦੦ ਸ਼ਰਨਾਰਥੀ ਆ ਚੁਕੇ ਸਨ, ਜਿਨ੍ਹਾਂ ਨੂੰ ਰੋਟੀ ਕਪੜਾ ਤੇ ਬਾਲਾਂ ਨੂੰ ਵਿਦਿਆ ਆਦਿਕ ਦੇਕੇ ਤੇ ਮੁੜ ਵਸਾਉਣਾ ਸੀ। ਹਜ਼ਾਰਾਂ ਵਿਧਵਾ ਔਰਤਾਂ ਤੇ ਯਤੀਮ ਬੱਚਿਆਂ ਦੇ ਇਕ ਦਮ ਆ ਜਾਣ ਨਾਲ ਇਕ ਅਸੰਭਵ ਸਵਾਲ ਖੜਾ ਹੋ ਗਿਆ। ਅੰਮ੍ਰਿਤਸਰ ਤੋਂ ਪੂਰਬ ਵਲ ਇਹ ਲੋੜਵੰਦ ਲੋਕ ਹਰ ਥਾਂ ਫਿਰ ਰਹੇ ਸਨ, ਇਨ੍ਹਾਂ ਦੀ ਹਾਲਤ ਬੜੀ ਤਰਸ ਯੋਗ ਸੀ। ਰਿਆਸਤਾਂ ਤੇ ਜਨਤਾ ਸੰਸਥਾਵਾਂ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਹਿੰਦੂ ਮਹਾਂ ਸਭਾ ਤੇ ਕਾਂਗਰਸ ਨੇ ਇਨ੍ਹਾਂ ਅਭਾਗੇ ਲੋਕਾਂ ਦੇ ਦੁੱਖ ਵੰਡਾਉਣ ਦਾ ਯਤਨ ਕੀਤਾ ਪਰ ਇਹ ਕੰਮ ਉਨ੍ਹਾਂ ਦੀ ਸਮਰੱਥਾ ਤੋਂ ਬਹੁਤਾ ਸੀ। ਥੋੜ੍ਹਿਆਂ ਜਿਹਾਂ ਮਾਲਦਾਰ ਉਜੜਿਆਂ ਲੋਕਾਂ ਤੋਂ ਬਿਨਾਂ ਜਿਨ੍ਹਾਂ ਪਾਸ ਇੱਧਰ ਸਰਮਾਇਆ ਸੀ,ਬਾਕੀ ਨਿਆਸਰੇ ਹੀ ਰਹੇ। ਮੁਸਲਿਮ ਲੀਗ ਦੇ ਅੰਦੋਲਨ ਨੇ ਦਸ ਲੱਖ ਪੁਰਸ਼ਾਰਥੀ ਇਨਸਾਨਾਂ ਦੀ ਇਹ ਹਾਲਤ ਕਰ ਦਿਤੀ ਸੀ।

ਪਰ ਮੁਸਲਿਮ ਲੀਗ ਦੀ ਘੱਟ ਗਿਣਤੀਆਂ ਨੂੰ ਦਬਾਣ ਦੀ ਲੜਾਈ ਦੀ ਕਹਾਣੀ ਹਾਲੇ ਅੱਧੀ ਵੀ ਨਹੀਂ ਆਈ। ਕੱਲੇ ਰਾਵਲਪਿੰਡੀ ਡਵੀਯਨ ਵਿਚ ਜਿਹੜੀਆਂ ਮੌਤਾਂ ਦਾ ਪਤਾ ਲੱਗ ਸਕਿਆ ਉਨ੍ਹਾਂ ਦੀ ਗਿਣਤੀ ੭੦੦੦ ਹੈ ਤੇ ਫਟੜਾਂ ਦੀ ਗਿਣਤੀ ਇਸ ਤੋਂ ਬਹੁਤ ਵਧ ਹੋਵੇਗੀ। ਘਟੋ ਘੱਟ ੪ ਪੰਜ ਹਜ਼ਾਰ ਜ਼ਨਾਨੀਆਂ ਉਧਾਲੀਆਂ ਤੇ ਬੇ-ਪੱਤ ਕੀਤੀਆਂ ਹੋਣਗੀਆਂ। ਹਜ਼ਾਰਾਂ ਘਰ ਤੇ ਜ਼ਨਾਨੀਆਂ ਸਾੜੀਆਂ ਗਈਆਂ, ਸੈਂਕੜੇ ਹਜ਼ਾਰਾਂ ਗੁਰਦੁਆਰੇ, ਮੰਦਰ ਤੇ ਸਕੂਲ ਸਾੜੇ ਯਾ ਬੇ-ਪੱਤ ਕੀਤੇ ਗਏ। ਪੰਡਤ ਨਹਿਰੂ ਨੇ, ਜੋ ਉਨ੍ਹਾਂ ਦਿਨਾਂ ਵਿਚ ਆਰਜ਼ੀ ਹਿੰਦ ਸਰਕਾਰ ਦੇ ਉਪ-ਪ੍ਰਧਾਨ ਸਨ, ਰਾਵਲਪਿੰਡੀ ਦੀਆਂ ਘਟਨਾਵਾਂ ਬਾਰੇ ਕਿਹਾ ਕਿ ਅਜੇਹੀਆਂ ਗੱਲਾਂ ਨਾਲ ਪਸ਼ੂਆਂ ਨੂੰ ਵੀ ਸ਼ਰਮ ਆਣੀ ਚਾਹੀਦੀ ਹੈ। ਸਕਾਟ ਜੋ ਰਾਵਲਪਿੰਡੀ ਦਾ ਡਿਪਟੀ ਇਨਸਪੈਕਟਰ ਜਨਰਲ ਪੁਲੀਸ ਸੀ, ਉਸ ਦਾ ਬਿਆਨ ਹੈ, "ਮੈਨੂੰ ਯਕੀਨ ਨਹੀਂ ਆਉਂਦਾ ਕਿ ਪੰਜਾਬ ਵਿਚ ਅਜੇਹਾ ਵਹਿਸ਼ੀਪਣ ਹੋ ਸਕੇਗਾ ਜਿਹਾਕਿ ਰਾਵਲਪਿੰਡੀ ਦੇ ਪਿੰਡਾਂ ਵਿਚ ਬੇਕਸੂਰ ਲੋਕਾਂ ਉਪਰ ਵਰਤਿਆ ਗਿਆ।"

ਇਨ੍ਹਾਂ ਅਨਰਥਾਂ ਦੀ ਮੁਸਲਿਮ ਲੀਗ ਨੇ ਕਿਤੇ ਘ੍ਰਿਣਾ ਨਹੀਂ ਕੀਤੀ। ਓਹ ਇਨ੍ਹਾਂ ਬਾਰੇ ਯਾ ਚੁੱਪ ਰਹੀ ਯਾ ਮੁਸਲਮਾਨਾਂ ਉਪਰ ਅਤਿਯਾਚਾਰਾਂ ਦੀਆਂ ਮਨਘੜਤ ਕਹਾਣੀਆਂ ਦਿਖਾਂਦੀ ਰਹੀ। ਇਸ ਨਾਲ ਲੀਗੀ ਗੁੰਡਿਆਂ ਦਾ ਹੌਸਲਾ ਵਧਿਆ ਤੇ ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਓਹ ਨਿਡਰ ਹੋਕੇ ਤੇ ਲੀਗ ਦਿਆਂ ਲੀਡਰਾਂ ਦੀ ਅਸੀਸ ਨਾਲ ਅਗਾਂਹ ਚਲ ਸਕਦੇ ਹਨ। ਮੁਸਲਿਮ ਵਕੀਲਾਂ ਤੇ ਦੂਜਿਆਂ ਨੇ ਡੀਫੈਂਸ ਕਮੇਟੀਆਂ ਬਣਾਈਆਂ ਤਾਂ ਜੋ ਇਨ੍ਹਾਂ ਸ਼ੈਤਾਨਾਂ ਨੂੰ, ਜਿਨ੍ਹਾਂ ਨਿਹੱਥਿਆਂ ਉੱਪਰ ਇਨੇ ਜ਼ੁਲਮ ਕੀਤੇ ਸਨ, ਕਾਨੂੰਨ ਦੇ ਦੰਡ ਤੋਂ ਬਚਾਇਆ ਜਾ ਸਕੇ। ਲੀਗੀ ਅਖ਼ਬਾਰ ਪੁਲਸ ਦੀਆਂ

ਮੁਸਲਮਾਨ ਗੁੰਡਿਆਂ ਉੱਪਰ ਅਖੌਤੀ ਸਖ਼ਤੀ ਦਾ ਰੋਣਾ ਰੋਂਦੇ ਰਹੇ । ਭਾਵੇਂ ਹਕੀਕਤ ਵਿਚ ਪੁਲਸ ਨੇ ਇਨ੍ਹਾਂ ਵਿਰੁਧ ਕੇਵਲ ਨਾਮ ਮਾਤ੍ਰ ਕਾਰਰਵਾਈ ਕੀਤੀ ਤੇ ਓਹ ਵੀ ਬਹੁਤ ਪਿੱਛੋਂ । ਗੁੰਡਾ-ਗਰਦੀ ਕੇਵਲ ਕਿਸੇ ਹੱਦ ਤਕ ਮਿਲਟਰੀ ਨੇ ਰੋਕੀ ਜਦ ਪੰਜਾਬ ਸਰਕਾਰ ਨੇ ਆਪਣੀ ਗ਼ਲਤੀ ਨੂੰ ਅਨਭਵ ਕਰਕੇ ਮੁਸਲਮਾਨ ਪੁਲੀਸ ਦੇ ਅਸਰ ਨੂੰ ਘਟਾਉਣ ਦਾ ਯਤਨ ਕੀਤਾ ।

ਮੁਲਤਾਨ ਵਿਚ ਭਾਰੇ ਹਮਲੇ ੪ ਮਾਰਚ ਨੂੰ ਹੀ ਸ਼ੁਰੂ ਹੋ ਗਏ ਜਿਸ ਦਿਨ ਕਿ ਮੁਸਲਿਮ ਲੀਗ ਨੇ ਆਪਣੀ ਲੜਾਈ ਦਾ ਅਰੰਭ ਕੀਤਾ ਸੀ । ਹਤਯਾ, ਤੇਜ਼ੀ ਤੇ ਬਰਬਾਦੀ ਵਿਚ ਮੁਲਤਾਨ ਦਾ ਹਮਲਾ ਰਾਵਲਪਿੰਡੀ ਡਵੀਯਨ ਜਿਹਾ ਹੀ ਸੀ । ਦੋਹਾਂ ਡਵੀਯਨਾਂ ਵਿਚ ਹਿੰਦੂ ਸਿਖ ਬਹੁਤ ਘਟ ਸਨ ਤੇ ਮੁਸਲਮਾਨ ਅਨਪੜ੍ਹ ਤੇ ਛੇਤੀ ਭੜਕਣ ਵਾਲੇ ਸਨ । ਪਹਿਲਾ ਹਮਲਾ ਮੁਲਤਾਨ ਸ਼ਹਿਰ ਵਿਚ ੪ ਮਾਰਚ ਨੂੰ ਹੋਇਆ । ਹਿੰਦੂ ਸਿਖ ਵਿਦਿਆਰਥੀਆਂ ਨੇ ਮੁਸਲਿਮ ਲੀਗ ਦੀ ਵਜ਼ਾਰਤ ਬਨਾਣ ਵਿਰੁਧ ਰੋਸ ਪ੍ਰਗਟ ਕਰਨ ਲਈ ਇਕ ਜਲੂਸ ਕਢਿਆ । ਉਸ ਉਪਰ ਮੁਸਲਮਾਨਾਂ ਨੇ ਵਹਿਸ਼ੀਆਨਾ ਹਮਲਾ ਕੀਤਾ ਜਿਸ ਵਿਚ ਪੁਲਸ ਦੀ ਮਦਦ ਸੀ । ਬਹੁਤ ਸਾਰੇ ਵਿਦਿਆਰਥੀ ਮਾਰੇ ਗਏ ਫਿਰ ਇਹੋ ਮੁਸਲਮਾਨ ਭੀੜ ਸ਼ਹਿਰ ਦੀ ਹਿੰਦੂ ਸਿਖ ਆਬਾਦੀ ਉੱਪਰ ਟੁਟ ਪਈ । ਠਰ੍ਹਮੇ ਨਾਲ ਦਿਤੇ ਗਏ ਅੰਦਾਜ਼ੇ ਅਨੁਸਾਰ ਇਸ ਦਿਨ ਮੁਲਤਾਨ ਵਿਚ ੩੦੦ ਹਿੰਦੂ ਸਿਖ ਮਾਰੇ ਗਏ ਤੇ ੫੦੦ ਫਟੜ ਹੋਏ । ਮੁਸਲਮਾਨਾਂ ਦੀ ਅਗਵਾਈ ਇਕ ਸਯਦ ਕਰ ਰਿਹਾ ਸੀ ਜੋ ਆਪਣੇ ਆਪ ਨੂੰ ਹਜ਼ਰਤ ਮਹੰਮਦ ਦੀ ਔਲਾਦ ਵਿਚੋਂ ਦਸਦਾ ਸੀ ਤੇ ਚਿਟੇ ਘੋੜੇ ਤੇ ਸਵਾਰ ਸੀ ਤੇ ਮੁਸਲਮਾਨਾਂ ਨੂੰ ਕਾਫ਼ਰਾਂ ਦੇ ਨਾਸ਼ ਲਈ ਉਭਾਰ ਰਿਹਾ ਸੀ । ਪੁਲੀਸ ਨੇ ਇਸ ਅਨਰਥ ਨੂੰ ਰੋਕਣ ਲਈ ਕੁਝ ਨਹੀਂ ਕੀਤਾ ਜਿਸਨੂੰ ਕੁਛ ਮਿੰਟਾਂ ਵਿਚ ਹੀ ਦਬਾਇਆ ਜਾ ਸਕਦਾ ਸੀ । ਲੀਗ ਦੇ ਪ੍ਰਾਪੇਗੰਡੇ ਦਾ ਜ਼ਹਿਰ ਮੁਸਲਮਾਨਾਂ ਉੱਪਰ ਇੰਨਾਂ ਅਸਰ ਕਰ ਚੁਕਾ ਸੀ ਕਿ ਇਸ ਭੀੜ ਨੇ ਤਪਦਿਕ ਦੇ ਹਸਪਤਾਲ ਵਿਚ ਪਏ ਹੋਏ ਹਿੰਦੂ ਸਿਖ ਰੋਗੀਆਂ ਨੂੰ ਵੀ ਨਹੀਂ ਬਖਸ਼ਿਆ । ਟੱਬਰ ਦੇ ਟੱਬਰ ਤੇ ਗੈਰ-ਮੁਸਲਮਾਨ ਹੋਣ ਦੇ ਜ਼ਰਾ ਸ਼ਕ ਉਪਰ ਵੀ ਬੰਦਾ ਵਢਿਆ ਜਾਂਦਾ ਸੀ । ਡਾ: ਸੈਫੂਦੀਨ ਕਿਚਲੂ ਪ੍ਰਧਾਨ ਪੰਜਾਬ ਕਾਂਗਰਸ ਕਮੇਟੀ ਇਸ ਰਾਤ ਸੇਠ ਕਲਿਆਨ ਦਾਸ ਦੇ ਘਰ ਠਹਿਰੇ ਹੋਏ ਸਨ । ਸੇਠ ਤੇ ਉਸ ਦਾ ਸਾਰਾ ਟਬਰ ਕਤਲ ਹੋ ਗਿਆ ਤੇ ਡਾਕਟਰ ਕਿਚਲੂ ਨੂੰ ਓਦੋਂ ਹੀ ਛਡਿਆ ਗਿਆ ਜਦ ਓਹ ਆਪਣਾ ਮੁਸਲਮਾਨ ਹੋਣਾ ਸਾਬਤ ਕਰ ਸਕਿਆ । ਹਿੰਦੂ ਦੁਕਾਨਾਂ ਬਹੁਤ ਗਿਣਤੀ ਵਿੱਚ ਲੁਟੀਆਂ ਤੇ ਸਾੜੀਆਂ ਗਈਆਂ, ਦਰਜਨ ਤੋਂ ਵਧੀਕ ਹਿੰਦੂ ਸਿਖ ਧਰਮ ਅਸਥਾਨ ਸਾੜੇ ਤੇ ਬੇ-ਪੱਤ ਕੀਤੇ ਗਏ । ਹਿੰਦੂਆਂ ਦੀਆਂ ਅੱਠ ਫੈਕਟਰੀਆਂ ਲੁੱਟੀਆਂ ਤੇ ਸਾੜੀਆਂ ਗਈਆਂ ਅਤੇ ਹਿੰਦੂ ਸਿਖ ਮਹੱਲੇ ਸਾੜ ਕੇ ਸਵਾਹ ਕੀਤੇ ਗਏ ।

ਇਸ ਸਮੇਂ ਹੀ ਮੁਲਤਾਨ ਦਿਆਂ ਪਿੰਡਾਂ ਵਿੱਚ ਫ਼ਸਾਦ ਫੈਲ ਗਿਆ, ਪੁਲਸ ਦੀਆਂ ਲਾਰੀਆਂ ਜਿਹੜੀਆਂ ਵਿਖਾਵੇ ਨੂੰ ਪੀੜਤਾਂ ਦੀ ਮਦਦ ਲਈ ਸਨ, ਅਸਲ ਵਿਚ ਮੁਸਲਮਾਨ ਗੁੰਡਿਆਂ ਨੂੰ ਪਿੰਡਾਂ ਵਿਚ ਲਿਆ ਲਿਜ਼ਾ ਰਹੀਆਂ ਸਨ । ਮੁਲਤਾਨ ਦੀ ਸ਼ੁਜਾਹਬਾਦ ਤਹਸੀਲ ਵਿਚ ਅਲੀਵਾਲੇ ਦੇ ਹਿੰਦੂਆਂ ਉਪਰ ੭ ਮਾਰਚ ਨੂੰ ਹਮਲਾ ਹੋਇਆ, ਬਹੁਤ ਹਿੰਦੂ ਮਾਰੇ ਗਏ । ਇਸੇ ਸਮੇਂ ਛਜੂ ਸ਼ਾਹ, ਮੋਚੀਪੁਰਾ ਤੇ ਸਭੋਜੇ ਵਾਲੇ ਦਿਆਂ ਹਿੰਦੂਆਂ ਉਪਰ ਵੀ ਹਮਲਾ ਹੋਇਆ । ਇਹ ਉਦੋਂ ਹੋਇਆ ਜਦ ਪਿੰਡ ੨ ਵਿਚ ਮੁਸਲਮਾਨਾਂ ਨੇ ਕੁਰਾਨ ਉਪਰ ਹਿੰਦੂਆਂ ਦੀ ਰਖਿਆ ਦੀ ਸੌਂਹ ਖਾਧੀ ਸੀ । ਹਿੰਦੂ ਇਸਤ੍ਰੀਆਂ ਦੀ ਬੇਪੱਤੀ ਕੀਤੀ ਗਈ ਤੇ ਉਧਾਲੀਆਂ ਗਈਆਂ । ਇਸ ਤਹਸੀਲ ਵਿਚ ੫੦ ਪਿੰਡ ਲੁੱਟੇ ਗਏ ਤੇ ਅੱਗ, ਕਤਲ ਤੇ ਜ਼ਨਾਨੀਆਂ ਦੇ ਉਧਾਲੇ ਦੀਆਂ ਘਟਨਾਵਾਂ ਹੋਈਆਂ । ਜ਼ਨਾਨੀਆਂ ਦੇ ਕੰਨ, ਨੱਕ ਤੇ ਛਾਤੀਆਂ ਕੱਟੀਆਂ ਗਈਆਂ ਤੇ ਉਨ੍ਹਾਂ ਦੇ ਟੱਬਰਾਂ ਸਾਹਮਣੇ ਉਨ੍ਹਾਂ ਦੀ ਘੋਰ ਬੇ-ਪੱਤੀ ਕੀਤੀ ਗਈ । ਜਿਹੜੇ ਹਿੰਦੂ ਮੁਸਲਮਾਨਾਂ ਪਾਸ ਸੁਲਾਹ ਦੇ ਸੁਨੇਹੇ ਲੈਕੇ ਗਏ ਉਨ੍ਹਾਂ ਨੂੰ ਕਤਲ ਕਰ ਦਿੱਤਾ ਗਿਆ । ਅਣਗਿਣਤ ਹਿੰਦੂ ਜ਼ਬਰੀ ਮੁਸਲਮਾਨ ਬਣਾਏ ਗਏ । ਅੰਦਾਜ਼ਾ ਹੈ ਕਿ ਇਸ ਜ਼ਿਲੇ ਦੇ ੫੦੦ ਵਰਗ ਮੀਲ ਦੇ

ਰਕਬੇ ਵਿੱਚ ਹਿੰਦੂਆਂ ਦਾ ਕੁਲ ਨਾਸ਼ ਕੀਤਾ ਗਿਆ। ਵੱਡੇ ੨ ਪਿੰਡ ਜਿਨ੍ਹਾਂ ਵਿੱਚ ਤਬਾਹੀ ਹੋਈ ਇਹ ਹਨ:—ਡੂਗਰ, ਮਟੋਠ, ਬਸਤੀ ਅਹੀਰ, ਝਖੜ, ਬ੍ਰਿਖੀ, ਲਸ਼ਕਰੀ ਵਾਲਾ ਤੇ ਸ਼ੁਰੇਵਾਂ।

ਲਾਹੌਰ ਵਿੱਚ ਹਿੰਦੂਆਂ ਸਿਖਾਂ ਉਪਰ ਹਮਲਾ ਮੁਲਤਾਨ ਤੋਂ ਵੀ ਇਕ ਦਿਨ ਪਹਿਲਾਂ ਭਾਵ ੪ ਮਾਰਚ ਨੂੰ ਸ਼ੁਰੂ ਹੋ ਗਿਆ। ਪੁਲੀਸ ਮੁਸਲਮਾਨਾਂ ਦੀ ਐਜੀਟੇਸ਼ਨ ਨੂੰ ਮਹੀਨੇ ਤੋਂ ਵਧ ਜਰ ਸਕੀ ਸੀ ਭਾਵੇਂ ਇਹ ਐਜੀਟੇਸ਼ਨ ਅਹਿੰਸਾ ਪਾਲਕ ਨਹੀਂ ਸੀ ਤੇ ਕੇਵਲ ਥੋੜੇ ਚਿਰ ਲਈ ਗ੍ਰਿਫਤਾਰੀਆਂ ਹੁੰਦੀਆਂ ਤੇ ਅਥਰੂ ਗੈਸ ਆਦਿਕ ਵਰਤੀ ਜਾਂਦੀ ਸੀ। ਇਹ ਇਸ ਲਈ ਸੀ ਕਿ ਪੁਲੀਸ ਅਤੇ ਅਫਸਰ ਲੀਗ ਨਾਲ ਹਮਦਰਦੀ ਰਖਦੇ ਸਨ। ਪੁਲੀਸ ਚਾਹੁੰਦੀ ਸੀ ਕਿ ਲੀਗ ਦੀ ਐਜੀਟੇਸ਼ਨ ਰਾਹੀਂ ਪਾਕਿਸਤਾਨ ਦੇ ਸਥਾਪਨ ਹੋਣ ਦੀ ਪਰਪਕਤਾ ਹੋ ਜਾਵੇ ਇਸ ਲਈ ਲੀਗ ਦੀ ਐਜੀਟੇਸ਼ਨ ਨੂੰ ਨਹੀਂ ਦਬਾਇਆ ਗਿਆ। ਪਰ ਹਿੰਦੂਆਂ ਸਿਖਾਂ ਦੇ ਜਲੂਸ ਕਢਣ ਉੱਪਰ ਪੁਲੀਸ ਦਾ ਰਵੱਈਆ ਝੱਟ ਬਦਲ ਗਿਆ। ਗਿਆਨੀ ਕਰਤਾਰ ਸਿੰਘ ਦੇ ਕਥਨ ਅਨੁਸਾਰ ਪੁਲੀਸ ਦੀ ਇਹ ਸਖ਼ਤੀ ਪਾਕਿਸਤਾਨ ਦੀ ਵਿਰੋਧਤਾ ਨੂੰ ਪੁਲੀਸ ਦੀ ਮੱਦਦ ਨਾਲ ਤੋੜਨ ਦਾ ਯਤਨ ਸੀ ਤੇ ਉਨ੍ਹਾਂ ਹੋਰ ਕਿਹਾ ਮੁਸਲਿਮਲੀਗ ਦੀ ਐਜੀਟੇਸ਼ਨ ਦਿਆਂ ੩੪ ਦਿਨਾਂ ਵਿਚ ਪੁਲੀਸ ਨੇ ਇਕ ਰਾਊਂਡ ਵੀ ਨਹੀਂ ਚਲਾਇਆ ਪਰ ਹੈਰਾਨੀ ਦੀ ਗੱਲ ਹੈ ਕਿ ਓਹ ਸਾਡੀਆਂ ਮੀਟਿੰਗਾਂ ਇਕ ਦਿਨ ਵੀ ਨਹੀਂ ਜਰ ਸਕੀ। ਇਹ ਗੱਲ ਕਿ ਪਾਕਿਸਤਾਨ ਵਿਰੁਧ ਐਜੀਟੇਸ਼ਨ ਨੂੰ ਦਬਾਉਣ ਵਿਚ ਪੁਲੀਸ ਹੱਦੋਂ ਵੱਧ ਸਰਗਰਮੀ ਵਿਖਾ ਰਹੀ ਸੀ ਉਸ ਬਿਆਨ ਤੋਂ ਵੀ ਸਿੱਧ ਹੁੰਦੀ ਹੈ ਜਿਹੜਾ ਮਿਲੀ ਜੁਲੀ ਵਜ਼ਾਰਤਾਂ ਦਿਆਂ ਗ਼ੈਰ-ਮੁਸਲਮਾਨ ਵਜ਼ੀਰਾਂ ਨੇ ਦਿਤਾ ਜਿਹੜੀ ਵਜ਼ਾਰਤ ਦੋ ਮਾਰਚ ਨੂੰ ਖਤਮ ਹੋ ਗਈ ਸੀ। ਇਹ ਵਜ਼ੀਰ ੪ ਮਾਰਚ ਨੂੰ ਆਰਜ਼ੀ ਤੌਰ ਤੇ ਹੀ ਇਸ ਸਖ਼ਤ ਪਾਲਿਸੀ ਦੀ ਜ਼ਿਮੇਂਵਾਰੀ ਝਲਣੋਂ ਨਾਂਹ ਕਰ ਗਏ ਜਿਹੜੀ ਹਿੰਦੂਆਂ ਸਿਖਾਂ ਵਿਰੁਧ ਚੱਲ ਰਹੀ ਸੀ।ਇਨ੍ਹਾਂ ਵਜ਼ੀਰਾਂ ਦੇ ਕਥਨ ਅਨੁਸਾਰ ਪੰਜਾਬ ਪੁਲੀਸ ਵਜ਼ਾਰਤ ਤੋਂ ਹੁਕਮ ਨਹੀਂ ਸੀ ਲੈਂਦੀ ਜਿਸਦਾ ਕਾਨੂੰਨੀ ਤੌਰ ਤੇ ਅਧਿਕਾਰ ਹਾਲੇ ਖਤਮ ਨਹੀਂ ਸੀ ਹੋਇਆ, ਪਰ ਓਹ ਇੰਝ ਅਮਲ ਕਰ ਰਹੀ ਸੀ ਜਿਵੇਂ ਓਹ ਮੁਸਲਿਮ ਲੀਗ ਦੀ ਫੌਜ ਹੁੰਦੀ ਹੈ। ੪ ਮਾਰਚ ਨੂੰ ਇਨ੍ਹਾਂ ਵਜ਼ੀਰਾਂ ਨੇ ਅਖ਼ਬਾਰਾਂ ਵਿਚ ਦਿਤੇ ਗਏ ਇਕ ਬਿਆਨ ਵਿਚ ਕਿਹਾ—"ਅਸੀਂ ਆਮ ਮਰਯਾਦਾ ਅਨੁਸਾਰ ਵੱਡੇ ਵਜ਼ੀਰ ਨਾਲ ਆਰਜ਼ੀ ਸਰਕਾਰ ਦੇ ਮੈਂਬਰ ਰਹਿਣਾ ਮੰਨ ਗਏ ਸਾਂ ਪਰ ੪ ਮਾਰਚ ਦੀਆਂ ਲਾਹੌਰ ਦੀਆਂ ਗੋਲੀ ਚਲਣ ਤੇ ਫ਼ਸਾਦਾਂ ਦੀਆਂ ਘਟਨਾਵਾਂ ਜਿਨ੍ਹਾਂ ਵਿਚ ਬਹੁਤ ਮੌਤਾਂ ਹੋਈਆਂ ਹਨ, ਸਾਨੂੰ ਮਜਬੂਰ ਕਰਦੀਆਂ ਹਨ ਕਿ ਅਸੀਂ ਅਸਤੀਫੇ ਦੇ ਦੇਈਏ ਕਿਉਂਕਿ ਅਸੀਂ ਇਨ੍ਹਾਂ ਹਾਲਾਤ ਬਾਰੇ ਕੋਈ ਜ਼ਿਮੇਂਵਾਰੀ ਨਹੀਂ ਲੈ ਸਕਦੇ।" ਪੁਲੀਸ ਹਿੰਦੂਆਂ ਸਿਖਾਂ ਨੂੰ ਦਬਾਕੇ ਪਾਕਿਸਤਾਨ ਦੀ ਵਿਰੋਧਤਾ ਨੂੰ ਖਤਮ ਕਰਨਾ ਚਾਹੁੰਦੀ ਸੀ ਤੇ ਲਾਹੌਰ ਦੀ ਮੁਸਲਮਾਨ ਜਨਤਾ ਮਹੀਨਿਆਂ ਬਧੀ ਗ਼ੈਰ-ਮੁਸਲਮਾਨਾਂ ਉਪਰ ਹਮਲੇ ਦੀ ਤਿਆਰੀ ਕਰਦੀ ਰਹੀ ਸੀ। ਹੁਣ ਤੀਕ ਇਹ ਹਮਲਾ ਮਿਲੀ ਜੁਲੀ ਸਰਕਾਰ ਦੀ ਫ਼ਸਾਦਾਂ ਬਾਰੇ ਸਖ਼ਤ ਪਾਲਿਸੀ ਵਰਤਣ ਦੇ ਇਰਾਦੇ ਨਾਲ ਰੁਕਿਆ ਰਿਹਾ ਪਰ ਮੁਸਲਮਾਨ ਹਥਿਆਰ, ਪਟਰੌਲ, ਅੱਗ ਲਾਉਣ ਦੇ ਸਾਮਾਨ, ਲੋਹੇ ਦੀਆਂ ਟੋਪੀਆਂ ਤੇ ਜੀਪਾਂ ਤੱਕ ਕੱਠੇ ਕਰਦੇ ਰਹੇ ਸਨ। ਇਹ ਚੀਜ਼ਾਂ ਅਜਿਹੇ ਹਮਲੇ ਲਈ,ਜਿਹਾ ਕਿ ੪ ਮਾਰਚ ਨੂੰ ਕੀਤਾ ਗਿਆ, ਸਾਂਭ ਕੇ ਰਖੀਆਂ ਗਈਆਂ। ਇਸ ਲਈ ਮੁਸਲਮਾਨ ਗੁੰਡੇ ਚੌਕ ਮਤੀ ਵਿਚ ਇਕ ਹਿੰਦੂ ਸਿਖ ਜਲੂਸ ਉਪਰ ਟੁੱਟ ਪਏ। ਇਹ ਥਾਂ ਪੁਰਾਣੇ ਸ਼ਹਿਰ ਵਿਚ ਸੀ ਤੇ ਮੋਚੀ ਗੇਟ ਨੂੰ, ਜਿਹੜੀ ਕਿ ਭਾਰੀ ਮੁਸਲਿਮ ਆਬਾਦੀ ਸੀ, ਇਥੋਂ ਭਾਰੀ ਰਸਤਾ ਮਿਲਦਾ ਸੀ। ਪੁਲਸ ਨੇ ਦੋਹਾਂ ਧਿਰਾਂ ਨੂੰ ਵਖਰਾ ਕਰ ਦਿਤਾ ਤੇ ਸ਼ਹਿਰ ਵਿਚ ਕਰਫ਼ੀਊ ਲਾ ਦਿਤਾ, ਫਿਰ ਮੁਸਲਮਾਨਾਂ ਨੇ ਇਕੜ ਦੁਕੜ ਹਿੰਦੂਆਂ ਸਿਖਾਂ ਤੇ ਛੁਰੇ ਨਾਲ ਹਮਲੇ ਤੇ ਸਿਖ ਹਿੰਦੂ ਘਰਾਂ ਤੇ ਬਿਲਡਿੰਗਾਂ ਨੂੰ ਅੱਗ ਲਾਉਣੀ ਸ਼ੁਰੂ ਕਰ ਦਿਤੀ। ਅਜਿਹੀ ਲੜਾਈ ਲਈ ਉਹ ਦੇਰ ਦੇ ਤਿਆਰ ਸਨ। ਛੁਰੇ ਬਾਜ਼ੀ, ਮੁਸਲਿਮ ਨੈਸ਼ਨਲ ਗਾਰਡ ਦੀ ਸਿਖਲਾਈ ਦਾ

ਅੱਗ ਸੀ ਜਿਹਾ ਕਿ ਦਿਤੇ ਗਏ ਫੋਟੋ ਬਲਾਕ ਤੋਂ ਪਤਾ ਲਗਦਾ ਸੀ । ਛੇਤੀ ਅੱਗ ਲਾਉਣ ਲਈ ਪਟਰੌਲ ਆਦਿਕ ਜਮਾਂ ਕੀਤਾ ਹੋਇਆ ਸੀ ਜਿਨ੍ਹਾਂ ਨੂੰ ਪੰਪਾਂ ਰਾਹੀਂ ਕਿਸੇ ਬਿਲਡਿੰਗ ਉੱਪਰ ਛਿੜਕਿਆ ਜਾਂਦਾ ਸੀ ਤੇ ਇਜੇਹੀ ਲਕੜੀ ਉੱਪਰ ਬਲਦੀ ਰੂੰ ਦਾ ਗੋਲਾ ਯਾ ਕੋਈ ਹੋਰ ਸ਼ੈ ਸਿਟ ਦਿਤੀ ਜਾਂਦੀ ਸੀ। ਥੋੜੇ ਚਿਰ ਵਿਚ ਹੀ ਸਾਰੇ ਅੱਗ ਲੱਗ ਜਾਂਦੀ ਸੀ ਤੇ ਅੰਦਰ ਘਿਰੇ ਹੋਏ ਯਾ ਸੜਕੇ ਮਰਦੇ ਸਨ ਤੇ ਜੇ ਬਾਹਰ ਅੰਦੇ ਤਾਂ ਮੁਸਲਮਾਨ ਉਨ੍ਹਾਂ ਨੂੰ ਕਤਲ ਕਰ ਦਿੰਦੇ । ਮੁਸਲਮਾਨਾਂ ਨੂੰ ਕਲਕਤੇ ਤੋਂ ਅਜਹੀ ਲੜਾਈ ਦਾ ਤਜਰਬਾ ਸੀ ਪਰ ਹਿੰਦੂ ਸਿੱਖ ਬੇ-ਬਸ ਸਨ ਕਿਉਂਕਿ ਅਜਿਹੀ ਸਰਵਨਾਸ਼ਕ ਲੜਾਈ ਲਈ ਉਨ੍ਹਾਂ ਕੋਈ ਬਚਾਓ ਨਹੀਂ ਸੀ ਸੋਚਿਆ ਤੇ ਕਿਉਂਕਿ ਪੁਲੀਸ ਲੀਗੀ ਗੁੰਡਿਆਂ ਦੀ ਰਖਿਆ ਕਰਦੀ ਸੀ, ਇਸ ਲਈ ਹਿੰਦੂ ਸਿੱਖਾਂ ਲਈ ਹਾਲਾਤ ਹਦੋਂ ਵਧ ਬਦਲ ਗਏ। ਹਿੰਦੂਆਂ ਸਿੱਖਾਂ ਨੂੰ ਘੇਰ ਕੇ ਮਾਰਨਾ ਉਨ੍ਹਾਂ ਲਈ ਆਮ ਵਾਰਦਾਤ ਬਣ ਗਈ ਸੀ। ਕਲੇ ਦੁਕੱਲੇ ਯਾ ਛੋਟੀਆਂ ਟੋਲੀਆਂ ਵਿਚੋਂ ਬਾਹਰ ਨਿਕਲੇ ਹਿੰਦੂ ਸਿਖ ਯਕੀਨੀ ਤੌਰ ਤੇ ਮਾਰੇ ਜਾਂਦੇ ਸਨ। ਤਾਂਗਿਆਂ, ਬਸਾਂ ਤੇ ਸਟੇਸ਼ਨਾਂ ਉੱਪਰ ਵੀ ਛੁਰੇਬਾਜ਼ ਬਹੁਤ ਚੁਸਤੀ ਨਾਲ ਉਨ੍ਹਾਂ ਨੂੰ ਕਤਲ ਕਰ ਦਿੰਦੇ ਸਨ । ਨਿਰਸੰਦੇਹ ਲਾਹੌਰ ਤੇ ਅੰਮ੍ਰਿਤਸਰ ਆਦਿਕ ਸ਼ਹਿਰਾਂ ਵਿਚ ਕਿਰਾਏ ਤੇ ਹਿੰਦੂਆਂ ਸਿੱਖਾਂ ਨੂੰ ਕਤਲ ਕਰਨ ਵਾਲੇ ਮੁਸਲਮਾਨ ਗੁੰਡੇ ਮੌਜੂਦ ਸਨ । ਇਨ੍ਹਾਂ ਕਾਤਲਾਂ ਦੀਆਂ ਟੋਲੀਆਂ ਨੂੰ ਲੀਗ ਦੇ ਵਡੇ ਚੌਧਰੀ ਰੁਪਈਆ ਦਿੰਦੇ ਸਨ। ਅਜਿਹੇ ਗੁੰਡੇ ਜਦੋਂ ਫੜੇ ਜਾਂਦੇ ਤਾਂ ਇਸ ਗਲ ਨੂੰ ਮੰਨ ਜਾਂਦੇ ਸਨ। ਇਸ ਤੋਂ ਕੁਝ ਦਿਨਾਂ ਪਿਛੋਂ ਇਕ ਅਜਿਹਾ ਹਮਲਾ ਕਰਨ ਵਾਲਾ ਜੋ ਲਾਹੌਰ ਦੇ ਮਾਲ ਰੋਡ ਉਪਰ ਚੇਰਿੰਗ ਕਰਾਸ ਦੇ ਨੇੜੇ ਫੜਿਆ ਗਿਆ, ਉਸ ਨੇ ਭੀੜ ਵਿਚ ਦਿਆਂ ਮੁਸਲਮਾਨਾਂ ਨੂੰ ਕਿਹਾ : 'ਬੇਗਮ ਸ਼ਾਹ ਨਿਵਾਜ਼ ਕੋ ਮੇਹਰਬਾਨੀ ਕਰਕੇ ਇਤਲਾਹ ਦੇਣਾ ਕਿ ਮੈਂ ਗ੍ਰਿਫਤਾਰ ਹੋ ਗਿਆ ਹੂੰ ਕੋਸ਼ਿਸ਼ ਕਰਕੇ ਮੁਝੇ ਛੁੜਵਾ ਲੇ।'

ਸਿਵਲ ਮਿਲਟਰੀ ਗਜ਼ਟ ਦੇ ੧੬ ਜੂਨ ੧੯੪੭ ਦੇ ਇਕ ਲੇਖ ਵਿਚ, ਜਿਹੜਾ ਜ਼ਮੀਮੇ ਵਿਚ ਦਿਤਾ ਗਿਆ ਹੈ, ਇਸ ਗੱਲ ਦੀ ਪ੍ਰੋੜਤਾ ਕੀਤੀ ਗਈ ਹੈ ਕਿ ਅਜਿਹੇ ਗੁੰਡਿਆਂ ਦੀ ਹੋਂਦ ਕੋਈ ਮਨਘੜਤ ਗਲ ਨਹੀਂ। ਕਈ ਅਜਿਹੀਆਂ ਘਟਨਾਂ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਲਾਹੌਰ ਵਿਚ ਹਿੰਦੂਆਂ ਸਿੱਖਾਂ ਨੂੰ ਖਤਮ ਕਰਨ ਦਾ ਅੰਦੋਲਨ ਜਾਰੀ ਸੀ, ਨਮੂਨੇ ਮਾਤ੍ਰ ਹੇਠ ਦਿਤੀਆਂ ਜਾਂਦੀਆਂ ਹਨ:-

ਇਕ ਸਿੱਖ ਇਕ ਦੁਕਾਨ ਤੇ ਦੁਧ ਖਰੀਦ ਰਿਹਾ ਸੀ ਤੇ ਉਥੇ ਹੀ ਖੜੇ ਨੂੰ ਛੁਰੇ ਨਾਲ ਮਾਰ ਦਿੱਤਾ ਗਿਆ। ਇਕ ਹਿੰਦੂ ਬਾਈਸਿਕਲ ਤੇ ਜਾ ਰਿਹਾ ਸੀ ਤੇ ਮੁਸਲਮਾਨਾਂ ਦੇ ਇਕ ਜਥੇ ਨੇ ਉਸਨੂੰ ਰੋਕ ਲਿਆ ਤੇ ਇਹ ਪੱਕਾ ਪਤਾ ਕਰਕੇ ਕਿ ਉਹ ਹਿੰਦੂ ਹੈ, ਉਸਨੂੰ ਸੜਕ ਤੇ ਲੰਮਾ ਪਾ ਲਿਆ ਤੇ ਹੌਲੀ ੨ ਮੁਸਲਮਾਨੀ ਤਰੀਕੇ ਨਾਲ ਉਸਨੂੰ ਜ਼ਿਬਹਾ ਕੀਤਾ ਗਿਆ। ਇਕ ਸਿੱਖ ਕਚਹਿਰੀ ਤੋਂ ਆ ਰਿਹਾ ਸੀ ਜਿਥੇ ਉਹ ਕਲਰਕ ਸੀ,ਮੁਜ਼ੰਗ ਦੀ ਇਕ ਮੁਸਲਮਾਨਾਂ ਦੀ ਗਲੀ ਵਿਚੋਂ ਲੰਘਦੇ ਹੋਏ ਉੱਪਰ ਕੁਝ ਮੁਸਲਮਾਨ ਟੁੱਟ ਪਏ ਤੇ ਉਸਨੂੰ ਉੱਥੇ ਹੀ ਖ਼ਤਮ ਕਰ ਦਿੱਤਾ।

ਇਕ ਸਿਖ ਦਰਸ਼ਨ ਸਿੰਘ ਮੇਵਾ ਮੰਡੀ ਵਿਚ ਸਬਜ਼ੀ ਖਰੀਦਣ ਆਇਆ। ਕੁਝ ਮੁਸਲਮਾਨਾਂ ਨੇ ਹਮਲਾ ਕਰਕੇ ਉਸਨੂੰ ਜਾਨੋਂ ਮਾਰ ਦਿੱਤਾ। ਉਸ ਦੇ ਅੰਤਮ ਸਮੇਂ ਦੇ ਬਿਆਨ ਤੋਂ ਪਤਾ ਲਗਾ ਕਿ ਲਾਹੌਰ ਦੀ ਕਾਰਪੋਰੇਸ਼ਨ ਦਾ ਇਕ ਮੈਂਬਰ ਮੀਆਂ ਜਲਾਲੁਦੀਨ ਉਸ ਦੇ ਕਾਤਲਾਂ ਦੀ ਪਿੱਠ ਉੱਪਰ ਸੀ। ਐਮਪਰੈਸ ਰੋਡ ਉੱਪਰ ਇਕ ਹਿੰਦੂ ਤਾਂਗੇ ਵਾਲਾ ਕਤਲ ਕਰਕੇ ਟਾਂਗੇ ਵਿਚ ਹੀ ਸੁੱਟ ਦਿਤਾ ਗਿਆ ।

ਜੀਪਾਂ ਵਿਚ ਸਵਾਰ ਮੁਸਲਮਾਨ ਲਾਹੌਰ ਦੀਆਂ ਸੜਕਾਂ ਉੱਪਰ ਘੁੰਮਦੇ ਰਹਿੰਦੇ ਸਨ ਤੇ ਇਕੱਲੇ ਦੁਕੱਲੇ ਹਿੰਦੂ ਸਿਖ ਨੂੰ ਗੋਲੀ ਯਾ ਛੁਰਾ ਮਾਰ ਦਿੰਦੇ ਸਨ। ਅਜਿਹੀਆਂ ਕਈ ਘਟਨਾਵਾਂ ਰਾਵੀ ਰੋਡ, ਨਹਿਰ ਦੇ ਨੇੜੇ, ਜੇਹਲ ਰੋਡ ਤੇ ਫਿਰੋਜ਼ਪੁਰ ਰੋਡ ਤੇ ਹੋਈਆਂ। ਜਦ ਮਾਰਚ ਦਾ ਮਹੀਨਾ

ਖਾਸਾ ਬੀਤ ਗਿਆ ਤਾਂ ਹਿੰਦੂਆਂ ਸਿੱਖਾਂ ਉੱਪਰ ਹਮਲੇ ਦੀ ਰਫਤਾਰ ਵਧ ਗਈ। ਮਾਰਚ ਅਪ੍ਰੈਲ ਵਿਚ ਤਾਂ ਇਹ ਹਮਲੇ, ਛੁਰੇ ਬਾਜ਼ੀ ਤੇ ਕਿਸੇ ੨ ਘਰ ਦੇ ਸਾੜਨ ਤਕ ਹੀ ਰਹੇ ਕਿਉਂਕਿ ਲੀਗੀ ਰਸਤਾ ਢੂੰਡ ਰਹੇ ਸੀ, ਪਰ ਜਦ ਰਾਵਲਪਿੰਡੀ ਤੇ ਮੁਲਤਾਨ ਡਵੀਯਨਾਂ ਦੇ ਹਿੰਦੂ ਸਿੱਖ ਕਢ ਦਿਤੇ ਗਏ ਅਤੇ ਅੰਮ੍ਰਿਤਸਰ ਬਹੁਤ ਸਾਰਾ ਤਬਾਹ ਹੋ ਚੁਕਾ ਤਾਂ ਮੁਸਲਿਮ ਲੀਗੀਆਂ ਨੇ ਫੈਸਲਾ ਕੀਤਾ ਕਿ ਭਾਰੀ ਕਤਲ ਤੇ ਅਗ ਨਾਲ ਜਿਸ ਵਿਚ ਪੁਲਸ ਸ਼ਾਮਲ ਸੀ, ਹਿੰਦੂਆਂ ਸਿੱਖਾਂ ਨੂੰ ਲਾਹੌਰ ਵਿਚੋਂ ਕਢਿਆ ਜਾਵੇ। ਇਸ ਸਮੇਂ ਵਿਚ ਮੁਸਲਮਾਨ ਪੁਲੀਸ ਤੇ ਮੈਜਿਸਟ੍ਰੇਟਾਂ ਦੇ ਅਮਲ ਤੋਂ ਪਤਾ ਲਗਦਾ ਹੈ ਕਿ ਉਹ ਖੁਲਮ ਖੁਲ੍ਹਾ ਲੀਗ ਦਿਆਂ ਫਸਾਦੀਆਂ ਨਾਲ ਉਨ੍ਹਾਂ ਦਿਆਂ ਜੁਰਮਾਂ ਵਿਚ ਸ਼ਾਮਲ ਸਨ। ਲਾਹੌਰ ਦੇ ਮੈਜਿਸਟ੍ਰੇਟ ਐਮ. ਜੀ. ਚੀਮਾਂ ਨੇ ਪੁਰਾਣੇ ਲਾਹੌਰ ਦੇ ਬਹੁਤ ਸਾਰੇ ਹਿੰਦੂ ਸਿੱਖ ਹਿਸੇ ਨੂੰ ਪੁਲਸ ਤੇ ਗੁੰਡਿਆਂ ਨੂੰ ਸ਼ਹਿ ਦੇਕੇ ਆਪ ਤਬਾਹ ਕਰਾਇਆ।

ਮਈ ਵਿਚ ਹਿੰਦੂਆਂ ਸਿੱਖਾਂ ਉਪਰ ਹਮਲੇ ਬਹੁਤ ਵਧ ਗਏ। ਖੁਲਮ ਖੁਲ੍ਹਾ ਅੱਗਾਂ ਲਾਣੀਆਂ ਤੇ ਕਤਲ ਤੇ ਲੁਟ ਸ਼ੁਰੂ ਹੋ ਗਈ। ੧੮ ਮਈ ਨੂੰ ਮੁਜ਼ੰਗ ਦੇ ਮੁਸਲਮਾਨਾਂ ਨੇ, ਜਿਥੇ ਮੁਸਲਮਾਨਾਂ ਦੀ ਬਹੁਤ ਆਬਾਦੀ ਸੀ, ਉਥੋਂ ਦੀ ਹਿੰਦੂ ਸਿੱਖ ਵਸੋਂ ਉਪਰ ਹਮਲਾ ਕੀਤਾ। ਕਿਹਾ ਜਾਂਦਾ ਹੈ ਕਿ ਇਨ੍ਹਾਂ ਮੁਸਲਮਾਨਾਂ ਦੀ ਗਿਣਤੀ ਦੱਸ ਹਜ਼ਾਰ ਸੀ ਤੇ ਇਨ੍ਹਾਂ ਪਾਸ ਰਫਲਾਂ ਸਨ ਜਿਹੜੀਆਂ ਕਿ ਮੁਜ਼ੰਗ ਥਾਣੇ ਦੇ ਮੁਸਲਮਾਨ ਥਾਣੇਦਾਰ ਨੇ ਇਹਨਾਂ ਨੂੰ ਹਮਲੇ ਲਈ ਦਿਤੀਆਂ ਸਨ ਤੇ ਇਹ ਸ਼ਰਤ ਸੀ ਕਿ ਹਮਲੇ ਪਿਛੋਂ ਇਹ ਥਾਣੇ ਵਿਚ ਮੋੜ ਦਿੱਤੀਆਂ ਜਾਣ। ਇਸ ਦਿਨ ਕਈ ਹਿੰਦੂ ਸਿੱਖਾਂ ਦੇ ਮਕਾਨ ਸਾੜੇ ਗਏ ਤੇ ਕਿਸੇ ਹਿੰਦੂ ਸਿੱਖ ਲਈ ਇਸ ਇਲਾਕੇ ਵਿਚ ਬਾਹਰ ਨਿਕਲਨਾ ਖ਼ਤਰਨਾਕ ਹੋ ਗਿਆ। ਉਸੇ ਦਿਨ ਗ੍ਰਾਂਡ ਟਰੰਕ ਰੋਡ ਉੱਪਰ ਸਿੱਖ ਨੈਸ਼ਨਲ ਕਾਲਜ ਦੇ ਸਾਹਮਣੇ ਹਿੰਦੂਆਂ ਸਿੱਖਾਂ ਦੀਆਂ ਕੋਠੀਆਂ ਸਾੜੀਆਂ ਗਈਆਂ ਤੇ ਹਿੰਦੂ ਮਜ਼ਦੂਰਾਂ ਦੀਆਂ ਕੁਲੀਆਂ ਵੀ ਇਸ ਇਲਾਕੇ ਵਿਚ ਸਾੜੀਆਂ ਗਈਆਂ। ਮਸਤੀ ਗਲੀ ਵਿਚ ਇਕ ਹਿੰਦੂ ਮੰਦਰ ਸਾੜਿਆ ਗਿਆ; ਅਕਬਰੀ ਮੰਡੀ ਤੇ ਕੂਚਾ ਪਟਪਟੀਆਂ ਵਿਚ ਹਿੰਦੂਆਂ ਦੇ ਮਕਾਨ ਸਾੜੇ ਗਏ। ਸ਼ਾਹੀ ਮਹੱਲੇ ਵਿਚ ਜਿਹੜਾ ਸ਼ਾਹੀ ਮਸਜਿਦ ਦੇ ਨੇੜੇ ਭਾਰੀ ਮੁਸਲਿਮ ਆਬਾਦੀ ਵਿਚ ਇਲਾਕਾ ਹੈ, ਇਕ ਗੈਰ-ਮੁਸਲਮਾਨ ਮਾਰਿਆ ਗਿਆ ਤੇ ਉਸ ਦੀ ਲੋਥ ਨੂੰ ਪਟਰੋਲ ਨਾਲ ਸਾੜਿਆ ਗਿਆ। ਬਾਗ਼ਬਾਨ ਪੁਰਾ, ਅੰਮ੍ਰਿਤਸਰ ਜਾਣ ਵਾਲੀ ਸੜਕ ਉੱਪਰ ਸ਼ਾਲਾਮਾਰ ਬਾਗ਼ ਦੇ ਨੇੜੇ ਮੁਸਲਮਾਨਾਂ ਦੀ ਬਸਤੀ ਹੈ, ਇਥੋਂ ਦੇ ਮੁਸਲਮਾਨਾਂ ਨੇ ਆਪਣੇ ਗੈਰ-ਮੁਸਲਮਾਨ ਗਵਾਂਢੀ ਇਲਾਕਿਆਂ ਸਿੰਘ ਪੁਰਾ ਤੇ ਭਾਰਤ ਨਗਰ ਉੱਪਰ ਹਮਲਾ ਕੀਤਾ। ਸਿੰਘ ਪੁਰਾ ਸਿੱਖ ਇਲਾਕਾ ਸੀ ਤੇ ਇਸ ਉਪਰ ਕਈ ਹਮਲੇ ਹੋਏ ਤੇ ਸਿੱਖਾਂ ਨੂੰ ਗੋਲੀਆਂ ਨਾਲ ਮਾਰਿਆ ਗਿਆ ਤੇ ਉਨ੍ਹਾਂ ਦੇ ਘਰਾਂ ਨੂੰ ਅੱਗਾਂ ਲਾਈਆਂ ਗਈਆਂ। ਭਾਰਤ ਨਗਰ ਵਿਚ ਕਈ ਹਿੰਦੂਆਂ ਦੇ ਘਰ ਸਾੜੇ ਗਏ ਤੇ ਜਿਹੜੇ ਘਰਾਂ ਤੋਂ ਨਿਕਲੇ ਉਨ੍ਹਾਂ ਨੂੰ ਛੁਰੇ ਮਾਰੇ ਗਏ। ਬਾਗ਼ਬਾਨ ਪੁਰੇ ਦਿਆਂ ਮੁਸਲਮਾਨਾਂ ਦੇ ਇਸ ਗੁੰਡੇਪਣ ਦੇ ਕਾਰਨ ਉਨ੍ਹਾਂ ਉੱਪਰ ਪੰਜਾਬ ਸਰਕਾਰ ਨੇ ਦੋ ਲੱਖ ਰੁਪਿਆ ਸਮੁੱਚਾ ਜੁਰਮਾਨਾ ਕੀਤਾ।

੩ ਜੂਨ ੧੯੪੭ ਨੂੰ ਮਾਊਂਟਬੈਟਨ ਪਲੈਨ ਦਾ ਐਲਾਨ ਹੋਇਆ। ਇਸ ਰਾਹੀਂ ੧੫ ਅਗਸਤ ੧੯੪੭ ਨੂੰ ਪਾਕਿਸਤਾਨ ਬਣ ਜਾਣਾ ਅਵਸ਼ ਹੋ ਗਿਆ ਤੇ ਇਸ ਨਾਲ ਲਾਹੌਰ ਦਿਆਂ ਗੈਰ-ਮੁਸਲਮਾਨਾਂ ਉਪਰ ਹਮਲੇ ਦਸ ਗੁਣਾਂ ਵਧ ਗਏ। ਇਸ ਪਲੈਨ ਰਾਹੀਂ ਇਸ ਗੱਲ ਦਾ ਪ੍ਰਬੰਧ ਕੀਤਾ ਗਿਆ ਕਿ ਜੇ ਪੰਜਾਬ ਤੇ ਬੰਗਾਲ ਦੇ ਗੈਰ-ਮੁਸਲਮਾਨ ਅਜਿਹੀ ਮੰਗ ਕਰਨ ਤਾਂ ਇਨ੍ਹਾਂ ਸੂਬਿਆਂ ਨੂੰ ਵੰਡਣ ਲਈ ਹਦ ਬੰਦੀ ਕਮਿਸ਼ਨ ਮੁਕਰਰ ਕੀਤੇ ਜਾਣ। ਇਸ ਗੱਲ ਨੂੰ ਮੁੱਖ ਰਖਦਿਆਂ ਹੋਇਆਂ ਕਿ ੧੯੪੬-੪੭ ਵਿਚ ਵਿਸ਼ੇਸ਼ ਕਰਕੇ ਡਾਇਰੈਕਟ ਐਕਸ਼ਨ ਦੇ ਮਤੇ ਦੇ ਪਾਸ ਹੋਣ ਪਿਛੋਂ ਮੁਸਲਮਾਨਾਂ ਦਾ ਸਲੂਕ ਬਹੁਤ ਭੈੜਾ ਰਿਹਾ ਸੀ, ਇਹ ਗਲ ਸੰਭਵ ਨਹੀਂ ਲਗਦੀ ਸੀ ਕਿ ਇਨ੍ਹਾਂ

ਸੂਬਿਆਂ ਦੇ ਗੈਰ-ਮੁਸਲਮਾਨ ਪਾਕਿਸਤਾਨ ਦੀ ਸ਼ਰਈ ਮੁਸਲਮਾਨ ਹਕੂਮਤ ਥਲੇ ਜਾਣਾ ਚਾਹੁਣ। ਇਸ ਲਈ ਇਹ ਆਸ ਕੀਤੀ ਜਾਂਦੀ ਸੀ ਕਿ ਇਹ ਸੂਬੇ ਵੰਡੇ ਜਾਣਗੇ ਤੇ ਹਿੰਦੂ ਸਿੱਖ ਐਮ. ਐਲ. ਏ. ਤੇ ਜਨਤਾ ਇਸ ਵਿਚ ਪੂਰੀ ਤਰ੍ਹਾਂ ਸਹਿਮਤ ਸੀ।

ਪਾਕਿਸਤਾਨ ਤੇ ਹਿੰਦੁਸਤਾਨ ਦੇ ਵਿਚਕਾਰ ਇਨ੍ਹਾਂ ਦੋਹਾਂ ਸੂਬਿਆਂ ਨੂੰ ਵੰਡਣ ਲਈ ਦੋ ਹੱਦ-ਕਮਿਸ਼ਨ ਮੁਕਰਰ ਹੋਏ। ਇਨ੍ਹਾਂ ਦੋਹਾਂ ਦਾ ਪ੍ਰਧਾਨ ਸਰ ਸਿਰਲ ਰੈਡ ਕਲਿਫ ਸੀ ਤੇ ਉਸ ਨੂੰ ਹਦਾਇਤ ਸੀ ਕਿ ਹੱਦ ਬਨਾਣ ਲਈ ਅਬਾਦੀ ਤੇ "ਹੋਰ ਗੱਲਾਂ" ਧਿਆਨ ਵਿਚ ਰਖੀਆਂ ਜਾਣ। ਇਹ ਸਾਫ਼ ਨਹੀਂ ਸੀ ਦੱਸਿਆ ਗਿਆ ਕਿ ਇਨ੍ਹਾਂ "ਹੋਰ ਗੱਲਾਂ" ਤੋਂ ਕੀ ਭਾਵ ਹੈ। ਇਹ ਖਿਆਲ ਕੀਤਾ ਜਾਂਦਾ ਸੀ ਕਿ ਸ਼ਾਇਦ ਇਨ੍ਹਾਂ ਦਾ ਭਾਵ ਹੈ ਇਤਿਹਾਸਕ ਤੇ ਧਾਰਮਕ ਸਬੰਧ, ਆਰਥਕ ਲਾਭ ਤੇ ਨਾਲ ਹੀ ਇਕ ਚੰਗੀ ਕੌਮਾਂਤ੍ਰੀ ਹੱਦ ਦੀ ਲੋੜ। ਸਿੱਖਾਂ ਦੀ ਬਹੁਤ ਜਾਇਦਾਦ ਮਿੰਟਗੁਮਰੀ, ਲਾਇਲਪੁਰ ਤੇ ਸ਼ੇਖ਼ੂਪੁਰੇ ਦੇ ਜ਼ਿਲਿਆਂ ਵਿਚ ਸੀ, ਜਿਥੇ ਇਨ੍ਹਾਂ ਨੇ ਚੱਕ ਵਸਾਏ ਸੀ ਤੇ ਆਪਣੀ ਭਾਰੀ ਮੇਹਨਤ, ਅਦੁਤੀ ਮੁਸ਼ੱਕਤ ਤੇ ਆਚਰਨ ਰਾਹੀਂ ਬੇਹੱਦ ਦੌਲਤ ਪੈਦਾ ਕੀਤੀ ਸੀ, ਇਸ ਲਈ ਆਸ ਕੀਤੀ ਜਾਂਦੀ ਸੀ ਕਿ ਇਹ ਜ਼ਿਲੇ ਯਾ ਘਟੋ ਘਟ ਇਨ੍ਹਾਂ ਦੇ ਓਹ ਹਿਸੇ ਜਿਨ੍ਹਾਂ ਵਿਚ ਸਿੱਖਾਂ ਦੀ ਜਾਇਦਾਦ ਬਹੁਤ ਸੀ, ਹਿੰਦੁਸਤਾਨ ਨੂੰ ਦਿਤੇ ਜਾਣਗੇ। ਇਸ ਤੋਂ ਉਪ੍ਰੰਤ ਸਿੱਖਾਂ ਨੂੰ ਨਨਕਾਣਾ ਸਾਹਿਬ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਹੋਣ ਦੇ ਕਾਰਨ ਭਾਰਾ ਸਨੇਹ ਸੀ। ਨਨਕਾਣਾ ਸਾਹਿਬ ਸ਼ੇਖੂ ਪੁਰਾ ਜ਼ਿਲੇ ਵਿਚ ਹੈ। ਪੰਜਾਬ ਦਿਆਂ ਹਿੰਦੂਆਂ ਦਾ ਆਰਥਕ ਸਬੰਧ ਇਨ੍ਹਾਂ ਜ਼ਿਲਿਆਂ ਨਾਲ ਸਿੱਖਾਂ ਜਿੰਨਾਂ ਹੀ ਸੀ ਤੇ ਇਸਤੋਂ ਵੀ ਵਧ ਲਾਹੌਰ ਨਾਲ ਸੀ ਕਿਉਂਕਿ ਲਾਹੌਰ ਦੀ ਸਾਰੀ ਦੌਲਤ ਕਾਰਖਾਨੇ,ਵਿਦਿਆਲੇ ਤੇ ਮਹੱਤਤਾ ਹਿੰਦੂਆਂ ਦੇ ਕਈ ਪੀੜ੍ਹੀਆਂ ਦੇ ਉਦਮ ਦੇ ਕਾਰਣ ਸੀ।ਲਾਹੌਰ ਨੂੰ ਬਨਾਣ ਵਿਚ ਸਿੱਖਾਂ ਦਾ ਹਿੱਸਾ ਹਿੰਦੂਆਂ ਤੋਂ ਦੂਜੇ ਹੀ ਦਰਜੇ ਉੱਪਰ ਸੀ ਤੇ ਇਸ ਸ਼ਹਿਰ ਦਿਆਂ ਮੁਸਲ-ਮਾਨਾਂ ਵਿਚ ਨਾ ਉੱਨਤੀ ਸੀ ਨਾ ਉਦਮ ਤੇ ਉਹ ਯਾ ਫਸਲੀ ਮਜ਼ਦੂਰ ਹੁੰਦੇ ਸਨ ਯਾ ਛਾਬੜੀ ਰੇੜ੍ਹੀ ਵਾਲੇ। ਲਾਹੌਰ ਦੀ ਬਹੁਤ ਸਾਰੀ ਮੁਸਲਮਾਨ ਆਬਾਦੀ ਮੁਜਰਮਾਨਾ ਤੇ ਹੋਰ ਭੈੜਿਆਂ ਕੰਮਾਂ ਉੱਪਰ ਗੁਜ਼ਾਰਾ ਕਰਦੀ ਸੀ। ਇਹ ਮੁਸਲਮਾਨ,ਗੁੰਡਿਆਂ ਤੇ ਫਸਾਦੀਆਂ ਦੇ ਹੱਥਾਂ ਵਿੱਚ ਤੇ ਹੁਣ ਲੀਗੀਆਂ ਦੇ ਹੱਥਾਂ ਵਿਚ ਬਹੁਤ ਚੰਗੇ ਹੱਥ-ਠੋਕੇ ਹੁੰਦੇ ਸਨ,ਇਨ੍ਹਾਂ ਤਿੰਨਾਂ ਜ਼ਿਲਿਆਂ ਤੇ ਲਾਹੌਰ ਦਾ ਪਾਕਿਸਤਾਨ ਵਿਚ ਜਾਣਾ ਇਕ ਭਾਰਾ ਦੁਖਾਂਤਿਕ ਕਾਂਡ ਹੈ ਅਤੇ ਹਿੰਦੂਆਂ ਤੇ ਸਿਖਾਂ ਦਾ ਉਨ੍ਹਾਂ ਨੂੰ ਆਪਣੇ ਵੈਰੀਆਂ ਦੇ ਹੱਥਾਂ ਵਿਚ ਧ੍ਰੋ ਨਾਲ ਧਕੇਲ ਦੇਣਾ ਹੈ। ਇਸ ਪੁਸਤਕ ਵਿਚ ਇਹ ਸਾਰੀ ਬਹਿਸ ਯਾ ਸਰਹੱਦ ਕਮਿਸ਼ਨ ਦੀ ਕਾਰਰਵਾਈ ਦੇਣਾ ਤਾਂ ਉਚਿੱਤ ਨਹੀਂ ਜਿਸ ਦੇ ਸਾਹਮਣੇ ਭਾਰੇ ਸਿੱਖ ਹਿੰਦੂ ਕਾਨੂੰਨ-ਦਾਨਾਂ ਨੇ ਆਪਣਾ ਕੇਸ ਡੂੰਘੀ ਨਿਪੁੰਨਤਾ ਨਾਲ ਰਖਿਆ, ਪਰ ਪ੍ਰਤੀਤ ਹੁੰਦਾ ਹੈ ਕਿ ਅੰਗ੍ਰੇਜ਼ ਨਹੀਂ ਚਾਹੁੰਦੇ ਸਨ ਕਿ ਪਾਕਿਸਤਾਨ ਗ਼ਰੀਬ ਸਟੇਟ ਰਹੇ ਇਸ ਲਈ ਸਿੱਖਾਂ ਉਪਰ ਜ਼ਬਰ ਕਰਕੇ ਵੀ ਇਹ ਜ਼ਿਲੇ ਪਾਕਿਸਤਾਨ ਨੂੰ ਦਿੱਤੇ ਗਏ। ਹੱਦ ਕਮਿਸ਼ਨ ਦਾ ਫੈਸਲਾ ਜਿਹੜਾ ਕਿ ਅਸਲ ਵਿਚ ਰੈਡ ਕਲਿਫ਼ ਦਾ ਹੀ ਫੈਸਲਾ ਸੀ, ਕੇਵਲ ਆਬਾਦੀ ਦੇ ਅਧਾਰ ਉਪਰ ਹੀ ਸੀ ਤੇ ਕਿਸੇ ਹੋਰ ਗੱਲ ਨੂੰ ਧਿਆਨ ਵਿਚ ਨਹੀਂ ਲਿਆਂਦਾ ਗਿਆ। ਸਿੱਖਾਂ ਨੂੰ ਨਾ ਕੇਵਲ ਦੁਫਾੜ ਕੀਤਾ ਗਿਆ ਸਗੋਂ ਉਨ੍ਹਾਂ ਦੇ ਪਵਿਤ੍ਰ ਅਸਥਾਨ, ਸਭ ਤੋਂ ਚੰਗੀਆਂ ਜ਼ਮੀਨਾਂ ਤੇ ਸਭ ਤੋਂ ਉੱਦਮੀ ਵਸੋਂ ਵੈਰੀਆਂ ਦੇ ਵੱਸ ਪਾ ਦਿੱਤੀ ਗਈ।

ਹੱਦ ਕਮਿਸ਼ਨ ਦੇ ਫੈਸਲੇ ਦਾ ਐਲਾਨ ੧੭ ਅਗਸਤ ੧੯੪੭ ਨੂੰ ਕੀਤਾ ਗਿਆ। ਹੱਦ ਬਾਰੇ ਅਨੁਮਾਨ ੩ ਜੂਨ ਤੋਂ ਹੀ, ਜਦ ਤੋਂ ਮਾਊਂਟ ਬੇਟਨ ਦਾ ਪਲੈਨ ਹੋ ਰਿਹਾ ਸੀ, ਬਰਾਬਰ ਲਾਏ ਜਾ ਰਹੇ ਸੀ। ਪ੍ਰਤੀਤ ਹੁੰਦਾ ਹੈ ਕਿ ਮੁਸਲਮਾਨ ਇਸ ਗੱਲ ਤੇ ਤੁਲੇ ਹੋਏ ਸਨ ਕਿ ਨਾ ਕੇਵਲ ਲਾਹੌਰ ਸਗੋਂ ਅੰਮ੍ਰਿਤਸਰ, ਜਲੰਧਰ ਤੇ ਕਈ ਹੋਰ ਪੂਰਬੀ ਪੰਜਾਬ ਦਿਆਂ ਜ਼ਿਲਿਆਂ ਦੇ ਹਿਸੇ ਪਾਕਿਸਤਾਨ ਨੂੰ ਮਿਲਣ। ਸ਼ਾਇਦ ਉਨ੍ਹਾਂ ਦੀ ਕੋਈ ਹੋਰ ਵੀ ਲੰਮੀ ਗੋਂਦ ਸੀ ਜਿਸ ਦਾ ਪਤਾ ਦਿੱਲੀ

ਦਿਆਂ ਮੁਸਲਮਾਨਾਂ ਦੀ ਉਸ ਸਾਜ਼ਿਸ਼ ਤੋਂ ਲਗਦਾ ਹੈ, ਜਿਹੜੀ ਕਿ ਉਨ੍ਹਾਂ ਨੇ ਹਿੰਦੂਆਂ ਸਿੱਖਾਂ ਵਿਰੁਧ ਪੰਜਾਬ ਜਿਨੇ ਵੱਡੇ ਫਸਾਦ ਕਰਨ ਦੀ ਕੀਤੀ ਸੀ। ਇਹ ਪਲੈਨ ਇਹ ਸੀ ਕਿ ਹਿੰਦ ਦੀ ਹੋਣ ਵਾਲੀ ਸਰਕਾਰ ਵਿਰੁਧ ਬਗ਼ਾਵਤ ਦੇ ਕੇਂਦਰ ਬਣਾਏ ਜਾਣ ਤਾਂ ਜੋ ਪੂਰਬੀ ਪੰਜਾਬ ਤੇ ਦਿੱਲੀ ਆਦਿਕ ਉਪਰ ਪਾਕਿਸਤਾਨ ਕਬਜ਼ਾ ਕਰ ਸਕੇ ਤੇ ਕਸ਼ਮੀਰ ਇਸ ਵਿੱਚ ਸ਼ਾਮਲ ਕਰੰਨ ਨਾਲ ਜਮਨਾਂ ਪਾਰ ਸਾਰਾ ਪਾਕਿਸਤਾਨ ਦਾ ਰਾਜ ਹੋਣਾ ਸੀ। ਇਸ ਸਾਰੀ ਸਕੀਮ ਨੂੰ ਸਿਰੇ ਚਾੜ੍ਹਨ ਲਈ ਧੁਰ ਜਮਨਾਂ ਤੀਕ ਦੇ ਸਾਰੇ ਇਲਾਕੇ ਤੋਂ ਹਿੰਦੂ, ਸਿੱਖ ਕਢਣੇ ਜ਼ਰੂਰੀ ਸੀ। ਮਾਰਚ ਤੋਂ ਮਈ ਤੱਕ ਦਿਆਂ ਫਸਾਦਾਂ ਨਾਲ ਮਾਊਂਟ ਬੈਟਨ ਪਲੈਨ ਬਣੀ, ਜਿਸਨੇ ਪਾਕਿਸਤਾਨ ਬਨਾਉਣਾ ਮੰਨ ਲਿਆ ਤੇ ਜੂਨ ਤੋਂ ਪਿਛੋਂ ਦੇ ਫ਼ਸਾਦਾਂ ਦਾ ਹੋਰ ਵੀ ਮੰਤਵ ਸੀ। ਇਸ ਨਾਲ ਲਾਹੌਰ, ਅੰਮ੍ਰਿਤਸਰ ਆਦਿਕ ਤੋਂ ਅੱਗਾਂ ਤੇ ਮਾਰ ਧਾੜ ਨਾਲ ਹਿੰਦੂ ਸਿੱਖ ਨਸਾਣੇਂ ਸੀ। ਇਸ ਲਈ ਜੂਨ ਵਿੱਚ ਲਾਹੌਰ ਤੇ ਅੰਮ੍ਰਿਤਸਰ ਵਿੱਚ ਹਿੰਦੂ ਸਿੱਖਾਂ ਵਿਰੁੱਧ ਫ਼ਸਾਦ ਬਹੁਤ ਵੱਧ ਗਏ ਤੇ ਅਜਿਹਿਆਂ ਸ਼ਹਿਰਾਂ ਵਿੱਚ ਜਿਥੇ ਹੁਣ ਤਾਈਂ ਸ਼ਾਂਤੀ ਰਹੀ ਸੀ, ਜਿਵੇਂ ਗੁਜਰਾਂਵਾਲਾ ਤੇ ਗੁਜਰਾਤ ਉੱਥੇ ਵੀ ਲੀਗੀਆਂ ਨੇ ਦੰਗਾ ਸ਼ੁਰੂ ਕੀਤਾ।

੧੩ ਜੂਨ ੧੯੪੭ ਨੂੰ ਮੁਜ਼ੰਗ ਵਿਚ ਜਿਥੇ ਪਹਿਲਾਂ ਭੀ ਫ਼ਸਾਦ ਹੋ ਚੁਕੇ ਸਨ, ਭਾਰੀ ਫ਼ਸਾਦ ਮੁੜ ਹੋਏ। ਬਹੁਤ ਹਿੰਦੂਆਂ, ਸਿੱਖਾਂ ਦੀਆਂ ਦੁਕਾਨਾਂ ਤੇ ਮਕਾਨ ਸਾੜੇ ਗਏ। ਹਾਲਤ ਇੰਨੀ ਭੈੜੀ ਹੋ ਗਈ ਕਿ ਉੱਥੇ ੬੦ ਘੰਟੇ ਦਾ ਕਰਫਿਊ ਲਾਉਣਾ ਪਿਆ। ਹਿੰਦੂਆਂ ਸਿੱਖਾਂ ਦੇ ਘਰਾਂ ਵਿਚ ਗਵਾਂਢੀ ਮੁਸਲਮਾਨਾਂ ਨੇ ਗੋਲੀਆਂ ਚਲਾਈਆਂ ਤੇ ਇਕ ਵਰਗ ਮੀਲ ਦੇ ਇਲਾਕੇ ਵਿਚ ਬਹੁਤ ਅੱਗਾਂ ਲਗੀਆਂ।

ਇਸ ਸਮੇਂ ਤੋਂ ਅੱਗ ਲਾਕੇ ਤਬਾਹ ਕਰਨਾ ਮੁਸਲਿਮ ਲੀਗੀਆਂ ਦੀ ਲਾਹੌਰ ਬਾਰੇ ਖ਼ਾਸ ਨੀਤੀ ਸੀ। ਲਾਹੌਰ ਦੀ ਕਿਸਮਤ ਦਾ ਫੈਸਲਾ ਅਸੈਂਬਲੀ ਦੇ ਗੈਰ-ਮੁਸਲਮਾਨ ਮੈਂਬਰਾਂ ਨੇ ਕਰਨਾ ਸੀ ਜਿਨ੍ਹਾਂ ਦੀ ਮੀਟਿੰਗ ੨੩ ਜੂਨ ਨੂੰ ਹੋਣੀ ਸੀ। ਇਸ ਲਈ ਕਿ ਪੰਜਾਬ ਨੂੰ ਵੰਡਿਆ ਜਾਵੇ ਕਿ ਨਾ ਤੇ ਉਸ ਪਿਛੋਂ ਹੱਦ, ਹੱਦ ਕਮਿਸ਼ਨ ਨੇ ਮਕੱਰਰ ਕਰਨਾ ਸੀ। ਮੁਸਲਿਮ ਲੀਗੀ ਹਿੰਦੂਆਂ ਸਿੱਖਾਂ ਨੂੰ ਲਾਹੌਰ ਤੋਂ ਅਸਲੋਂ ਕਢਣਾ ਚਾਹੁੰਦੇ ਸਨ, ਕਿਉਂਕਿ ਜੇ ਲਾਹੌਰ ਪਾਕਿਸਤਾਨ ਨੂੰ ਆਵੇ ਤਾਂ ਹਿੰਦੂ ਸਿੱਖਾਂ ਦਾ ਨਿਕਲ ਜਾਣਾ ਉਚਿਤ ਸੀ, ਤੇ ਕਈ ੨ ਪੀੜ੍ਹੀਆਂ ਦੀ ਇਸ ਸ਼ਾਨਦਾਰ ਸ਼ਹਿਰ ਦੀ ਹਿੰਦੂਆਂ ਸਿੱਖਾਂ ਦੀ ਭਾਰੀ ਦੌਲਤ ਮੁਸਲਮਾਨਾਂ ਦਿਆਂ ਹੱਥਾਂ ਵਿਚ ਆਵੇਗੀ, ਤੇ ਜੇ ਲਾਹੌਰ ਕਿਸੇ ਤਰ੍ਹਾਂ ਹਿੰਦੁਸਤਾਨ ਨੂੰ ਜਾਵੇ ਤਾਂ ਚੰਗਾ ਹੈ ਕਿ ੧੫ ਅਗਸਤ ੧੯੪੭ ਨੂੰ ਹੋਣ ਵਾਲੀ ਹਿੰਦ ਸਰਕਾਰ ਨੂੰ ਲਾਹੌਰ ਸ਼ਹਿਰ ਦੀ ਥਾਂ ਇੱਕ ਸੁਆਹ ਦਾ ਢੇਰ ਪੇਸ਼ ਕੀਤਾ ਜਾਵੇ। ਅਜਿਹੀ ਬੱਜਰ ਘ੍ਰਿਣਾਂ ਤੇ ਦੁਸ਼ਟਤਾ ਦਿਆਂ ਵਿਚਾਰਾਂ ਨਾਲ ਲੀਗੀਆਂ ਨੇ ਜੂਨ ਤੋਂ ਲਾਹੌਰ ਨੂੰ ਸਾੜਨਾ ਸ਼ੁਰੂ ਕੀਤਾ। ਇਹ ਵੀ ਕਿਹਾ ਜਾਂਦਾ ਹੈ ਕਿ ਅੰਮ੍ਰਿਤਸਰ ਦਿਆਂ ਮੁਸਲਮਾਨ ਗੁੰਡਿਆਂ ਨੇ, ਜਿਨ੍ਹਾਂ ਬਹੁਤ ਹਿੰਦੂ ਸਿੱਖ ਕਤਲ ਕੀਤੇ ਸੀ ਤੇ ਆਪਣੇ ਸ਼ਹਿਰ ਦਾ ਚੌਥਾ ਹਿੱਸਾ ਸਾੜ ਛੱਡਿਆ ਸੀ, ਲਾਹੌਰੀ ਗੁੰਡਿਆਂ ਦੀ ਅਣਖ ਨੂੰ ਵੰਗਾਰਿਆ। ਲਾਹੌਰ ਦੇ ਡਿਪਟੀ ਕਮਿਸ਼ਨਰ ਮਿਸਟਰ ਯੂਸਟਸ ਨੇ ਇੱਕ ਅਖ਼ਬਾਰੀ ਬਿਆਨ ਵਿੱਚ ਦਸਿਆ ਕਿ ਅੰਮ੍ਰਤਸਰ ਦਿਆਂ ਮੁਸਲਮਾਨ ਗੁੰਡਿਆਂ ਨੇ ਲਾਹੌਰ ਵਾਲਿਆਂ ਨੂੰ ਚੂੜੀਆਂ ਤੇ ਮਹਿੰਦੀ ਭੇਜੀ ਕਿਉਂਕਿ ਉਨ੍ਹਾਂ ਨੇ ਹਿੰਦੂਆਂ ਸਿੱਖਾਂ ਵਿਰੁਧ ਕੁਛ ਬਹੁਤ ਨਹੀਂ ਸੀ ਕੀਤਾ। ਲਾਹੌਰੀ ਗੁੰਡਿਆਂ ਨੂੰ ਇਹ ਗੱਲ ਲੱਗ ਗਈ ਤੇ ਉਨ੍ਹਾਂ ਬਹੁਤ ਹਿੰਦੂ ਸਿੱਖ ਅਬਾਦੀਆਂ ਸਾੜਕੇ ਤੇ ਕਤਲ ਕਰਕੇ, ਜਿਸ ਵਿਚ ਪੁਲਸ ਤੇ ਸੁਕਾਰੀ ਮਦਦ ਸ਼ਾਮਲ ਸੀ, ਇਹ ਤਾਹਨਾ ਲਾਹਿਆ।

੧੯ ਜੂਨ ਨੂੰ ਰੇਲਵੇ ਵਰਕਸ਼ਾਪ ਨੂੰ ਜਾਂਦਿਆਂ ਕੁਛ ਗੈਰ-ਮੁਸਲਮਾਨ ਕਾਰੀਗਰਾਂ ਉਪਰ ਬੰਬ ਸੁਟਿਆ ਗਿਆ ਜਿਸ ਨਾਲ ਕਈ ਫਟੜ ਹੋਏ। ਬਰਾਂਡਰਥ ਰੋਡ, ਬੂਲ ਰੋਡ, ਬਰਕਤ ਅਲੀ ਰੋਡ, ਸਰਕੂਲਰ ਰੋਡ ਤੇ ਰੇਲਵੇ ਰੋਡ ਦਿਆਂ ਮੁਸਲਿਮ ਇਲਾਕਿਆਂ ਵਿੱਚ ਛੁਰੇਬਾਜ਼ੀ

ਦੀਆਂ ਕਈ ਘਟਨਾਵਾਂ ਹੋਈਆਂ। ਮੋਚੀ ਗੇਟ ਦੇ ਮੁਸਲਿਮ ਇਲਾਕੇ ਵਿੱਚ ਵੀ ਗੈਰ-ਮੁਸਲਿਮ ਕਤਲ ਹੋਏ । ਨੌ-ਲੱਖੇ ਥਾਣੇ ਦਾ ਇਲਾਕਾ ਜਿਸ ਵਿੱਚ ਭਾਰੀ ਮੁਸਲਿਮ ਆਬਾਦੀ ਸੀ ਤੇ ਜਿਸ ਵਿੱਚ ਰੇਲਵੇ ਸਟੇਸ਼ਨ, ਲਾਰੀ ਅੱਡਾ ਤੇ ਕਿਨੀਆਂ ਸੜਕਾਂ ਦੇ ਚੁਰਾਹੇ ਹੋਣ ਕਰਕੇ ਸ਼ਹਿਰ ਦੀ ਭਾਰੀ ਨਾਕਾ-ਬੰਦੀ ਹੋ ਸਕਦੀ ਸੀ, ਵਿਚ ਭਾਰੀ ਫ਼ਸਾਦ ਹੋਇਆ ਤੇ ਉਥੇ ੪੨ ਘੰਟੇ ਦਾ ਕਰਫਯੂ ਲਗਾਇਆ ਗਿਆ। ਇਸ ਦਿਨ ਲਾਹੌਰ ਦੇ ਹਿੰਦੂ ਸਿੱਖ ਇਲਾਕਿਆਂ ਵਿੱਚ ਸਭ ਤੋਂ ਵੱਧ ਅੱਗਾਂ ਲਗੀਆਂ ਜਿਨ੍ਹਾਂ ਦੀ ਲਪੇਟ ਵਿੱਚ ਮਹੱਲਾ ਜੋਲਟਿਆਂ, ਸਾਂਦਾ ਕਲਾਂ, ਕੂਚਾ ਮੂਲੋ ਮਾਤਾ, ਚੁਹਟਾ ਵਸਤੀ ਭਗਤ, ਬਾਜ਼ਾਰ ਨੌਹਰੀਆਂ ਤੇ ਹੋਰ ਕਈ ਇਲਾਕੇ ਸੀ। ਇਸ ਦਿਨ ਤੀਸਰੇ ਪਹਿਰ ਲਾਹੌਰ ਵਿੱਚ ੨੨ ਅਗਾਂ ਦੇ ਧੂਏਂ ਗਿਣੇ ਜਾ ਰਹੇ ਸੀ। ਅੱਗ ਲਾਉਣ ਵਾਲਿਆਂ ਨੇ ਇਹ ਕੰਮ ਬਹੁਤ ਉਸਤਾਦੀ ਨਾਲ ਆਪਣੀ ਸਿਖਲਾਈ ਤੇ ਅੱਗ ਲਾਉਣ ਦੇ ਸਾਮਾਨ ਹੋਣ ਕਰਕੇ ਕੀਤਾ। ਪੰਪਾਂ ਨਾਲ ਪਟਰੋਲ ਛਿੜਕ ਕੇ ਤੇ ਬਲਦੀ ਰੂੰ ਯਾ ਪਟਾਕਾ ਸਿਟਕੇ ਇਹ ਅੱਗਾਂ ਲਾਈਆਂ ਜਾਂਦੀਆਂ ਸੀ। ਹਿੰਦੂ, ਸਿੱਖ ਜਿਨ੍ਹਾਂ ਦੇ ਘਰ ਇੰਞ ਸਾੜੇ ਜਾਂਦੇ, ਇਤਨੇ ਬੇ-ਬਸ ਹੁੰਦੇ ਸਨ ਕਿ ਜੇ ਚਾਹੁੰਦੇ ਭੀ ਤਾਂ ਇਸ ਦਾ ਕੋਈ ਜਵਾਬ ਨਹੀਂ ਸਨ ਦੇ ਸਕਦੇ। ਸਾਰੀ ਗੋਂਦ ਲੀਗ ਦਿਆਂ ਅੱਗ ਲਾਊ ਦਸਤਿਆਂ, ਪੁਲੀਸ ਤੇ ਅਫਸਰਾਂ ਨੇ ਮਿਲਕੇ ਬਣਾਈ ਹੁੰਦੀ ਸੀ। ਜਿੱਥੇ ਅੱਗਾਂ ਲਾਣੀਆਂ ਹੁੰਦੀਆਂ ਸਨ ਪਹਿਲਾਂ ਥੋੜੀ ਛੁਰੇ ਬਾਜ਼ੀ ਯਾ ਦੰਗਾ ਕੀਤਾ ਜਾਂਦਾ ਸੀ ਤੇ ਉੱਥੇ ਕਰਫਿਊ ਲੱਗ ਜਾਂਦਾ ਸੀ । ਕਿਉਂਕਿ ਕਰਫਿਊ ਨੂੰ ਚਾਲੂ ਕਰਨਾ ਮੁਸਲਮਾਨ ਪੁਲੀਸ ਦੇ ਹੱਥ ਵਿੱਚ ਹੁੰਦਾ ਸੀ ਇਸ ਲਈ ਹਿੰਦੂ ਸਿੱਖ ਸਖਤੀ ਨਾਲ ਘਰਾਂ ਵਿੱਚ ਬੰਦ ਰਹਿੰਦੇ। ਜੇ ਕੋਈ ਹਿੰਦੂ ਸਿੱਖ ਰਤਾ ਵੀ ਕਿਸੇ ਛੱਜੇ ਯਾ ਕੰਧ ਦੀ ਓਟ ਨੂੰ ਦਿੱਸ ਪੈਂਦਾ ਤਾਂ ਪੁਲੀਸ ਫੌਰਨ ਉਸ ਉਪਰ ਗੋਲੀ ਚਲਾ ਦਿੰਦੀ। ਪਰ ਮੁਸਲਮਾਨ ਗੁੰਡਿਆਂ ਉਪਰ ਕੋਈ ਪਾਬੰਦੀ ਨਹੀਂ ਸੀ, ਓਹ ਖੁਲ੍ਹੇ ਫਿਰਦੇ ਸਨ। ਇਸ ਲਈ ਪੁਲੀਸ ਸਹਾਇਤਾ ਨਾਲ ਕਰਫਿਊ ਦੇ ਸਮੇਂ ਵਿੱਚ ਓਹ ਹਿੰਦੂ ਸਿੱਖ ਘਰਾਂ ਨੂੰ ਅੱਗ ਲਾਉਂਦੇ ਸਨ। ਇਹ ਅੱਗਾਂ ਬਹੁਤ ਛੇਤੀ ਫੈਲਦੀਆਂ ਸਨ ਤੇ ਕੋਈ ਹਿੰਦੂ ਸਿੱਖ ਜੋ ਅੱਗ ਬੁਝਾਣ ਲਈ ਨਿਕਲਦਾ ਕਰਫਿਊ ਕਾਨੂੰਨ ਵਿੱਚ ਉਸ ਨੂੰ ਗੋਲੀ ਮਾਰ ਦਿੱਤੀ ਜਾਂਦੀ। ਹਿੰਦੂ ਸਿੱਖ ਪੂਰੇ ਤੌਰ ਤੇ ਦਬਾਕੇ ਰੱਖੇ ਗਏ ਤੇ ਉਨ੍ਹਾਂ ਲਈ ਦੋ ਹੀ ਰਾਹ ਸਨ ਯਾ ਤੇ ਇਹ ਕਿ ਆਪਣੇ ਘਰ ਤੇ ਜਾਇਦਾਦ ਸੜਵਾਕੇ ਆਪ ਵੀ ਸੁਆਹ ਹੋ ਜਾਣ ਯਾ ਇਹ ਕਿ ਅੱਗ ਬੁਝਾਉਣ ਯਾ ਬਾਹਰ ਨਿਕਲਣ ਦਾ ਯਤਨ ਕਰਦੇ ਹੋਏ ਪੁਲੀਸ ਦੀਆਂ ਗੋਲੀਆਂ ਨਾਲ ਮਾਰੇ ਜਾਣ।

ਲਾਹੌਰ ਵਿੱਚ ੨੧ ਜੂਨ ਦਾ ਦਿਨ ਹੋਰ ਵੀ ਭਿਆਨਕ ਚੜ੍ਹਿਆ। ਇਸ ਦਿਨ ਨਿਰੋਲ ਮੁਸਲਿਮ ਆਬਾਦੀ ਵਿਚ ਮੋਚੀ ਗੇਟ ਦੇ ਬਾਹਰ ਮੁਸਲਮਾਨ ਗੁੰਡਿਆਂ ਨੇ ਇਕ ਬੱਸ ਰੋਕੀ। ਹਿੰਦੂ ਸਿੱਖ ਮੁਸਾਫ਼ਿਰ ਬਾਹਰ ਕੱਢੇ ਗਏ ਤੇ ਮੁਸਲਮਾਨ ਵੱਖ ਕੀਤੇ ਗਏ। ਅਜਿਹਾਂ ਸਮਿਆਂ ਉੱਪਰ ਇਹ ਗੁੰਡੇ ਹਿੰਦੂਆਂ ਸਿੱਖਾਂ ਲਈ ਲਫਜ਼ 'ਛਤਰਾ ਯਾ ਸੂਰ' ਵਰਤਦੇ ਸਨ ਤੇ ਡਰਾਈਵਰਾਂ ਨੂੰ ਜੇ ਓਹ ਮੁਸਲਮਾਨ ਹੁੰਦੇ ਹੁਕਮ ਦਿੰਦੇ ਕਿ ਉਨ੍ਹਾਂ ਦੇ ਸ਼ਿਕਾਰ ਉਨ੍ਹਾਂ ਦੇ ਹਵਾਲੇ ਕਰ ਦੇਣ। ਇਸ ਬੱਸ ਦੇ ੧੦ ਅਭਾਗੇ ਮੁਸਾਫਿਰ ਮਾਰੇ ਗਏ ਤੇ ਲੋਥਾਂ ਸਰਕੂਲਰ ਰੋਡ ਉਪਰ ਸੁਟ ਦਿੱਤੀਆਂ ਗਈਆਂ। ਇਸ ਦਿਨ ਪੁਰਾਣੇ ਤੇ ਨਵੇਂ ਲਾਹੌਰ ਵਿੱਚ ੪੬ ਅੱਗਾਂ ਲਗੀਆਂ। ਕਲੇ ਪੁਰਾਣੇ ਲਾਹੌਰ ਵਿੱਚ ਜਿਥੇ ਕੋਈ ਇੱਕ ਮੁਰੱਬਾ ਮੀਲ ਵਿੱਚ ਤਿੰਨ ਲੱਖ ਆਬਾਦੀ ਰਹਿੰਦੀ ਸੀ, ਹਿੰਦੂ ਸਿੱਖ ਇਲਾਕਿਆਂ ਵਿੱਚ ੨੦ ਅੱਗਾਂ ਲਗੀਆਂ ਹੋਈਆਂ ਸਨ। ਡਬੀ ਬਜ਼ਾਰ ਦਾ ਗੁਰਦੁਆਰਾ ਬਾਉਲੀ ਸਾਹਿਬ ਸਾੜਿਆ ਜਾਣ ਲੱਗਾ ਪਰ ਮਿਲਟਰੀ ਦੇ ਆਉਣ ਨਾਲ ਬਚ ਗਿਆ । ੨੨ ਜੂਨ ਨੂੰ ਸਾੜ ਫੂਕ ਹੋਰ ਵੀ ਵਧੀ ਤੇ ਸ਼ਹਿਰ ਵਿੱਚ ੬੯ ਅੱਗਾਂ ਲਗੀਆਂ। ਸ਼ਹਾਲਮੀ ਦਰਵਾਜ਼ਾ ਜਿਹੜਾ ਸਭ ਤੋਂ ਵੱਡਾ ਵਪਾਰ ਦਾ ਕੇਂਦਰ ਸੀ ਤੇ ਲੱਗ ਭਗ ਸਾਰਾ ਹੀ ਹਿੰਦੂ ਸੀ, ਮੁਸਲਮਾਨਾਂ ਨੇ ਉਸ ਨੂੰ

ਤਬਾਹ ਕਰਨਾ ਮਿਥਿਆ। ਇਸ ਦੀ ਤਬਾਹੀ ਨਾਲ ਹਿੰਦੂਆਂ ਦਾ ਵਪਾਰ ਤੇ ਜੀਵਕਾ ਬੰਦ ਹੋ ਜਾਣੀ ਸੀ ਤੇ ਉਨ੍ਹਾਂ ਨੂੰ ਲਾਹੌਰੋਂ ਅਵਸ਼ ਨਸਣਾ ਪੈਣਾ ਸੀ। ਐਮ. ਜੀ. ਚੀਮਾਂ ਇੱਕ ਬਦਨਾਮ ਮੁਸਲਮਾਨ ਮੈਜਿਸਟਰੇਟ, ਜਿਸ ਵਿਰੁਧ ਹਿੰਦੂਆਂ ਸਿੱਖਾਂ ਉਪਰ ਅਤਿਆਚਾਰ ਕਰਨ ਲਈ ਹਾਈ ਕੋਰਟ ਨੇ ਇਨਕੁਆਰੀ ਬਿਠਾਈ ਸੀ, ਇਸ ਸਭ ਤੋਂ ਭਾਰੀ ਹਿੰਦੂ ਸਿੱਖ ਜਾਇਦਾਦ ਨੂੰ ਤਬਾਹ ਕਰਨ ਦੀ ਸਾਜ਼ਿਸ਼ ਦਾ ਆਗੂ ਸੀ। ਕਈ ਵੱਡੇ ੨ ਬਜ਼ਾਰ, ਭਾਰੀ ਵਪਾਰ ਦੇ ਥਾਂ ਸਾੜੇ ਗਏ ਤੇ ਦੋਹਾਂ ਪਾਸਿਆਂ ਦੇ ਮਕਾਨ ਡਿਗਕੇ ਮਲਬੇ ਦੇ ਢੇਰ ਬਣ ਗਏ। ਜਿਹੜੇ ਹਿੰਦੂ ਨੱਸ ਰਹੇ ਸਨ ਉਨ੍ਹਾਂ ਉਪਰ ਪੁਲੀਸ ਗੋਲੀਆਂ ਚਲਾਂਦੀ ਸੀ। ਇਸ ਤੋਂ ਬਿਨਾਂ ਮਹੱਲਾ ਸਰੀਨ, ਬਜ਼ਾਰ ਸਥਾਂ ਤੇ ਪਿਪਲ ਵੇਹੜਾ ਆਦਿਕ ਨੂੰ ਵੀ ਅੱਗ ਲਾਈ ਗਈ। ਚੀਮੇ ਨੇ ਇਨ੍ਹਾਂ ਹੀ ਇਲਾਕੇ ਦਿਆਂ ਹਿੰਦੂਆਂ, ਸਿੱਖਾਂ ਨੂੰ ਗ੍ਰਿਫਤਾਰ ਕੀਤਾ ਤੇ ਇਸਤ੍ਰੀਆਂ ਨਾਲ ਇਨਸਾਨੀਅਤ ਤੇ ਸਭਯਤਾ ਤੋਂ ਗਿਰਿਆ ਹੋਇਆ ਸਲੂਕ ਕੀਤਾ, ਜਿਹੜਾ ਕਿ ਇਨ੍ਹਾਂ ਵਿਚਾਰੀਆਂ ਰੋ ਰੋ ਕੇ ਪੰਡਤ ਨਹਿਰੂ ਨੂੰ ਦਸਿਆ।

ਲਾਹੌਰ ਦੇ ਹਿੰਦੂ ਹਿੱਸਿਆਂ ਦੇ ਸੜਨ ਨਾਲ ਤੇ ਕ੍ਰਿਸ਼ਨਾ ਨਗਰ, ਜੁਬੁਰਜੀ ਤੇ ਹੋਰਾਂ ਇਲਾਕਿਆਂ ਵਿੱਚ ਅੱਗ ਲਗਣ ਨਾਲ ਹਿੰਦੂ, ਸਿੱਖ ਤੇਜ਼ੀ ਨਾਲ ਲਾਹੌਰੋਂ ਨਿਕਲਣੇ ਸ਼ੁਰੂ ਹੋਏ। ਹਰੇਕ ਗਡੀ ਅਜੇਹੇ ਤਬਾਹ ਹੋਇਆਂ ਲੋਕਾਂ ਨਾਲ ਭਰੀ ਹੁੰਦੀ ਸੀ ਜਿਹੜੇ ਪੂਰਬੀ ਪੰਜਾਬ ਵਿੱਚ ਆਪਣਿਆਂ ਟੱਬਰਾਂ ਨੂੰ ਸੁਰਖਿਅਤ ਥਾਵਾਂ ਵਿੱਚ ਰਖਣ ਲਈ ਜਾ ਰਹੇ ਹੁੰਦੇ ਸਨ। ਰਾਵਲਪਿੰਡੀ ਦਿਆਂ ਸ਼ਰਨਾਰਥੀਆਂ ਪਿਛੋਂ ਲਾਹੌਰ ਦੇ ਲੱਖ ਤੋਂ ਵੱਧ ਸ਼ਰਨਾਰਥੀ ਹਿੰਦੂਆਂ ਸਿੱਖਾਂ ਨੂੰ ਸਾਂਭਣੇ ਪਏ।

ਇਸ ਭਿਆਨਕ ਤਬਾਹੀ ਪਿਛੋਂ ਲਾਹੌਰ ਦਿਆਂ ਅਖ਼ਬਾਰ ਵਾਲਿਆਂ ਦਾ ਇਕ ਜਥਾ ਸ਼ਹਿਰ ਨੂੰ ਵੇਖਣ ਗਿਆ ਤੇ ਉਨ੍ਹਾਂ ਨੇ ਸ਼ਹਿਰ ਦੀ ਤਰਸਮਈ ਹਾਲਤ ਇੰਜ ਬਿਆਨ ਕੀਤੀ:– "ਵੀਰਵਾਰ ਦੇ ਦਿਨ ਅਖ਼ਬਾਰਾਂ ਵਾਲਿਆਂ ਨੂੰ ਸ਼ਹਿਰ ਦੀ ਹਾਲਤ ਬੜੀ ਤਰਸ ਯੋਗ ਦਿੱਸੀ। ਉਹ ਘਰ ਜਿਨ੍ਹਾਂ ਵਿਚ ਖੁਸ਼ਹਾਲ ਟੱਬਰ ਰਹਿੰਦੇ ਸਨ, ਹੁਣ ਖਾਲੀ ਝੁਲਸੇ ਹੋਏ ਤੇ ਕਾਲੇ ਖੜੇ ਸਨ। ਬਹੁਤਿਆਂ ਵਿਚੋਂ ਧੂਆਂ ਨਿਕਲ ਰਿਹਾ ਸੀ ਤੇ ਹਵਾ ਵਿਚ ਇਕ ਭਾਰੀ ਕੁੜੱਤਣ ਸੀ, ਜਿਹੜੀ ਅੱਖਾਂ ਤੇ ਨੱਕ ਨੂੰ ਦੁਖ ਦਿੰਦੀ ਸੀ। ਸ਼ਾਹਾਲਮੀ ਦਰਵਾਜ਼ਾ ਜਿਹੜਾ ਖੁਰਾਕੀ ਸਾਮਾਨ ਦੀ ਭਾਰੀ ਮੰਡੀ ਸੀ, ਹੁਣ ਤਬਾਹ ਹੋ ਚੁਕਾ ਸੀ। ਢਾਈ ਸੌ ਘਰਾਂ ਤੇ ਦੁਕਾਨਾਂ ਦੀ ਇਕ ਕਤਾਰ ਸੁਆਹ ਬਣ ਚੁਕੀ ਸੀ ਤੇ ਵਡੇ ਬਾਜ਼ਾਰ ਵਿੱਚੋਂ ਮਲਬੇ ਦੇ ਢੇਰਾਂ ਕਰਕੇ ਜੋ ਹਾਲੇਂ ਵੀ ਸੁਲਗ ਰਹੇ ਹਨ, ਨਹੀਂ ਲੰਘ ਸਕੀਦਾ। ਅੱਗ ਨੂੰ ਹੋਰ ਵਧਣ ਤੋਂ ਰੋਕਣ ਲਈ ਸਰਕਾਰ ਨੇ ਹੁਕਮ ਦਿੱਤਾ ਹੈ ਕਿ ਅਧ ਸੜੇ ਮਕਾਨ ਢਾਹ ਦਿੱਤੇ ਜਾਣ।

ਫੇਰ ਇਹ ਪਾਰਟੀ ਮੁਜ਼ੰਗ ਵਿਚ ਗਈ "ਜਿਥੇ ਬਹੁਤ ਭਾਰਾ ਨੁਕਸਾਨ ਹੋਇਆ ਸੀ। ਉਥੇ ਵੀ ਬਜ਼ਾਰ ਦੇ ਬਜ਼ਾਰ ਸੜੇ ਪਏ ਸਨ ਤੇ ਸੁਲਗਦਾ ਮਲਬਾ, ਧੁਆਖੀਆਂ ਇੱਟਾਂ ਤੇ ਟੇਢੇ ਹੋਏ ਗਾਡਰ ਪਏ ਸਨ। ਇਸ ਇਲਾਕੇ ਦੇ ਮਕਾਨ ਬਹੁਤੇ ਖਾਲੀ ਸਨ ਕਿਉਂਕਿ ਮਕਾਨਾਂ ਵਾਲੇ ਫ਼ਸਾਦ ਦੇ ਡਰ ਤੋਂ ਸੁਰਖਅੱਤ ਥਾਂ ਉੱਪਰ ਚਲੇ ਗਏ ਸਨ। ਉਸ ਵੇਲੇ ਅਧੇ ਸੜੇ ਮਕਾਨਾਂ ਦਾ ਢਾਹਣਾ ਤੇ ਮਲਬੇ ਦੀ ਢੁਆਈ ਜਾਰੀ ਸੀ"। ਇੱਛਰਾ ਤੇ ਮੁਜ਼ੰਗ ਦੇ ਲੱਗ ਪਗ ਨਿਰੋਲ ਮੁਸਲਿਮ ਆਬਾਦੀਆਂ ਸਨ, ਹਿੰਦੂ ਸਿੱਖ ਇਨ੍ਹਾਂ ਵਿਚ ਬਹੁਤ ਥੋੜ੍ਹੇ ਤੇ ਖਿੰਡੇ ਪੁੰਡੇ ਸਨ। ਇਨ੍ਹਾਂ ਇਲਾਕਿਆਂ ਵਿਚ ਮੁਸਲਮਾਨ ਗੁੰਡਿਆਂ ਨੇ ਹਿੰਦੂਆਂ ਸਿੱਖਾਂ ਦੇ ਮਕਾਨਾਂ ਨੂੰ ਲਗਾਤਾਰ ਤੇ ਦੂਰ ੨ ਅੱਗ ਲਾਈ। ੨੭ ਜੂਨ ਨੂੰ ਪੁਲਸ ਨੇ ਗਿਆਰਾਂ ਗੁੰਡੇ ਫੜੇ ਤੇ ਇਸੇ ਦਿਨ ਇੱਕ ਫੁਲਾਦ ਦਾ ਕਾਰਖਾਨਾ ਤੇ ਇਕ ਲਕੜੀ ਦਾ ਟਾਲ ਜਿਹੜੇ ਗੈਰ-ਮੁਸਲਮਾਨਾਂ ਦੇ ਸਨ, ਸਾੜੇ ਗਏ। ਮਿਸਰੀ ਸ਼ਾਹ ਇਕ ਹੋਰ ਭਾਰਾ ਮੁਸਲਮਾਨ ਇਲਾਕਾ ਸੀ ਤੇ ਇਹ ਰੇਲਵੇ ਲਾਈਨ ਦੇ ਉੱਤ੍ਰ ਵੱਲ ਸਟੇਸ਼ਨੋਂ ਪਾਰ ਸੀ। ੩੦ ਜੂਨ ਨੂੰ ਇਥੇ ਵੀ ਭਾਰੀ ਲੁੱਟ

ਸਾੜ ਫੂੱਕ ਤੇ ਕਤਲ ਹੋਏ ਜਿਸਦਾ ਸ਼ਿਕਾਰ ਹਿੰਦੂ ਸਿੱਖ ਬਣੇ। ਤਲਾਸ਼ੀ ਉੱਪਰ ਮੁਸਲਮਾਨਾਂ ਦੇ ਘਰਾਂ ਵਿਚੋਂ ਹਥਿਆਰ ਨਿਕਲੇ, ਇਸ ਇਲਾਕੇ ਵਿੱਚ ਇੰਨੇ ਗੈਰ-ਮੁਸਲਮਾਨ ਮਾਰੇ ਗਏ ਤੇ ਉਨ੍ਹਾਂ ਦੇ ਇੰਨੇ ਘਰ ਸੜੇ ਕਿ ਇਲਾਕੇ ਵਿੱਚ ੭੨ ਘੰਟੇ ਦਾ ਕਰਫਿਊ ਲਾ ਕੇ ਇਸ ਨੂੰ ਘੇਰਾ ਪਾਇਆ ਗਿਆ।

ਜੁਲਾਈ ਵਿੱਚ ਵੀ ਲਾਹੌਰ ਦੇ ਹਿੰਦੂਆਂ ਸਿੱਖਾਂ ਉੱਪਰ ਭਾਰੇ ਤੇ ਜ਼ਬਰਦਸਤ ਹਮਲੇ ਹੋਏ। ਘਟ ਗਿਣਤੀਆਂ ਦਾ ਖ਼ਾਤਮਾ ਮੁਸਲਮਾਨ ਬੜੀ ਤੇਜ਼ੀ ਨਾਲ ਕਰ ਰਹੇ ਸਨ ਤੇ ਜਿਨ੍ਹਾਂ ਥਾਵਾਂ ਵਿੱਚ ਇਹ ਹੋਇਆ ਸੀ ਉਹ ਵੱਧ ਰਹੀਆਂ ਸਨ। ਮੁਗ਼ਲਪੁਰਾ ਰੇਲਵੇ ਵਰਕਸ਼ਾਪ ਉੱਤਰੀ ਹਿੰਦ ਵਿੱਚ ਸਭ ਤੋਂ ਵੱਡਾ ਕਾਰਖ਼ਾਨਾ ਸੀ, ਜਿਸ ਵਿਚ ਹਜ਼ਾਰਾਂ ਮੁਸਲਮਾਨ ਤੇ ਗੈਰ-ਮੁਸਲਮਾਨ ਕੰਮ ਕਰਦੇ ਸੀ। ਇਥੇ ਚੁਗਿਰਦਾ ਮੁਸਲਮਾਨ ਹੈ ਤੇ ਇਸ ਤੋਂ ਮੀਲ ਕੁ ਵਿੱਥ ਤੇ ਬਾਗਬਾਨ ਪੁਰਾ ਹੈ, ਜਿਥੇ ਗੈਰ-ਮੁਸਲਮਾਨਾਂ ਉੱਪਰ ਭਾਰੀ ਹਮਲੇ ਹੁੰਦੇ ਰਹੇ। ਜੁਲਾਈ ਦੇ ਸ਼ੁਰੂ ਵਿੱਚ ਦੁਪਹਿਰ ਦੇ ਖਾਣੇ ਦੀ ਛੁਟੀ ਵੇਲੇ ਇਕ ਮੁਸਲਮਾਨ ਭੀੜ ਨੇ ਇਸ ਕਾਰਖਾਨੇ ਵਿਚ ਘੁਸਕੇ ਬਹੁਤ ਹਿੰਦੂ ਸਿੱਖ ਕਾਰੀਗਰ ਮਾਰ ਸੁਟੇ ਤੇ ਇਸ ਤੋਂ ਵਧੀਕ ਘਾਇਲ ਕੀਤੇ। ਉਸੇ ਸ਼ਾਮ ਇਕ ਹਿੰਦੂ ਨੂੰ ਜੋ ਬਾਈਸਿਕਲ ਉੱਪਰ ਮੁਗ਼ਲਪੁਰੇ ਤੋਂ ਆ ਰਿਹਾ ਸੀ ਸੜਕ ਤੇ ਸਿੱਟ ਲਿਆ ਗਿਆ ਤੇ ਮੁਸਲਮਾਨੀ ਤਰੀਕੇ ਨਾਲ ਉਸਨੂੰ ਜ਼ਿਬ੍ਹਾ ਕੀਤਾ ਗਿਆ। ੨੩ ਜੁਲਾਈ ਨੂੰ ਇੱਕ ਸਪੈਸ਼ਲ ਗੱਡੀ ਜਿਸ ਵਿੱਚ ਮਜ਼ਦੂਰ ਰੋਜ਼ ਲਾਹੌਰ ਤੋਂ ਹਰਬੰਸ ਪੁਰੇ ਜਾਇਆ ਕਰਦੇ ਸਨ, ਮੁਗ਼ਲਪੁਰੇ ਸਟੇਸ਼ਨ ਤੇ ਰੋਕੀ ਗਈ ਤੇ ਹਿੰਦੂ ਸਿੱਖ ਸਵਾਰੀਆਂ ਉੱਪਰ ਹਮਲਾ ਕੀਤਾ ਗਿਆ। ਰੇਲ ਦੀ ਲੀਹ ਉਪਰ ਪੱਥਰ ਰੱਖੇ ਗਏ ਸਨ। ਇਸ ਹਮਲੇ ਵਿੱਚ ਅੱਠ ਹਿੰਦੂ ਸਿੱਖ ਕਤਲ ਹੋਏ ਤੇ ਬਾਰਾਂ ਫੱਟੜ ਤੇ ਵਧੇਰੇ ਨੁਕਸਾਨ ਤਾਂ ਨਾ ਹੋਇਆ ਕਿਉਂਕਿ ਡਰਾਈਵਰ ਨੇ ਛੇਤੀ ਹੀ ਪੱਥਰ ਚੁਕ ਕੇ ਗੱਡੀ ਚਲਾ ਦਿੱਤੀ। ਇਸੇ ਦਿਨ ਲਾਹੌਰ ਦੀਆਂ ਮੁਸਲਮਾਨ ਬਸਤੀਆਂ ਟਿੱਬੀ, ਭਾਟੀ ਗੇਟ, ਤੇ ਨੌ-ਲੱਖੇ ਤੋਂ ਹਿੰਦੂਆਂ ਸਿੱਖਾਂ ਉੱਪਰ ਛੁਰੇ ਤੇ ਗੋਲੀ ਨਾਲ ਅੱਧੀ ਦਰਜਨ ਤੋਂ ਵਧ ਕਤਲਾਂ ਦੀ ਖਬਰ ਆਈ। ਅੱਗਾਂ ਵੀ ਕਈ ਲਗੀਆਂ ਜਿਨ੍ਹਾਂ ਵਿਚ ਸਭ ਤੋਂ ਭਾਰੀ ਭਾਟੀ ਗੇਟ ਦੇ ਬਾਹਰ ਇਕ ਹਿੰਦੂ ਦੇ ਸਿਨਮੇ ਦੀ ਤਬਾਹੀ ਸੀ। ੩੦ ਜੁਲਾਈ ਨੂੰ ਟਾਂਗਰੇ ਦੇ ਸਟੇਸ਼ਨ ਲਾਗੇ ਇਕ ਗੱਡੀ ਰੋਕੀ ਗਈ ਜਿਹੜਾ ਅੰਮ੍ਰਿਤਸਰ ਤੋਂ ਪੰਦਰਾਂ ਮੀਲ ਤੇ ਹੈ ਤੇ ਕਈ ਮੁਸਾਫਰ ਮਾਰੇ ਗਏ। ਮੁਸਲਿਮ ਲੀਗੀਆਂ ਲਈ ਗੱਡੀਆਂ ਰੋਕ ਕੇ ਹਿੰਦੂਆਂ ਸਿੱਖਾਂ ਨੂੰ ਮਾਰਨਾ ਇਕ ਆਮ ਤਰੀਕਾ ਸੀ। ਇਸ ਤੋਂ ਕੁਝ ਦਿਨ ਪਹਿਲਾਂ ਹੁਸ਼ਿਆਰ ਪੁਰ ਵੀ ਇਕ ਗਡੀ ਰੋਕੀ ਗਈ ਸੀ।

ਵਜ਼ੀਰਾਬਾਦ ਦੇ ਸਟੇਸ਼ਨ ਉੱਪਰ ਵੀ ਕਈ ਮੁਸਾਫ਼ਰ ਬੇਦਰਦੀ ਨਾਲ ਮਾਰੇ ਗਏ ਤੇ ਫੇਰ ਇਨ੍ਹਾਂ ਮੁਸਲਮਾਨਾਂ ਨੇ ਹਿੰਦੂ ਦੁਕਾਨਾਂ ਮਕਾਨਾਂ ਨੂੰ ਸਾੜ ਦਿੱਤਾ। ਵਜ਼ੀਰਾਬਾਦ ਦੇ ਪੰਜਾਬ ਨੈਸ਼ਨਲ ਬੈਂਕ ਤੇ ਲਕਸ਼ਮੀ ਕਮਰਸ਼ਲ ਬੈਂਕ ਲੁੱਟੇ ਤੇ ਸਾੜੇ ਗਏ ਅਤੇ ਪੰਜਾਬ ਕਸ਼ਮੀਰ ਬੈਂਕ ਦੇ ਖਜ਼ਾਨਚੀ ਨੂੰ ਕਤਲ ਕੀਤਾ ਗਿਆ। ਪ੍ਰਸਿਧ ਮੰਡੀ ਮਲਕਵਾਲ ਦਾ ਬਾਜ਼ਾਰ ਸਾੜਿਆ ਗਿਆ। ਆਲ੍ਹਾ ਜੋ ਇਕ ਛੋਟਾ ਸਟੇਸ਼ਨ ਹੈ, ਉਥੇ ਗਡੀਆਂ ਰੋਕ ਕੇ ਕਈ ਆਦਮੀ ਮਾਰੇ ਗਏ। ਰਾਵਲਪਿੰਡੀ ਵਿੱਚ ਤਿੰਨ ਮਨੁੱਖ ਜਿਨ੍ਹਾਂ ਵਿਚ ਇਕ ਬੱਚਾ ਭੀ ਸ਼ਾਮਲ ਸੀ, ਗੋਲੀ ਨਾਲ ਉੜਾਏ ਗਏ। ਚਕਵਾਲ ਲਾਈਨ ਉੱਪਰ ਇਕ ਭਾਰੀ ਹਾਦਸਾ ਪੁਲੀਸ ਤੇ ਇਕ ਐਂਗਲੋ ਇੰਡੀਅਨ ਰੇਲਵੇ ਇੰਨਸਪੈਕਟਰ ਨੇ ਰੋਕਿਆ। ਕੋਈ ਅੱਧੀ ਦਰਜਨ ਗੁੰਡਿਆਂ ਨੇ ਜਿਨ੍ਹਾਂ ਪਾਸ ਸਟੇਨ ਗਨਾਂ ਸਨ, ਹਰਨਾਲ ਤੇ ਮੰਦਰਾ ਭੌਣ ਲਾਈਨ ਦੇ ਦਰਮਿਆਨ ਲਾਈਨ ਬੰਦ ਕਰ ਦਿਤੀ। ਇਨਸਪੈਕਟਰ ਨੇ ਇਨ੍ਹਾਂ ਗੁੰਡਿਆਂ ਦੀਆਂ ਗੋਲੀਆਂ ਦਾ ਜਵਾਬ ਦਿੱਤਾ ਤੇ ਗੁੰਡਿਆਂ ਨੇ ਇਹ ਸਮਝ ਕੇ ਕਿ ਇਸ ਗਡੀ ਵਿਚ ਮਿਲਟਰੀ ਹੈ, ਨੱਸਣ ਦੀ ਕੀਤੀ, ਪਰ ਇਸ ਤੋਂ ਪਹਿਲਾਂ ਦੋ ਹਿੰਦੂਆਂ ਨੂੰ ਮਾਰ ਚੁਕੇ ਸਨ ਤੇ ਤਿੰਨਾਂ ਨੂੰ ਫੱਟੜ ਕਰ ਚੁੱਕੇ ਸਨ। ਟੈਕਸਲਾ ਰੇਲਵੇ ਸਟੇਸ਼ਨ ਉੱਪਰ ਵੀ ਕਈ ਮੁਸਾਫਰ ਮਾਰੇ ਗਏ।

# ਗੁਰਦੁਆਰਾ ਡੇਹਰਾ ਸਾਹਿਬ ਉਪਰ ਹਮਲਾ

ਗੁਰਦਵਾਰਾ ਡੇਹਰਾ ਸਾਹਿਬ ਲਾਹੌਰ ਉੱਪਰ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਅਸਥਾਨ ਹੈ, ਗੋਲੀ ਚਲਦੀ ਰਹੀ ਤੇ ਇਹ ਅਨਰਥ ਅਜੇਹੀ ਥਾਂ ਹੋ ਰਿਹਾ ਸੀ ਜਿਹੜੀ ਲਾਹੌਰ ਕਿਲ੍ਹੇ ਤੋਂ ਪੰਜ ਗਜ਼ ਉੱਪਰ ਹੈ ਜਿਹੜਾ ਐਡੀਸ਼ਨਲ ਪੁਲਸ ਤੇ ਮਿਲਟਰੀ ਪਹਿਰਾ ਫੌਜ ਦਾ ਹੈਡਕੁਆਟਰ ਸੀ। ਗੁਰਦੁਆਰੇ ਨੂੰ ਪਾਣੀ ਦੇਣ ਵਾਲੀਆਂ ਟੂਟੀਆਂ ਬੰਦ ਕਰ ਦਿਤੀਆਂ ਗਈਆਂ ਤਾਂ ਜੋ ਡੇਢ ਸੌ ਸਿੱਖ ਜੋ ਗੁਰਦੁਆਰੇ ਵਿਚ ਸਨ, ਤਿਹਾਏ ਹੀ ਮਰ ਜਾਣ। ਕੁਝ ਚਿਰ ਗੋਲੀ ਚਲਾਉਣ ਬਾਦ ਮੁਸਲਿਮ ਨੈਸ਼ਨਲ ਗਾਰਡ ਗੁਰਦਵਾਰੇ ਵਲ ਵਧੇ ਤੇ ਆਸ ਪਾਸ ਦੀਆਂ ਇਮਾਰਤਾਂ ਨੂੰ ਅੱਗਾਂ ਲਾਈਆਂ, ਥੋੜ੍ਹੇ ਹੀ ਮਿੰਟਾਂ ਵਿਚ ਸਾਰੀ ਥਾਂ ਨੂੰ ਅੱਗ ਲੱਗ ਗਈ। ਕਈ ਸਿੱਖ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਵਿਚ ਸਨ, ਜੋ ਗੁਰਦੁਆਰੇ ਤੋਂ ਕੋਈ ੩੦ ਗਜ਼ ਦੀ ਵਿੱਥ ਤੇ ਸੀ। ਇਸ ਪਿਛੋਂ ਮੁਸਲਮਾਨ ਭੀੜ ਜਿਹੜੀ ਪਾਕਿਸਤਾਨ ਜ਼ਿੰਦਾਬਾਦ ਆਦਿਕ ਨਾਅਰੇ ਲਾ ਰਹੀ ਸੀ ਤੇ ਸਿੱਖਾਂ ਨੂੰ ਗਾਲਾਂ ਕੱਢ ਰਹੀ ਸੀ, ਸਮਾਧ ਦੇ ਬੂਹੇ ਭੰਨਦੀ ਰਹੀ, ਕਈ ਸਿੱਖ ਗੋਲੀਆਂ ਨਾਲ ਉੜਾਏ ਗਏ। ਗੁਰਦੁਆਰੇ ਤੇ ਸਮਾਧ ਦੇ ਬੂਹੇ ਗੋਲੀਆਂ ਨਾਲ ਛਾਨਣੀ ਹੋ ਗਏ। ਇਹ ਸਾਰੀਆਂ ਘਟਨਾਵਾਂ ਤੇਰਾਂ ਅਗਸਤ ਦੀਆਂ ਸਨ। ੧੪ ਅਗਸਤ ਨੂੰ ਗੁਰਦੁਆਰਾ ਜਨਰਲ ਰੀਸ ਦੀ ਬਾਊਂਡਰੀ ਫੋਰਸ ਨੇ ਸਾਂਭ ਲਿਆ।

ਗੁਰਦੁਆਰਾ ਬਾਉਲੀ ਸਾਹਿਬ ਜੋ ਡੱਬੀ ਬਜ਼ਾਰ ਵਿਚ ਹੈ, ਤੇ ਦੋ ਭਾਰੀ ਮੁਸਲਮਾਨ ਅਬਾਦੀਆਂ ਦੇ ਲਾਗੇ ਹੈ; ੪ ਜੂਨ ਨੂੰ ਸਾੜਿਆ ਗਿਆ ਸੀ ਤੇ ਜੋ ਸਿੱਖ ਅੰਦਰ ਸਨ ਉਹ ਵੀ ਸਾੜੇ ਗਏ। ਜੂਨ ਤੋਂ ਗੁਰਦੁਆਰਾ ਜਨਮ ਅਸਥਾਨ ਉਪਰ ਵੀ ਬੜੇ ਹਮਲੇ ਹੋਏ, ਮੁਸਲਮਾਨ ਪੁਲੀਸ ਦੇ ਦਸਤੇ ਜੋ ਗੁਰਦੁਆਰੇ ਦੀ ਰੱਖਿਆ ਲਈ ਸਨ, ਉਹ ਅੱਗਾਂ ਲਵਾਉਂਦੇ ਤੇ ਹਮਲੇ ਕਰਵਾਉਂਦੇ ਰਹੇ। ੧੧ ਅਗਸਤ ਨੂੰ ਬਲੋਚ ਮਿਲਟਰੀ ਗੁਰਦੁਆਰੇ ਵਿਚ ਬੰਬ ਲੱਭਣ ਦੇ ਬਹਾਨੇ ਆਈ ਤੇ ਤੇਰਾਂ ਸਿੱਖਾਂ ਨੂੰ ਸੰਗੀਨਾਂ ਤੇ ਗੋਲੀਆਂ ਨਾਲ ਮਾਰ ਦਿੱਤਾ ਗਿਆ। ਇਹ ਮੁਸਲਮਾਨਾਂ ਦੇ ਸਿੱਖਾਂ ਵਿਰੁੱਧ ਅਤਿਆਚਾਰ ਦਾ ਕੇਵਲ ਇਕ ਹਿੱਸਾ ਹੈ।

# ਗਾਂਧੀ ਜਿਨਾਹ ਦੀ ਅਮਨ ਅਪੀਲ

ਨਵਾਂ ਵਾਇਸਰਾਇ, ਲਾਰਡ ਮਾਊਂਟ-ਬੈਟਨ ਜਿਸਨੇ ਮਾਰਚ ੧੯੪੭ ਵਿਚ ਲਾਰਡ ਵੇਵਲ ਪਾਸੋਂ ਚਾਰਜ ਲਿਆ, ਨੂੰ ਪੰਜਾਬ ਵਿਚ ਭਾਰੀ ਕਤਲ ਤੇ ਤਬਾਹੀ ਦਾ ਦ੍ਰਿਸ਼ ਦਿਸਿਆ। ਜਿਹੜੀ ਤਬਾਹੀ ਕਿ ਛੇਤੀ ਹੀ ਸਰਹੱਦ ਵਿਚ ਉਨੀ ਹੀ ਤੀਬਰਤਾ ਨਾਲ ਫੈਲ ਜਾਣੀ ਸੀ ਤੇ ਜਿਸ ਦਾ ਸਿੱਟਾ ਉੱਤਰੀ ਪੂਰਬੀ ਤੇ ਮੱਧ ਹਿੰਦ ਵਿਚ ਭਾਰੀ ਫਿਰਕੂ ਫ਼ਸਾਦ ਹੋਣੇ ਸਨ। ਇਹ ਵਾਇਸਰਾਇ ਦਿਲੋਂ ਚਾਹੁੰਦਾ ਸੀ ਕਿ ਇਹ ਕਤਲ ਖ਼ੂਨ ਹਟੇ ਤੇ ਸ਼ਾਂਤਮਈ ਸੁਲਹ ਤੇ ਰਾਜ ਬਦਲਨ ਦਾ ਵਾਯੂ ਮੰਡਲ ਪੈਦਾ ਹੋਵੇ। ਇਸ ਲਈ ਜਦ ਅੰਮ੍ਰਿਤਸਰ ਵਿਚ ਮੁੜ ਫ਼ਸਾਦ ਉੱਠ ਰਹੇ ਸਨ ਤੇ ਮੁਲਤਾਨ ਤੇ ਰਾਵਲਪਿੰਡੀ ਡਵੀਜ਼ਨ ਦੀਆਂ ਹਿੰਦੂ ਸਿੱਖ ਅਬਾਦੀਆਂ ਘਰਾਂ ਤੋਂ ਕੱਢੀਆਂ ਜਾ ਰਹੀਆਂ ਸਨ ਉਸਨੇ ਇਕ ਅਮਨ ਅਪੀਲ ਜਾਰੀ ਕੀਤੀ ਜਿਸ ਨੂੰ ਕਿ ਮਹਾਤਮਾ ਗਾਂਧੀ ਤੇ ਮਿਸਟਰ ਜਿਨਾਹ ਦੇਸ਼ ਦੇ ਸਾਹਸਣੇ ਰੱਖਣ। ਇਹ ਅਪੀਲ ਦਰਜਨਾਂ ਤਰੀਕਿਆਂ ਨਾਲ ਪ੍ਰਕਾਸ਼ਤ ਕਰਕੇ ਦੇਸ਼ ਦੇ ਦੂਰ ਸਿਰਿਆਂ ਤੀਕ ਫੈਲਾਈ ਗਈ ਤੇ ਪੰਜਾਬ ਵਿਚ ਤਾਂ ਇਸਨੂੰ ਬਹੁਤ ਹੀ ਉਜਾਗਰ ਕੀਤਾ ਗਿਆ। ਜਿਸ ਸਰਕਾਰੀ ਐਲਾਨ ਵਿਚ ਇਨ੍ਹਾਂ ਦੋਹਾਂ ਲੀਡਰਾਂ ਦੇ ਦਸਤਖ਼ਤਾਂ ਹੇਠ ਅਪੀਲ ਸੀ ਉਹ ਇੰਜ ਸੀ:–"ਵਾਇਸਰਾਇ ਸਾਹਿਬ ਦੀ ਪਹਿਲ ਤੇ ਉਨ੍ਹਾਂ ਦੇ ਉਚੇਚੇ ਆਖਣ ਉੱਪਰ ਮਹਾਤਮਾ ਗਾਂਧੀ ਤੇ ਮਿਸਟਰ ਜਿਨਾਹ ਨੇ ਹੇਠ ਲਿਖੇ ਐਲਾਨ ਉੱਪਰ ਦਸਤਖਤ ਕੀਤੇ ਤੇ ਇਸਦੇ ਪ੍ਰਕਾਸ਼ਤ ਕਰਨ ਦੀ ਆਗਿਆ ਦਿੱਤੀ ਕਿ ਅਸੀਂ ਪਿਛਲਿਆਂ ਦਿਨਾਂ ਦੇ ਕਾਨੂੰਨ ਵਿਰੁੱਧ ਤੇ ਹਿੰਸਾ ਦੇ ਉਪੱਦਰਵਾਂ ਉੱਪਰ ਭਾਰਾ ਅਫ਼ਸੋਸ ਕਰਦੇ ਹਾਂ। ਜਿਨ੍ਹਾਂ ਨੇ ਹਿੰਦੁਸਤਾਨ ਦੇ ਨਾਂ ਨੂੰ ਬਹੁਤ ਲੱਜਿਤ ਕੀਤਾ ਤੇ ਬੇ-ਗੁਨਾਹ ਲੋਕਾਂ ਨੂੰ ਦੁੱਖ ਦਿੱਤਾ, ਸਾਡਾ ਇਹ ਅਫਸੋਸ ਇਸ ਗੱਲ ਉੱਪਰ ਨਿਰਭਰ ਨਹੀਂ ਹੈ ਕਿ ਪਹਿਲਾਂ ਕੀਹਨੇ ਧੱਕਾ ਕੀਤਾ ਤੇ ਦੁੱਖ ਕਿੰਨਾਂ ਨੂੰ ਹੋਇਆ। ਅਸੀਂ ਸਦਾ ਲਈ ਸਿਆਸੀ ਕੰਮਾਂ ਲਈ ਧੱਕੇ ਦੀ ਵਰਤੋਂ ਨੂੰ ਘ੍ਰਿਣਤ ਸਮਝਦੇ ਹਾਂ ਤੇ ਹਿੰਦ ਦੀਆਂ ਸਾਰੀਆਂ ਸੰਪ੍ਰਦਾਵਾਂ ਪਾਸ ਅਪੀਲ ਕਰਦੇ ਹਾਂ ਕਿ ਉਹ ਨਾ ਕੇਵਲ ਦੰਗੇ ਫਸਾਦ ਤੋਂ ਸੰਕੋਚ ਕਰਨ ਸਗੋਂ ਬੋਲਣ ਤੇ ਲਿਖਣ ਰਾਹੀਂ ਅਜੇਹੀ ਕੋਈ ਉਕਸਾਹਟ ਵੀ ਨਾ ਦੇਣ।"

ਇਹ ਅਪੀਲ ਜਿਸ ਉੱਪਰ ਹਿੰਦੁਸਤਾਨ ਦਿਆਂ ਦੋ ਸਭ ਤੋਂ ਪ੍ਰਭਾਵਸ਼ਾਲੀ ਮਨੁੱਖਾਂ ਦੇ ਦਸਤਖ਼ਤ ਸਨ, ਪੰਜਾਬ ਵਿਚ ਬੇ-ਗੁਨਾਹਾਂ ਉਪਰ ਹਮਲਿਆਂ ਨੂੰ ਨਾ ਰੋਕ ਸਕੀ ਤੇ ਨਾ ਹੀ ਪਿੱਛੋਂ ਹਿੰਦ ਦਿਆਂ ਹੋਰ ਹਿਸਿਆਂ ਵਿਚ। ਇਸ ਅਪੀਲ ਦੇ ਨਿਸਫਲ ਹੋਣ ਦਾ ਕਾਰਨ ਲੱਭਣਾ ਔਖਾ ਨਹੀਂ ਕਿਉਂਕਿ ਜਿਹੜੀ ਪਾਰਟੀ ਨੂੰ ਇਸ ਉੱਪਰ ਵਧੇਰੇ ਦਿਲ ਨਾਲ ਅਮਲ ਕਰਨ ਦੀ ਲੋੜ ਸੀ ਉਸਨੇ ਇਸ ਦੀ ਪ੍ਰਵਾਹ ਨਾ ਕੀਤੀ, ਉਹ ਪਾਰਟੀ ਮੁਸਲਿਮ ਲੀਗ ਸੀ। ਕਾਂਗਰਸ ਨੇ ਤਾਂ ਫਿਰਕੂ ਫ਼ਸਾਦ ਨੂੰ ਸਿਆਸੀ ਢੰਗ ਕਦੇ ਬਣਾਇਆ ਹੀ ਨਹੀਂ ਸੀ ਸਗੋਂ ਕਾਂਗਰਸ ਤਾਂ ਦਿਲੋਂ ਚਾਹੁੰਦੀ ਸੀ ਕਿ ਬਲਵਾਨ ਹਿੰਦੁਸਤਾਨੀ ਕੌਮ ਇਕ ਮੁੱਠ ਰਵ੍ਹੇ, ਤਾਂ ਜੋ ਅੰਗਰੇਜ਼ੀ ਸਰਕਾਰ ਪਾਸੋਂ ਅਖਿੱਲ ਭਾਰਤ ਦੇ ਤੌਰ ਤੇ ਅਧਕਾਰ ਲੈ ਸਕੇ। ਪਰ ਲੀਗ ਪਾਕਿਸਤਾਨ ਦੀ ਵੱਖਰੀ ਸਟੇਟ ਲੈਣਾ ਚਾਹੁੰਦੀ ਸੀ ਤੇ ਉਹ ਇਹ ਚਾਹੁੰਦੀ ਸੀ ਕਿ ਸਾਬਤ ਕਰੇ ਕਿ ਦੇਸ਼ ਦੀ ਸਮੱਸਿਆ ਦਾ ਹੱਲ ਅਜੇਹੀ ਰਿਆਸਤ ਬਨਾਉਣ ਨਾਲ ਹੀ ਹੈ, ਇਸ ਲਈ ਉਹ ਇਹ ਚਾਹੁੰਦੀ ਸੀ ਕਿ ਇਹ ਦੱਸੇ ਕਿ ਹਿੰਦੂ ਤੇ ਮੁਸਲਮਾਨ ਤਾਂ ਇਕੱਠੇ ਵੀ ਨਹੀਂ ਰਹਿ ਸਕਦੇ, ਕਿਸੇ ਆਦਰਸ਼ ਲਈ ਤਾਂ ਉਨ੍ਹਾਂ ਇਕੱਠੇ ਕੀ ਲੜਨਾ ਹੋਇਆ। ਇਹ ਜਾਣਦੇ ਹੋਏ ਕਿ ਹਿੰਦੂ ਤੇ ਸਿੱਖ ਦੇਸ਼ ਦੀ ਵੰਡ ਉੱਪਰ ਰਜ਼ਾਮੰਦ ਨਹੀਂ

ਹੋਣਗੇ, ਲੀਗ ਉਨ੍ਹਾਂ ਤੋਂ ਜ਼ਬਰ ਨਾਲ ਇਹ ਮਨਾਉਣਾ ਚਾਹੁੰਦੀ ਸੀ ਯਾ ਉਨ੍ਹਾਂ ਨੂੰ ਕੁਛ ਹਿੱਸਿਆਂ ਵਿਚੋਂ ਨਿਰੋਲ ਕੱਢ ਦੇਣਾ ਚਾਹੁੰਦੀ ਸੀ ਤਾਂ ਜੋ ਉਥੇ ਕੋਈ ਗੈਰ-ਮੁਸਲਮਾਨ ਨਾ ਰਹਿ ਜਾਣ ਜਿਹੜੇ ਦੇਸ਼ ਦੀ ਵੰਡ ਦੀ ਵਿਰੋਧਤਾ ਕਰਨ ਤੇ ਭਾਰਤ ਦੀ ਕੇਂਦਰੀ ਸਰਕਾਰ ਨਾਲ ਸਿਆਸੀ ਸਬੰਧ ਰੱਖਣ ਦੀ ਤਾਂਘ ਕਰਨ, ਇਸ ਲਈ ਲੀਗ ਨੇ ਅਗਸਤ ੧੯੪੬ ਦੇ ਡਾਇਰੈਕਟ ਐਕਸ਼ਨ ਡੇ ਤੋਂ ਲੈਕੇ ਘੱਟ ਗਿਣਤੀਆਂ ਵਿਰੁੱਧ ਬੰਗਾਲ, ਸਰਹੱਦ, ਪੰਜਾਬ, ਬਲੋਚਿਸਤਾਨ ਤੇ ਸਿੰਧ ਵਿਚ ਲੜਾਈ ਦਾ ਮੁੱਢ ਬੰਨਿਆ। ਇਸ ਪਿਛੋਕੜ ਵਿਚ ਇਹ ਕਿਵੇਂ ਆਸ ਹੋ ਸਕਦੀ ਸੀ ਕਿ ਫਿਰਕੂ ਫ਼ਸਾਦ ਬੰਦ ਕਰਾਕੇ ਲੀਗ ਉਸ ਇਕ ਇਕੱਲੇ ਹਥਿਆਰ ਨੂੰ ਤਜ ਦੇਵੇ ਜਿਸ ਰਾਹੀਂ ਕਿ ਉਹ ਆਪਣਾ ਮੰਤਵ ਹਲ ਕਰ ਸਕਦੀ ਸੀ। ਇਸ ਲਈ ਮੁਸਲਮਾਨਾਂ ਨੇ ਜਿਨਾਹ ਦੀ ਅਪੀਲ ਨੂੰ ਦਿਲੀ ਗਲ ਨਾ ਸਮਝਿਆ। ਸਰਕਾਰੀ ਐਲਾਨ ਦੇ ਇਹ ਲਫ਼ਜ਼ ਕਿ ਇਹ ਅਪੀਲ ਵਾਇਸਰਾਇ ਦੇ ਆਖਣ ਉਪਰ ਕੀਤੀ ਗਈ ਹੈ, ਇਸ ਦੇ ਅਸਰ ਨੂੰ ਤਬਾਹ ਕਰਨ ਵਾਲੇ ਸਨ। ਇਹ ਸਪਸ਼ਟ ਸੀ ਕਿ ਅਪੀਲ ਮਿਸਟਰ ਜਿਨਾਹ ਦੇ ਦਿਲ ਤੋਂ ਨਹੀਂ ਨਿਕਲੀ। ਉਸ ਨੇ ਤਾਂ ਵਾਇਸਰਾਇ ਦਾ ਮਾਣ ਰੱਖਣ ਲਈ ਤੇ ਆਪਣੇ ਦਿਮਾਗ ਵਿਚ ਕੁਛ ਸੰਕੋਚ ਰਖਕੇ ਇਸ ਉਪਰ ਦਸਤਖਤ ਕੀਤੇ। ਆਮ ਮੁਸਲਮਾਨਾਂ ਨੇ ਇਸ ਅਪੀਲ ਨੂੰ ਇੰਜ ਹੀ ਸਮਝਿਆ। ਕੋਈ ਅਪੀਲ ਤਦ ਹੀ ਅਸਰ ਕਰ ਸਕਦੀ ਹੈ ਜੇ ਦਿਲੋਂ ਨਿਕਲੇ ਤੇ ਕਿਸੇ ਮਨੁੱਖ ਦਾ ਇਰਾਦਾ ਤੇ ਅਮਲ ਉਸਦੀ ਪੁਸ਼ਟੀ ਕਰਨ। ਜਦ ਕਾਂਗਰਸ ਨੇ ਬਿਹਾਰ ਦੇ ਹਿੰਦੂ ਫਸਾਦੀਆਂ ਉਪਰ ਘ੍ਰਿਣਾ ਕੀਤੀ ਤਾਂ ਇਸ ਉਪਰ ਅਮਲ ਵੀ ਕੀਤਾ ਤੇ ਇਸ ਲਈ ਬਿਹਾਰ ਦੇ ਫ਼ਸਾਦ ਬੰਦ ਹੋ ਗਏ ਭਾਵੇਂ ਆਮ ਹਿੰਦੂ ਦੇ ਖਿਆਲ ਵਿਚ ਕਾਂਗਰਸ ਨੇ ਹਿੰਦੂਆਂ ਨਾਲ ਧੱਕਾ ਕੀਤਾ। ਇਹ ਖਿਆਲ ਤਾਂ ਗਲਤ ਸੀ ਪਰ ਇਸ ਘਟਨਾ ਤੋਂ ਸਾਬਤ ਹੁੰਦਾ ਹੈ ਕਿ ਦਿਲ ਨਾਲ ਅਮਲ ਕਰਨ ਤੋਂ ਕੋਈ ਅਪੀਲ ਕਾਮਯਾਬ ਹੋ ਸਕਦੀ ਹੈ।

ਮੁਸਲਿਮ ਲੀਗ ਦਿਆਂ ਲੀਡਰਾਂ ਦਾ ਰਸਤਾ ਗਾਂਧੀ ਜਿਨਾਹ ਅਪੀਲ ਦੇ ਰਸਤੇ ਤੋਂ ਉਲਟ ਸੀ। ਉਹ ਤਾਂ ਅੰਮ੍ਰਿਤਸਰ ਜਿਹੀਆਂ ਥਾਵਾਂ ਵਿੱਚ ਮੁੜ ੨ ਫ਼ਸਾਦ ਕਰਾਣ ਲਈ ਆਉਂਦੇ ਰਹੇ ਤੇ ਕੁਟਲਤਾ ਤੇ ਪਖੰਡ ਨਾਲ ਮਨਘੜਤ ਹਿੰਦੂ ਸਿੱਖ ਅਤਿਆਚਾਰਾਂ ਦਾ ਰੋਣਾ ਰੋਂਦੇ ਰਹੇ। ਰਾਵਲਪਿੰਡੀ ਯਾ ਮੁਲਤਾਨ ਦੇ ਕਤਲਾਮ ਦੀ ਮੁਸਲਿਮ ਲੀਗ ਨੇ ਕਦੀ ਨਿਖੇਧੀ ਨਹੀਂ ਕੀਤੀ। ਅਪ੍ਰੈਲ ਦੇ ਸ਼ੁਰੂ ਵਿੱਚ ਕੋਹਾਟ ਵਿੱਚ ਇਕ ਗਡੀ ਕਤਲ ਕੀਤੀ ਗਈ, ਜਿਸ ਵਿਚ ਮੁਸਲਮਾਨਾਂ ਨੇ ਹਿੰਦੂ ਸਿੱਖ ਸ਼ਰਨਾਰਥੀ ਮਾਰੇ, ਕਿਸੇ ਲੀਗੀ ਨੇ ਇਸ ਵਹਿਸ਼ੀ ਪੁਣੇ ਨੂੰ ਨਹੀਂ ਨਿਖੇਧਿਆ। ਲੀਗ ਦੀ ਚੁਪ ਅਜੇਹੇ ਕੰਮਾਂ ਉਪਰ ਪ੍ਰਸੰਸਾ ਦਾ ਭਾਵ ਰਖਦੀ ਸੀ ਤੇ ਅਗਾਂਹ ਲਈ ਪ੍ਰੇਰਨਾ ਸੀ ਤੇ ਸਮਾਂ ਲੰਘਣ ਨਾਲ ਇਹ ਘਟਨਾਵਾਂ ਵਧਦੀਆਂ ਹੀ ਗਈਆਂ। ਸਿਵਲ ਮਿਲਟਰੀ ਗਜ਼ਟ ਲਾਹੌਰ ਨੇ ੬ ਅਪ੍ਰੈਲ ੧੯੪੭ ਦੇ ਪਰਚੇ ਵਿਚ ਲਿਖਿਆ—"ਅਸੀਂ ਉਡੀਕਦੇ ਰਹੇ ਹਾਂ ਕਿ ਕੋਈ ਜ਼ਿਮੇਵਾਰ ਲੀਗੀ ਕੋਹਾਟ ਦੇ ਗੱਡੀ ਦੇ ਅਨਰਥ ਦੀ ਨਿਖੇਧੀ ਕਰੇ, ਪਰ ਨਹੀਂ ਹੋਈ, ਇਸ ਵਿਚ ਅੱਠ ਬੰਦੇ ਸਣੇ ਚਾਰ ਜ਼ਨਾਨੀਆਂ ਮਾਰੇ ਗਏ, ਵੀਹ ਫੱਟੜ ਹੋਏ ਤੇ ਇਕ ਜ਼ਨਾਨੀ ਚੁੱਕੀ ਗਈ ਤੇ ਪੰਦਰਾਂ ਮਰਦ ਜ਼ਨਾਨੀਆਂ ਤੇ ਬੱਚੇ ਹਾਲੀ ਲਾ-ਪਤਾ ਹਨ। ਡਾਕਟਰ ਖਾਨ ਸਾਹਿਬ ਸਰਹੱਦ ਦੇ ਵੱਡੇ ਵਜ਼ੀਰ ਦੇ ਕਥਨ ਅਨੁਸਾਰ ਇਹ ਹਮਲਾ ਕਰਨ ਵਾਲੇ ਹਰੀਆਂ ਵਰਦੀਆਂ ਵਾਲੇ ਲੀਗੀ ਸਨ। ਲੀਗ ਨੂੰ ਚਾਹੀਦਾ ਹੈ ਕਿ ਮੁਜਰਮਾਂ ਦੀ ਭਾਲ ਵਿਚ ਸਰਕਾਰ ਨੂੰ ਮਦਦ ਦੇਵੇ।"

ਪਰ ਲੀਗ ਨੇ ਇਹ ਕਦੀ ਨਹੀਂ ਕੀਤਾ, ਇਸ ਨੇ ਨਾ ਤੇ ਕਦੀ ਅਜਹਿਆਂ ਅਨਰਥਾਂ ਨੂੰ ਬੁਰਾ ਆਖਿਆ ਤੇ ਨਾ ਹੀ ਕਦੀ ਮੁਜਰਮਾਂ ਦੀ ਭਾਲ ਵਿਚ ਸਹਾਇਤਾ ਕੀਤੀ। ਇਹ ਮੁਜਰਮ ਅਸਲ ਵਿਚ ਤਾਂ ਲੀਗ ਦੀ ਹੀ ਆਪਣੀ ਫੌਜ ਸੀ। ਇਹ ਚੇਤੇ ਰਹੇ ਕਿ ਮਹਾਤਮਾ ਗਾਂਧੀ ਨੇ ਬਿਹਾਰ ਦਿਆਂ ਫ਼ਸਾਦਾਂ ਵਿਚ ਮੁਸਲਮਾਨਾਂ ਦਿਆਂ ਘਾਤੀਆਂ ਨੂੰ ਇਹ ਮਨਾਇਆ ਸੀ ਕਿ ਉਹ

ਆਪਣੇ ਆਪ ਨੂੰ ਕਾਨੂੰਨ ਦੇ ਸਪੁਰਦ ਕਰ ਦੇਣ। ਮਾਸਟਰ ਤਾਰਾ ਸਿੰਘ ਨੇ ਮੁੜ ੨ ਆਖਿਆ ਤੇ ਇਹ ਸਚੀ ਗਲ ਸੀ ਕਿ ਲੀਗ ਨਾਲ ਇਕੋ ਤਰ੍ਹਾਂ ਸੁਲਹ ਹੋ ਸਕਦੀ ਸੀ ਕਿ ਉਹ ਹਿੰਦੂਆਂ ਸਿਖਾਂ ਉਪਰ ਕੀਤੇ ਗਏ ਹਮਲਿਆਂ ਦੀ ਨਿਖੇਧੀ ਕਰੇ ਤੇ ਮੁਜਰਮਾਂ ਦੀ ਭਾਲ ਵਿਚ ਮਦਦ ਦੇਵੇ।

ਗਾਂਧੀ ਜਿਨਾਹ ਅਪੀਲ ਨਿਕਲਣ ਉਪਰ ਸਿਵਲ ਮਿਲਟਰੀ ਗਜ਼ਟ ਨੇ ਇਹ ਸੰਪਾਦਕੀ ਨੋਟ ਲਿਖਿਆ–"ਕੀ ਮਿਸਟਰ ਜਿਨਾਹ ਆਪਣੇ ਦਸਖਤਾਂ ਦੀ ਲਾਜ ਰੱਖਣ ਲਈ ਸਰਹੱਦ ਵਿਚ ਲੀਗ ਦੀ ਕਾਨੂੰਨ ਵਿਰੁੱਧ ਐਜੀਟੇਸ਼ਨ ਨੂੰ ਰੋਕਣਗੇ ?"

ਮਹਾਤਮਾ ਗਾਂਧੀ ਨੂੰ ਮਿਸਟਰ ਜਿਨਾਹ ਦੇ ਇਸ ਅਪੀਲ ਉਪਰ ਅਮਲ ਨਾ ਕਰਨ ਉਪਰ ਨਿਰਾਸਤਾ ਹੋਈ। ੨ ਮਈ ਦੀ ਪ੍ਰਾਰਥਨਾ ਸਭਾ ਵਿੱਚ ਨਵੀਂ ਦਿੱਲੀ ਵਿਚ ਉਨ੍ਹਾਂ ਕਿਹਾ "ਜਿਨਾਹ ਸਾਹਿਬ ਇਹ ਨਹੀਂ ਕਹਿ ਸਕਦੇ ਕਿ ਮੁਸਲਮਾਨ ਮੇਰੀ ਅਪੀਲ ਨਹੀਂ ਸੁਣਦੇ, ਕਿਉਂਕਿ ਉਹ ਮੁਸਲਿਮ ਲੀਗ ਦੇ ਅਦੁਤੀ ਲੀਡਰ ਹਨ ਜਿਹੜੀ ਕਿ ਸਾਰਿਆਂ ਮੁਸਲਮਾਨਾਂ ਦੀ ਪ੍ਰਤੀਨਿਧਤਾ ਦਾ ਦਾਵ੍ਹਾ ਕਰਦੀ ਹੈ। ਲੀਗ ਦਾ ਕੀ ਅਸਰ ਹੋਇਆ ਜੇ ਮੁਸਲਮਾਨ ਫੇਰ ਵੀ ਪਾਕਿਸਤਾਨ ਲਈ ਹਿੰਸਾ ਕਰਦੇ ਰਹੇ। ਮੇਰੀ ਰਾਇ ਵਿਚ ਅਜੇਹੀ ਸਾਂਝੀ ਅਪੀਲ ਉਪਰ ਦਸਖਤ ਕਰਨਾ ਸਿਆਣਪ ਨਹੀਂ ਸੀ ਜਿਸਦਾ ਭਾਵ ਦੋਹਾਂ ਧਿਰਾਂ ਲਈ ਇਕੋ ਜਿਹਾ ਨਾ ਹੋਵੇ"। ਛੇਕੜਲੇ ਲਫਜ਼ ਬੜੇ ਸੱਚੇ ਹਨ ਕਿਉਂਕਿ ਜਿਨਾਹ ਲਈ ਇਹ ਅਪੀਲ ਉਹ ਮਹੱਤਤਾ ਨਹੀਂ ਰਖਦੀ ਸੀ ਜਿਹੜੀ ਮਹਾਤਮਾ ਲਈ, ਜਿਨਾਹ ਦਾ ਮਨ ਸਾਫ ਨਹੀਂ ਸੀ।

ਸਈਅਦ ਅਲੀ ਜ਼ਹੀਰ ਨੇ ਇਸ ਅਪੀਲ ਬਾਰੇ ਜਿਨਾਹ ਦੀ ਬੇਦਿਲੀ ਸਬੰਧੀ ਕਿਹਾ– "ਇਹ ਫ਼ਸਾਦ ਲੀਗ ਦੇ ਡਾਇਰੈਕਟ ਐਕਸ਼ਨ ਦੇ ਮਤੇ ਦਾ ਸਿਧਾ ਅਸਰ ਹਨ ਤੇ ਇਹ ੧੬ ਅਗਸਤ ੧੯੪੬ ਨੂੰ ਸ਼ੁਰੂ ਹੋਏ। ਜਦ ਤਕ ਉਹ ਮਤਾ ਮੌਜੂਦ ਹੈ, ਅਜਿਹੀਆਂ ਅਪੀਲਾਂ ਇਕ ਮਖੌਲ ਹਨ। ਜੇ ਮਿਸਟਰ ਜਿਨਾਹ ਲੀਗ ਦੀ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਸਦ ਕੇ ਉਸ ਪਾਸੋਂ ਇਹ ਮਤਾ ਮੁੜਾਂਦੇ ਤਾਂ ਇਹ ਅਪੀਲ ਸਚੀ ਲਗਦੀ, ਹੁਣ ਤਾਂ ਇਹ ਦੰਭ ਹੈ।"

ਇਸ ਕਰਕੇ ਰੇਲਾਂ ਬਸਾਂ ਉੱਪਰ ਹਮਲੇ, ਸ਼ਹਿਰਾਂ ਦੇ ਸ਼ਹਿਰਾਂ ਦਾ ਫੂਕਣਾ ਤੇ ਹਜ਼ਾਰਾਂ ਦਾ ਇਕਰ ਤਸੀਹਿਆਂ ਨਾਲ ਕਤਲ ਹੁੰਦੇ ਰਹਿਣਾ ਜਿਸ ਨੂੰ ਲੀਗ ਨੇ ਨਾ ਰੋਕਿਆ ਤੇ ਨਾ ਨਿੰਦਿਆ ਕਿਉਂਕਿ ਉਸ ਦਾ ਪ੍ਰੋਗ੍ਰਾਮ ਪੁਜਕੇ ਸਫਲ ਹੋ ਰਿਹਾ ਸੀ। ਲੀਗੀਆਂ ਦੇ ਹਰੇਕ ਜੁਰਮ ਨਾਲ ਪਾਕਿਸਤਾਨ ਨੇੜੇ ਲਿਆਂਦਾ ਜਾ ਰਿਹਾ ਸੀ, ਕਿਉਂਕਿ ਇਹ ਦਲੀਲ ਦਿੱਤੀ ਜਾ ਸਕਦੀ ਸੀ ਕਿ ਹਿੰਦੂ ਮੁਸਲਮਾਨ ਇੱਕ ਦੂਜੇ ਦੇ ਇੰਨੇ ਦੁਸ਼ਮਣ ਹਨ ਕਿ ਉਨ੍ਹਾਂ ਦੀਆਂ ਸਟੇਟਾਂ ਵਖਰੀਆਂ ਹੀ ਚਾਹੀਦੀਆਂ ਹਨ।

# ਸੂਬਾ ਸਰਹੱਦ ਤੇ ਡੇਰਾ ਇਸਮਾਈਲ ਖਾਂ

ਹਿੰਦੂਆਂ ਸਿੱਖਾਂ ਉਪਰ ਹਮਲਿਆਂ ਦੀ ਲਹਿਰ ਜਿਹੜੀ ਰਾਵਲਪਿੰਡੀ ਤੇ ਮੁਲਤਾਨ ਦੇ ਨਾਂ ਨਾਲ ਚਲੀ, ਬਹੁਤ ਸਖ਼ਤੀ ਤੇ ਤੇਜ਼ੀ ਨਾਲ ਸੂਬਾ ਸਰਹੱਦ ਵਿਚ ਚਲੀ ਤੇ ਖ਼ਾਸ ਕਰਕੇ ਡੇਰਾ ਇਸਮਾਈਲ ਖਾਂ ਜ਼ਿਲੇ ਵਿੱਚ ਫੈਲੀ ਜੋ ਸਿੰਧ ਤੋਂ ਪਾਰ ਹੈ ਤੇ ਜਿਸ ਵਿੱਚ ਹੋਰ ਸਾਰੇ ਹੀ ਸੂਬੇ ਵਾਂਗ ਹਿੰਦੂ ਤੇ ਸਿੱਖ ਆਟੇ ਵਿੱਚ ਲੂਣ ਵਾਂਗ ਸਨ। ਸਰਹੱਦ ਦੇ ਲੀਗੀ ਇਨ੍ਹਾਂ ਮੁੱਠੀ ਭਰ ਹਿੰਦੂਆਂ ਸਿੱਖਾਂ ਉਪਰ ਓਸ ਵਹਿਸ਼ਤ ਨਾਲ ਪਏ ਜਿਹੜੀ ਇਸ ਇਲਾਕੇ ਦਿਆਂ ਮੁਸਲਮਾਨਾਂ ਦੀ ਵਿਸ਼ੇਸ਼ਤਾ ਹੈ। ਸਰਹੱਦ ਦੀ ਮੁਸਲਿਮ ਲੀਗ ਨੇ ਪੰਜਾਬ ਦੀ ਜਨਵਰੀ, ਫਰਵਰੀ ਦੀ ਮੁਸਲਿਮ ਲੀਗ ਐਜੀਟੇਸ਼ਨ ਜੇਹੀ ਹੀ ਇਕ ਐਜੀਟੇਸ਼ਨ ਚਲਾਈ ਹੋਈ ਸੀ। ਇਸ ਐਜੀਟੇਸ਼ਨ ਵਿੱਚ ਸ਼ੁਰੂ ਤੋਂ ਹੀ ਫ਼ਸਾਦ ਹੋਏ। ਜਿਵੇਂ ਅਗਾਂ ਲਗਾਣੀਆਂ ਤੇ ਹਿੰਦੂਆਂ ਸਿੱਖਾਂ ਦਾ ਕਤਲ ਤੇ ਅਗਵਾ ਕੀਤਾ ਜਾਣਾ। ਮਾਰਚ ਦੇ ਅਖੀਰ ਤਕ ਰਾਵਲਪਿੰਡੀ ਦੇ ਕਤਲ ਤੇ ਲੁੱਟ ਪਿੱਛੋਂ ਸਾਰੇ ਸਰਹੱਦ ਵਿੱਚ ਹਿੰਦੂਆਂ ਸਿੱਖਾਂ ਵਿਰੁਧ ਉਸੇ ਤਰਾਂ ਦੇ ਅਨਰਥ ਹੋਣ ਲੱਗ ਪਏ। ਹਜ਼ਾਰੇ ਜ਼ਿਲੇ ਵਿੱਚ ਜੋ ਜਨਵਰੀ ੧੯੪੭ ਵਿੱਚ ਘਟਨਾਵਾਂ ਹੋਈਆਂ, ਓਹ ਪਹਿਲਾਂ ਦਸੀਆਂ ਜਾ ਚੁਕੀਆਂ ਹਨ। ਸਰਹੱਦ ਤੋਂ ਹਿੰਦੂਆਂ ਸਿੱਖਾਂ ਉਪਰ ਭਾਰੀ ਹਮਲਿਆਂ ਦੀਆਂ ਖਬਰਾਂ ਆਈਆਂ। ੩੦ ਮਾਰਚ ੧੯੪੭ ਬਾਰੇ ਇਹ ਰੀਪੋਰਟ ਹੈ:-"ਪਿਸ਼ਾਵਰ ਦੇ ਬਬਜਾਨੀ ਬਜ਼ਾਰ ਵਿੱਚ ਦੋ ਦੁਕਾਨਦਾਰ ਗੋਲੀ ਨਾਲ ਫਟੜ ਕੀਤੇ ਗਏ, ਜਦੋਂ ਕਿ ਉਸ ਇਲਾਕੇ ਵਿਚੋਂ ਦੀ ਮੁਸਲਿਮ ਲੀਗ ਦਾ ਇਕ ਜਲੂਸ ਲੰਘ ਰਿਹਾ ਸੀ। ਪਿਸ਼ਾਵਰ ਛਾਵਣੀ ਤੋਂ ਇਤਲਾਹ ਆਈ ਹੈ ਕਿ ਖਾਲਸਾ ਸਕੂਲ ਦੇ ਪਿਛੇ ਇਕ ਲਕੜੀ ਦੇ ਗੁਦਾਮ ਨੂੰ ਅੱਗ ਲਾਣ ਦਾ ਯਤਨ ਕੀਤਾ ਗਿਆ। ਹਜ਼ਾਰਾ ਜ਼ਿਲੇ ਦੀ ਕਾਗ਼ਾਨ ਵਾਦੀ ਵਿੱਚ ੪ ਹੱਟਾਂ ਸਾੜੀਆਂ ਗਈਆਂ ਹਨ। ਡੇਰਾ ਇਸਮਾਈਲ ਖਾਂ ਵਿੱਚ ਛਨਿਛਰਵਾਰ "੨੯ ਮਾਰਚ ਨੂੰ ਇਕ ਹਿੰਦੂ ਨੂੰ ਪਨਿਆਲੇ ਪਿੰਡ ਦੇ ਲਾਗੇ ੩ ਹਥਿਆਰਬੰਦ ਆਦਮੀ ਚੁਕ ਕੇ ਲੈ ਗਏ।" ਇਸ ਸੂਬੇ ਵਿੱਚ ਡਾਕਟਰ ਖਾਨ ਸਾਹਿਬ ਦੀ ਕਾਂਗਰਸ ਵਜ਼ਾਰਤ ਨੇ ਫਿਰਕੂ ਫ਼ਸਾਦ ਨੂੰ ਰੋਕਣ ਦਾ ਬਹੁਤ ਯਤਨ ਕੀਤਾ ਪਰ ਮੁਸਲਿਮ ਲੀਗ ਤੇ ਅੰਗ੍ਰੇਜ਼ ਅਫਸਰਾਂ ਦੀ ਸਾਜ਼ਿਸ਼ ਇੰਨੀ ਡੂੰਘੀ ਸੀ ਕਿ ਇਸ ਬਾਰੇ ਕੁੱਛ ਨਾ ਹੋ ਸਕਿਆ। ਅਪ੍ਰੈਲ ਤੱਕ ਇਹ ਹਾਲਤ ਹੋ ਗਈ ਸੀ ਕਿ ਰਾਵਲਪਿੰਡੀ ਦੇ ਪਿਛੇ ੨ ਹਿੰਦੂ ਸਿੱਖ ਆਬਾਦੀ ਦਾ ਬਹੁਤ ਭਾਰਾ ਹਿੱਸਾ ਪੰਜਾਬ ਦਿਆਂ ਪੂਰਬੀ ਜ਼ਿਲਿਆਂ ਵਿੱਚ ਯਾ ਸ਼ਰਨਾਰਥੀ ਕੈਂਪਾਂ ਵਿੱਚ ਭੇਜਣਾ ਪਿਆ। ਜਿਹੜੀਆਂ ਰੇਲਾਂ ਵਿੱਚ ਇਹ ਸ਼ਰਨਾਰਥੀ ਸਫ਼ਰ ਕਰਦੇ ਸਨ, ਉਨ੍ਹਾਂ ਉਪਰ ਵੀ ਬਹੁਤ ਵਾਰ ਹਮਲੇ ਹੋਏ ਸਨ। ਸਰਹੱਦ ਦੀ ਸਰਕਾਰ ਦਾ ੨ ਅਪ੍ਰੈਲ ਦਾ ਬਿਆਨ ਇੰਞ ਹੈ,"ਅੱਜ ਜੋ ਗੱਡੀ ਕੁਹਾਟ ਤੋਂ ਰਾਵਲਪਿੰਡੀ ਨੂੰ ਚਲੀ ਉਸ ਦਿਆਂ ਹਿੰਦੂ, ਸਿੱਖ ਮੁਸਾਫ਼ਰਾਂ ਉੱਪਰ ਕੁਹਾਟ ਤੋਂ ੧੭ ਮੀਲ ਗੋਰਜ਼ਈ ਤੇ ਇਕ ਹਥਿਆਰ-ਬੰਦ ਭੀੜ ਨੇ ਬੰਦੂਕਾਂ ਨਾਲ ਹਮਲਾ ਕੀਤਾ, ੬ ਮਾਰੇ ਗਏ ਤੇ ੨੦ ਫਟੜ ਹੋਏ। ਕੁਹਾਟ ਸ਼ਹਿਰ ਵਿਚ ਅੱਜ ਸਵੇਰੇ ਇਕ ਹਿੰਦੂ ਛਾਬੜੀ ਵਾਲੇ ਨੂੰ ਛੁਰੇ ਨਾਲ ਮਾਰ ਦਿੱਤਾ ਗਿਆ। ਪਿਸ਼ਾਵਰ ਵਿਚੋਂ ਸੱਤ ਹਜ਼ਾਰ ਹਿੰਦੂ ਤੇ ਸਿੱਖ, ਜਿਹੜਾ ਹਿੰਦੂ ਸਿੱਖ ਅਬਾਦੀ ਦਾ ਚੌਥਾ ਹਿੱਸਾ ਹੈ, ੨੦ ਮਾਰਚ ਤੋਂ ਲੈਕੇ ਹੁਣ ਤੀਕ ਪੰਜਾਬ ਤੇ ਦੂਜਿਆਂ ਸੂਬਿਆਂ ਨੂੰ ਜਾ ਚੁਕਿਆ ਹੈ। (ਸਿਵਲ ਮਿਲਟਰੀ ਗਜ਼ਟ ੩-੪-੪੭)

ਪਿਸ਼ਾਵਰ ਵਿਚ ਤਾਂ ਕੁਛ ਨਾ ਕੁਛ ਕਾਨੂੰਨੀ ਰਖਿਆ ਭਾਵੇਂ ਕਿੰਨੀ ਥੜ੍ਹੀ ਸੀ, ਮਿਲ ਹੀ ਸਕਦੀ ਸੀ ਪਰ ਛੋਟਿਆਂ ਸ਼ਹਿਰਾਂ ਤੇ ਪਿੰਡਾਂ ਵਿਚ ਤਾਂ ਗੁੰਡੇ ਖੁਲ੍ਹੇ ਫਿਰਦੇ ਸੀ। ਉੱਥੇ ਤਾਂ ਹਿੰਦੂਆਂ ਸਿੱਖਾਂ ਨੂੰ ਫੜਕੇ ਮਾਰ ਹੀ ਸੁਟਦੇ ਸਨ, ਤੇ ਉਨ੍ਹਾਂ ਦੇ ਘਰਾਂ ਉੱਪਰ ਹਮਲਾ ਕਰਕੇ ਉਨ੍ਹਾਂ ਦੀ

ਜਾਇਦਾਦ ਤੇ ਜ਼ਨਾਨੀਆਂ ਚੁਕੀਆਂ ਜਾਂਦੀਆਂ ਸਨ ਤੇ ਆਦਮੀ ਜੇ ਮਾਰੇ ਨਾ ਜਾਂਦੇ ਤਾਂ ਜਬਰਨ ਮੁਸਲਮਾਨ ਬਣਾਏ ਜਾਂਦੇ। ਅਜੇਹੇ ਹਜ਼ਾਰਾਂ ਮਰਦ ਮਿਲਟਰੀ ਦੇ ਲਿਆਂਦੇ ਹੋਏ ਅੰਮ੍ਰਿਤਸਰ ਤੇ ਹੋਰਾਂ ਸ਼ਹਿਰਾਂ ਵਿਚ ਦੇਖੇ ਗਏ। ਉਨ੍ਹਾਂ ਦੀ ਹਾਲਤ ਬਹੁਤ ਤਰਸਯੋਗ ਸੀ । ਇਹ ਦੋ ੨ ਤਿੰਨ ੨ ਕਰਕੇ ਸਰਹੱਦ ਦਿਆਂ ਪਿੰਡਾਂ ਵਿੱਚ ਰਹਿੰਦੇ ਸਨ ਤੇ ਛੋਟੀਆਂ ਹੱਟੀਆਂ ਯਾ ਵਾਹੀ ਦਾ ਕੰਮ ਕਰਦੇ ਸਨ। ਉਨ੍ਹਾਂ ਨੂੰ ਉਨ੍ਹਾਂ ਦੇ ਘਰਾਂ ਵਿਚੋਂ ਕਢਿਆ ਗਿਆ ਤੇ ਬਹੁਤਿਆਂ ਸਿੱਖਾਂ ਨੂੰ ਜਿਨ੍ਹਾਂ ਵਿੱਚ ੭੦ ਵਰ੍ਹੇ ਦੇ ਬੁੱਢੇ ਵੀ ਸਨ, ਮੁੰਨਿਆ ਗਿਆ ਤੇ ਉਨ੍ਹਾਂ ਦੀ ਮੁਸਲਮਾਨਾਂ ਜਿਹੀ ਸ਼ਕਲ ਬਣਾਈ ਗਈ। ਬਹੁਤਿਆਂ ਦੀ ਸੁੰਨਤ ਕੀਤੀ ਗਈ, ਤੇ ਲੱਗ ਭੱਗ ਸਾਰਿਆਂ ਨੂੰ ਗਊ ਮਾਸ ਖੁਆਇਆ ਗਿਆ। ਅਪ੍ਰੈਲ ਦੇ ਪਿਛੋਂ ਦੇ ਮਹੀਨਿਆਂ ਵਿਚ ਜਦ ਪੰਜਾਬ ਦਿਆਂ ਹਿੰਦੂ ਸਿੱਖ ਜ਼ਿਲਿਆਂ ਵਿਚ ਕੋਈ ਲੜਾਈ ਝਗੜਾ ਨਹੀਂ ਹੋਇਆ, ਇਹ ਲੁੱਟੇ ਪੁੱਟੇ ਲੋਕ ਪੰਜਾਬ ਵਿਚ ਆਉਂਦੇ ਰਹੇ ਤੇ ਲੀਗ ਦਿਆਂ ਜ਼ੁਲਮਾਂ ਤੋਂ ਬਚਣ ਲਈ ਸ਼ਰਨ ਭਾਲਦੇ ਰਹੇ । ਇੰਞ ਪਾਕਿਸਤਾਨ ਬਣ ਰਿਹਾ ਸੀ ਤੇ ਘੱਟ ਗਿਣਤੀਆਂ ਨੂੰ ਖਤਮ ਕੀਤਾ ਜਾ ਰਿਹਾ ਸੀ।

ਸਰਹੱਦ ਦੇ ਕਾਂਡ ਵਿਚ ਡੇਰਾ ਇਸਮਾਈਲ ਖਾਂ ਦਾ ਖਾਨਾ ਸਭ ਤੋਂ ਭਿਆਨਕ ਹੈ। ਪੰਦਰਾਂ ਅਪ੍ਰੈਲ ਦਾ ਸਰਹੱਦ ਸਰਕਾਰ ਦਾ ਐਲਾਨ ਇੰਞ ਹੈ–"ਅੱਜ ਡੇਰਾ ਇਸਮਾਈਲ ਖਾਂ ਵਿਚ ਬਹੁਤ ਅੱਗਾਂ ਲਗੀਆਂ। ਸ਼ਹਿਰ ਦੀ ਹਾਲਤ ਬਹੁਤ ਖਰਾਬ ਹੈ। ਮੁਸਲਿਮ ਲੀਗ ਦੇ ਦਫ਼ਤਰ ਤੋਂ ਸਵੇਰੇ ਇਕ ਜਲੂਸ ਚਲਿਆ ਤੇ ਕਈ ਹਿਸਿਆਂ ਵਿਚ ਹੋ ਗਿਆ । ਇਕ ਪਾਰਟੀ ਕਚੈਹਰੀਆਂ ਤੇ ਡਾਕਖਾਨਿਆਂ ਵਲੋਂ ਗਈ ਤੇ ਇੰਨ੍ਹਾਂ ਦੀਆਂ ਇਮਾਰਤਾਂ ਦਾ ਨੁਕਸਾਨ ਕੀਤਾ । ਦੂਸਰੀਆਂ ਸ਼ਹਿਰ ਵਿਚ ਗਈਆਂ ਤੇ ਕਈ ਹਿਸਿਆਂ ਵਿਚ ਉਨ੍ਹਾਂ ਨੇ ਮਕਾਨਾਂ ਤੇ ਦੁਕਾਨਾਂ ਸਾੜੀਆਂ।" ੧੬ ਅਪਰੈਲ ਦੀ ਰੀਪੋਰਟ ਇਹ ਹੈ–"ਡੇਰਾ ਇਸਮਾਈਲ ਖਾਂ ਦਾ ਅੱਧਾ ਸ਼ਹਿਰ ਸੜ ਚੁੱਕਾ ਹੈ, ਕਲ੍ਹ ਰਾਤ ਡੇਰ੍ਹੇ ਦੇ ਨੇੜੇ ਦੇ ਪਿੰਡ ਪਾਉੜਾ ਉਪਰ ਕੁਛ ਲੋਕਾਂ ਨੇ ਹਮਲਾ ਕੀਤਾ ਤੇ ਇਸ ਨੂੰ ਲੁਟਿਆ ਤੇ ਸਾੜਿਆ ਅਰ ਇਸ ਪਿੰਡ ਦੀਆਂ ੫੪ ਦੁਕਾਨਾਂ ਤੇ ਮਕਾਨ ਸਾੜੇ ਗਏ ਤੇ ਤਿੰਨ ਆਦਮੀ ਮਾਰੇ ਗਏ । ਹਾਲੀ ਅਗਾਂ ਲਗੀਆਂ ਹੋਈਆਂ ਹਨ। ਹਮਲਾ ਕਰਨ ਵਾਲੇ ੩ ਹਿੰਦੂਆਂ ਨੂੰ ਚੁਕ ਕੇ ਲੈ ਗਏ ਜਿਨ੍ਹਾਂ ਵਿੱਚ ਇਕ ਜ਼ਨਾਨੀ ਸੀ। ਇਹ ਘਟਨਾ ਹਿਯਾਤ ਖੇਲ ਪਿੰਡ ਵਿੱਚ ਪੇਜੂ ਤੋਂ ੬ ਮੀਲ ਬੰਨੂੰ ਜ਼ਿਲੇ ਵਿੱਚ ਹੋਈ। ਇਕ ਹੋਰ ਹਿੰਦੂ ਔਰਤ ਕਤਲ ਕੀਤੀ ਗਈ।"

੧੭ ਅਪ੍ਰੈਲ ਦੀ ਰੀਪੋਰਟ ਹੈ,–"ਡੇਰਾ ਇਸਮਾਈਲ ਖਾਂ ਦਿਆਂ ੬ ਹੋਰ ਪਿੰਡਾਂ ਵਿੱਚ ਅਗਾਂ ਲਗੀਆਂ। ਟਾਂਕ ਸ਼ਹਿਰ ਦਾ ਇਕ ਹਿਸਾ ਸੜਿਆ ਹੈ ਤੇ ਦੋ ਬੰਦੇ ਮਰੇ ਹਨ। ਪੂਰੀ ਰੀਪੋਰਟ ਹਾਲੀ ਨਹੀਂ ਪੁਜੀ। ਪਿਸ਼ਾਵਰ ਛਾਵਣੀ ਵਿਚ ਅੱਜ ਇਕ ਹਿੰਦੂ ਦੇ ਪੇਟ ਵਿਚ ਉਸ ਦੀ ਦੁਕਾਨ ਉਪਰ ਗੋਲੀ ਮਾਰੀ ਗਈ। ਡੇਰਾ ਇਸਮਾਈਲ ਖਾਂ ਦਾ ਜਾਨੀ ਤੇ ਮਾਲੀ ਨੁਕਸਾਨ ਪੂਰੀ ਤਰ੍ਹਾਂ ਪਤਾ ਨਹੀਂ ਲਗਿਆ ਪਰ ਗੈਰ ਸਰਕਾਰੀ ਖਬਰਾਂ ਅਨੁਸਾਰ ੪੦੦ ਮਕਾਨ ਤੇ ਦੁਕਾਨਾਂ ਸਾੜੀਆਂ ਗਈਆਂ ਤੇ ਇਸ ਤੋਂ ਉਪ੍ਰੰਤ ਇਕ ਸਿਨਮਾਂ, ਟਾਊਨ ਹਾਲ, ਪਵਿੰਦਾ ਸਰਾਂ, ਦੋ ਵੱਡੇ ਧਰਮ ਅਸਥਾਨ ਤੇ ਵੀ. ਬੀ. ਸਕੂਲ ਤੇ ਕਾਲਜ (ਇਹ ਆਰੀਆ ਸਮਾਜ ਦੇ ਸਨ)। ਉਨ੍ਹਾਂ ੧੦ ਮਨੁੱਖਾਂ ਤੋਂ ਬਿਨਾਂ ਜਿਨ੍ਹਾਂ ਦੇ ਮਰਨ ਤੇ ਫਟੜ ਹੋਣ ਦੀ ਇਤਲਾਹ ਮਿਲੀ ਹੈ ਖਿਆਲ ਹੈ ਕਿ ਮਲਬੇ ਤੋਂ ਹੋਰ ਵੀ ਲੋਥਾਂ ਮਿਲੀਆਂ। ਬਜ਼ਾਰੇ ਕਲਾਂ, ਅਨਾਜ ਮੰਡੀ, ਪਵਿੰਦਾ ਤੇ ਭੱਟੀਆਂ ਵਾਲੇ ਬਾਜ਼ਾਰ ਵੀ ਸਾੜੇ ਗਏ। ਸਭ ਤੋਂ ਪਹਿਲਾਂ ਸਰਕੂਲਰ ਰੋਡ ਵਾਲਾ ਸਿਨਮਾਂ ਸਾੜਿਆ ਗਿਆ ਤੇ ਫੇਰ ਤੋਪਾਂ ਵਾਲੇ ਦਰਵਾਜ਼ੇ ਤੋਂ ਬਾਹਰ ਕੁਛ ਦੁਕਾਨਾਂ, ਇਸ ਤੋਂ ਪਿਛੋਂ ਸ਼ਹਿਰ ਦਿਆਂ ਕਈ ਹਿਸਿਆਂ ਵਿੱਚ ਅੱਗਾਂ ਲਗੀਆਂ ਤੇ ਸਾਰਾ ਵਪਾਰੀ ਇਲਾਕਾ ਇਨ੍ਹਾਂ ਦੀ ਲਪੇਟ ਵਿੱਚ ਆ ਗਿਆ ।

੧੮ ਤੇ ੧੯ ਅਪ੍ਰੈਲ ਦੀ ਰੀਪੋਰਟ ਹੈ–"ਟਾਂਕ ਸ਼ਹਿਰ ਵਿਚ ਹਾਲਤ ਬਹੁਤ ਖ਼ਰਾਬ ਹੈ,

ਭਾਰੀ ਲੁੱਟ ਤੇ ਸਾੜ ਫੂਕ ਹੋਈ ਹੈ ਤੇ ਕਈ ਸ਼ਹਿਰੀ ਮਾਰੇ ਗਏ ਹਨ। ਜ਼ਿਲੇ ਵਿੱਚ ਹੋਰ ਇਨ੍ਹਾਂ ਥਾਵਾਂ ਤੇ ਫ਼ਸਾਦ ਹੋਇਆ—ਗੋਮਲ ਵਲਾ: ਕਲ੍ਹ ਰਾਤ ਕਬਾਇਲੀਆਂ ਨੇ ਇਸ ਉਪਰ ਹਮਲਾ ਕੀਤਾ। ਪਹਾੜ ਪੁਰ: ੩੨ ਦੁਕਾਨਾਂ ਤੇ ੬੦ ਮਕਾਨ ਸੜੇ, ਤਿੰਨ ਆਦਮੀ ਮਾਰੇ ਗਏ, ੩ ਫਟੜ ਤੇ ਤਿੰਨ ਲਾ-ਪਤਾ। ਕੋਟ ਜਈ: ਬਾਰਾਂ ਦੁਕਾਨਾਂ ਸੜੀਆਂ ਤੇ ਇਕ ਆਦਮੀ ਫਟੜ। ਕੋਟਲਾ: ੧੦ ਮਕਾਨ ਤੇ ਦੁਕਾਨਾਂ ਸੜੀਆਂ, ੩ ਜ਼ਨਾਨੀਆਂ ਕਤਲ ਤੇ ਇਕ ਫਟੜ। ਕਿਰੀ ਸ਼ੇਸਰ: ੩੦ ਮਨੁਖ ਜ਼ਬਰਦਸਤੀ ਮੁਸਲਮਾਨ ਬਣਾਏ ਗਏ। ਮੂਸਾ ਜ਼ਾਤ: ੨੫ ਦੁਕਾਨਾਂ ਸੜੀਆਂ, ੧ ਆਦਮੀ ਕਤਲ ਤੇ ੧ ਫਟੜ" ਗੰਡੀ ਉਮਰ ਖਾਨ ਤੇ ਜਤਲਾ ਜਲਵਾ ਵਿੱਚ ਭਾਰੀ ਅੱਗਾਂ ਲਗੀਆਂ।

ਕਾਜ਼ੀ ਅਤਾਉੱਲਾ ਖਾਂ ਜੋ ਸਰਹੱਦ ਦੇ ਵਜ਼ੀਰ ਮਾਲ ਸਨ, ਨੇ ਇੱਕ ਬਿਆਨ ਵਿੱਚ ਇਸ ਉਪਰ ਚਾਨਣਾ ਪਾਇਆ ਕਿ ਕਿਵੇਂ ਪੰਜਾਬ ਤੇ ਸਰਹੱਦ ਦੇ ਮੁਸਲਿਮ ਲੀਗੀ ਤੇ ਕੱਠੀ ਗੋਂਦ ਨਾਲ ਦੋਹਾਂ ਸੂਬਿਆਂ ਵਿਚੋਂ ਹਿੰਦੂਆਂ ਸਿੱਖਾਂ ਨੂੰ ਡਰਾਕੇ ਕਢਣ ਦਾ ਅੰਦੋਲਨ ਕਰ ਰਹੇ ਸਨ। ਇਨ੍ਹਾਂ ਦਾ ਬਿਆਨ ਹੈ,—"ਇਸ ਲੁਟ ਤੇ ਸਾੜਨ ਤੋਂ ੨ ਦਿਨ ਪਹਿਲਾਂ ਕੋਈ ਝਗੜਾ ਨਹੀਂ ਸੀ, ਤਦ ਪੰਜਾਬ ਤੋਂ ਇਕ ਨੌਜਵਾਨ ਆਇਆ ਤੇ ਉਸ ਨੇ ਭੜਕਾਊ ਤਕਰੀਰਾਂ ਕੀਤੀਆਂ ਤੇ ਲੀਗੀ ਲੀਡਰਾਂ ਨਾਲ ਉਸ ਨੇ ਕਾਨਫਰੰਸਾਂ ਕੀਤੀਆਂ ਤੇ ਮੁਸਲਮਾਨਾਂ ਨੂੰ ਕਿਹਾ ਤੇ ਜੇ ਤੁਸੀਂ ਹੋਰ ਕੁਛ ਨਹੀਂ ਕਰ ਸਕਦੇ ਤਾਂ ਘੱਟੋ ਘਟ ਹਿੰਦੂਆਂ ਦਿਆਂ ਘਰਾਂ ਨੂੰ ਅੱਗ ਲਾਕੇ ਉਨ੍ਹਾਂ ਦਾ ਮਾਲ ਤਾਂ ਲੁੱਟ ਸਕਦੇ ਹੋ। ਇਸ ਪੰਜਾਬੀ ਨੌਜਵਾਨ ਦੀ ਤਕਰੀਰ ਪਿਛੋਂ ਗੁੰਡੇ ਲੀਗੀਆਂ ਨਾਲ ਮਿਲਕੇ ਦੁਕਾਨਾਂ ਨੂੰ ਅੱਗ ਲਾਣ ਲਗੇ।"

"ਰਿਪੋਟਟਾਂ ਤੋਂ ੧੯ ਅਪ੍ਰੈਲ ਨੂੰ ਪਤਾ ਲਗਦਾ ਹੈ ਕਿ ਡੇਰਾ ਇਸਮਾਈਲ ਖਾਂ ਤਹਸੀਲ ਦੀ ਹਾਲਤ ਬਹੁਤ ਖ਼ਰਾਬ ਹੈ, ਟਾਂਕ ਸ਼ਹਿਰ ਵਿਚ ੧੫੦੦ ਸ਼ਰਨਾਰਥੀਆਂ ਨੂੰ ਥਾਣਿਆਂ ਤੇ ਹੋਰ ਸੁਰਖਿਅਤ ਥਾਵਾਂ ਉਪਰ ਬਿਠਾਇਆ ਜਾ ਚੁਕਾ ਹੈ। ਟਾਂਕ ਦੇ ਮਕਾਨ ਤੇ ਦੁਕਾਨਾਂ ਹੁਣ ਵੀ ਸੜ ਰਹੇ ਹਨ ਤੇ ਪਿੰਡਾਂ ਤੋਂ ਭਾਰੀ ਫ਼ਸਾਦ ਦੀ ਖਬਰ ਆਈ ਹੈ। ਕਈ ਪਿੰਡ ਕਾਲਾ ਗੋਰ, ਢਲਾ, ਰੋਡੀ ਖੇਲ ਤੇ ਮੰਦਰਾ ਤੋਂ ਜਬਰਨ ਮੁਸਲਮਾਨ ਬਨਾਣ ਦੀ ਖਬਰ ਆਈ ਹੈ। ਇਨ੍ਹਾਂ ਪਿੰਡਾਂ ਵਿਚ ੨੪ ਕਤਲ ਹੋਏ ਹਨ ਤੇ ਬਹੁਤ ਸਾਰੇ ਆਦਮੀ ਚੁਕੇ ਗਏ ਹਨ। ਪਿਸ਼ਾਵਰ ਦੇ ਡਬਗਰੀ ਬਾਜ਼ਾਰ ਦੇ ਦੋ ਦੁਕਾਨਦਾਰਾਂ ਨੂੰ ਆਪਣੀਆਂ ਦੁਕਾਨਾਂ ਉਪਰ ਗੋਲੀਆਂ ਮਾਰੀਆਂ ਗਈਆਂ।"

ਡੇਰਾ ਇਸਮਾਈਲ ਖਾਂ ਵਿੱਚ ਜਿੰਨ੍ਹਾਂ ਦੁਕਾਨਾਂ ਨੂੰ ਉਨ੍ਹਾਂ ਦੇ ਮਾਲ ਸਣੇ ਸਾੜਿਆ ਗਿਆ ਉਨ੍ਹਾਂ ਦੀ ਗਿਣਤੀ ੧੦੦੦ ਹੈ ਤੇ ਨੁਕਸਾਨ ਦਾ ਅਨੁਮਾਨ ਦੋ ਕ੍ਰੋੜ ਰੁਪਏ ਹੈ। ਇਸ ਸੂਬੇ ਵਿਚ ਤੀਹ ਹਜ਼ਾਰ ਪ੍ਰਾਣੀ ਸ਼ਰਨਾਰਥੀ ਬਣੇ। ਇਕ ਰੀਪੋਰਟ ਅਨੁਸਾਰ ੨੦ ਅਪ੍ਰੈਲ ਤਕ ਪਿਸ਼ਾਵਰ ਵਿਚ ਸੌ ਹਿੰਦੂ ਸਿੱਖ ਮਾਰੇ ਗਏ ਤੇ ੨੫ ਫਟੜ ਹੋਏ। ੨੨ ਅਪ੍ਰੈਲ ਨੂੰ ਲੁਟੇਰਿਆਂ ਤੇ ਪੁਲਸ ਵਿਚ ਜੋ ਸ਼ਰਨਾਰਥੀਆਂ ਨੂੰ ਪਉੜ ਪਿੰਡ ਤੋਂ ਕਢਕੇ ਡੇਰਾ ਇਸਮਾਈਲ ਖਾਂ ਲਿਆ ਰਹੀ ਸੀ, ਟਾਕਰਾ ਹੋਇਆ ਜਿਸ ਵਿਚ ੮ ਮਰੇ ਤੇ ੧੫ ਫਟੜ ਹੋਏ। ਡੇਰਾ ਇਸਮਾਈਲ ਖਾਂ ਜ਼ਿਲੇ ਦੇ ਸ਼ਹਿਰ ਕੁਲਾਚੀ ਵਿੱਚ ਵੀ ਦੰਗਾ ਹੋਇਆ ਤੇ ਲੁਲਾਚੀ ਬਜ਼ਾਰ ਵਿਚ ਮਕਾਨ ਤੇ ਦੁਕਾਨਾਂ ਸੜੇ।

ਅਪ੍ਰੈਲ ਤੇ ਇਸ ਤੋਂ ਪਿਛੋਂ ਤੀਕ ਵੀ ਹਿੰਦੂਆਂ ਸਿੱਖਾਂ ਉਪਰ ਇਸ ਜ਼ਿਲੇ ਵਿਚ ਹਮਲੇ ਹੁੰਦੇ ਰਹੇ। ੨੯ ਅਪ੍ਰੈਲ ਨੂੰ ਕੁਲਾਚੀ ਵਿੱਚ ਮੁਸਲਮਾਨਾਂ ਅੱਗ ਲਾਈ ਤੇ ਮਕਾਨਾਂ ਦੁਕਾਨਾਂ ਨੂੰ ਲੁਟਣਾ ਸ਼ੁਰੂ ਕੀਤਾ। ੨ ਹਿੰਦੂ ਮਾਰੇ ਗਏ, ਧਰਮ ਅਸਥਾਨ, ਮਕਾਨ ਤੇ ਦੁਕਾਨਾਂ ਸਾੜੀਆਂ ਗਈਆਂ। ਗੋਮਲ ਵਿਚ ੨ ਹਿੰਦੂ ਮਾਰੇ ਗਏ ਤੇ ਉਥੇ ਵੀ ਧਰਮ ਅਸਥਾਨ ਮਕਾਨ ਤੇ ਦੁਕਾਨਾਂ ਸੜੀਆਂ। ਸਰਹੱਦ ਵਿਚ ਹਿੰਦੂਆਂ ਸਿੱਖਾਂ ਉਪਰ ਅਤਿਆਚਾਰਾਂ ਦਾ ਜ਼ਿਕਰ ਕਰਦਿਆਂ ਹੋਇਆਂ ਖਾਨ ਅਬਦੁਲ ਗ਼ਫਾਰ ਖਾਨ ਨੇ ੬ ਮਈ ੧੯੪੭ ਨੂੰ ਇਕ ਬਿਆਨ ਵਿਚ ਸਰਹਦ ਦੇ ਗਵਰਨਰ ਸਰ ਔਲਾਫ

ਕੈਰੂ ਉਪਰ ਇਹ ਦੋਸ਼ ਲਾਇਆ ਕਿ ਉਹ ਮੁਸਲਿਮ ਲੀਗ ਨਾਲ ਮਿਲਕੇ ਸਾਜ਼ਿਸ਼ ਕਰ ਰਿਹਾ ਹੈ ਜਿਸ ਰਾਹੀਂ ਇਹ ਸੂਬਾ ਲਹੂ ਨਹਾਵੇ ਤੇ ਕਿਹਾ ਕਿ ਇਹ ਗਵਰਨਰ ਲੀਗ ਨੂੰ ਵਜ਼ਾਰਤ ਦੇਣਾ ਚਾਹੁੰਦਾ ਸੀ, ਜਿਸਦੇ ਪੈਰੋ ਨਿਰਦੋਸ਼ ਮਰਦਾਂ ਜ਼ਨਾਨੀਆਂ ਤੇ ਬਚਿਆਂ ਨੂੰ ਕਤਲ ਕਰ ਰਹੇ ਹਨ। ਇਸ ਤੋਂ ਉਪ੍ਰੰਤ ਖਾਨ ਨੇ ਕਿਹਾ ਜੇ ਗਵਰਨਰ ਚਾਹੇ ਤਾਂ ਸਰਹਦ ਦੇ ਫ਼ਸਾਦ ਦੋ ਦਿਨਾਂ ਵਿਚ ਮੁਕ ਸਕਦੇ ਹਨ, ਪਰ ਉਸ ਤੋਂ ਇਹ ਆਸ ਨਹੀਂ, ਓਹ ਤਾਂ ਆਪ ਲੀਗ ਦੀ ਇਸ ਗੁੰਡਾ ਗਰਦੀ ਦੀ ਅਗਵਾਈ ਕਰ ਰਿਹਾ ਹੈ।

ਇਹ ਇਕ ਹੋਰ ਸਾਖੀ ਸੀ ਇਸ ਗਲ ਦੀ ਕਿ ਸਰਹਦ ਵਿਚ ਲੀਗ ਤੇ ਅੰਗ੍ਰੇਜ਼ ਅਫਸਰਾਂ ਦੀ ਸੰਧੀ ਸੀ ਕਿ ਪਾਕਿਸਤਾਨ ਲਈ ਅਨੁਕੂਲ ਵਾਯੂ ਮੰਡਲ ਪੈਦਾ ਕੀਤਾ ਜਾਵੇ ਤੇ ਇਸ ਲਈ ਸਾਰੇ ਸਾਧਨ ਵਰਤੇ ਗਏ, ਜਿਨ੍ਹਾਂ ਵਿਚ ਕਤਲ ਲੁਟ, ਅਗਾਂ ਲਾਉਣੀਆਂ ਤੇ ਇਸਤ੍ਰੀਆਂ ਦੀ ਬੇ-ਪੱਤੀ ਵੀ ਸੀ।

## ਜਲੰਧਰ

ਇਹ ਜ਼ਿਲਾ ਹੁਣ ਪੂਰਬੀ ਪੰਜਾਬ ਵਿੱਚ ਹੈ। ਵੰਡ ਤੋਂ ਪਹਿਲਾਂ ਇਸ ਦੀ ਮੁਸਲਿਮ ਅਬਾਦੀ ੪੫.੨੩ ਫੀ ਸਦੀ ਸੀ। ਹਿੰਦੂ ੧੭.੫੯ ਸੀ ਤੇ ਸਿਖ ੨੬.੫੦ ਸੀ। ਆਦਿ ਧਰਮੀ ਕੋਈ ੧੦ ਫੀ ਸਦੀ ਸੀ। ਜਲੰਧਰ ਸ਼ਹਿਰ ਵਿਚ ਬਹੁਤ ਭਾਰੀ ਮੁਸਲਮਾਨ ਅਬਾਦੀ ਸੀ ਜਿਹੜੀ ੭੦ ਫੀ ਸਦੀ ਤੋਂ ਵਧੇਰੇ ਸੀ। ਇਸ ਲਈ ਇਹ ਥਾਂ ਪੰਜਾਬ ਵਿਚ ਲੀਗ ਦਾ ਭਾਰੀ ਕੇਂਦਰ ਸੀ ਤੇ ਮੁਸਲਿਮ ਨੈਸ਼ਨਲ ਗਾਰਡ ਦਾ ਵੀ ਵੱਡਾ ਪਰੇਡ ਮੈਦਾਨ ਇਥੇ ਹੀ ਸੀ। ਮਿਸਟਰ ਜਿਨਾਹ ਨੇ ਪੰਜਾਬ ਵਿਚੋਂ ਜਲੰਧਰ ਨੂੰ ਮੁਸਲਿਮ ਲੀਗ ਦੇ ਕੇਂਦਰ ਦੇ ਤੌਰ ਤੇ ਭਾਰੀ ਮਹੱਤਤਾ ਦਿਤੀ ਤੇ ੧੯੪੩ ਵਿਚ ਉਸ ਦੀ ਪ੍ਰਧਾਨਗੀ ਹੇਠ ਜਲੰਧਰ ਵਿੱਚ ਇਕ ਬਹੁਤ ਭਾਰੀ ਮੁਸਲਿਮ ਕਾਨਫ੍ਰੰਸ ਹੋਈ। ਇਸ ਕਾਨਫ੍ਰੰਸ ਵਿਚ ਭੜਕਾਊ ਪਾਕਿਸਤਾਨੀ ਪ੍ਰਾਪੇਗੰਡਾ ਕੀਤਾ ਗਿਆ ਤੇ ਇਸ ਇਲਾਕੇ ਦਿਆਂ ਹਿੰਦੂ ਸਿਖਾਂ ਨੂੰ ਮੁਸਲਮਾਨਾਂ ਦੇ ਪਾਕਿਸਤਾਨ ਬਨਾਣ ਬਾਰੇ ਦ੍ਰਿੜ ਨਿਸਚੇ ਦਾ ਕੋਈ ਸੰਦੇਹ ਨਾ ਰਿਹਾ।

ਜਲੰਧਰ ਦੇ ਮੁਸਲਮਾਨ ਮਾਲਦਾਰ ਸਨ ਤੇ ਸ਼ਹਿਰ ਦਾ ਕਾਫੀ ਵਪਾਰ ਉਨ੍ਹਾਂ ਦੇ ਹੱਥਾਂ ਵਿੱਚ ਸੀ ਤੇ ਉਨ੍ਹਾਂ ਨੇ ਮੁਸਲਿਮ ਲੀਗ ਤੇ ਨੈਸ਼ਨਲ ਗਾਰਡ ਨੂੰ ਚੋਖੀ ਮਾਲੀ ਮਦਦ ਦਿੱਤੀ। ਜਦ ੫ ਮਾਰਚ ੧੯੪੭ ਨੂੰ ਅੰਮ੍ਰਿਤਸਰ ਦਿਆਂ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਭਾਰੀ ਹਮਲਾ ਕੀਤਾ ਜਿਸ ਨੇ ਹਿੰਦੂਆਂ ਸਿੱਖਾਂ ਨੂੰ ਬਹੁਤ ਨੁਕਸਾਨ ਪੁਚਾਇਆ ਤਾਂ ਜਲੰਧਰ ਦਿਆਂ ਮੁਸਲਮਾਨਾਂ ਨੇ ਵੀ ਜੋ ਅੰਮ੍ਰਿਤਸਰ ਤੋਂ ੫੦ ਕੁ ਮੀਲ ਤੇ ਸਨ, ਫਸਾਦ ਸ਼ੁਰੂ ਕੀਤਾ। ੬ ਮਾਰਚ ਨੂੰ ਮੁਸਲਮਾਨ ਨਾਹਰੇ ਲਾਂਦੇ ਤੇ ਇਕੜ ਦੁਕੜ ਹਿੰਦੂਆਂ ਸਿੱਖਾਂ ਉਪਰ ਹਮਲੇ ਕਰਦੇ ਭੀੜ ਬਣਾਕੇ ਫਿਰਦੇ ਰਹੇ, ਭਾਵੇਂ ਭਾਰੇ ਹਮਲੇ ਨਹੀਂ ਹੋਏ। ਬਾਬੂ ਲਾਭ ਸਿੰਘ ਜੋ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਰਹਿ ਚੁਕੇ ਸਨ ਤੇ ਸਰਗਰਮ ਕਾਂਗਰਸੀ ਵੀ ਸਨ, ਮੁਸਲਮਾਨਾਂ ਦੇ ਦਰਮਿਆਨ ਆਏ ਤੇ ਹੱਥ ਜੋੜਕੇ ਉਨ੍ਹਾਂ ਨੂੰ ਲੜਨੋਂ ਰੋਕਿਆ ਤਾਂ ਜੋ ਪੰਜਾਬ ਤਬਾਹੀ ਤੋਂ ਬਚ ਜਾਏ ਪਰ ਮੁਸਲਮਾਨਾਂ ਉਪਰ ਇਸ ਅਪੀਲ ਦਾ ਕੀ ਅਸਰ ਹੋਣਾ ਸੀ। ਇਸ ਨੇਕ ਆਦਮੀ ਦੀ ਗੱਲ ਮੰਨਣਾ ਤਾਂ ਇਕ ਪਾਸੇ ਉਨ੍ਹਾਂ ਨੇ ਉਸਨੂੰ ਛੁਰੇ ਨਾਲ ਮਾਰ ਸੁਟਿਆ। ਪੰਜਾਬ ਦਿਆਂ ਫਸਾਦਾਂ ਵਿਚ ਲੀਗੀ ਇੰਞ ਹੀ ਕਰਦੇ ਆਏ ਹਨ ਕਿ ਅਮਨ ਦਾ ਸੁਨੇਹਾ ਲਿਜਾਣ ਵਾਲਿਆਂ ਨੂੰ ਕਤਲ ਕੀਤਾ ਜਾਵੇ। ਲੀਗੀਆਂ ਨੇ ਸਭਯਤਾ ਦੇ ਕਿਸੇ ਅਸੂਲ ਨੂੰ ਨਹੀਂ ਜਾਣਿਆ। ਜ਼ਨਾਨੀਆਂ ਦੇ ਬੱਚੇ ਕਤਲ ਕੀਤੇ ਤੇ ਹੋਰ ਭਾਰੀ ਅਨਰਥ ਢਾਏ ਹਨ। ਬਾਬੂ ਲਾਭ ਸਿੰਘ ਦੇ ਕਾਇਰਾਨਾਂ ਕਤਲ ਨੇ ਜਲੰਧਰ ਤੇ ਹੁਸ਼ਿਆਰ-

ਪੁਰ ਦਿਆਂ ਹਿੰਦੂਆਂ ਸਿੱਖਾਂ ਵਿਚ ਹਾਹਾਕਾਰ ਮਚਾ ਦਿਤੀ। ਜਲੰਧਰ ਵਿਚ ਕਰਫੀਊ ਲੱਗ ਗਿਆ, ਖਿਚੋਂ ਰਿਹਾ ਪਰ ਕੋਈ ਘਟਨਾ ਨਾ ਹੋਈ।

ਹੁਸ਼ਿਆਰਪੁਰ ਵਿਚ ਵੀ ਮੁਸਲਮਾਨ ਦੰਗਾ ਕਰਦੇ ਰਹੇ ਤੇ ਉਨ੍ਹਾਂ ਨੇ ਰੇਲਾਂ ਵਿਚ ਹਿੰਦੂਆਂ ਸਿੱਖਾਂ ਉਪਰ ਹਮਲੇ ਕੀਤੇ ਪਰ ਇਸ ਸਾਰੇ ਸਮੇਂ ਵਿਚ ਸਿੱਖਾਂ ਨੇ ਮੁਸਲਮਾਨਾਂ ਉਪਰ ਕੋਈ ਹਮਲਾ ਨਹੀਂ ਕੀਤਾ।

ਲੁਧਿਆਣਾ ਸਿੱਖ ਬਹੁ-ਗਿਣਤੀ ਦਾ ਜ਼ਿਲਾ ਹੈ ਪਰ ਖਾਸ ਸ਼ਹਿਰ ਦੀ ਆਬਾਦੀ ੭੦ ਫੀ ਸਦੀ ਮੁਸਲਮਾਨ ਹੈ। ਮਾਰਚ ਵਿਚ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਹਮਲੇ ਕੀਤੇ ਤੇ ਕਈ ਸਿੱਖ ਮਾਰੇ ਗਏ ਪਰ ਸਿੱਖਾਂ ਨੇ ਕੋਈ ਜਵਾਬੀ ਹਮਲਾ ਨਹੀਂ ਕੀਤਾ।

ਮਾਰਚ ਤੋਂ ਅਗਸਤ ੧੯੪੭ ਤੱਕ ਇਨ੍ਹਾਂ ਉਪਰ ਦਸਿਆਂ ਹਿੰਦੂ ਸਿੱਖ ਬਹੁ-ਗਿਣਤੀ ਦਿਆਂ ਜ਼ਿਲਿਆਂ ਵਿਚ ਤੇ ਫ਼ੀਰੋਜ਼ਪੁਰ ਵਿਚ ਜਿਨ੍ਹਾਂ ਵਿਚ ਅੰਮ੍ਰਿਤਸਰ ਤੋਂ ਉਪ੍ਰੰਤ ਸਿੱਖ ਭਾਰੀ ਸਿਆਸੀ ਤਾਕਤ ਰਖਦੇ ਹਨ, ਗੌਰਮਿੰਟ ਦੀਆਂ ਇਹੋ ਰੀਪੋਰਟਾਂ ਹੁੰਦੀਆਂ ਸਨ ਕਿ ਕੋਈ ਘਟਨਾ ਨਹੀਂ ਹੋਈ। ਇਕ ਇਸੇ ਗੱਲ ਤੋਂ ਇਹ ਪੂਰੀ ਤਰ੍ਹਾਂ ਸਿੱਧ ਹੋ ਜਾਂਦਾ ਹੈ ਕਿ ਜਦ ਮੁਸਲਮਾਨ ਮੱਧ ਪੰਜਾਬ ਵਿਚ ਤੇ ਉੱਤਰ ਪੱਛਮੀ ਤੇ ਦੱਖਣ ਪੱਛਮੀ ਪੰਜਾਬ ਵਿਚ ਧੱਕਾ ਕਰ ਰਹੇ ਸਨ, ਹਿੰਦੂਆਂ ਸਿੱਖਾਂ ਨੇ ਕੋਈ ਦੰਗਾ ਨਹੀਂ ਕੀਤਾ ਤੇ ਕੇਵਲ ਅਖ਼ੀਰ ਵਿਚ ਮਜਬੂਰ ਹੋਕੇ ਇਨ੍ਹਾਂ ਨੇ ਕਿੰਨਿਆਂ ਮਹੀਨਿਆਂ ਦੀ ਮੁਸਲਿਮ ਅੱਤ ਪਿਛੋਂ ਮੁਸਲਮਾਨਾਂ ਉੱਪਰ ਹਮਲਾ ਕੀਤਾ।

# ੧੫ ਅਗਸਤ ੧੯੪੭ ਦੇ ਲਾਗੇ ਤਾਗੇ

ਲਾਹੌਰ ਦਿਆਂ ਹਿੰਦੂਆਂ ਸਿੱਖਾਂ ਉਪਰ ਵੱਡਾ ਹਮਲਾ ੩ ਜੂਨ ਤੋਂ ਸ਼ੁਰੂ ਹੋਇਆ। ਇਸ ਸ਼ਹਿਰ ਵਿਚ ਇਤਨੀ ਭਿਆਨਕ ਤਬਾਹੀ ਹੋਈ ਕਿ ਸ਼ਹਿਰ ਨੂੰ ਨਿਰਾ ਸੁਆਹ ਹੋ ਜਾਣ ਤੋਂ ਬਚਾਣ ਲਈ ਇਕ ਅੰਤਲੇ ਯਤਨ ਦੇ ਤੌਰ ਤੇ ੨੭ ਜੂਨ ਨੂੰ ਤਿੰਨਾਂ ਫ਼ਿਰਕਿਆਂ ਦਾ ਸਮਾਗਮ ਲਾਹੌਰ ਦੇ ਟਾਊਨ ਹਾਲ ਵਿਚ ਹੋਇਆ। ਇਸ ਵਿਚ ਹਿੰਦੂ ਸਿੱਖ ਆਗੂਆਂ ਨੇ ਅਮਨ ਰਖਣ ਦਾ ਬਚਨ ਦਿਤਾ। ਮੁਸਲਮਾਨਾਂ ਨੇ ਵੀ ਇਹੋ ਬਚਨ ਦਿਤਾ ਤੇ ਮੁਸਲਮਾਨਾਂ ਨੇ ਖ਼ਾਸ ਤੌਰ ਤੇ ਜ਼ੋਰਦਾਰ ਤੇ ਤਸੱਲੀ ਦਿਵਾਉਣ ਵਾਲੀਆਂ ਗੱਲਾਂ ਕਹੀਆਂ ਪਰ ਇਨ੍ਹਾਂ ਉਪਰ ਮੁਸਲਮਾਨਾਂ ਨੇ ਇਕ ਪੱਲ ਵੀ ਅਮਲ ਨਹੀਂ ਕੀਤਾ। ਮੁਸਲਿਮ ਲੀਗ ਦਿਆਂ ਲੀਡਰਾਂ ਦੇ ਭਰੋਸਾ ਦਿਵਾਉਣ ਉਪਰ ਵੀ ਲਾਹੌਰ ਵਿਚ ਅੱਗਾਂ ਉਂਝ ਹੀ ਲਗਦੀਆਂ ਰਹੀਆਂ। ਖਾਨ ਇਫ਼ਤਖ਼ਾਰ ਹੁਸੈਨ ਆਫ਼ ਮਮਦੋਟ ਨੇ, ਜੋ ਪੰਜਾਬ ਮੁਸਲਿਮ ਲੀਗ ਦਾ ਪ੍ਰਧਾਨ ਸੀ, ਆਪਣੀ ਸੰਪ੍ਰਦਾ ਵਲੋਂ ਅਮਨ ਰਖਣ ਲਈ ਇਹ ਲਫ਼ਜ਼ ਕਹੇ:—

"ਮੁਸਲਮਾਨਾਂ ਵਲੋਂ ਮੈਂ ਸੱਚੇ ਦਿਲ ਨਾਲ ਹਿੰਦੂ ਸਿੱਖ ਭਰਾਵਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਪਾਕਿਸਤਾਨ ਵਿਚ ਉਨ੍ਹਾਂ ਨਾਲ ਨਿਆਂ ਅਤੇ ਚੰਗਾ ਵਰਤਾ ਹੋਵੇਗਾ। ਪਾਕਿਸਤਾਨ ਦੇ ਮੁਸਲਮਾਨ ਘੱਟ ਗਿਣਤੀਆਂ ਦੀ ਇਜ਼ਤ, ਆਣ, ਜਾਨ ਤੇ ਮਾਲ ਦੀ ਰਾਖੀ ਆਪਣੇ ਤੋਂ ਵੀ ਵੱਧ ਕਰਨਗੇ। ਮੈਂ ਮੁਸਲਮਾਨਾਂ ਨੂੰ ਆਖਦਾ ਹਾਂ ਕਿ ਮੇਰੇ ਇਸ ਬਚਨ ਨੂੰ ਆਪਣੀ ਜਾਨ ਨਾਲ ਪੂਰਾ ਕਰਨ ਤੇ ਮੈਂ ਉਨ੍ਹਾਂ ਨੂੰ ਬੇ-ਕਾਨੂੰਨੀ ਰੋਕਣ ਵਾਸਤੇ ਤੇ ਫ਼ਸਾਦ ਬੰਦ ਕਰਨ ਲਈ ਆਖਦਾ ਹਾਂ। ਤੇ ਹਰ ਮੁਸਲਮਾਨ ਨੂੰ ਸ਼ਾਂਤੀ ਕਰਨੀ ਚਾਹੀਦੀ ਹੈ।"

ਇਨ੍ਹਾਂ ਭਰੋਸਿਆਂ ਦਾ ਜਿਨ੍ਹਾਂ ਨੂੰ ਹੋਰ ਮੁਸਲਮਾਨ ਲੀਡਰਾਂ ਦਿਆਂ ਲਫ਼ਜ਼ਾਂ ਨੇ ਵੀ ਪੁਸ਼ਟੀ ਦਿਤੀ, ਇਹ ਅਸਰ ਹੋਇਆ ਕਿ ਕੁਝ ਚਿਰ ਲਈ ਲਾਹੌਰ ਤੋਂ ਹਿੰਦੂਆਂ, ਸਿੱਖਾਂ ਦਾ ਨਿਕਾਸ ਘਟ ਗਿਆ, ਹਿੰਦੂਆਂ ਸਿਖਾਂ ਦੀ ਪੂੰਜੀ ਲਾਹੌਰੋਂ ਤੇਜ਼ੀ ਨਾਲ ਨਿਕਲ ਰਹੀ ਸੀ। ਬੈਂਕ, ਕੰਪਨੀਆਂ ਤੇ ਬਿਉਪਾਰ ਘਰ, ਆਪਣੇ ਹੈਡਕੁਆਟਰ ਲਾਹੌਰੋਂ ਬਦਲਣ ਲਈ ਸਰਕਾਰੀ ਪ੍ਰਵਾਨਗੀ ਮੰਗ ਰਹੇ ਸਨ। ਪਰ ਇਨ੍ਹਾਂ ਭਰੋਸਿਆਂ ਦਾ ਅਸਰ ਬਹੁਤ ਥੋਹੜਾ ਚਿਰ ਰਿਹਾ। ਹਿੰਦੂਆਂ ਸਿੱਖਾਂ ਨੂੰ ਪਤਾ ਲੱਗਾ ਕਿ ਮੁਸਲਮਾਨਾਂ ਦੀਆਂ ਤਕਰੀਰਾਂ ਕੇਵਲ ਇਕ ਪਰਦਾ ਸਨ ਜਿਹੜਾ ਕਿ ਉਨ੍ਹਾਂ ਨੇ ਘੱਟ ਗਿਣਤੀਆਂ ਨੂੰ ਖ਼ਤਮ ਕਰਨ ਦੀ ਸਾਜ਼ਿਸ਼ ਉਪਰ ਪਾਇਆ ਤੇ ਇਨ੍ਹਾਂ ਦਾ ਭਾਵ ਉਨ੍ਹਾਂ ਨੂੰ ਸੁਰਖਿਅਤ ਹੋਣ ਦੀ ਝੂਠੀ ਤਸੱਲੀ ਵੀ ਦੇਣਾ ਸੀ। ਇਹੋ ਲੀਡਰ ਲੀਗੀ ਗੁੰਡਿਆਂ ਦੀਆਂ ਕਾਰਰਵਾਈਆਂ ਲਈ ਰੁਪਿਆ ਦਿੰਦੇ ਤੇ ਉਨ੍ਹਾਂ ਦੀ ਅਗਵਾਈ ਕਰਦੇ ਸਨ, ਜਦ ਕਿ ਉਹ ਅੱਗਾਂ ਲਾਂਦੇ ਤੇ ਕਤਲ ਕਰਦੇ ਸਨ। ਇਸ ਅਪੀਲ ਦੇ ਪਿੱਛੋਂ ੧੦ ਜੁਲਾਈ ਨੂੰ ਲਾਹੌਰ ਲੋਕੋ ਵਰਕਸ਼ਾਪ ਉੱਪਰ ਹੋਏ ਹਮਲੇ ਵਿਚ ੭ ਹਿੰਦੂ ਤੇ ਸਿੱਖ ਮਾਰੇ ਗਏ ਤੇ ੪੦ ਫਟੜ ਹੋਏ, ਤੇ ਇਸੇ ਸਮੇਂ ਵਿਚ ਬਾਗਬਾਨ ਪੁਰੇ, ਸਿੰਘ ਪੁਰੇ, ਫ਼ੈਜ਼ਬਾਗ, ਮੁਜ਼ੰਗ, ਸ਼ਾਹੀ ਮਹੱਲਾ, ਗੜ੍ਹੀ ਸ਼ਾਹੂ ਤੇ ਹੋਰਾਂ ਇਲਾਕਿਆਂ ਵਿਚ ਸਿੱਖ ਕਤਲ ਹੁੰਦੇ ਰਹੇ। ਜੁਲਾਈ ਵਿਚ ਰੇਲਾਂ ਵਿਚ ਗੈਰ-ਮੁਸਲਮਾਨਾਂ ਉੱਪਰ ਬੰਬ ਸੁਟੇ ਜਾਣ ਲਗੇ, ਜਿਵੇਂ ਕਿ ਮੁਗ਼ਲਪੁਰੇ ਹੋਇਆ ਤੇ ਰੇਲਾਂ ਵਿਚ ਬਹੁਤ ਗਿਣਤੀ ਵਿਚ ਆਦਮੀ ਮਾਰੇ ਗਏ, ਜਿਵੇਂ ਹਰਬੰਸ ਪੁਰੇ। ਅੱਗਾਂ ਵਿਚ ਭਾਟੀ ਗੇਟ, ਟਿੱਬੀ, ਚੌਕ ਸੁਰਜਨ ਸਿੰਘ, ਲੰਡਾ ਬਜ਼ਾਰ ਆਦਿਕ ਦਾ ਜ਼ਿਕਰ ਆਉਂਦਾ ਹੈ। ਜਿਨ੍ਹਾਂ ਥਾਵਾਂ ਨੂੰ ਅੱਗ ਲੱਗੀ ਉਹ ਇਹ ਸਨ: ਸ਼ੀਸ਼ ਮਹਿਲ ਰੋਡ, ਗੁਰਦੁਆਰਾ ਚਮਾਲ੍ਹਾ ਸਾਹਿਬ, ਮੇਲਾ ਰਾਮ ਰੋਡ, ਪਿਪਲ ਵੇਹੜਾ, ਮੋਤੀ ਪਾਂਧਾ ਬਜ਼ਾਰ, ਫਲੀਮਿੰਗ ਰੋਡ, ਬਜ਼ਾਰ ਸਥਾਂ, ਮੋਤੀ ਬਜ਼ਾਰ, ਬਜ਼ਾਰ

ਟੂਟੀਆਂ, ਡੱਬੀ ਬਜ਼ਾਰ, ਬਜ਼ਾਜ਼ ਹੱਟਾ, ਚੌਬੁਰਜੀ, ਕ੍ਰਿਸ਼ਨ ਨਗਰ, ਮਹੱਲਾ ਸਰੀਨ ਤੇ ਨਵਾਂ ਸ਼ਾਲਾਮਾਰ ਬਾਗ। ਮਾਲ ਰੋਡ ਵੀ ਇੰਨ੍ਹਾਂ ਹਮਲਿਆਂ ਤੋਂ ਨਹੀਂ ਬਚੀ ਜਿਥੇ ਕਿ ਹਿੰਦੂ ਸਿੱਖ ਜਾਇ-ਦਾਦ ਕਈ ਥਾਂ ਸਾੜੀ ਗਈ।

ਇਸ ਸਮੇਂ ਵਿਚ ਗੁਜਰਾਂਵਾਲੇ ਜ਼ਿਲੇ ਵਿਚ ਵੀ ਹਿੰਦੂਆਂ ਸਿੱਖਾਂ ਦੇ ਜਾਨ ਮਾਲ ਉੱਪਰ ਵੀ ਕਈ ਹਮਲੇ ਹੋਏ, ਉਥੋਂ ਵੀ ਹਿੰਦੂ ਤੇ ਸਿੱਖ ਜਿਨ੍ਹਾਂ ਦੇ ਹੱਥ ਵਿਚ ਬਿਉਪਾਰ ਤੇ ਕਾਰਖਾਨੇ ਸਨ, ਨਿਕਲਣੇ ਸ਼ੁਰੂ ਹੋ ਗਏ। ਗੁਜਰਾਤ, ਸਰਗੋਧਾ ਤੇ ਸਿਆਲਕੋਟ ਦੇ ਮੁਸਲਮਾਨਾਂ ਨੇ ਵੀ ਜ਼ੋਰ ਸ਼ੋਰ ਨਾਲ ਘੱਟ ਗਿਣਤੀਆਂ ਨੂੰ ਖਤਮ ਕਰਨਾ ਸ਼ੁਰੂ ਕੀਤਾ।

ਜਿਵੇਂ ੨ ਪੰਦਰਾਂ ਅਗਸਤ ਨੇੜੇ ਆ ਰਿਹਾ ਸੀ, ਮੁਸਲਿਮ ਬਹੁ-ਗਿਣਤੀ ਦਿਆਂ ਜ਼ਿਲਿਆਂ ਦੇ ਮੁਸਲਮਾਨ ਤੇ ਕਈ ਥਾਂ ਪੂਰਬੀ ਜ਼ਿਲਿਆਂ ਦੇ ਮੁਸਲਮਾਨ ਵੀ ਹਮਲਾ ਕਰਨ ਵਿਚ ਵਧੀਕੀਆਂ ਕਰ ਰਹੇ ਸਨ। ਪੂਰਬੀ ਤੇ ਪੱਛਮੀ ਪੰਜਾਬ ਦੀ ਹੱਦ ਹਾਲੇ ਬੇ-ਪਤਾ ਸੀ, ਇਸ ਲਈ ਅੰਮ੍ਰਿਤਸਰ, ਜਲੰਧਰ, ਫਿਰੋਜ਼ਪੁਰ ਆਦਿਕ ਜ਼ਿਲਿਆਂ ਦੇ ਮੁਸਲਮਾਨ ਇਸ ਆਸ ਵਿਚ ਸਨ ਕਿ ਉਨ੍ਹਾਂ ਦੇ ਜ਼ਿਲੇ ਯਾ ਘਟੋ ਘਟ ਉਨ੍ਹਾਂ ਦੇ ਕੁਛ ਹਿੱਸੇ ਪਾਕਿਸਤਾਨ ਨੂੰ ਦਿਤੇ ਜਾਣ। ਮੁਸਲਮਾਨਾਂ ਦਾ ਗੈਰ-ਮੁਸਲਮਾਨਾਂ ਵਲ ਰਵਈਆ ਇਹ ਸੀ ਕਿ ਜਿਵੇਂ ਓਹ ਇਕ ਗੁਲਾਮ ਕੌਮ ਹੁੰਦੇ ਹਨ ਜਿਨ੍ਹਾਂ ਨਾਲ ਕੋਈ ਚੰਗੀ ਵਰਤੋਂ ਕਰਨ ਦੀ ਲੋੜ ਨਹੀਂ। ਸ਼੍ਰੀ ਕਿਰਨ ਸ਼ੰਕਰ ਰਾਏ ਨੇ ਜੋ ਬੰਗਾਲ ਦੇ ਪ੍ਰਸਿਧ ਲੀਡਰ ਹਨ, ਪੂਰਬੀ ਬੰਗਾਲ ਦਿਆਂ ਮੁਸਲਮਾਨਾਂ ਦਾ ਜ਼ਿਕਰ ਕਰਦੇ ਹੋਏ ੨੨ ਜੁਲਾਈ ਨੂੰ ਕਿਹਾ ਸੀ "ਪੂਰਬੀ ਪਾਕਿਸਤਾਨ ਦਿਆਂ ਆਮ ਮੁਸਲਮਾਨਾਂ ਦਾ ਖ਼ਿਆਲ ਹੈ ਕਿ ੧੫ ਅਗਸਤ ਪਿਛੋਂ ਹਿੰਦੂਆਂ ਦੀਆਂ ਜ਼ਮੀਨਾਂ ਤੇ ਮਕਾਨ ਅਵੱਸ਼ ਮੁਸਲਮਾਨਾਂ ਦੇ ਹਥ ਵਿਚ ਆ ਜਾਣਗੇ ਤੇ ਉਸ ਇਲਾਕੇ ਦੇ ਹਿੰਦੂ ਇੱਕ ਅਧੀਨ ਕੌਮ ਹੋਣਗੇ।"

ਜਿਹੜਾ ਕੁਛ ਮਿਸਟਰ ਰਾਏ ਨੇ ਬੰਗਾਲ ਦਿਆਂ ਮੁਸਲਮਾਨਾਂ ਬਾਰੇ ਕਿਹਾ ਓਹ ਪੰਜਾਬ ਦਿਆਂ ਮੁਸਲਮਾਨਾਂ ਉੱਪਰ ਹੋਰ ਵੀ ਵਧੇਰੇ ਜ਼ੋਰ ਨਾਲ ਲਾਗੂ ਹੁੰਦਾ ਹੈ। ਇਨ੍ਹਾਂ ਬਾਰੇ ਸਿਵਲ ਮਿਲਟਰੀ ਗਜ਼ਟ ਨੇ ੩੦ ਦਸੰਬਰ ੧੯੪੮ ਨੂੰ ਲਿਖਿਆ ਕਿ ਹਰੇਕ ਪੰਜਾਬੀ ਮੁਸਲਮਾਨ ਦਾ ਇਹ ਖਿਆਲ ਸੀ ਕਿ ਜਿਵੇਂ ਉਹ ਨਵਾਬ ਬਣ ਗਿਆ ਹੁੰਦਾ ਹੈ। ਇਸ ਹੈਂਕੜ ਨੇ ਮੁਸਲਮਾਨਾਂ ਨੂੰ ੧੫ ਅਗਸਤ ਨੇੜੇ ਆਉਣ ਉੱਪਰ ਹੱਦੋਂ ਵੱਧ ਧੱਕੇ ਬਾਜ਼ ਬਣਾ ਦਿੱਤਾ। ਹਿੰਦੂਆਂ ਸਿੱਖਾਂ ਉੱਪਰ ਹਮਲੇ, ਉਨ੍ਹਾਂ ਦਿਆਂ ਘਰਾਂ ਤੇ ਦੁਕਾਨਾਂ ਨੂੰ ਸਾੜਨਾ ਤੇ ਹਰ ਜ਼ਿਲੇ ਵਿਚ ਉਨ੍ਹਾਂ ਨੂੰ ਪਿੰਡਾਂ ਵਿਚੋਂ ਮਾਰ ਕੁਟਕੇ ਕੱਢਣਾ ਇਹ ਰੋਜ਼ ਦੀ ਵਰਤੋਂ ਹੋ ਗਈ। ਇਸ ਮਾਰ ਧਾੜ ਵਿਚ ਪੁਲੀਸ ਤੇ ਫੌਜ ਨੇ, ਜਿਹੜੀ ਹਿੰਦੁਸਤਾਨ ਦੀ ਵੰਡ ਪਿਛੋਂ ਪਾਕਿਸਤਾਨ ਵਿਚ ਸਾਰੀ ਦੀ ਸਾਰੀ ਮੁਸਲਮਾਨ ਸੀ, ਨਾ-ਕੇਵਲ ਮੁਸਲਮਾਨ ਗੁੰਡਿਆਂ ਨੂੰ ਪੂਰੀ ਮਦਦ ਦਿਤੀ ਸਗੋਂ ਬਹੁਤ ਵਾਰੀ ਉਨ੍ਹਾਂ ਦੀ ਅਗਵਾਈ ਕੀਤੀ ਤੇ ਜਿਥੇ ਇਹ ਗੁੰਡੇ ਆਪ ਕਾਮਯਾਬ ਨਹੀਂ ਹੋ ਸਕੇ ਉਥੇ ਹਿੰਦੂਆਂ ਸਿੱਖਾਂ ਦੇ ਕਤਲ ਵਿਚ ਉਨ੍ਹਾਂ ਨੂੰ ਭਾਰੀ ਸਹਾਇਤਾ ਦਿਤੀ।

ਅਗਸਤ ਤਕ ਲਾਹੌਰ ਦੀ ਗੈਰ-ਮੁਸਲਿਮ ਆਬਾਦੀ ਬਹੁਤ ਘੱਟ ਰਹਿ ਗਈ ਸੀ। ਪਰ ਫਿਰ ਵੀ ਉਥੇ ਹਾਲੀ ਇਕ ਲੱਖ ਤੋਂ ਵਧ ਹਿੰਦੂ ਸਿੱਖ ਸਨ, ਸਿਵਲ ਮਿਲਟਰੀ ਗਜ਼ਟ ਦੀ ਰੀਪੋਰਟ ਅਨੁਸਾਰ ਸਿੱਖ ਲਾਹੌਰੋਂ ਨਾ ਗਏ ਤੇ ਕਿਹਾ ਇਹ ਸਾਡਾ ਘਰ ਹੈ। ਲਾਹੌਰ ਨਾ ਛਡਣਾ ਗਲਤੀ ਸੀ, ੯ ਅਗਸਤ ਤੋਂ ਹਿੰਦੂਆਂ, ਸਿੱਖਾਂ ਦਾ ਆਮ ਕਤਲ ਸ਼ੁਰੂ ਹੋ ਗਿਆ। ਹਿੰਦੂਆਂ ਸਿੱਖਾਂ ਦੀਆਂ ਹਜ਼ਾਰਾਂ ਲੋਥਾਂ ਪਈਆਂ ਤ੍ਰਕਦੀਆਂ ਰਹਿੰਦੀਆਂ ਤੇ ਸ਼ੈਤਾਨੀ ਨਾਲ ਉਨ੍ਹਾਂ ਦੀ ਤ੍ਰਕਣੀ ਨੂੰ "ਪਾਕਸਤਾਨੀ ਬੂ" ਆਖਿਆ ਜਾਂਦਾ ਸੀ।

ਮੁਸਲਮਾਨ ਪੁਲਸ ਤੇ ਮਿਲਟਰੀ ਨੇ ਇਨ੍ਹਾਂ ਅਗਸਤ ਦਿਆਂ ਹਮਲਿਆਂ ਵਿਚ ਜੋ ਹਿੰਦੂਆਂ ਸਿੱਖਾਂ

ਵਿਰੁਧ ਹਿੱਸਾ ਲਿਆ ਹਿੰਦੁਸਤਾਨ ਟਾਈਮਜ਼ ਦਿੱਲੀ ਦੇ ਉਚੇਚੇ ਪਤ੍ਰ-ਪ੍ਰੇਰਕ ਨੇ ਲਿਖਿਆ ਹੈ,'ਪਿਛਲਿਆਂ ਤਿੰਨ ਹਫ਼ਤਿਆਂ ਵਿਚ ਜੋ ਪਛਮੀ ਪੰਜਾਬ ਵਿਚ ਕਤਲ ਹੋਏ ਉਨ੍ਹਾਂ ਵਿਚੋਂ ੧੦੦ ਵਿਚੋਂ ੭੦ ਫਿਰਕੂ ਪੁਣੇ ਨਾਲ ਭੂਤਰੇ ਪੁਲੀਸ ਤੇ ਮਿਲਟਰੀ ਦਿਆਂ ਆਦਮੀਆਂ ਨੇ ਕੀਤੇ। ਇਨ੍ਹਾਂ ਨੇ ਹਜ਼ਾਰਾਂ ਬੰਦੇ ਮਾਰੇ ਹਨ। ਸ਼ੇਖੂਪੁਰੇ ਦੇ ਕਤਲਆਮ ਵਿੱਚ ਇਨ੍ਹਾਂ ਜਲ੍ਹਿਆਂ ਵਾਲੇ ਬਾਗ ਨੂੰ ਕਿਤੇ ਮਾਤ ਪਾ ਦਿੱਤਾ ਤੇ ਸ਼ਕਰਗੜ੍ਹ ਤਹਸੀਲ ਵਿੱਚ ਜਿੱਥੇ ਹਜ਼ਾਰਾਂ ਨੂੰ ਕਤਲ ਕੀਤਾ ਗਿਆ ਹੈ, ਸ਼ੇਖੂਪੁਰੇ ਨੂੰ ਵੀ ਮਾਤ ਪਾਇਆ ਗਿਆ।" ੧੦ ਅਗਸਤ ਨੂੰ ਸਾਰੀਆਂ ਹਿੰਦੂ ਸਿੱਖ ਆਬਾਦੀਆਂ ਵਿੱਚ ਅੱਗ ਲਾਈ ਗਈ। ਦੂਨੇ ਮੰਡੀ, ਬਜ਼ਾਜ਼ ਹੱਟਾ, ਸੂਹਾ ਬਜ਼ਾਰ, ਲੁਹਾਰੀ ਗੇਟ, ਮਹੱਲਾ ਸੱਤਾਂ ਤੇ ਮੁਜ਼ੰਗ ਵਿੱਚ ਅੱਗਾਂ ਲਗੀਆਂ। ਇਨ੍ਹਾਂ ਸਾਰਿਆਂ ਗੈਰ-ਮੁਸਲਮਾਨ ਇਲਾਕਿਆਂ ਨੂੰ ਸਾੜਨ ਵਿਚ ਪੁਲੀਸ ਨੇ ਪਹਿਲ ਕੀਤੀ।

ਇਸ ਸੜਦੇ ਜਹੰਨਮ ਤੋਂ ਨਸਣ ਦੀ ਹਿੰਦੂਆਂ ਸਿੱਖਾਂ ਨੇ ਕੋਸ਼ਸ਼ ਕੀਤੀ, ਪਰ ਸਭ ਰਸਤੇ ਬੰਦ ਕੀਤੇ ਹੋਏ ਸਨ। ੧੧ ਅਗਸਤ ਨੂੰ ਨਸਦਿਆਂ ਹੋਇਆਂ ਘਟੋ ਘਟ ੫੦੦ ਮਨੁੱਖਾਂ ਨੂੰ ਕਤਲ ਕੀਤਾ ਗਿਆ। ਬਜ਼ਾਰਾਂ ਸੜਕਾਂ ਤੇ ਖਾਸ ਕਰਕੇ ਰੇਲਵੇ ਸਟੇਸ਼ਨ ਉਪਰ ਹਜ਼ਾਰਾਂ ਮਾਰੇ ਗਏ। ਮੁਸਲਿਮ ਗੁੰਡੇ, ਮੁਸਲਿਮ ਨੈਸ਼ਨਲ ਗਾਰਡ ਤੇ ਬਲੋਚ ਮਿਲਟਰੀ ਜੋ ਬਾਊਂਡਰੀ ਫੋਰਸ ਦਾ ਹਿੱਸਾ ਸੀ, ਇਸ ਕਤਲ ਵਿਚ ਬੜੇ ਚਾਅ ਨਾਲ ਹਿਸਾ ਲੈ ਰਹੇ ਸਨ। ਇਸ ਦਿਨ ਕੇਵਲ ਓਹ ਗੈਰ-ਮੁਸਲਮਾਨ ਬਚਕੇ ਨਿਕਲੇ ਜਿਹੜੇ ਚੰਗਿਆਂ ਭਾਗਾਂ ਯਾ ਕਿਸੇ ਦੀ ਮਦਦ ਨਾਲ ਲਾਹੌਰ ਛਾਉਣੀ ਦੇ ਸਟੇਸ਼ਨ ਤਕ ਪੁਜ ਸਕੇ। ਇਹ ਰੇਲ ਰਾਹੀਂ ਫੀਰੋਜ਼ਪੁਰ ਪਹੁੰਚ ਗਏ ਤੇ ਇੰਵ ਬਚ ਗਏ। ਇਹ ਇਸ ਕਰਕੇ ਹੋਇਆ ਕਿ ਲਾਹੌਰ ਛਾਉਣੀ ਵਿਚ ਸਿੱਖ ਫੌਜ ਸੀ ਤੇ ਉਥੇ ਮੁਸਲਮਾਨਾਂ ਨੂੰ ਫਸਾਦ ਦੀ ਖੁਲ੍ਹ ਨਹੀਂ ਸੀ। ਲਾਹੌਰ ਸ਼ਹਿਰ ਦਾ ਸਟੇਸ਼ਨ ਮੁਸਲਮਾਨ ਫੌਜ ਤੇ ਪੁਲੀਸ ਦੇ ਪੂਰੀ ਤਰ੍ਹਾਂ ਕਬਜ਼ੇ ਵਿਚ ਸੀ। ਸਹਿਮੇ ਹੋਏ ਤੇ ਦੁਖੀ ਹਿੰਦੂ ਸਿੱਖ ਸ਼ਰਨਾਰਥੀ ਲਾਹੌਰੋਂ ਆਏ ਹੋਏ ੧੩ ਅਗਸਤ ਤੋਂ ਹੀ ਅੰਬਾਲੇ ਤੀਕ ਵੇਖੇ ਗਏ। ਇਹ ਲੁੱਟੇ ਪੁੱਟੇ ਆਏ ਸਨ ਤੇ ਮੁਸਲਮਾਨਾਂ ਦੇ ਹਥੀਂ ਕਤਲ ਦਾ ਭੈ ਉਨ੍ਹਾਂ ਦੀਆਂ ਅਖਾਂ ਵਿਚੋਂ ਝਲਕ ਰਿਹਾ ਸੀ।

ਹੋਰ ਇਲਾਕੇ ਜਿਨ੍ਹਾਂ ਵਿਚ ੧੨ ਤੇ ੧੩ ਅਗਸਤ ਨੂੰ ਅਗ ਲਗੀ ਉਹ ਇਹ ਸਨ:– ਭਾਰਤ ਨਗਰ, ਸਿੰਘ ਪੁਰਾ, ਡਬੀ ਬਜ਼ਾਰ, ਲੁਹਾਰੀ ਗੇਟ, ਗਲੀ ਹੋਂਗਰਾਂ, ਗਲੀ ਕਾਗਜ਼ੀਆਂ, ਕੂਚਾ ਚਾਹ ਤੇਲੀਆਂ ਆਦਿਕ। ਇਨ੍ਹਾਂ ਸਾਰਿਆਂ ਇਲਾਕਿਆਂ ਵਿੱਚ ਤੇ ਹੋਰ ਬਹੁਤਿਆਂ ਵਿਚ ਗੈਰ-ਮੁਸਲਮਾਨ ਸੈਂਕੜਿਆਂ ਵਿੱਚ ਨਹੀਂ ਸਗੋਂ ਹਜ਼ਾਰਾਂ ਦੀ ਗਿਣਤੀ ਵਿੱਚ ਮਾਰੇ ਗਏ। ੧੩ ਅਗਸਤ ਨੂੰ ਕਰਫਿਊ ਲਾਇਆ ਗਿਆ। ਇਸ ਦਾ ਅਸਰ ਓਹੋ ਹੀ ਹੋਇਆ ਜਿਹੜਾ ਹਰ ਥਾਂ ਹੁੰਦਾ ਸੀ। ਜਿਹੜੇ ਗੈਰ.ਮੁਸਲਮਾਨ ਨਸਣਾ ਚਾਹੁੰਦੇ ਸਨ, ਉਨ੍ਹਾਂ ਲਈ ਰਸਤਾ ਬੰਦ ਹੋਇਆ ਤੇ ਉਨ੍ਹਾਂ ਲਈ ਇਹੋ ਰਾਹ ਰਹਿ ਗਿਆ ਕਿ ਯਾ ਸੜ ਮਰਨ ਯਾ ਗੋਲੀ ਨਾਲ ਮਾਰੇ ਜਾਣ ਤੇ ਬਹੁਤੇ ਇੰਵ ਹੀ ਮਾਰੇ ਗਏ। ਇਨ੍ਹਾਂ ਦੋਹਾਂ ਦਿਨਾਂ ਵਿੱਚ ਬਹੁਤ ਮਾਰੇ ਗਏ। ਅਨਾਰਕਲੀ ਤੇ ਮਾਲ ਰੋਡ ਉੱਪਰ ਦੁਕਾਨਾਂ ਨੂੰ ਅੱਗਾਂ ਲਗੀਆਂ।

ਛੇਵੀਂ ਪਾਤਸ਼ਾਹੀ ਦਾ ਇਤਹਾਸਕ ਗੁਰਦੁਆਰਾ ਜੋ ਮੁਜ਼ੰਗ ਦੇ ਥਾਣੇ ਤੋਂ ਪੰਦਰਾਂ ਗਜ਼ ਦੇ ਫਾਸਲੇ ਉਪਰ ਟੈਂਪਲ ਰੋਡ ਤੇ ਸੀ, ੧੫ ਅਗਸਤ ਦੀ ਸਵੇਰ ਨੂੰ ਸਾੜਿਆ ਗਿਆ। ਜਿਹੜੇ ਕੋਈ ਟਾਵੇਂ ੨ ਸਿੱਖ ਗੁਰਦੁਆਰੇ ਦੇ ਅੰਦਰ ਸਨ ਓਹ ਵਿਚ ਸਾੜੇ ਗਏ। ਇਹ ਲਾਹੌਰ ਦਿਆਂ ਬਹੁਤ ਸਾਰਿਆਂ ਤਬਾਹ ਕੀਤਿਆਂ ਗੈਰ-ਮੁਸਲਮਾਨ ਅਸਥਾਨਾਂ ਵਿਚੋਂ ਸੀ। ਬਾਉਲੀ ਸਾਹਿਬ, ਚੁਮੁਾਲ੍ਹਾ ਸਾਹਿਬ ਤੇ ਹੋਰ ਗੁਰਦੁਆਰੇ ਇਸ ਤੋਂ ਪਹਿਲਾਂ ਸਾੜੇ ਜਾ ਚੁਕੇ ਸਨ। ਡੇਰਾ ਸਾਹਿਬ ਦੇ ਮਹਾਨ ਗੁਰਦੁਆਰੇ ਉਪਰ ਵੀ ਹਮਲਾ ਕੀਤਾ ਗਿਆ। ਗੁਰਦੁਆਰਿਆਂ ਦੇ ਸੇਵਾਦਾਰ ਤੇ ਗਰੰਥੀ

ਕਤਲ ਕੀਤੇ ਗਏ ਤੇ ਜੋ ਰੁਪਿਆ ਯਾ ਕੀਮਤੀ ਚੀਜ਼ਾਂ ਸਨ ਓਹ ਕਿਲ੍ਹੇ ਦੀ ਫੌਜ ਤੇ ਮਿਲਟਰੀ ਨੇ ਲੁਟ ਲਏ ਜੋ ਗੁਰਦੁਆਰੇ ਤੋਂ ਥੋੜੇ ਗਜ਼ ਉਪਰ ਹੀ ਹੈ ।

ਇਨ੍ਹਾਂ ਦਿਨਾਂ ਵਿਚ ਲਾਹੌਰ ਦੇ ਪਲੇਟ ਫ਼ਾਰਮ ਬੁਚੜਖਾਨੇ ਦਾ ਚਿਤ੍ਰ ਸਨ । ਜਿਹੜੇ ਸਿੱਖ ਹਿੰਦੂ ਸਟੇਸ਼ਨ ਤਕ ਪਹੁੰਚੇ ਓਹ ਸਥਰਾਂ ਦੇ ਸਥਰ ਮਾਰੇ ਗਏ ਤੇ ਜਿਹੜੇ ਅਭਾਗੇ ਮਰਦ ਔਰਤਾਂ ਯਾ ਬਚੇ ਨਸਣ ਦਾ ਯਤਨ ਕਰਦੇ ਸਨ, ਮੁਸਲਮਾਨ ਗੁੰਡੇ ਉਨ੍ਹਾਂ ਦਾ ਪਿੱਛਾ ਕਰਕੇ ਉਨ੍ਹਾਂ ਨੂੰ ਕਤਲ ਕਰ ਰਹੇ ਹਨ ।

ਲਾਹੌਰ ਤੇ ਇਸ ਦਿਆਂ ਗੈਰ-ਮੁਸਲਮਾਨ ਵਸਨੀਕਾਂ ਦੀ ਮੁਕੰਮਲ ਤਬਾਹੀ ਹੋ ਜਾਣੀ ਸੀ ਜੇ ਸ਼ਹਿਰ ਵਿਚ ਡੋਗਰੇ ਸਿਪਾਹੀ ਨਾ ਹੁੰਦੇ । ਪਰ ਇਨ੍ਹਾਂ ਨੂੰ ਛੇਤੀ ਹੀ ਲਾਹੌਰ ਤੋਂ ਬਦਲ ਦਿੱਤਾ ਗਿਆ । ਕੇਵਲ ਛਾਉਣੀ ਵਿਚ ਜਿਥੇ ਸਿੱਖ ਫੌਜੀ ਸਨ, ਗੈਰ-ਮੁਸਲਮਾਨਾਂ ਦੀ ਜਾਨ ਸੁਰੱਖਯਤ ਸੀ ।

ਹਿੰਦੁਸਤਾਨ ਟਾਈਮਜ਼ ਦੇ ਪਤ੍ਰ-ਪ੍ਰੇਰਕ ਨੇ ਇਸ ਤਬਾਹੀ ਦਾ ਹਾਲ ਇੰਵ ਦਿਤਾ ਹੈ:–

"ਸਰਕੂਲਰ ਰੋਡ ਦੇ ਪਾਰ ਪੁਰਾਣੇ ਸ਼ਹਿਰ ਵਿਚ ਕੋਈ ਕਾਨੂੰਨ ਨਹੀਂ ਸੀ, ਰੇਲਵੇ ਰੋਡ ਤੋਂ ਚਲਕੇ ਤੇ ਸਰਕੂਲਰ ਰੋਡ ਦੇ ਨਾਲ ੨ ਲਗਾਤਾਰ ਧੂੰਏਂ ਦਾ ਇਕ ਅਰਧ ਚੱਕਰ ਨਜ਼ਰ ਆਉਂਦਾ ਸੀ ਜੋ ਇਨ੍ਹਾਂ ਸਾਰਿਆਂ ਦਿਨਾਂ ਵਿਚ ਰਿਹਾ ਤੇ ਜਿਸ ਦੀ ਲਪੇਟ ਵਿਚ ਪੁਰਾਣਾ ਸ਼ਹਿਰ ਸੀ । ਹਿੰਦੂਆਂ ਸਿੱਖਾਂ ਦੇ ਬਹੁਤ ਧਰਮ ਅਸਥਾਨ ਸਾੜੇ ਗਏ, ਭਾਵੇਂ ਅਖਬਾਰਾਂ ਵਿਚ ਇਨ੍ਹਾਂ ਦਾ ਕੋਈ ਜ਼ਿਕਰ ਨਹੀਂ ਸੀ । ਮੌਤਾਂ ਦਾ ਪੂਰਾ ਵੇਰਵਾ ਨਹੀਂ ਦਿੱਤਾ ਜਾ ਸਕਦਾ, ਪਰ ਇਕ ਮਿਸਾਲ ਤੋਂ ਜਿੰਨੇ ਰੋਜ਼ ਕਤਲ ਹੁੰਦੇ ਸਨ ਉਨ੍ਹਾਂ ਦਾ ਅੰਦਾਜ਼ਾ ਲਗ ਸਕਦਾ ਹੈ । ਮੈਂ ਇਨ੍ਹਾਂ ਵੇਰਵਿਆਂ ਨੂੰ ਵਿਗਿਆਨਕ ਤਰੀਕੇ ਨਾਲ ਵਿਚਾਰਿਆ ਹੈ, ੧੩ ਅਪ੍ਰੈਲ ਨੂੰ ਮੈਂ ਮਿਓ ਹਸਪਤਾਲ ਵਿਚ ਗਿਆ ਤੇ ਮੁਰਦਾ ਘਰ ਦੇ ਬਾਹਰ ਜਿਹੜਾ ਕਿ ਭਰਿਆ ਹੋਣਾ ਹੈ, ਮੈਂ ਤਿੰਨ ਸੌ ਤੇ ਚਾਰ ਸੌ ਦੇ ਦਰਮਿਆਨ ਲੋਥਾਂ ਵੇਖੀਆਂ, ਜਿਹੜੀਆਂ ਕਿ ਵੱਖੋ ਵੱਖ ਗਲੀਆਂ ਆਦਿਕ ਵਿਚ ਸੁਟੀਆਂ ਪਈਆਂ ਸਨ । ਮੈਂ ਦੂਜੇ ਦਿਨ ਅਖਬਾਰਾਂ ਤੋਂ ਪਤਾ ਲਾਇਆ ਕਿ ਉਨ੍ਹਾਂ ਵਿਚ ਮੋਇਆਂ ਦੀ ਗਿਣਤੀ ਚਾਲੀ ਲਿਖੀ ਸੀ ਤੇ ਫੱਟੜਾਂ ਦੀ ਸੌ । ਇਨ੍ਹਾਂ ਗਿਣਤੀਆਂ ਤੋਂ ਮੈਂ ਅੰਦਾਜ਼ਾ ਲਾਇਆ ਕਿ ਅਸਲੀ ਗਿਣਤੀ ਤੇ ਅਖਬਾਰ ਵਿਚ ਦਿੱਤੀ ਗਿਣਤੀ ਦਾ ਕੀ ਸਬੰਧ ਹੈ । ਇਸ ਸਮੇਂ ਵਿਚ ਕੋਈ ਦਿਨ ਅਜੇਹਾ ਨਹੀਂ ਸੀ ਲੰਘਦਾ ਜਦ ਸਾਡੇ ਮਕਾਨ ਦੇ ਲਾਗਿਓਂ ਮੁਰਦਿਆਂ ਦੀਆਂ ਤਿੰਨ ਚਾਰ ਲਾਰੀਆਂ ਨਾ ਲੰਘਦੀਆਂ । ਇਹ ਮਾਰ ਧਾੜ ਅਫ਼ਸਰ ਕਰਾ ਰਹੇ ਸਨ, ਜਿਸ ਦਾ ਸ਼ਾਇਦ ਯਕੀਨ ਨਹੀਂ ਆ ਸਕਦਾ । ਮਿਲਟਰੀ ਕਾਤਲਾਂ ਦੀ ਨਿਰਸੰਦੇਹ ਮਦਦ ਕਰਦੀ ਸੀ । ਜਿਹੜੇ ਲੋਕ ਸੜਦਿਆਂ ਘਰਾਂ 'ਚੋਂ ਨੱਸਣ ਦੀ ਕੋਸ਼ਿਸ਼ ਕਰਦੇ ਸਨ ਉਨ੍ਹਾਂ ਨੂੰ ਗੋਲੀ ਨਾਲ ਮਾਰ ਦਿੱਤਾ ਜਾਂਦਾ ਸੀ ਤੇ ਉਨ੍ਹਾਂ ਦੀਆਂ ਲੋਥਾਂ ਸਾੜ ਦਿੱਤੀਆਂ ਜਾਂਦੀਆਂ । ਕਿੰਨੇ ਦਿਨ ਤੀਕ ਕੋਈ ਹਿੰਦੂ ਯਾ ਸਿੱਖ ਲਾਹੌਰ ਸਟੇਸ਼ਨ ਤੱਕ ਨਹੀਂ ਪੁੱਜ ਸਕਦਾ ਸੀ । ਕੋਈ ਨਾ-ਵਾਕਫ਼ ਆਦਮੀ ਜਿਹੜਾ ਸਟੇਸ਼ਨ ਦੇ ਰਾਹ ਪਿਆ ਉਹ ਜੀਉਂਦਾ ਨਹੀਂ ਬਚਿਆ । ਟ੍ਰੀਬਿਊਨ ਅਖ਼ਬਾਰ ਦਾ ਇਕ ਕਰਮਚਾਰੀ ਜੋ ਸਾਡੇ ਨੇੜੇ ਰਹਿੰਦਾ ਸੀ, ਇੰਜ ਹੀ ਕਤਲ ਹੋਇਆ । ਬੇਕਾਨੂੰਨੀ ਦਾ ਇਹ ਪੂਰਾ ਚਿਤ੍ਰ ਸੀ । ਅਸੀਂ ਵੀ ਛਾਉਣੀ ਸਟੇਸ਼ਨ ਰਾਹੀਂ ਮੁਸ਼ਕਲ ਨਾਲ ਲਾਹੌਰੋਂ ਨਿਕਲੇ ਤੇ ਜੇ ਕਿਸੇ ਨੇ ਬਚ ਨਿਕਲਣਾ ਹੋਵੇ ਤਾਂ ਇਹੋ ਰਸਤਾ ਸੀ । ਲਾਹੌਰ ਮੁਰਦਿਆਂ ਦਾ ਸ਼ਹਿਰ ਹੈ ਤੇ ਨਰਕ ਦੀ ਇਕ ਤਸਵੀਰ ਤੇ ਜਿਹੜੇ ਇਸ ਨਰਕ ਦੇ ਹਾਕਮ ਹਨ ਉਹ ਆਪਣੇ ਭਿਆਨਕ ਕੰਮ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਤੇ ਉਸ ਨੂੰ ਅਦੁਤੀ ਤ੍ਰੀਕੇ ਨਾਲ ਨਿਭਾਂਦੇ ਹਨ ।"

ਲਾਹੌਰ ਦਿਆਂ ਦਰਜਨਾਂ ਹਿੰਦੂ ਸਿੱਖ ਘਰਾਂ ਵਿਚ ਹੇਠ ਲਿਖੇ ਅਨੁਸਾਰ ਘਟਨਾ ਬੀਤੀਆਂ । ਮੁਸਲਮਾਨਾਂ ਦਾ ਕੋਈ ਜੱਥਾ ਜ਼ਬਰਦਸਤੀ ਕਿਸੇ ਹਿੰਦੂ ਸਿੱਖ ਦੇ ਘਰ ਵਿਚ ਘੁਸ ਜਾਂਦਾ, ਭਾਵੇਂ ਕਰਫੀਊ ਲੱਗਾ ਵੀ ਹੁੰਦਾ ਤੇ ਕੋਈ ਪੁਲਸ ਵਾਲਾ ਜੋ ਜੱਥੇ ਦੇ ਨਾਲ ਹੁੰਦਾ ਪੁੱਛ ਗਿੱਛ ਦੇ ਬਹਾਨੇ

ਮਰਦਾਂ ਨੂੰ ਲੈ ਜਾਂਦਾ ਤੇ ਉਨ੍ਹਾਂ ਨੂੰ ਬਾਹਰ ਨਿਕਲਦਿਆਂ ਹੀ ਛੁਰੇ ਮਾਰ ਦਿੱਤੇ ਜਾਂਦੇ, ਫੇਰ ਮਾਲ ਲੁੱਟ ਲਿਆ ਜਾਂਦਾ ਤੇ ਜ਼ਨਾਨੀਆਂ ਜੇ ਬੁੱਢੀਆਂ ਹੁੰਦੀਆਂ ਤਾਂ ਕਤਲ ਕਰ ਦਿੱਤੀਆਂ ਜਾਂਦੀਆਂ ਨਹੀਂ ਤਾਂ ਚੁੱਕੀਆਂ ਤੇ ਬੇਪੱਤ ਕੀਤੀਆਂ ਜਾਂਦੀਆਂ। ਮੁਜ਼ੰਗ ਦੇ ਇਲਾਕੇ ਵਿਚ ਛੇ ਸੱਤ ਜ਼ਨਾਨੀਆਂ ਤੇ ਛੇ ਸੱਤ ਮਰਦਾਂ ਦੇ ਇਕ ਸਿੱਖ ਟੱਬਰ ਨਾਲ ਇਹੋ ਬੀਤੀ। ਆਦਮੀ ਬਾਹਰ ਲਿਜਾਕੇ ਕਤਲ ਕੀਤੇ ਗਏ, ਜ਼ਨਾਨੀਆਂ ਨੇ ਬੇਪੱਤੀ ਤੋਂ ਬਚਣ ਲਈ ਮਕਾਨ ਦੀ ਉਪਰਲੀ ਛੱਤ ਤੋਂ ਛਾਲ ਮਾਰੀ ਉਨ੍ਹਾਂ ਨੂੰ ਭਾਰੀ ਸੱਟਾਂ ਆਈਆਂ ਤੇ ਜਾਨ ਕਿਸੇ ਦੀ ਨਾ ਗਈ ਪਰ ਅਜੇਹੀ ਘਟਨਾ ਆਮ ਹੁੰਦੀ ਸੀ।

ਜਦ ੧੫ ਅਗਸਤ ੧੯੪੭ ਨੂੰ ਹਿੰਦੁਸਤਾਨ ਤੇ ਪਾਕਿਸਤਾਨ ਨੂੰ ਆਜ਼ਾਦੀ ਮਿਲੀ ਤਾਂ ਪੰਜਾਬ ਵਿਚ ਕਿਸੇ ਦਿਲ ਵਿਚ ਇਨ੍ਹਾਂ ਖੁਸ਼ੀਆਂ ਤੇ ਜਲਸਿਆਂ ਦਾ ਚਾ ਨਹੀਂ ਸੀ। ਨਵੀਂ ਦਿੱਲੀ ਤੇ ਕਰਾਚੀ ਵਿਚ ਇਸ ਆਜ਼ਾਦੀ ਦੇ ਜਸ਼ਨ ਮਨਾਏ ਗਏ ਪਰ ਪੰਜਾਬ ਵਿਚ ਕਤਲ ਤੇ ਤਬਾਹੀ ਦਾ ਸ਼ਰਨਾਰਥੀਆਂ ਤੋਂ ਹਾਲ ਸੁਣਕੇ ਹਰ ਇਕ ਦਿਲ ਦੁਖੀ ਸੀ। ਸਿੱਖਾਂ ਨੇ ਇਹ ਦਿਨ ਪਾਠ ਵਿਚ ਤੇ ਦੁਖੀ ਭਰਾਵਾਂ ਦੀ ਯਾਦ ਵਿਚ ਬਿਤਾਇਆ ਤੇ ਅਕਾਲ ਪੁਰਖ ਪਾਸ ਅਰਦਾਸ ਕੀਤੀ ਕਿ ਘਿਰਿਆਂ ਹੋਇਆਂ ਦੀ ਸਹਾਇਤਾ ਕਰੇ।

ਇਕ ਖ਼ਬਰ ਅਨੁਸਾਰ ੧੩ ਅਗਸਤ ਨੂੰ ਲਾਹੌਰ ੩੫ ਅਗਾਂ ਬਲ ਰਹੀਆਂ ਸਨ, ਇਹ ਅੱਗਾਂ ਮਹੱਲਾ ਸਰੀਨ, ਚੌਂਕ ਸੁਰਜਨ ਸਿੰਘ, ਸ਼ਾਹੀ ਮਹੱਲਾ, ਮਹੱਲਾ ਸਥਾਂ, ਗੜ੍ਹੀ ਸ਼ਾਹੂ, ਮੁਜ਼ੰਗ ਤੇ ਫ਼ੈਜ਼ ਬਾਗ ਵਿਚ ਸਨ। ਚੌਂਕ ਸੁਰਜਨ ਸਿੰਘ ਵਿਚ ਕਿਸੇ ਨੇ ਅੱਗ ਬੁਝਾਉਣ ਵਾਲਿਆਂ ਕਰਮਚਾਰੀਆਂ ਉਪਰ ਗੋਲੀ ਚਲਾਈ। ਛਾਉਣੀ ਦੀ ਸਦਰ ਬਜ਼ਾਰ ਦੀ ਅੱਗ ਵਿਚ ੨੨ ਮੋਏ ਤੇ ੨੫ ਘਾਇਲ ਹੋਏ। ਛੁਰੇ ਬਾਜ਼ੀ ਨਾਲ ਇਸ ਦਿਨ ੨੨ ਮੋਏ ਤੇ ੧੬ ਘਾਇਲ ਹੋਏ। ਜਰਨੈਲੀ ਸੜਕ ਉੱਪਰ ਚਮੜਾ ਮਾਰਕਿਟ ਦੇ ਨੇੜੇ ਫ਼ੈਜ਼ਬਾਗ ਵਿਚ ੩ ਆਦਮੀ ਮਾਰੇ ਗਏ ਤੇ ਇਸੇ ਇਲਾਕੇ ਵਿਚ ਹੋਰਾਂ ਪੰਜਾਂ ਉੱਪਰ ਹਮਲਾ ਹੋਇਆ। ਸੁਲਤਾਨ ਪੁਰਾ ਅਕਰਮ ਰੋਡ ਉੱਪਰ ਤਿੰਨਾਂ ਨੂੰ ਛੁਰੇ ਨਾਲ ਮਾਰਿਆ ਗਿਆ, ਭਾਰਤ ਨਗਰ ਵਿਚ ਜੋ ਇਸਦੇ ਨੇੜੇ ਹੈ ਦੋ ਆਦਮੀ ਮਾਰੇ ਗਏ।

ਹਿੰਦੁਸਤਾਨ ਟਾਈਮਜ਼ ਦੀ ਇਸ ਦਿਨ ਦੀ ਇਤਲਾਹ ਇਹ ਹੈ–"੬੦ ਆਦਮੀ ਮਾਰੇ ਤੇ ੧੦੦ ਫੱਟੜ ਦਸੇ ਜਾਂਦੇ ਹਨ। ਲਾਹੌਰ ਦੇ ਪੁਰਾਣੇ ਸ਼ਹਿਰ ਦੇ ਲਾਗੇ ਮੁਗ਼ਲਪੁਰਾ ਰੇਲਵੇ ਵਰਕਸ਼ਾਪ ਵਿਚ ੩੫ ਮਾਰੇ ਗਏ ਤੇ ੮ ਫੱਟੜ ਹੋਏ। ਕੋਈ ਦਰਜਨ ਆਦਮੀ ਇਕ ਲੜਾਈ ਵਿਚ ਮਾਰੇ ਗਏ, ਜਿਹੜੀ ਕਿਲ੍ਹੇ ਦੇ ਲਾਗੇ ਹਮਲਾ ਕਰਨ ਵਾਲੇ ਤੇ ਇਕ ਧਰਮ ਅਸਥਾਨ ਦੇ ਅੰਦਰ ਵਾਲਿਆਂ ਵਿੱਚ ਹੋਈ (ਭਾਵ ਡੇਰਾ ਸਾਹਿਬ ਗੁਰਦੁਆਰਾ)। ਪੁਲੀਸ ਨੇ ਇਥੇ ਗੋਲੀ ਨਾਲ ਸਤ ਮਾਰੇ ਤੇ ਅਠ ਫਟੜ ਕੀਤੇ। ਪੁਰਾਣੇ ਸ਼ਹਿਰ ਦੇ ਅੰਦਰ ਬਹੁਤ ਇਲਾਕਿਆਂ ਵਿਚ ਭਾਰੀ ਅੱਗਾਂ ਲਗੀਆਂ ਹਨ। ਅਨਾਰਕਲੀ ਤੋਂ ਜਿਥੇ ਵੀਹ ਦੁਕਾਨਾਂ ਸੜ ਰਹੀਆਂ ਹਨ, ਭਾਰੀ ਲਾਟਾਂ ਉਠਦੀਆਂ ਦਿਸਦੀਆਂ ਹਨ ਤੇ ਇਹੋ ਹਾਲ ਐਮਪ੍ਰੈਸ ਰੋਡ, ਸ਼ਾਹੀ ਮਹੱਲਾ, ਛੋਟਾ ਰਾਵੀ, ਲੋਅਰ ਮਾਲ, ਕੂਚਾ ਕੰਬੋਆਂ, ਭਾਈਓਂ ਕਾ ਮੈਦਾਨ ਤੇ ਮਹੱਲਾ ਜਲੋਟਿਆਂ ਦਾ ਹੈ। ਭਾਰਤ ਨਗਰ ਵਿਚ ਵਡੀ ਅਗ ਲਗੀ ਹੈ ਤੇ ਬਹੁਤ ਮਕਾਨ ਸੜ ਚੁਕੇ ਹਨ। ਪਾਣੀ ਨਾ ਹੋਣ ਕਰਕੇ ਇਸ ਇਲਾਕੇ ਵਿਚ ਫਾਇਰ ਬ੍ਰਿਗੇਡ ਕੰਮ ਨਹੀਂ ਕਰ ਸਕਦੇ। ਰਾਤ ਸਮੇਂ ਫਸਾਦੀਆਂ ਨੂੰ ਡਰਾਣ ਲਈ ਫੌਜ ਤੇ ਪੁਲਸ ਨੇ ਗੋਲੀ ਚਲਾਈ। ਇਸ ਇਲਾਕੇ ਤੋਂ ਬਦਾਮੀ ਬਾਗ ਤੇ ਲੰਡੇ ਬਾਜ਼ਾਰ ਤੋਂ ਵੀ ਅੱਗ ਦੀਆਂ ਖ਼ਬਰਾਂ ਆਈਆਂ ਹਨ। ਇਕ ਵਜੇ ਤਕ ਛੇ ਮੋਏ ਸਨ ਤੇ ਪੰਜ ਫੱਟੜ, ਪਰ ਇਸ ਤੋਂ ਪਿਛੋਂ ਹਾਲਤ ਵਿਗੜ ਗਈ ਜਦ ਤੀਜੇ ਪਹਿਰ ਰੇਲਵੇ ਵਰਕਸ਼ਾਪ ਵਿਚ ਕੁਛ ਮਜ਼ਦੂਰਾਂ ਉੱਪਰ ਹਮਲਾ ਹੋਇਆ। ਥਾਣਾ ਲੁਹਾਰੀ ਦੇ ਨੇੜੇ ਦੋ ਆਦਮੀਆਂ ਨੂੰ ਛੁਰੇ ਮਾਰੇ ਗਏ ਤੇ ਇਕ ਉੱਪਰ ਲੰਡੇ ਮੰਡੀ ਦੇ ਲਾਗੇ ਹਮਲਾ ਹੋਇਆ। ਕਲ ਸਿੰਘ ਪੁਰੇ ਉਪਰ ਹਮਲਾ ਹੋਇਆ ਤੇ ਘਰਾਂ ਨੂੰ ਅੱਗਾਂ ਲਾਈਆਂ ਗਈਆਂ। ਘਰਾਂ ਵਾਲਿਆਂ ਨੇ

ਗੁੰਡਿਆਂ ਉੱਪਰ ਗੋਲੀ ਚਲਾਈ ਪਰ ਫੌਜ ਨੇ ਉਲਟਾ ਘਰਾਂ ਵਾਲਿਆਂ ਉੱਪਰ ਗੋਲੀ ਚਲਾਕੇ ਦੋ ਮਾਰ ਦਿੱਤੇ। ਕਲ੍ਹ ਰਾਤ ਗੋਬਿੰਦ ਗੜ੍ਹ ਦੇ ਲਾਗੇ ਦੋ ਜੱਥੇ ਟਕਰ ਪਏ ਤੇ ਗੋਲੀ ਚੱਲੀ ਜਿਸ ਵਿਚ ਦੋ ਮਾਰੇ ਗਏ। ਡੱਬੀ ਬਜ਼ਾਰ ਦੇ ਲਾਗੇ ਇਕ ਭਾਰੀ ਇਮਾਰਤ ਨੂੰ ਅੱਗ ਲਗੀ। ਇਸ ਤੋਂ ਉਠੇ ਧੂੰਏਂ ਦੇ ਬੱਦਲ ਸਾਰੇ ਸ਼ਹਿਰ ਵਿਚ ਫੈਲੇ ਹਨ ਤੇ ਦੂਰੋਂ ਦਿਸਦੇ ਹਨ। ਚਾਰ ਵਜੇ ਤਕ ੫੧ ਮਾਰੇ ਜਾ ਚੁਕੇ ਸਨ ਤੇ ੧੯ ਫੱਟੜ ਸਨ। ਇਨ੍ਹਾਂ ਵਿਚੋਂ ੩ ਗੋਲੀਆਂ ਨਾਲ ਮੋਏ ਤੇ ਬਾਕੀ ਛੁਰੇ ਬਾਜ਼ੀ ਨਾਲ। ਤੀਜੇ ਪਹਿਰ ਅਨਾਰਕਲੀ ਵਿਚ ਦੋ ਦੁਕਾਨਾਂ ਨੂੰ ਅਗਾਂ ਲਗੀਆਂ। ਇਕ ਆਦਮੀ ਰਾਵੀ ਰੋਡ ਤੇ ਮਾਰਿਆ ਗਿਆ ਤੇ ਦੂਸਰੇ ਨੂੰ ਮਾਲ ਰੋਡ ਉੱਪਰ ਵੱਡੇ ਡਾਕਖਾਨੇ ਦੇ ਲਾਗੇ ਕਤਲ ਕੀਤਾ ਗਿਆ। ਇਕ ਹੋਰ ਆਦਮੀ ਉਪਰ ਮਾਲ ਰੋਡ ਤੇ ਇਕ ਸਿਨਮਾਂ ਘਰ ਲਾਗੇ ਹਮਲਾ ਹੋਇਆ। ਗੁਆਲਮੰਡੀ ਦੇ ਸਫਦਰ ਮਾਲੀ ਦੇ ਇਲਾਕੇ ਵਿਚ ਦੋ ਘਰਾਂ ਨੂੰ ਅਗ ਲਗੀ।"

ਪੰਜਾਬ ਦਿਆਂ ਫ਼ਸਾਦਾਂ ਵਿੱਚ ਮੁਸਲਿਮ ਪੁਲੀਸ ਦੇ ਚਲਨ ਬਾਰੇ ਮਦਰਾਸ ਦੀ ਅਸੈਂਬਲੀ ਦੀ ਇਕ ਘਟਨਾਂ ਤੋਂ ਪਤਾ ਲਗਦਾ ਹੈ। ੧੧ ਦਸੰਬਰ ੧੯੪੭ ਨੂੰ ਇਕ ਮੁਸਲਮਾਨ ਮੈਂਬਰ ਨੇ ਅਸੈਂਬਲੀ ਤੋਂ ਪੁਛਿਆ ਕਿ ਮਦਰਾਸ ਦੀ ਸਪੈਸ਼ਲ ਪੁਲੀਸ ਵਿਚ ਕਿਉਂ ਮੁਸਲਮਾਨਾਂ ਨੂੰ ਭਰਤੀ ਨਹੀਂ ਕੀਤਾ ਜਾਂਦਾ। ਤਾਂ ਪੁਲੀਸ ਵਿਭਾਗ ਦੇ ਅਫ਼ਸਰ ਨੇ ਉੱਤਰ ਦਿੱਤਾ ਕਿ ਇਹ ਭਰਤੀ ਇਸ ਲਈ ਬੰਦ ਕੀਤੀ ਗਈ ਹੈ ਕਿ ਉਤਰੀ ਹਿੰਦ ਦਿਆਂ ਫ਼ਸਾਦਾਂ ਵਿਚ ਮੁਸਲਮਾਨ ਪੁਲੀਸ ਨੇ ਨਿਰਪਖ ਕੰਮ ਨਹੀਂ ਕੀਤਾ। ਇਸ ਤੋਂ ਸਿੱਧ ਹੁੰਦਾ ਹੈ ਕਿ ਮਦਰਾਸ ਜਿਹੀ ਥਾਂ ਵਿਚ ਵੀ ਪੰਜਾਬ ਦੀ ਪੁਲੀਸ ਦੇ ਰਵਈਏ ਤੋਂ ਲੋਕ ਡਰੇ ਹੋਏ ਸਨ। ਇਸੇ ਗਲ ਤੋਂ ਪਤਾ ਲਗਦਾ ਹੈ ਕਿ ਮੁਸਲਮਾਨ ਪੁਲੀਸ ਨੇ ਜੋ ਕੁਛ ਅਗਸਤ ੧੯੪੬ ਦੇ ਕਲਕਤੇ ਦੇ ਫਸਾਦ ਤੋਂ ਲੈਕੇ ੧੫ ਮਹੀਨੇ ਪਿਛੋਂ ਤਕ ਕੀਤਾ, ਸਾਰਾ ਦੇਸ਼ ਉਸਤੋਂ ਪੂਰੀ ਤਰ੍ਹਾਂ ਜਾਣੂ ਸੀ।

ਲਾਹੌਰ ਸ਼ਹਿਰ ਤੋਂ ਉਪ੍ਰੰਤ ਸਾਰੇ ਜ਼ਿਲੇ ਵਿਚ ਹੀ ਅਜਿਹਾ ਅਨਰਥ ਤੇ ਤਬਾਹੀ ਹੋਈ। ਕਸੂਰ, ਲਾਹੌਰ-ਫੀਰੋਜ਼ਪੁਰ-ਦਿੱਲੀ ਲਾਈਨ ਉੱਪਰ ਹੈ। ਇਸ ਸ਼ਹਿਰ ਦਾ ਆਲੇ ਦੁਆਲੇ ਦਾ ਇਲਾਕਾ ਸਿੱਖ ਹੈ ਭਾਵੇਂ ਖਾਸ ਸ਼ਹਿਰ ਵਿਚ ਆਬਾਦੀ ਬਹੁਤੀ ਮੁਸਲਮਾਨ ਸੀ। ਜਦ ੧੭ ਅਗਸਤ ਨੂੰ ਇਹ ਪਤਾ ਲੱਗ ਗਿਆ ਕਿ ਕਸੂਰ ਪਾਕਿਸਤਾਨ ਵਿਚ ਆ ਗਿਆ ਹੈ ਤਾਂ ਮੁਸਲਮਾਨ ਹਿੰਦੂਆਂ ਸਿੱਖਾਂ ਉਪਰ ਟੁੱਟ ਪਏ। ਕਸੂਰ ਵਿਚ ਫ਼ਸਾਦ ਹੋਣ ਨਾਲ ਹਿੰਦੂਆਂ ਸਿੱਖਾਂ ਲਈ ਨੱਸ ਨਿਕਲਣ ਦਾ ਇੱਕੋ ਇੱਕ ਰਸਤਾ ਬੰਦ ਹੋ ਗਿਆ। ਕਸੂਰ ਸਟੇਸ਼ਨ ਉੱਪਰ ਹਿੰਦੂਆਂ ਸਿੱਖਾਂ ਦਾ ਭਾਰੀ ਕਤਲ ਹੋਇਆ, ਸ਼ਹਿਰ ਵਿਚ ਇਕ ਇਕ ਕਰਕੇ ਹਿੰਦੂਆਂ ਸਿੱਖਾਂ ਦਿਆਂ ਮਹੱਲਿਆਂ ਉੱਪਰ ਹਮਲੇ ਹੋਏ ਤੇ ਹਿੰਦੂ ਸਿੱਖ ਘਰਾਂ ਤੇ ਦੁਕਾਨਾਂ ਨੂੰ ਅੱਗਾਂ ਲਾਈਆਂ ਗਈਆਂ। ਦੋ ਦਿਨਾਂ ਅੰਦਰ ਸ਼ਹਿਰ ਵਿਚ ਤੇ ਇਸ ਦੇ ਲਾਗੇ ਸੈਂਕੜੇ ਹਿੰਦੂ ਸਿੱਖ ਮਾਰੇ ਗਏ, ਜਿਹੜੇ ਬਚ ਕੇ ਨਿਕਲੇ ਉਹ ਖੇਮ ਕਰਨ ਦੇ ਪਾਸੇ ਗਏ ਜਿਹੜਾ ਹਿੰਦੁਸਤਾਨ ਦੀ ਹੱਦ ਉੱਪਰ ਥੋੜ੍ਹਿਆਂ ਮੀਲਾਂ ਤੇ ਹੈ। ਫ਼ੀਰੋਜ਼ਪੁਰ ਦੇ ਪਾਸੇ ਕੋਈ ਨਹੀਂ ਬਚ ਕੇ ਨਿਕਲ ਸਕਿਆ ਕਿਉਂਕਿ ਸਤਲੁਜ ਦਾ ਪੁਲ ਮੁਸਲਮਾਨ ਫੌਜੀਆਂ ਪਾਸ ਸੀ ਜੋ ਹਰ ਹਿੰਦੂ ਸਿੱਖ ਨੂੰ ਗੋਲੀ ਮਾਰ ਦਿੰਦੇ ਸੀ। ਹਿੰਦੂਆਂ ਸਿੱਖਾਂ ਦਾ ਬੇਹੱਦ ਮਾਲ ਲੁਟਿਆ ਗਿਆ ਤੇ ਸਕੂਲ, ਸਿਨਮੇਂ, ਦੁਕਾਨਾਂ, ਕਾਰਖਾਨੇ ਕੋਈ ਚੀਜ਼ ਨਹੀਂ ਬਚੀ। ਕਰਫੀਊ ਲਾਇਆ ਗਿਆ ਪਰ ਹੋਰਾਂ ਥਾਵਾਂ ਵਾਂਗ ਇਸ ਨਾਲ ਕੇਵਲ ਮੁਸਲਮਾਨ ਗੁੰਡਿਆਂ ਨੂੰ ਸਹੂਲਤ ਮਿਲੀ। ਹਿੰਦੂ ਸਿੱਖ ਘਰਾਂ ਤੋਂ ਨਹੀਂ ਨਿਕਲ ਸਕਦੇ ਸਨ ਇਸ ਲਈ ਉਹ ਮਾਰੇ ਗਏ ਯਾ ਸਾੜੇ ਗਏ।

ਲਾਹੌਰ ਜ਼ਿਲੇ ਦੇ ਰਾਏ ਵਿੰਡ ਸ਼ਹਿਰ ਉੱਪਰ ਜੋ ਰੇਲਵੇ ਜੰਕਸ਼ਨ ਹੈ ਤੇ ਇੱਥੇ ਦੋ ਮੇਨ ਲਾਈਨਾਂ ਮਿਲਦੀਆਂ ਹਨ, ਲਾਹੌਰ ਦਿੱਲੀ ਮੇਨ ਲਾਈਨ ਤੇ ਲਾਹੌਰ ਕਰਾਚੀ। ਇੱਥੇ ਹਿੰਦੂ ਸਿੱਖ ਸ਼ਰਨਾਰਥੀਆਂ ਦੀਆਂ ਗੱਡੀਆਂ ਲਾਹੌਰ, ਮਿੰਟਗੁਮਰੀ, ਮੁਲਤਾਨ ਤੇ ਸਿੰਧ ਤੋਂ ਆਉਂਦੀਆਂ

ਸਨ ਤੇ ਗੱਡੀਆਂ ਉੱਪਰ ਇਥੇ ਮੁੜ ੨ ਹਮਲੇ ਹੋਏ। ਜਿਹੜੇ ਬਚ ਨਿਕਲੇ ਉਹ ਦਸਦੇ ਹਨ ਕਿ ਉਨ੍ਹਾਂ ਰਾਇ ਵਿੰਡ ਵਿਚ ਸਿੱਖਾਂ ਦੀਆਂ ਸੈਂਕੜੇ ਲੋਥਾਂ ਲਾਈਨ ਦੇ ਲਾਗੇ ਦੇਖੀਆਂ। ਜੇ ਕਿਸੇ ਗੱਡੀ ਨਾਲ ਭਾਰੀ ਹਿਫ਼ਾਜ਼ਤੀ ਦਸਤਾ ਨਾ ਹੁੰਦਾ ਤਾਂ ਮੁਸਲਮਾਨ ਗੁੰਡੇ, ਪੁਲੀਸ ਤੇ ਮਿਲਟਰੀ ਉਸਨੂੰ ਸਲਾਮਤੀ ਨਾਲ ਨਹੀਂ ਲੰਘਣ ਦਿੰਦੇ ਸਨ। ਅੱਧੇ ਸਤੰਬਰ ਤਾਈਂ ਇਹੋ ਹੁੰਦਾ ਰਿਹਾ ਤੇ ਅੰਦਾਜ਼ਾ ਕੀਤਾ ਗਿਆ ਹੈ ਕਿ ੧੫ ਅਗਸਤ ਪਿਛੋਂ ਰਾਇ ਵਿੰਡ ਉੱਪਰ ਕੋਈ ਦਰਜਨ ਗੱਡੀਆਂ ਉਤੇ ਹਮਲਾ ਹੋਇਆ ਤੇ ਹਜ਼ਾਰਾਂ ਹਿੰਦੂ ਸਿਖ ਮਾਰੇ ਗਏ। ਕਿਸੇ ਹੋਰ ਰੇਲਵੇ ਸਟੇਸ਼ਨ ਉੱਪਰ ਇਤਨਾ ਕਤਲ ਖ਼ੂਨ ਨਹੀਂ ਹੋਇਆ। ਇਕ ਗੱਡੀ ਉੱਪਰ ੫ ਸਤੰਬਰ ਨੂੰ ਹਮਲਾ ਹੋਇਆ ਜਿਸ ਵਿਚ ੩੦੦ ਹਿੰਦੂ ਸਿੱਖ ਮਾਰੇ ਗਏ।

੧੭ ਅਗਸਤ ਪਿੱਛੋਂ ਜਿਸ ਦਿਨ ਹੱਦ ਕਮਿਸ਼ਨ ਦਾ ਫੈਸਲਾ ਸੁਣਾਇਆ ਗਿਆ ਲਾਹੌਰ ਦਿਆਂ ਪਿੰਡਾਂ ਵਿਚੋਂ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਨੂੰ ਸਿਰਿਓਂ ਕੱਢਣਾ ਸ਼ੁਰੂ ਕਰ ਦਿੱਤਾ। ਪਿੰਡਾਂ ਉੱਪਰ ਇਹ ਸਾਰੇ ਹਮਲੇ ਪੁਲੀਸ ਯਾ ਫ਼ੌਜ ਯਾ ਦੋਹਾਂ ਦੀ ਅਗਵਾਈ ਹੇਠ ਕੀਤੇ ਜਾਂਦੇ ਸਨ ਤੇ ਜਿਹੜਾ ਇਨ੍ਹਾਂ ਦੇ ਅੱਗੇ ਆਉਂਦਾ ਉਸ ਦੀ ਜਾਨ ਕਿਸੇ ਵੀ ਸ਼ਰਤ ਤੇ ਨਹੀਂ ਬਖਸ਼ੀ ਜਾਂਦੀ ਸੀ। ਘਰ ਫੂਕਣਾ, ਲੁੱਟ, ਮਰਦਾਂ ਦਾ ਕਤਲ ਤੇ ਜ਼ਨਾਨੀਆਂ ਬੱਚਿਆਂ ਦਾ ਚੁੱਕੇ ਜਾਣਾ ਇਹ ਘਟਨਾਵਾਂ ਮੁੜ ੨ ਇਨ੍ਹਾਂ ਪਿੰਡਾਂ ਵਿਚ ਵੀ ਹੋਈਆਂ। ਮਰਦ ਔਰਤਾਂ ਘਿਰਿਆਂ ਹੋਇਆਂ ਚੂਹਿਆਂ ਵਾਂਗੂੰ ਜਾਨ ਲੁਕਾਉਂਦੇ ਫਿਰਦੇ ਸਨ, ਕੋਈ ਚੰਗਿਆਂ ਭਾਗਾਂ ਵਾਲਾ ਹੀ ਬਚ ਨਿਕਲਦਾ ਸੀ ਯਾ ਤਾਂ ਕਿਸੇ ਮੁਸਲਮਾਨ ਦੋਸਤ ਦੀ ਮਦਦ ਨਾਲ ਯਾ ਜੇ ਹਿੰਦੁਸਤਾਨੀ ਫ਼ੌਜ ਉਸ ਇਲਾਕੇ ਵਿਚ ਪੁੱਜ ਜਾਵੇ।

ਵਾਨਟੇਓ ਪਿੰਡ ਉੱਪਰ ੧੯ ਅਗਸਤ ਨੂੰ ਹੀ ਹਮਲਾ ਹੋਇਆ ਇਸ ਦੀ ੨੦੦੦ ਦੀ ਆਬਾਦੀ ਵਿਚੋਂ ਕੇਵਲ ਪੰਜ ਛੇ ਹਿੰਦੂਆਂ ਸਿੱਖਾਂ ਦੇ ਘਰ ਸਨ। ਇਨ੍ਹਾਂ ਨੂੰ ਘੇਰ ਲਿਆ ਗਿਆ ਤੇ ਘਰਾਂ ਵਾਲਿਆਂ ਨੂੰ ਜਬਰਨ ਮੁਸਲਮਾਨ ਬਣਾਇਆ ਗਿਆ ਤੇ ਗਊ ਮਾਸ ਖਾਣ ਲਈ ਕਿਹਾ ਤੇ ਉਨ੍ਹਾਂ ਦੇ ਨਾਂਹ ਕਰਨ ਉੱਪਰ ਉਨ੍ਹਾਂ ਨੂੰ ਕਤਲ ਕਰਨ ਦੀ ਗੋਂਦ ਗੁੰਦੀ ਗਈ ਪਰ ਉਹ ਕਿਸੇ ਤਰ੍ਹਾਂ ਬਚ ਨਿਕਲੇ।

ਕਿਲ੍ਹਾ ਗੰਜਨ ਪਿੰਡ ਜੋ ਚੂਨੀਆਂ ਤਸੀਲ ਵਿਚ ਹੈ ਉਸ ਉਪਰ ਵੀ ੧੯ ਅਗਸਤ ਨੂੰ ੨੦੦੦ ਮੁਸਲਮਾਨਾਂ ਨੇ ਹਮਲਾ ਕੀਤਾ, ਜਿਨ੍ਹਾਂ ਦੀ ਅਗਵਾਈ ਡਿਸਟਰਿਕਟ ਬੋਰਡ ਦਾ ਮੈਂਬਰ ਅਬਦੁਲ ਕਰੀਮ ਕਰ ਰਿਹਾ ਸੀ। ਹਿੰਦੂਆਂ ਸਿੱਖਾਂ ਨੇ ਡਟਕੇ ਮੁਕਾਬਲਾ ਕੀਤਾ ਤੇ ਬਾਰਾਂ ਮਾਰੇ ਗਏ ਤੇ ਸਾਰੀ ਜਾਇਦਾਦ ਛਡਕੇ ਉਨ੍ਹਾਂ ਨੂੰ ਪਿੰਡੋਂ ਨਿਕਲਨਾ ਪਿਆ। ਕੁਝ ਬੀਮਾਰ, ਬੁਢੇ ਤੇ ਫੱਟੜ ਜੋ ਰਹਿ ਗਏ ਉਨ੍ਹਾਂ ਨੂੰ ਮੁਸਲਮਾਨਾਂ ਨੇ ਖ਼ਤਮ ਕਰ ਦਿਤਾ।

ਮਨਿਹਾਲੇ ਦੇ ਉਘੇ ਪਿੰਡ ਉਪਰ ੧੦ ਅਗਸਤ ਨੂੰ ਮੈਜਿਸਟਰੇਟ ਐਮ. ਜੀ. ਚੀਮਾ ਦੀ ਅਗਵਾਈ ਹੇਠ ਹਮਲਾ ਹੋਇਆ ਜੋ ਆਪਣੀਆਂ ਲਾਹੌਰ ਦੀਆਂ ਕਾਰਰਵਾਈਆਂ ਤੋਂ ਬਹੁਤ ਬਦਨਾਮ ਸੀ। ਦਸ ਬਜੇ ਰਾਤ ਨੂੰ ਹਿੰਦੂਆਂ ਸਿੱਖਾਂ ਨੂੰ ਹੁਕਮ ਦਿਤਾ ਗਿਆ ਕਿ ਉਹ ਅਧੇ ਘੰਟੇ ਵਿਚ ਆਪਣੇ ਘਰ ਖਾਲੀ ਕਰ ਦੇਣ ਨਹੀਂ ਤਾਂ ਏਨ੍ਹਾਂ ਉਪਰ ਗੋਲੀ ਚਲਾਈ ਜਾਵੇਗੀ। ਇਸ ਥੋੜ੍ਹੇ ਸਮੇਂ ਵਿਚ ਸਾਰੇ ਹਿੰਦੂਆਂ ਸਿੱਖਾਂ ਨੇ ਭੱਜਣ ਦੀ ਤਿਆਰੀ ਕੀਤੀ ਤੇ ਪ੍ਰਤਖ ਹੈ ਕਿ ਕੁਝ ਨਾਲ ਨਹੀਂ ਚੁਕ ਸਕੇ। ਪਿੰਡੋਂ ਬਾਹਰ ਹੀ ਮੁਸਲਮਾਨ ਉਨ੍ਹਾਂ ਉਪਰ ਟੁੱਟ ਪਏ, ਬਹੁਤ ਜ਼ਨਾਨੀਆਂ ਚੁਕੀਆਂ ਤੇ ਕੁਛ ਆਦਮੀ ਮਾਰੇ।

ਜਮਸ਼ੇਰ ਕਲਾਂ ਉਪਰ ਮੁਸਲਮਾਨਾਂ ਨੇ ੨੫ ਅਗਸਤ ਨੂੰ ਹਮਲਾ ਕੀਤਾ ਤੇ ਮਿਲਟਰੀ ਉਨ੍ਹਾਂ ਦੇ ਨਾਲ ਸੀ। ਮੁਹੰਮਦ ਹੁਸੈਨ ਐਮ. ਐਲ. ਏ. ਤੇ ਸ਼ਾਮ ਕੋਟ ਦਾ ਸ਼ੇਖ ਮੁਹੰਮਦ ਸਾਦਿਕ ਇਨ੍ਹਾਂ ਮੁਸਲਮਾਨਾਂ ਦੇ ਨਾਲ ਸਨ ਤੇ ਓਹ ਢੋਲ ਮਾਰਕੇ ਆਏ। ਹਿੰਦੂਆਂ ਸਿੱਖਾਂ ਨੇ ਪਿੰਡ ਖਾਲੀ

ਕਰ ਦਿੱਤਾ ਪਰ ਪਿੰਡੋਂ ਨਿਕਲਦਿਆਂ ਹੀ ਉਨ੍ਹਾਂ ਉਪਰ ਹਮਲਾ ਹੋਇਆ । ਪੰਜਾਹ ਮਰਦ, ਅੱਸੀ ਜ਼ਨਾਨੀਆਂ ਤੇ ਸੱਤਰ ਬੱਚੇ ਮਾਰੇ ਗਏ । ਇਸ ਪਿੰਡ ਦੀ ਕੁਲ ਹਿੰਦੂ ਸਿੱਖ ਆਬਾਦੀ ੫੦੦ ਦੀ ਸੀ ।

੨੪ ਨੂੰ ਹੀ ਤਲਵੰਡੀ ਉਪਰ ਵੀ ਮੁਸਲਮਾਨਾਂ ਅਤੇ ਮਿਲਟਰੀ ਨੇ ਹਮਲਾ ਕੀਤਾ । ਇਸ ਹਮਲੇ ਦੀ ਅਗਵਾਈ ਵੀ ਮੁਹੰਮਦ ਹੁਸੈਨ ਐਮ. ਐਲ. ਏ. ਨੇ ਕੀਤੀ । ਇਸ ਹਮਲੇ ਵਿਚ ੫੦੦ ਹਿੰਦੂ ਸਿੱਖ ਮਾਰੇ ਗਏ, ਜਿਹੜੀਆਂ ਜ਼ਨਾਨੀਆਂ ਬਚੀਆਂ ਉਹ ਚੁਕੀਆਂ ਗਈਆਂ ਤੇ ਹਿੰਦੂਆਂ ਸਿੱਖਾਂ ਦੇ ਬਹੁਤ ਸਾਰੇ ਘਰ ਸਾੜੇ ਗਏ ।

੨੬ ਅਗਸਤ ਦੇ ਲਾਗੇ ਚਾਗੇ ਭੁਚੋਕੇ, ਜੰਗਾ ਅਰਾਈਆਂ, ਪੱਜੀਆਂ ਆਦਿਕ ਉਪਰ ਹਮਲਾ ਕਰਕੇ ਇਨ੍ਹਾਂ ਨੂੰ ਤਬਾਹ ਕੀਤਾ ਗਿਆ । ਇਸ ਥਾਂ ਦੇ ੧੬ ਪਿੰਡਾਂ ਦੇ ਹਿੰਦੂ ਸਿੱਖ ਭੰਬੇ ਪਿੰਡ ਵਿਚ ਪਨਾਹਗਜ਼ੀਰ ਹੋਏ, ਪਰ ੨੫-੨੬ ਟਬਰ ਜਿਹੜੇ ਛੇਤੀ ਨਹੀਂ ਨਿਕਲ ਸਕੇ, ਉਹ ਰਹਿ ਗਏ ਤੇ ਮੁਸਲਮਾਨ ਜਥਿਆਂ ਤੇ ਮਿਲਟਰੀ ਨੇ ਉਨ੍ਹਾਂ ਨੂੰ ਉਕਾ ਹੀ ਮੁਕਾ ਸੁਟਿਆ ।

ਗੁਹਾਵਾ ਪਿੰਡ ਉਪਰ ੧੬ ਅਗਸਤ ਨੂੰ ਹੀ ਹਮਲਾ ਸ਼ੁਰੂ ਹੋਇਆ ਸੀ ਤੇ ੧੯ ਨੂੰ ਜਦ ਭਿਖੀ ਦੇ ਥਾਣੇਦਾਰ ਵਲੋਂ ਭੇਜੀ ਹੋਈ ਮਦਦ ਮੁਸਲਮਾਨਾਂ ਨੂੰ ਪਹੁੰਚੀ ਤਾਂ ਇਹ ਹਮਲਾ ਬਹੁਤ ਖਤਰਨਾਕ ਹੋਇਆ । ਸਿੱਖਾਂ ਦਾ ਭਾਰਾ ਕਤਲ-ਆਮ ਹੋਇਆ, ਬਹੁਤ ਜਨਾਨੀਆਂ ਚੁਕੀਆਂ ਗਈਆਂ ਤੇ ਬਚਣ ਵਾਲਿਆਂ ਦੀ ਗਿਣਤੀ ਬਹੁਤ ਘਟ ਸੀ ।

ਸਾਂਗਰਾਂ ਪਿੰਡ ਵਿਚ ਜੋ ਖੁਡੀਆਂ ਥਾਣੇ ਨੂੰ ਲਗਦਾ ਹੈ ੨੫੦੦ ਮੁਸਲਮਾਨਾਂ ਨੇ ਹਮਲਾ ਕੀਤਾ ਜਿਨ੍ਹਾਂ ਨਾਲ ਫੌਜ ਤੇ ਮੁਸਲਿਮ ਨੈਸ਼ਨਲ ਗਾਰਡ ਵਾਲੇ ਸਨ ; ਇਸ ਪਿੰਡ ਦੀ ੨੦੦ ਦੀ ਸਿੱਖ ਅਬਾਦੀ ਵਿਚੋਂ ਦਰਜਨ ਤੋਂ ਵੱਧ ਨਹੀਂ ਬਚਿਆ ਹੋਣਾ ।

ਗੰਜੇ ਸੰਢ ਪਿੰਡ ਉੱਪਰ ੨੪ ਅਗਸਤ ਨੂੰ ਹਮਲਾ ਹੋਇਆ ਤੇ ਇੱਥੇ ੬੦ ਹਿੰਦੂ ਸਿੱਖ ਮਾਰੇ ਗਏ । ਦਾਉਕੇ ਕਲਾਂ ਉੱਪਰ ੧੯ ਨੂੰ ਹਮਲਾ ਹੋਇਆ ਤੇ ਇੱਥੇ ੨੦੦ ਹਿੰਦੂ ਸਿੱਖ ਮਾਰੇ ਗਏ ।

ਰਾਜਾ ਜੰਗ ਪਿੰਡ ਕਾਫ਼ੀ ਵੱਡਾ ਹੈ ਤੇ ਲਾਹੌਰ-ਫ਼ਿਰੋਜ਼ਪੁਰ-ਦਿੱਲੀ ਲਾਈਨ ਉੱਪਰ ਰੇਲਵੇ ਸਟੇਸ਼ਨ ਹੈ । ਇਸ ਥਾਂ ਦੇ ਮੁਸਲਮਾਨਾਂ ਤੋਂ ਸਦਾ ਸਿੱਖਾਂ ਨੇ ਆਪਣੀ ਈਨ ਮਨਾਈ; ਪਰ ਪਾਕਿਸਤਾਨ ਬਣਨ ਤੇ ਪੁਲੀਸ ਤੇ ਮਿਲਟਰੀ ਦੀ ਮਦਦ ਨਾਲ ਮੁਸਲਮਾਨਾਂ ਦੀ ਚੜ੍ਹ ਮੱਚੀ । ਇਸ ਉੱਪਰ ੧੪ ਅਗਸਤ ਨੂੰ ਹਮਲਾ ਹੋਇਆ ਤੇ ਦੋ ਦਿਨ ਰਿਹਾ, ਸਿੱਖਾਂ ਨੇ ਸਖ਼ਤ ਮੁਕਾਬਲਾ ਕੀਤਾ । ਪਹਿਲੇ ਦਿਨ ਦੇ ਹਮਲੇ ਵਿੱਚ ੫੦ ਸਿੱਖ ਮਾਰੇ ਗਏ ਤੇ ਦੂਜੇ ਦਿਨ ਦਾ ਕਤਲ ਬਹੁਤ ਹੀ ਭਾਰਾ ਸੀ, ਕਿੰਨੇ ਹਿੰਦੂ ਸਿੱਖ ਜਬਰਨ ਮੁਸਲਮਾਨ ਬਣਾਏ ਗਏ ਤੇ ਬਹੁਤ ਜ਼ਨਾਨੀਆਂ ਕੱਢੀਆਂ ਗਈਆਂ ।

ਹੱਲੋ ਕੇ ਪਿੰਡ ਵਿੱਚ ੨੧ ਨੂੰ ੪੦ ਸਿੱਖ ਮਾਰੇ ਗਏ । ਛਾਪਾ ਤੇ ਨਰਵੜ ਉੱਪਰ ੧੯ ਨੂੰ ਹਮਲਾ ਹੋਇਆ, ਇੱਥੇ ਦਿਆਂ ਨਿਹੱਥੇ ਸਿੱਖਾਂ ਉੱਪਰ ਮਿਲਟਰੀ ਨੇ ਹਮਲਾ ਕੀਤਾ । ੪੦੦ ਸਿੱਖ ਮਾਰੇ ਗਏ ਤੇ ੩੦੦ ਫੱਟੜ ਹੋਏ ।

ਚੂਨੀਆਂ ਤਸੀਲ ਦੇ ਪਿੰਡ ਤਲਵੰਡੀ ਉੱਪਰ ੮ ਭਾਦੋਂ ਜੋ ਅਗੱਸਤ ਦਾ ਅੰਤ ਸੀ, ਨੂੰ ਹਮਲਾ ਹੋਇਆ, ਇੱਥੇ ਵੀ ਢੋਲ ਮਾਰਕੇ ਹਮਲਾ ਹੋਇਆ । ਸਿੱਖਾਂ ਨੇ ਮੁਸਲਮਾਨਾਂ ਅਤੇ ਮਿਲਟਰੀ ਦਾ ੬ ਘੰਟੇ ਮੁਕਾਬਲਾ ਕੀਤਾ ਤੇ ਇੱਥੋਂ ਦੀ ਸਾਰੀ ਸਿੱਖ ਅਬਾਦੀ ਵਿੱਚੋਂ ਕੇਵਲ ੪੦ ਬਚੇ ।

ਪਢਾਣਾ ਭਾਰਾ ਪਿੰਡ ਹੈ ਤੇ ਸਿੱਖਾਂ ਦਾ ਚੰਗਾ ਅਸਰ ਵਾਲਾ ਇਲਾਕਾ ਸੀ, ਇਸ ਉੱਪਰ ੨੦ ਤਰੀਕ ਨੂੰ ੪੦੦੦ ਮੁਸਲਮਾਨਾਂ ਨੇ ਮਿਲਟਰੀ ਤੇ ਪੁਲੀਸ ਨਾਲ ਹਮਲਾ ਕੀਤਾ । ਪੁਲੀਸ ਨੇ ਸਿੱਖਾਂ ਨੂੰ ਤੰਗ ਤੇ ਬੇਇੱਜ਼ਤ ਕੀਤਾ ਤੇ ਕਈਆਂ ਨੂੰ ਲਾਰੀਆਂ ਵਿੱਚ ਲੈ ਗਈ, ਜਿਨ੍ਹਾਂ ਦਾ ਮੁੜ ਪਤਾ ਨਹੀਂ ਲੱਗਾ । ਸਿੱਖ ਇਸਤ੍ਰੀਆਂ ਚੁੱਕੀਆਂ ਗਈਆਂ ਅਤੇ ਘਰ ਗੁਰਦੁਆਰਾ ਸਾੜੇ ਗਏ । ਇੱਥੇ ਸੌ ਸਿੱਖ ਮਾਰੇ ਗਏ ਤੇ ਸਾਰਾ ਪਿੰਡ ਲੁੱਟਿਆ ਗਿਆ ।

ਹਠਾੜ ਪਿੰਡ ਦੇ ਲਾਗੇ ਜਿਸ ਉਪਰ ੧੯ ਅਗਸਤ ਨੂੰ ਹਮਲਾ ਹੋਇਆ ਮੁਸਲਮਾਨਾਂ ਨੇ ਮਿਲਟਰੀ ਦੀ ਮਦਦ ਨਾਲ ਪਿੰਡ ਦੀ ਸਾਰੀ ਵਸੋਂ ਉਪਰ ਘੇਰਾ ਪਾ ਲਿਆ ਜੋ ਕਿ ਸਿੱਖ ਸੀ। ਇਹ ਘੇਰਾ ਜੋੜੇ ਵਾਲਾ ਹੈਡ ਦੇ ਉਪਰ ਪਾਇਆ ਗਿਆ ਜਦੋਂ ਕਿ ਇਹ ਸਿੱਖ ਓਥੋਂ ਨਿਕਲ ਰਹੇ ਸਨ। ਉਥੇ ੧੨੦੦ ਮਾਰੇ ਗਏ ਜਿਨ੍ਹਾਂ ਵਿੱਚ ਜ਼ਨਾਨੀਆਂ ਤੇ ਬੱਚੇ ਵੀ ਸਨ। ੧੦੦ ਜ਼ਨਾਨੀਆਂ ਕਢੀਆਂ ਗਈਆਂ ਤੇ ਬਹੁਤ ਸਾਰੀਆਂ ਦਾ ਜ਼ਬਰਦਸਤੀ ਮੁਸਲਮਾਨਾਂ ਨਾਲ ਨਕਾਹ ਕਰਾਇਆ ਗਿਆ ਤੇ ਗੁਰਦੁਆਰੇ ਉਪਰ ਹਮਲਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਿਰਾਦਰੀ ਕੀਤੀ ਗਈ। ਅਠਾਰਾਂ ਅਗਸਤ ਨੂੰ ਢੋਲਣ ਪਿੰਡ ਦਾ ਘੇਰਾ ਮੁਸਲਮਾਨਾਂ ਨੇ ਪਾਇਆ ਇਨ੍ਹਾਂ ਦੇ ਅਗੇ ੨ ਮਿਲਟਰੀ ਤੇ ਪੁਲੀਸ ਸੀ ਜਿਸ ਵਿਚ ਇਕ ਥਾਣੇਦਾਰ ਵੀ ਸ਼ਾਮਿਲ ਸੀ। ਇਸ ਥਾਣੇਦਾਰ ਨੇ ਹਿੰਦੂਆਂ ਸਿੱਖਾਂ ਨੂੰ ਵੰਗਾਰਿਆ ਕਿ ਖਾਲੀ ਹੱਥ ਨਿਕਲ ਜਾਓ ਨਹੀਂ ਤਾਂ ਸਭ ਨੂੰ ਗੋਲੀ ਮਾਰ ਦਿਤੀ ਜਾਏਗੀ। ਵਚਾਰਿਆਂ ਹਿੰਦੂਆਂ ਸਿੱਖਾਂ ਨੇ ਇਹ ਹੁਕਮ ਮੰਨ ਲਿਆ ਪਰ ਪਿੰਡੋਂ ਰਤਾਕੁ ਬਾਹਰ ਇਨ੍ਹਾਂ ਤੇ ਹਮਲਾ ਹੋਇਆ ਤੇ ਬਹੁਤ ਸਾਰੇ ਮਾਰੇ ਗਏ।

ਰਾਮ ਥਮੁਣ ਤੇ ਜਗੂ ਵਾਲਾ (ਚਕ ੪੦) ਉਪਰ ੨੪ ਅਗਸਤ ਨੂੰ ਹਮਲਾ ਹੋਇਆ ਜਗੂ ਵਾਲੇ ਦੀ ੧੪੦੦ ਦੀ ਹਿੰਦੂ ਸਿੱਖ ਵਸੋਂ ਵਿਚੋਂ ਕੇਵਲ ੫੦ ਦਾ ਪਤਾ ਲਗ ਸਕਿਆ ਹੈ। ਬਾਕੀ ਸਭ ਕਤਲ ਕੀਤੇ ਗਏ। ਵਲਟੋਹਾ ਦੇ ਉਘੇ ਪਿੰਡ ਉਪਰ ਸਤੰਬਰ ਦੇ ਸ਼ੁਰੂ ਵਿਚ ਪਾਕਿਸਤਾਨੀ ਮਿਲਟਰੀ ਨੇ ਹਮਲਾ ਕੀਤਾ। ਸਿਖ ਜ਼ਨਾਨੀਆਂ ਤੇ ਬੱਚੇ ਚੁਕੇ ਗਏ ਤੇ ਜਿਹੜੇ ਬਚੇ ਉਨ੍ਹਾਂ ਨੂੰ ਲੁੱਟ ਪੁੱਟ ਕੇ ਕਢ ਦਿਤਾ ਗਿਆ। ਹਿੰਦਾਲ ਵਿਚ ਪਾਕਿਸਤਾਨੀ ਮਿਲਟਰੀ ਨੇ ੨੪-੨੫ ਅਗਸਤ ਨੂੰ ਬਹੁਤ ਭਾਰੀ ਗਿਣਤੀ ਵਿਚ ਸਿਖ ਮਾਰੇ। ਜੀਆ ਬਗਾ ਵਿਚ ਜੋ ਲਾਹੌਰ ਫੀਰੋਜ਼ਪੁਰ ਲਾਈਨ ਤੇ ਹੈ ੧੦੦ ਸਿੱਖ ਤੇ ਹਿੰਦੂ ਮਾਰੇ ਗਏ। ਪ੍ਰਾੜਾ ਵਿੱਚ ਹਦ ਕਮਿਸ਼ਨ ਦੇ ਫ਼ੈਸਲੇ ਦਾ ਐਲਾਨ ਹੁੰਦਿਆਂ ਸਾਰ ੧੮ ਅਗਸਤ ਨੂੰ ਸਿੱਖਾਂ ਦੇ ਧੜਾ ਧੜ ਕਤਲ ਸ਼ੁਰੂ ਹੋ ਗਏ। ਉਰਾੜਾ ਵਿੱਚ ੧੦੦ ਸਿੱਖ ਮਾਰੇ ਗਏ ਤੇ ਇਨ੍ਹਾਂ ਦੇ ਲਾਗੇ ਤਾਗੇ ਦਿਆਂ ਪਿੰਡਾਂ ਵਿਚ ਦੁਰਦੁਆਰਿਆਂ ਦੀ ਨਿਰਾਦਰੀ ਕੀਤੀ ਗਈ ਤੇ ਮਕਾਨ ਸਾੜੇ ਤੇ ਲੁਟੇ ਗਏ।

੧੯ ਅਗਸਤ ਨੂੰ ਖੁਡੀਆਂ ਸਟੇਸ਼ਨ ਲਾਗੇ ਇੱਕ ਸ਼ਰਨਾਰਥੀ ਗੱਡੀ ਰੋਕੀ ਗਈ ਤੇ ਬਹੁਤ ਹਿੰਦੂ ਸਿੱਖ ਕਤਲ ਕੀਤੇ ਗਏ।

ਅਕਤੂਬਰ ੧੯੪੭ ਵਿਚ ਲਾਹੌਰ ਸੈਂਟਰਲ ਜੇਲ੍ਹ ਵਿਚੋਂ ੯ ਸਿੱਖ ਕੈਦੀ ਛਡੇ ਗਏ,ਇਨ੍ਹਾਂ ਨੂੰ ਜੇਲ੍ਹ ਦੇ ਦਰਵਾਜ਼ੇ ਤੋਂ ਕਿਸੇ ਹਿਫ਼ਾਜ਼ਤ ਬਿਨਾਂ ਬਾਹਰ ਧਕ ਦਿਤਾ ਗਿਆ। ਮੁਸਲਮਾਨ ਗੁੰਡਿਆਂ ਨੂੰ ਇਨ੍ਹਾਂ ਵਿਚਾਰਿਆਂ ਦੇ ਬਾਹਰ ਆਉਣ ਦਾ ਪਹਿਲਾਂ ਹੀ ਪਤਾ ਸੀ ਤੇ ਉਨ੍ਹਾਂ ਨੇ ਸਾਰਿਆਂ ਨੂੰ ਉਥੇ ਹੀ ਖਤਮ ਕਰ ਦਿਤਾ।

ਪੁਲੀਸ ਨੇ ੬ ਹਿੰਦੂਆਂ ਤੇ ਇਕ ਸਿੱਖ ਦਾ ਕਿਸੇ ਜਾਹਲੀ ਮੁਕਦਮੇ ਵਿਚ ਚਲਾਣ ਕੀਤਾ, ਇਹ ਸਿਖ ਨੈਸ਼ਨਲ ਕਾਲਜ ਦਾ ਪ੍ਰੋਫ਼ੈਸਰ ਸੀ, ਇਨ੍ਹਾਂ ਸਭਨਾਂ ਨੂੰ ਮੈਜਿਸਟ੍ਰੇਟ ਨੇ ਬਰੀ ਕੀਤਾ ਤੇ ਰਿਹਾਈ ਦਾ ਹੁਕਮ ਦਿਤਾ। ਇਥੇ ਵੀ ਓਹੋ ਘਟਨਾਂ ਬੀਤੀ। ਮੁਸਲਮਾਨਾਂ ਨੇ ਇਨ੍ਹਾਂ ਸਤਾਂ ਨੂੰ ਕਚੈਹਰੀ ਦੇ ਬੂਹੇ ਤੇ ਹੀ ਸਾਂਭ ਲਿਆ ਤੇ ਇਹਾਤੇ ਵਿਚ ਹੀ ਕਤਲ ਕਰ ਦਿਤਾ। ਇਹ ਘਟਨਾਂ ੨੬ ਅਗਸਤ ਦੀ ਹੈ।

੧੩ ਅਗਸਤ ਨੂੰ ਲਾਹੌਰ ਲੋਕੋ ਵਰਕਸ਼ਾਪ ਉਪਰ ਮੁਸਲਮਾਨਾਂ ਨੇ ਹਮਲਾ ਕਰਕੇ ਜੋ ਵੀ ਹਿੰਦੂ ਸਿੱਖ ਉਥੇ ਮਿਲਿਆ ਉਸਨੂੰ ਕਤਲ ਕਰ ਦਿਤਾ।

ਮੁਸਲਮਾਨ ਲੀਡਰਾਂ ਨੇ ਜਾਣ ਬੁਝਕੇ ਪੂਰਬੀ ਪੰਜਾਬ ਵਿਚ ਹੋਏ ਮਨ-ਘੜਤ ਅਤਿਆਚਾਰ ਦਿਆਂ ਵਾਕਿਆਂ ਦੀਆਂ ਕਹਾਣੀਆਂ ਫੈਲਾਈਆਂ ਤੇ ਹਰ ਥਾਂ ਮੁਸਲਮਾਨਾਂ ਨੂੰ ਹਿੰਦੂਆਂ ਸਿੱਖਾਂ ਨੂੰ ਕਤਲ ਕਰਨ ਲਈ ਤੇ ਉਨ੍ਹਾਂ ਨੂੰ ਕਢ ਦੇਣ ਲਈ ਪ੍ਰੇਰਿਆ ਤੇ ਸਿੱਖਾਂ ਵਿਰੁਧ ਤਾਂ ਇਹ ਪਾਕਿਸਤਾਨੀ

ਪ੍ਰਾਪੇਗੰਡਾ ਨਿਰਲੱਜ ਤੌਰ ਤੇ ਖੁਲ੍ਹਾ ਤੇ ਝੂਠਾ ਸੀ। ਜ਼ਫਰ ਅਲੀ ਖਾਂ ਅਖ਼ਬਾਰ ਜ਼ਿਮੀਂਦਾਰ ਲਾਹੌਰ ਦਾ ਮਾਲਕ ਮੁਸਲਿਮ ਲੀਗ ਦਾ ਉੱਘਾ ਲੀਡਰ ਹੈ ਤੇ ਇਹ ਪਰਚਾ ਲੀਗ ਦਾ ਉਘਾ ਅਖਬਾਰ ਹੈ। ਇਸ ਵਿਚ ੫ ਸਤੰਬਰ ਨੂੰ ਪਹਿਲੇ ਸਫ਼ੇ ਉਪਰ ਸਿੱਖਾਂ ਵਿਰੁਧ ਇਕ ਅਤਯੰਤ ਭੜਕਾਊ ਨਜ਼ਮ ਨਿਕਲੀ ਜਿਸ ਦੀ ਅੰਤਲੀ ਪੰਗਤੀ ਇਹ ਸੀ:-

"ਕੋਈ ਸਿੱਖ ਰਹਿਣੇ ਨਾਂ ਪਾਏ ਮਗਰਬੀ ਪੰਜਾਬ ਮੇਂ।"

ਇਹ ਕਲਮਕਲਾ ਪ੍ਰਾਪੇਗੰਡਾ ਨਹੀਂ ਸੀ, ਸਗੋਂ ਜ਼ਿੰਮੇਵਾਰ ਆਦਮੀ ਇਸ ਉਪਰ ਤੁੱਲੇ ਹੋਏ ਸੀ ਕਿ ਸਿੱਖਾਂ ਨੂੰ ਪਾਕਿਸਤਾਨ ਵਿਚੋਂ ਕਢਿਆ ਜਾਏ। ਪੰਜ ਸਤੰਬਰ ੧੯੪੭ ਨੂੰ ਸਰ ਫ਼ਰਾਂਸਿਸ ਮੂਡੀ ਪਛਮੀ ਪੰਜਾਬ ਦੇ ਗਵਰਨਰ ਨੇ ਮਿਸਟਰ ਜਿਨਾਹ ਪਾਕਿਸਤਾਨ ਦੇ ਗਵਰਨਰ ਜਨਰਲ ਨੂੰ ਇਹ ਚਿਠੀ ਲਿਖੀ ਜਿਸ ਵਿਚੋਂ ਕੁਛ ਹਿਸਾ ਹੇਠ ਦਿਤਾ ਗਿਆ ਹੈ, ਜੇ ਗਵਰਨਰਾਂ ਤਕ ਦਾ ਇਹ ਖਿਆਲ ਸੀ ਤਾਂ ਸਿੱਖਾਂ ਤੇ ਹਿੰਦੂਆਂ ਨੂੰ ਆਮ ਪਾਕਿਸਤਾਨੀ ਅਫ਼ਸਰਾਂ ਪਾਸੋਂ ਕਿਸੇ ਰੱਖਿਆ ਦੀ ਕੀ ਆਸ ਹੋ ਸਕਦੀ ਸੀ ਤੇ ਮੁਸਲਮਾਨਾਂ ਨੂੰ ਸਿਖਾਂ ਨੂੰ ਲੁੱਟਣੋ, ਵਢਣੋਂ ਤੇ ਬੇਪਤ ਕਰਨੋ ਰੋਕਣ ਵਾਲਾ ਕੌਣ ਸੀ। ਸਰ ਫਰਾਂਸਿਸ ਮੂਡੀ ਦੇ ਇਸ ਚਿਠੀ ਦੇ ਬਹੁਤ ਧਿਆਨ ਯੋਗ ਫ਼ਿਕਰੇ ਇਹ ਹਨ:-

"ਸ਼ਰਨਾਰਥੀ ਸਮਸਿਆ ਬਹੁਤ ਭਾਰੀ ਹੁੰਦੀ ਜਾ ਰਹੀ ਹੈ ਤੇ ਮੇਰੀ ਸਮਝ ਵਿਚ ਇਕ ਵੀ ਬੰਦਾ ਜੋ ਮਰਦੁਮ ਸ਼ੁਮਾਰੀ ਵਿਚ ਲਿਖਿਆ ਹੋਇਆ ਹੈ ਆਣੋ ਨਹੀਂ ਰੁਕੇਗਾ, ਰੀਪੋਰਟ ਅਨੁਸਾਰ ਇਕ ਲਖ ਆਦਮੀ ਰੋਜ਼ ਸਰਹੱਦ ਤੋਂ ਪਾਰ ਆਉਂਦਾ ਤੇ ਜਾਂਦਾ ਹੈ।ਸ਼ੇਖ਼ੂਪੁਰਾ ਜ਼ਿਲ੍ਹੇ ਵਿਚ ਚੂਹੜਕਾਣੇ ਮੈਂ ਕੋਈ ਡੇਢ ਲਖ ਸਿਖ ਇਕਠਾ ਵੇਖਿਆ ਤੇ ਭੀੜ ਤੋਂ ਇਉਂ ਜਾਪਦਾ ਸੀ ਜਿਵੇਂ ਅਲਾਹਬਾਦ ਦਾ ਮਾਘ ਮੇਲਾ ਹੁੰਦਾ ਹੈ ਇਨ੍ਹਾਂ ਸਾਰਿਆਂ ਨੂੰ ਕੱਢਣ ਲਈ ੪੫ ਗਡੀਆਂ ਚਾਹੀਦੀਆਂ ਹਨ, ਜੇ ਇਕ ਗੱਡੀ ਵਿੱਚ ੪੦੦੦ ਜਾਣ ਤੇ ਜੇ ਇਹ ਟਿਕੇ ਰਹਿਣ ਤਦੋਂ ਇਨ੍ਹਾਂ ਲਈ ੫੦ ਟਨ ਆਟਾ ਰੋਜ਼ ਚਾਹੀਦਾ ਹੈ ਉਸੇ ਜ਼ਿਲੇ ਵਿੱਚ ਗੋਬਿੰਦ ਗੜ੍ਹ ਮੈਂ ੩੦ ਤੇ ੪੦ ਹਜ਼ਾਰ ਦੇ ਦਰਮਿਆਨ ਮਜ਼੍ਹਬੀ ਸਿੱਖ ਦੇਖੇ ਜਿਨ੍ਹਾਂ ਪਾਸ ਹਥਿਆਰ ਸਨ, ਉਨ੍ਹਾਂ ਨੇ ਐਂਗਲੋ ਇੰਡੀਅਨ ਡਿਪਟੀ ਕਮਿਸ਼ਨਰ ਨਾਲ ਗਲ ਕਰਨੋਂ ਨਾਂਹ ਕਰ ਦਿੱਤੀ, ਜੋ ਸੁਲਾਹ ਦਾ ਝੰਡਾ ਚੁਕ ਕੇ ਉਨ੍ਹਾਂ ਵੱਲ ਗਿਆ। ਉਨ੍ਹਾਂ ਨੇ ਉਸ ਉੱਪਰ ਗੋਲੀ ਦਲਾਈ ਜੋ ਨਾਂ ਲੱਗੀ ਅੰਤ ਇਨ੍ਹਾਂ ਸਾਰਿਆਂ ਨੂੰ ਕੱਢਿਆ ਗਿਆ। ਮੈਂ ਹਰੇਕ ਨੂੰ ਇਹ ਕਹਿੰਦਾ ਹਾਂ ਕਿ ਜਿਵੇਂ ਵੀ ਹੋ ਸਕੇ ਸਿੱਖਾਂ ਨੂੰ ਤੁਰਤ ਕਢਣਾ ਚਾਹੀਦਾ ਹੈ ਹਾਲੇ ਲਾਇਲਪੁਰ ਦੇ ਤਿੰਨ ਲੱਖ ਸਿੱਖ ਵੀ ਨਹੀਂ ਨਿਕਲ ਰਹੇ ਪਰ ਕੱਢਿਆ ਉਨ੍ਹਾਂ ਨੂੰ ਵੀ ਜ਼ਰੂਰ ਜਾਏਗਾ।"

# ਅੰਮ੍ਰਿਤਸਰ

ਪੰਜਾਬ ਵਿੱਚ ੧੯੪੭ ਦੀ ਮੁਸਲਿਮ ਲੀਗ ਦੀ ਹਿੰਦੂਆਂ ਸਿੱਖਾਂ ਵਿਰੁਧ ਕੀਤੀ ਲੜਾਈ ਵਿੱਚ ਅੰਮ੍ਰਿਤਸਰ ਦੀ ਬਹੁਤ ਉੱਘੀ ਥਾਂ ਹੈ। ਸਣੇ ਲਾਹੌਰ ਦੇ ਇਹੋ ਸ਼ਹਿਰ ਸੀ ਤੇ ਇਸ ਵਿੱਚ ਇਹ ਲੜਾਈ ਲਾਹੌਰ ਤੋਂ ਵੀ ਵੱਧ ਹੋਈ ਕਿ ੫ ਮਹੀਨੇ ਤੋਂ ਵੱਧ ਅੰਮ੍ਰਿਤਸਰ ਦਿਆਂ ਮੁਸਲਮਾਨਾਂ ਨੇ ਹਿੰਦੂਆਂ ਅਤੇ ਖ਼ਾਸ ਕਰ ਸਿੱਖਾਂ ਉੱਪਰ ਲਗਾਤਾਰ ਹਮਲਾ ਕੀਤਾ। ਮੁਸਲਿਮ ਲੀਗ ਦੀ ਗੋਂਦ ਅਨੁਸਾਰ ਅੰਮ੍ਰਿਤਸਰ ਨੂੰ ਜੰਗ ਦਾ ਮੁਹਾਜ਼ ਨੰਬਰ ੧ ਬਣਾਇਆ ਗਿਆ ਸੀ। ਕਿਉਂਕਿ ਅੰਮ੍ਰਿਤਸਰ ਵਿੱਚੋਂ ਮਿਲੀ ਕਾਮਯਾਬੀ ਨਾਲ ਹੀ ਮੁਸਲਿਮ ਲੀਗ ਨੂੰ ਇਹ ਪਤਾ ਲਗਣਾ ਸੀ ਕਿ ਉਸ ਨੇ ਘੱਟ ਗਿਣਤੀਆਂ ਨੂੰ ਕਿੰਨਾਂ ਦਬਾ ਲਿਆ ਹੈ ਤੇ ਪਾਕਿਸਤਾਨ ਬਨਣ ਦੀ ਕਿੰਨੀ ਸੰਭਾਵਨਾ ਹੈ। ਲਾਹੌਰ ਵਿੱਚ ਮੁਸਲਮਾਨ ਭਾਰੀ ਬਹੁਗਿਣਤੀ ਵਿਚ ਸਨ; ਪਰ ਅੰਮ੍ਰਿਤਸਰ ਵਿਚ ਹਿੰਦੂ ਸਿਖ ਮਿਲ ਕੇ ਮੁਸਲਮਾਨਾਂ ਦੇ ਬਰਾਬਰ ਸਨ। ਅੰਮ੍ਰਿਤਸਰ ਸਿੱਖਾਂ ਦਾ ਧਾਰਮਕ ਕੇਂਦਰ ਹੈ ਤੇ ਸਿਖ ਇਤਿਹਾਸ ਅਜੇਹੀਆਂ ਲੜਾਈਆਂ ਨਾਲ ਭਰਿਆ ਪਿਆ ਹੈ; ਜਦ ਰਣਜੀਤ ਸਿੰਘ ਤੋਂ ਪਹਿਲਾਂ ਸਿਖਾਂ ਨੇ ਅੰਮ੍ਰਿਤਸਰ ਨੂੰ ਮੁਸਲਮਾਨਾਂ ਤੋਂ ਛੁੜਾਨ ਲਈ ਯੁੱਧ ਕੀਤੇ ਜਿਹੜੇ ਕਿ ਹਰਿਮੰਦਰ ਸਾਹਿਬ ਦੀ ਬੇਪੱਤੀ ਕਰਦੇ ਸਨ ਤੇ ਜਿਨ੍ਹਾਂ ਨੇ ਅੰਮ੍ਰਿਤਸਰ ਸਰੋਵਰ ਨੂੰ ਰੇਤ ਨਾਲ ਪੂਰ ਦਿੱਤਾ ਸੀ। ਮੁਸਲਿਮ ਲੀਗ ਨੂੰ ਪਤਾ ਸੀ ਕਿ ਸਿੱਖ ਰਾਵਲਪਿੰਡੀ ਵਿਚ ਕੁਲ ਨਾਸ਼ ਵੀ ਕਰਾ ਲੈਣਗੇ ਤੇ ਲਾਹੌਰ ਵੀ ਛੱਡ ਦੇਣਗੇ ਪਰ ਅੰਮ੍ਰਿਤਸਰ ਵਿੱਚ ਇਕ ਅੰਤਲੀ ਲੜਾਈ ਲੜਨਗੇ। ਕਿਉਂਕਿ ਅੰਮ੍ਰਿਤਸਰ ਮੁਸਲਮਾਨਾਂ ਨੂੰ ਦੇ ਦੇਣਾ ਤਾਂ ਸਾਰੇ ਸਿੱਖ ਇਤਿਹਾਸ ਉੱਪਰ ਹੂੰਝਾ ਫੇਰ ਦੇਣ ਦੇ ਸਮਾਨ ਸੀ ਤੇ ਮੁਸਲਿਮ ਲੀਗ ਦਿਆਂ ਇਰਾਦਿਆਂ ਨੂੰ ਜਾਣਦਿਆਂ ਹੋਇਆਂ ਮੁਸਲਮਾਨਾਂ ਦੀ ਗੁਲਾਮੀ ਦਾ ਪੱਟਾ ਲਿਖਾਣਾ ਸੀ। ਇਸ ਲਈ ਲੀਗ ਲਈ ਅਤਿਅੰਤ ਜ਼ਰੂਰੀ ਸੀ ਕਿ ਉਹ ਅੰਮ੍ਰਿਤਸਰ ਵਿੱਚ ਸਿੱਖਾਂ ਨੂੰ ਹਰਾਵੇ ਤੇ ਉਨ੍ਹਾਂ ਦਾ ਹੌਂਸਲਾ ਖ਼ਤਮ ਕਰੇ। ਇਸ ਲਈ ਅੰਮ੍ਰਿਤਸਰ ਵਿੱਚ ਲੀਗ ਨੇ ਆਪਣੀ ਪੂਰੀ ਤਾਕਤ ਖ਼ਰਚ ਕੀਤੀ ਤੇ ਅੰਮ੍ਰਿਤਸਰ ਵਿੱਚ ਹੀ ਮਾਰਚ ਤੋਂ ਅਗਸਤ ਤਕ ਇਕ ਪੱਖੀ ਲੜਾਈ ਕੀਤੀ, ਜਿਸ ਵਿਚ ਮੁਸਲਮਾਨਾਂ ਪਾਸ ਭਾਰੀ ਤਾਕਤ ਸੀ ਸਿੱਖਾਂ ਨੇ ਸਿਰ ਧੜ ਦੀ ਬਾਜ਼ੀ ਲਾਈ। ਜੇ ਵੱਡੀਆਂ ਚੀਜ਼ਾਂ ਨੂੰ ਛੋਟੀਆਂ ਦੇ ਤੁਲ ਕਹਿਣਾ ਅਨੁਚਿਤ ਨਾ ਮੰਨਿਆਂ ਜਾਵੇ ਤਾਂ ਮੁਸਲਿਮ ਲੀਗ ਤੇ ਸਿੱਖਾਂ ਦੀ ਇਸ ਲੜਾਈ ਵਿਚ ਅੰਮ੍ਰਿਤਸਰ ਇਕ ਤਰ੍ਹਾਂ ਦਾ ਸਟਾਲਿਨ ਗਰਾਡ ਸੀ। ਸਿੱਖਾਂ ਨੇ ਇਸ ਲੜਾਈ ਨੂੰ ਆਪਣਿਆਂ ਸਿਰਾਂ ਉੱਪਰ ਜਰਿਆ ਤੇ ਹਮਲੇ ਨੂੰ ਇੰਵ ਹੀ ਸਹਾਰਿਆ ਜਿਵੇਂ ਲੰਡਨ ਨੇ ੧੯੪੦-੪੧ ਵਿੱਚ ਤੇ ਸਟਾਲਿਨ ਗਰਾਡ ਨੇ ੧੯੪੪ ਤੀਕ ਸਹਾਰਿਆ ਸੀ। ਪਰ ਫਿਰ ਪਾਸਾ ਪਲਟ ਗਿਆ। ੪ ਮਹੀਨਿਆਂ ਤੋਂ ਵੱਧ ਸਿਖਾਂ ਨੇ ਭਾਰੀ ਮੁਸਲਮਾਨੀ ਹਮਲੇ ਦਾ ਜ਼ੋਰ ਰੋਕਿਆ ਪਰ ਜਦ ੧੫ ਅਗਸਤ ਨੇੜੇ ਆਣ ਲੱਗਾ ਤੇ ਮੁਸਲਮਾਨਾਂ ਨੂੰ ਹਿੰਦੂਆਂ ਸਿਖਾਂ ਦੇ ਜਵਾਬੀ ਹਮਲੇ ਦਾ ਖਤਰਾ ਪੈ ਗਿਆ ਜੋ ਇਸ ਵੇਲੇ ਹੋਰ ਵੀ ਅਵਸ਼ ਹੋ ਗਿਆ ਕਿਉਂਕਿ ਕਈ ਮਹੀਨਿਆਂ ਦਿਆਂ ਦੁੱਖਾਂ, ਤਕਲੀਫਾਂ, ਘ੍ਰਿਣਾ ਤੇ ਗੁੱਸੇ—ਅੰਮ੍ਰਿਤਸਰ, ਲਾਹੌਰ, ਮੁਲਤਾਨ, ਰਾਵਲਪਿੰਡੀ ਤੇ ਸਰਹੱਦ ਦੇ ਜਮ੍ਹਾਂ ਹੋਏ ਸਨ ਤੇ ਮੁਸਲਮਾਨ ਡਰਦੇ ਮਾਰੇ ਅੰਮ੍ਰਿਤਸਰ ਤੋਂ ਨੱਸ ਗਏ। ਇਹ ਅਲੋਕਿਕ ਦ੍ਰਿਸ਼ ਸੀ ਕਿ ਕਿਵੇਂ ੧॥ ਦਿਨ ਵਿਚ ਹੀ ਸਭ ਮੁਸਲਮਾਨ ਅੰਮ੍ਰਿਤਸਰ 'ਚੋਂ ਨਿਕਲ ਗਏ। ੧੫ ਅਗਸਤ ਨੂੰ ਉਹੋ ਮੁਸਲਮਾਨ ਅੰਮ੍ਰਿਤਸਰ ਵਿਚ ਸਨ ਜਿਹੜੇ ਸ਼ਰੀਫਪੁਰੇ ਵਿਚ ਰਹਿ ਗਏ ਸਨ ਤੇ ਜਿੱਥੇ ਹਿੰਦੂਆਂ, ਸਿਖਾਂ ਦੇ ਬਹੁਤ ਕਤਲ ਹੋਏ ਸਨ। ਇਨ੍ਹਾਂ ਨੂੰ ਵੀ ਪਤਾ ਸੀ ਕਿ ਸਾਨੂੰ ਆਪਣੇ ਕੀਤੇ ਦਾ ਫਲ ਮਿਲਣ ਦੀ ਸੰਭਾਵਨਾ ਹੈ।

ਅੰਮ੍ਰਿਤਸਰ ਦੀ ਲੜਾਈ ਦਾ ਕਾਂਡ ੫ ਮਾਰਚ ਨੂੰ ਅਰੰਭ ਹੋਇਆ। ਮੁਸਲਿਮ ਲੀਗ ਦੀ ਐਜੀਟੇਸ਼ਨ ਦੇ ਦਿਨਾਂ ਵਿਚ ਵੀ ਅੰਮ੍ਰਿਤਸਰ ਵਿੱਚ ਮੁਸਲਮਾਨਾਂ ਨੇ ਸਭ ਤੋਂ ਵਧ ਫ਼ਸਾਦ ਕੀਤੇ ਸਨ। ਇੱਥੇ ਹੀ ਪੁਲੀਸ ਉੱਪਰ ਹਮਲੇ ਹੋਏ ਤੇ ਲੀਗੀਆਂ ਨੇ ਕਚਹਿਰੀਆਂ ਉੱਪਰ ਹਮਲਾ ਕੀਤਾ ਤੇ ਇਕ ਸਿੱਖ ਸਿਪਾਹੀ ਨੂੰ ਘੇਰਕੇ ਜਾਨੋਂ ਮਾਰਿਆ। ਇਸ ਐਜੀਟੇਸ਼ਨ ਦੇ ਦਿਨਾਂ ਵਿਚ ਸਭ ਤੋਂ ਵਧ ਗੱਡੀਆਂ ਅੰਮ੍ਰਿਤਸਰ ਵਿਚ ਰੋਕੀਆਂ ਗਈਆਂ। ਅੰਮ੍ਰਿਤਸਰ ਦੇ ਮੁਸਲਮਾਨ ਭਾਰੀ ਜਥੇਬੰਦ ਸਨ ਤੇ ਹਿੰਦੂਆਂ ਸਿੱਖਾਂ ਵਿਰੁਧ ਲੜਾਈ ਦੀ ਉਨ੍ਹਾਂ ਦੀ ਬਹੁਤ ਤਿਆਰੀ ਸੀ ਤੇ ਜੇ ਸਿਖ ਇਸ ਲੜਾਈ ਵਿਚ ਬਚ ਨਿਕਲੇ ਤਾਂ ਓਹ ਆਪਣੇ ਹਠੀਲੇ ਪਣ ਦੇ ਕਾਰਨ ਸੀ। ਕਿਉਂਕਿ ਸਿਖ ਕਿਸੇ ਹਾਲਤ ਵਿਚ ਵੀ ਹਾਰ ਨਹੀਂ ਮੰਨਦੇ। ਅੰਮ੍ਰਿਤਸਰ ਦੀ ਲੜਾਈ ਦਾ ਪੂਰਾ ਅਨੁਮਾਨ ਲਾਉਣ ਲਈ ਕਿ ਮੁਸਲਮਾਨਾਂ ਦੀ ਹਾਲਤ ਕਿਵੇਂ ਅੱਛੀ ਸੀ, ਹੇਠ ਲਿਖੀਆਂ ਗੱਲਾਂ ਨੋਟ ਕਰਨ ਯੋਗ ਹਨ:–

੧. ਅੰਮ੍ਰਿਤਸਰ ਦੀ ਕੁੱਲ ਆਬਾਦੀ ੩੭੬੯੨੪ ਸੀ ਜਿਸ ਵਿਚੋਂ ਮੁਸਲਮਾਨ ੧੯੪੦੫੫ ਸਨ ਭਾਵ ਅੱਧੇ ਹਿੰਦੂ ਕੋਈ ੧੩੪੦੦੦ ਸਨ ਤੇ ਸਿੱਖ ਕੋਈ ੫੯੭੬੯। ਗਿਣਤੀ ਦਾ ਮੁਸਲਮਾਨਾਂ ਨੂੰ ਬਹੁਤ ਫੈਦਾ ਸੀ ਕਿਉਂਕਿ ਉਨ੍ਹਾਂ ਦੀ ਬਝਵੀਂ ਤੇ ਜਥੇਬੰਦ ਵਸੋਂ ਸੀ।

੨. ਅੰਮ੍ਰਿਤਸਰ ਦੀ ਮੁਸਲਿਮ ਨੈਸ਼ਨਲ ਗਾਰਡ ਦੀ ਜਥੇਬੰਦੀ ਪੰਜਾਬ ਵਿਚ ਸਭ ਥਾਵਾਂ ਤੋਂ ਮਜ਼ਬੂਤ ਸੀ। ਜਦ ਮਾਰਚ ਵਿਚ ਲੜਾਈ ਸ਼ੁਰੂ ਹੋਈ ਤਾਂ ਸਰਕਾਰੀ ਰੀਪੋਰਟਾਂ ਅਨੁਸਾਰ ਲੀਗ ਗਾਰਡਾਂ ਦੀ ਗਿਣਤੀ ੮੦੦੦ ਸੀ। ਪਿੱਛੋਂ ਹਰੇਕ ਮੁਸਲਮਾਨ ਮਹੱਲੇ ਵਿਚ ਇਹ ਭਰਤੀ ਹੋਰ ਵੀ ਹੁੰਦੀ ਰਹੀ, ਤੇ ਨੈਸ਼ਨਲ ਗਾਰਡਾਂ ਦੇ ਨਾਲ ੨ ਦੋ ਹੋਰ ਵੀ ਹਥਿਆਰ-ਬੰਦ ਮੁਸਲਮਾਨ ਜਥੇਬੰਦੀਆਂ ਖ਼ਾਕਸਾਰ ਤੇ ਅਹਿਰਾਰ ਕੰਮ ਕਰ ਰਹੇ ਸਨ। ਖ਼ਾਕਸਾਰਾਂ ਦਾ ਰੀਕਾਰਡ ਇਹ ਸੀ ਕਿ ਉਹ ਚਿਰ ਤੋਂ ਲੁਕਵੀਂ ਲੜਾਈ ਦੀ ਟਰੇਨਿੰਗ ਲੈ ਰਹੇ ਸਨ ਤੇ ਦੰਗੇ ਕਰਦੇ ਆਏ ਸਨ। ਮਾਰਚ ਵਿਚ ਮੁਸਲਿਮ ਨੈਸ਼ਨਲ ਗਾਰਡ ਦਾ ਹੈਡ ਕੁਆਟਰ ਲਾਹੋਰੋਂ, ਅੰਮ੍ਰਿਤਸਰ ਆ ਗਿਆ ਸੀ। ਕਿਉਂਕਿ ਅੰਮ੍ਰਿਤਸਰ ਲੀਗ ਦਾ ਸਭ ਤੋਂ ਵੱਡਾ ਮਹਾਜ਼ ਸੀ।

੩. ਮੁਸਲਮਾਨ ਵੱਸੋਂ ਅੰਮ੍ਰਿਤਸਰ ਦੇ ਸਭ ਪਾਸੇ ਇਕ ਡੂੰਘੇ ਚੱਕਰ ਦੀ ਸ਼ਕਲ ਵਿਚ ਬਾਹਰਵਾਰ ਸੀ। ਇਸ ਚੱਕਰ ਦੇ ਅੰਦਰ ਜਾਕੇ ਹਿੰਦੂ ਸਿੱਖ ਵਸੋਂ ਸੀ ਤੇ ਜਦ ਮੁਸਲਮਾਨਾਂ ਨੇ ਹਿੰਦੂ ਸਿੱਖ ਇਲਾਕੇ ਨੂੰ ਘੇਰਾ ਘੱਤਕੇ ਸ਼ਹਿਰ ਵਿਚ ਆਣ ਜਾਣ ਦਾ ਰਸਤਾ ਬੰਦ ਕਰ ਦਿਤਾ ਤਾਂ ਹਿੰਦੂ ਸਿੱਖ ਬਾਹਰ ਨਾਲੋਂ ਉੱਕੇ ਹੀ ਕੱਟੇ ਗਏ। ਕੇਵਲ ਇਕ ਰਸਤਾ ਸੁਲਤਾਨ ਵਿੰਡ ਦਰਵਾਜ਼ੇ ਤੋਂ ਖੁਲ੍ਹਾ ਸੀ ਪਰ ਇਹ ਸਟੇਸ਼ਨ-ਕਚੇਹਰੀ-ਸਿਵਲ ਹਸਪਤਾਲ ਤੇ ਤਾਰ ਘਰ ਤੋਂ ਬਹੁਤ ਪਰ੍ਹੇ ਹੈ। ਹੋਰ ਇਸ ਡੂੰਘੇ ਮੁਸਲਮਾਨ ਚਕਰ ਵਿਚੋਂ ਨਿਕਲਣ ਦਾ ਕਿਸੇ ਹਿੰਦੂ, ਸਿੱਖ ਲਈ ਕੋਈ ਰਾਹ ਨਹੀਂ ਸੀ, ਕਿਉਂਕਿ ਮੁਸਲਮਾਨ ਭੀੜਾਂ ਤੇ ਕਾਤਲ ਜਥੇ ਚਾਰੇ ਪਾਸੇ ਘੇਰਾ ਘੱਤ ਰਹੇ ਸੀ। ਹਿੰਦੂਆਂ ਸਿੱਖਾਂ ਦੇ ਬਹੁਤੇ ਕਤਲ ਸ਼ਹਿਰ ਦੀ ਇਸੇ ਚਾਰਦੀਵਾਰੀ ਦੇ ਲਾਗੇ ਚਾਗੇ ਹੋਏ।

੪. ਪੁਲੀਸ ਵਿਚ ਮੁਸਲਮਾਨ ਪੰਜਾਬ ਵਿਚ ੭੦ ਫੀ ਸਦੀ ਸਨ, ਤੇ ਸਿਵਲੀਅਨ ਅਫ਼ਸਰ ਵੀ ਲੱਗ ਭੱਗ ਇਸੇ ਗਿਣਤੀ ਦੇ ਸਨ। ਪੁਲੀਸ ਤੇ ਅਫ਼ਸਰ ਮਿਲਕੇ ਇਲਾਕੇ ਦਿਆਂ ਲੋਕਾਂ ਦੀ ਜ਼ਿੰਦਗੀ ਉੱਪਰ ਬਹੁਤ ਪ੍ਰਭਾਵ ਪਾ ਸਕਦੇ ਸਨ। ਇਹ ਗਲ ਇਕ ਵਖਰੀ ਕਿਤਾਬ ਮੰਗਦੀ ਹੈ ਕਿ ਬੰਗਾਲ ਤੇ ਪੰਜਾਬ, ਵਿਸ਼ੇਸ਼ ਕਰਕੇ ਪੰਜਾਬ ਵਿਚ ਮੁਸਲਮਾਨ ਪੁਲੀਸ ਤੇ ਅਫ਼ਸਰਾਂ ਨੇ ਫਸਾਦ ਕਰਾਉਣ ਵਿਚ ਕੀ ਹਿੱਸਾ ਲਿਆ। ਬਹੁਤੀ ਗਿਣਤੀ ਹੋਣਾ ੧੯੪੭ ਦੇ ਪੰਜਾਬ ਦੇ ਲੀਗੀ ਹਮਲਿਆਂ ਉੱਪਰ ਭਾਰਾ ਅਸਰ ਪਾਂਦਾ ਹੈ ਪਰ ਪੁਲੀਸ ਅਤੇ

ਅਫ਼ਸਰਾਂ ਦੀ ਮਦਦ ਦੇ ਬਿਨਾਂ ਮੁਸਲਮਾਨ ਪੰਜਾਬ ਦਿਆਂ ਹਿੰਦੂਆਂ ਸਿੱਖਾਂ ਦਾ ਉਹ ਨੁਕਸਾਨ ਨਾ ਕਰ ਸਕੇ ਜਿਹੜਾ ਕਿ ੧੯੪੭ ਵਿਚ ਉਨ੍ਹਾਂ ਨੇ ਕੀਤਾ । ਅੰਮ੍ਰਿਤਸਰ ਜਿਹੀ ਥਾਂ ਵਿਚ ਜਿੱਥੇ ਦੋਹਾਂ ਧਿਰਾਂ ਦੀ ਅਬਾਦੀ ਬਰਾਬਰ ਸੀ ਪੁਲੀਸ ਤੇ ਅਫ਼ਸਰਾਂ ਦੀ ਪੂਰੀ ਮਦਦ ਬਿਨਾ ਮੁਸਲਮਾਨ ਹਿੰਦੂਆਂ ਸਿੱਖਾਂ ਨੂੰ ਇੰਝ ਇੰਨੇ ਮਹੀਨਿਆਂ ਲਈ ਨਾ ਸਤਾ ਸਕਦੇ। ਹਿੰਦੂ ਸਿੱਖ ਪੁਲੀਸ ਵਾਲੇ ਬਹੁਤੇ ਪੰਜਾਬ ਦਿਆਂ ਉਨ੍ਹਾਂ ਜ਼ਿਲਿਆਂ ਵਿਚ ਸਨ ਜਿਥੇ ਆਬਾਦੀ ਵਧੇਰੇ ਹਿੰਦੂ ਸਿੱਖ ਸੀ। ਅੰਮ੍ਰਿਤਸਰ ਤੇ ਲਾਹੌਰ ਵਿਚ ਕਿਤੇ ਕੋਈ ਟਾਂਵਾਂ ੨ ਹਿੰਦੂ ਸਿੱਖ ਸਿਪਾਹੀ ਮਿਲਦਾ ਸੀ ਤੇ ਬਾਕੀ ਸਭ ਨਫਰੀ ਮੁਸਲਮਾਨਾਂ ਦੀ ਸੀ । ਮੁਸਲਮਾਨ ਪੁਲੀਸ ਨੇ ਮੁਸਲਮਾਨਾਂ ਦੀ ਧਾਰ ਵਾਲੇ ਹਥਿਆਰ, ਪਸਤੌਲ, ਬੰਦੂਕਾਂ ਤੇ ਗੋਲੀਆਂ ਇਕੱਠੀਆਂ ਕਰਨ ਵਿਚ ਭਾਰੀ ਮਦਦ ਕੀਤੀ। ਇਨ੍ਹਾਂ ਚੀਜ਼ਾਂ ਨੂੰ ਮੁਸਲਮਾਨ ਪੁਲੀਸ ਦੀ ਮਦਦ ਨਾਲ ਲਿਆਂਦਾ ਜਾਂਦਾ ਜੋ ਜ਼ਰੂਰੀ ਨਾਕਿਆਂ ਉੱਪਰ ਹੁੰਦੀ। ਹਥਿਆਰ ਤੇ ਪਟਰੋਲ (ਅੱਗ ਲਾਣ ਲਈ) ਘਰਾਂ ਤੇ ਬਿਲਡਿੰਗਾਂ ਵਿਚ ਜਮ੍ਹਾ ਕੀਤਾ ਜਾਂਦਾ, ਜਿਨ੍ਹਾਂ ਨੂੰ ਪੁਲੀਸ ਤਲਾਸ਼ੀ ਤੋਂ ਬਚਾਂਦੀ। ਜਦ ਕਰਫਿਊ ਲਗਦਾ ਤਾਂ ਮੁਸਲਮਾਨ ਹੱਲਾ ਕਰਨ ਵਾਲਿਆਂ ਨੂੰ ਖੁਲ੍ਹ ਹੋ ਜਾਂਦੀ ਤੇ ਹਿੰਦੂ, ਸਿੱਖ ਆਪਣਿਆਂ ਘਰਾਂ ਨੂੰ ਸੜਨੋਂ ਵੀ ਨਾ ਬਚਾ ਸਕਦੇ। ਮੁਸਲਮਾਨ ਗੁੰਡੇ ਤੇ ਮੁਸਲਮਾਨ ਸਿਪਾਹੀ ਵੀ ਹਿੰਦੂ ਸਿੱਖ ਘਰਾਂ ਨੂੰ ਕਰਫਿਊ ਵਿਚ ਅੱਗ ਲਾਉਂਦੇ ਤੇ ਜਿਹੜਾ ਹਿੰਦੂ ਸਿੱਖ ਅੱਗ ਬੁਝਾਉਣ ਨਿਕਲਦਾ ਉਸਨੂੰ ਗੋਲੀ ਮਾਰ ਦਿਤੀ ਜਾਂਦੀ। ਇਹ ਲਾਹੌਰ ਤੇ ਅੰਮ੍ਰਿਤਸਰ ਵਿਚ ਹੋਇਆ। ਮੁਸਲਮਾਨ, ਹਿੰਦੂ ਸਿੱਖ ਘਰਾਂ ਤੇ ਦੁਕਾਨਾਂ ਨੂੰ ਭੰਨਕੇ ਅਰਾਮ ਨਾਲ ਲੁੱਟ ਦਾ ਮਾਲ ਢੁਕਦੇ ਤੇ ਪੁਲੀਸ ਉਨ੍ਹਾਂ ਗੁੰਡਿਆਂ ਦੀ ਰਖਿਆ ਲਈ ਪਹਿਰਾ ਦਿੰਦੀ। ਮੁਸਲਮਾਨ ਪੁਲੀਸ ਨੂੰ ਲੁੱਟ ਦੇ ਮਾਲ ਦਿਆਂ ਗੁਦਾਮਾਂ ਦਾ ਪਤਾ ਹੁੰਦਾ ਸੀ ਤੇ ਉਹ ਇਨ੍ਹਾਂ ਦੀ ਹਿਫਾਜ਼ਤ ਕਰਦੀ ਸੀ, ਤੇ ਪੁਲੀਸ ਦਾ ਇਸ ਮਾਲ ਵਿਚ ਹਿੱਸਾ ਹੁੰਦਾ ਸੀ। ਹਿੰਦੂ ਸਿੱਖ ਅਫ਼ਸਰਾਂ ਨੂੰ ਮੁਸਲਮਾਨ ਪੁਲਸੀਏ ਡਰਾ ਕੇ ਰਖਦੇ ਸਨ। ਇਨ੍ਹਾਂ ਅਫ਼ਸਰਾਂ ਉੱਪਰ ਹਮਲੇ ਕੀਤੇ ਜਾਂਦੇ ਯਾ ਹਮਲੇ ਦੀ ਹਾਲਤ ਵਿਚ ਇਨ੍ਹਾਂ ਦੀ ਹਿਫ਼ਾਜ਼ਤ ਨਾ ਕੀਤੀ ਜਾਂਦੀ, ਜਿਵੇਂ ਕਿ ਅੰਮ੍ਰਿਤਸਰ, ਡੇਰਾ ਇਸਮਾਈਲ ਖਾਂ ਤੇ ਹੋਰਾਂ ਥਾਵਾਂ ਵਿਚ ਹੋਇਆ। ਕਈ ਵਾਰ ਰਫ਼ਲਾਂ ਤੇ ਗੋਲੀਆਂ ਮੁਸਲਮਾਨ ਗੁੰਡਿਆਂ ਨੂੰ ਪੁਲੀਸ ਵਾਲੇ ਦਿੰਦੇ। ਇਹ ਪੁਲਸ ਵਾਲੇ ਲਾਰੀਆਂ ਤੇ ਜੀਪਾਂ ਵਿਚ ਸਵਾਰ ਹੋਕੇ ਹਿੰਦੂਆਂ ਸਿੱਖਾਂ ਨੂੰ ਗੋਲੀਆਂ ਮਾਰਦੇ ਰਹਿੰਦੇ, ਤੇ ਕਈ ਵਾਰ ਕਿਸੇ ਬਹਾਨੇ ਉਨ੍ਹਾਂ ਨੂੰ ਬੁਲਾਕੇ ਗੋਲੀ ਨਾਲ ਉਡਾ ਦਿੰਦੇ। ਅਜਿਹੀਆਂ ਘਟਨਾਵਾਂ ਅੰਮ੍ਰਿਤਸਰ ਤੇ ਹੋਰਾਂ ਥਾਵਾਂ ਵਿਚ ਹੋਈਆਂ।

੫. ਪੁਲਸ ਤੋਂ ਬਿਨਾਂ ਹੋਰ ਮੁਸਲਮਾਨ ਸਰਕਾਰੀ ਅਫ਼ਸਰ ਵੀ ਇਸੇ ਤਰ੍ਹਾਂ ਪਖਪਾਤੀ ਸਨ ਤੇ ਲੀਗੀਆਂ ਨਾਲ ਮਿਲਕੇ ਕੰਮ ਕਰਦੇ ਸਨ। ਸਿਵਲ ਹਸਪਤਾਲ ਦੇ ਮੁਸਲਮਾਨ ਡਾਕਟਰ ਹਿੰਦੂ ਸਿੱਖ ਫਟੜਾਂ ਨੂੰ ਪਟੀ ਨਹੀਂ ਲਾਂਦੇ ਸਨ। ਮੁਸਲਮਾਨ ਟੈਲੀਫੋਨ ਔਪਰੇਟਰ ਜਿਨ੍ਹਾਂ ਦਾ ਅੰਮ੍ਰਿਤਸਰ ਵਿੱਚ ਇਸ ਮਹਿਕਮੇ ਉਪਰ ਕਬਜਾ ਸੀ, ਹਿੰਦੂਆਂ ਸਿੱਖਾਂ ਦੇ ਟੈਲੀਫ਼ੋਨ ਕਟ ਦਿੰਦੇ ਸਨ ਯਾ ਉਨ੍ਹਾਂ ਦੀ ਗਲ ਬਾਤ ਸੁਣਦੇ ਸਨ, ਇਸ ਲਈ ਕੋਈ ਹਿੰਦੂ ਸਿਖ ਲੁਕਾ ਨਾਲ ਗਲ ਬਾਤ ਟੈਲੀਫੂਨ ਉਪਰ ਨਹੀਂ ਕਰਦਾ ਸੀ।

੬. ਮੁਸਲਮਾਨ ਕਾਲਜ ਤੇ ਸਕੂਲ ਖਾਸ ਕਰਕੇ ਐਮ. ਏ. ਓ. ਕਾਲਜ ਅੰਮ੍ਰਿਤਸਰ, ਮੁਸਲਮਾਨ ਧਨੀਆਂ ਦੇ ਘਰ ਤੇ ਮਿਲਾਂ ਜਿਵੇਂ ਸ਼ੇਖ ਸਾਦਕ ਹਸਨ ਜ਼ਿਲਾ ਮੁਸਲਿਮ ਲੀਗ ਦੇ ਪ੍ਰਧਾਨ ਦੀ ਮਿਲ ਅਸਲਾ-ਖਾਨੇ ਦਾ ਕੰਮ ਦਿੰਦੇ ਸੀ ਤੇ ਹਿੰਦੂਆਂ ਸਿੱਖਾਂ ਵਿਰੁਧ ਲੜਾਈ ਦੇ ਕੇਂਦਰ ਬਣੇ ਹੋਏ ਹਨ।

੭. ਹਿੰਦੂਆਂ ਸਿੱਖਾਂ ਉਪਰ ਹਮਲੇ ਲਈ ਮੁਸਲਮਾਨਾਂ ਨੇ ਘਰਾਂ ਵਿਚ ਬਹੁਤ ਇਟਾਂ ਜਮ੍ਹਾਂ ਕੀਤੀਆਂ ਹੋਈਆਂ ਸਨ ਤੇ ਇਨ੍ਹਾਂ ਇਟਾਂ ਦੀ ਛੱਤਾਂ ਤੋਂ ਜ਼ੋਰ ਨਾਲ ਹਿੰਦੂਆਂ, ਸਿਖਾਂ ਉਪਰ ਵਰਖਾ ਕੀਤੀ ਜਾਂਦੀ। ਮੁਸਲਮਾਨਾਂ ਪਾਸ ਲੋਹੇ ਦੀਆਂ ਟੋਪੀਆਂ ਹੁੰਦੀਆਂ ਸਨ ਤੇ ਓਹ ਖੁਲ੍ਹੇ ਜਾ ਸਕਦੇ ਸਨ। ਪਰ ਹਿੰਦੂਆਂ ਸਿੱਖਾਂ ਪਾਸ ਇਹ ਪ੍ਰਬੰਧ ਨਹੀਂ ਸੀ, ਇਸ ਲਈ ਇਟਾਂ ਨਾਲ ਓਹ ਮਾਰੇ ਜਾਂਦੇ ਯਾ ਭਾਰੀ ਫਟੜ ਹੁੰਦੇ।

੮. ਮੁਸਲਮਾਨਾਂ ਨੇ ਅਗ ਲਾਣ ਦੇ ਤ੍ਰੀਕੇ ਤਜਰਬੇ ਨਾਲ ਪਕਾਏ ਹੋਏ ਸਨ। ਉਨ੍ਹਾਂ ਦੇ ਦੋ ਆਦਮੀ ਅਗ ਲਾਣ ਜਾਂਦੇ, ਇਕ ਓਹ ਜੋ ਪਟਰੋਲ ਛਿੜਕਦਾ ਤੇ ਦੂਜਾ ਤੀਲੀ ਲਾਂਦਾ। ਇਹ ਬਚੱਾ ਵਾਲਾ ਤ੍ਰੀਕਾ ਸੀ। ਜਦ ਹਿੰਦੂਆਂ ਸਿੱਖਾਂ ਨੇ ਜਵਾਬ ਵਿਚ ਅਗਾਂ ਲਾਣੀਆਂ ਸ਼ੁਰੂ ਕੀਤੀਆਂ ਤਾਂ ਇਹ ਦੋਵੇਂ ਕੰਮ ਇਕੋ ਹੀ ਆਦਮੀ ਕਰਦਾ ਤੇ ਓਸ ਨੂੰ ਆਪ ਹੀ ਅਗ ਲਗ ਜਾਂਦੀ। ਹਿੰਦੂਆਂ ਸਿਖਾਂ ਨੂੰ ਦੇਰ ਪਿਛੋਂ ਇਸ ਕਾਰਾਗਰੀ ਦਾ ਪਤਾ ਲਗਾ ਪਰ ਮੁਸਲਮਾਨਾਂ ਨੇ ਤਜਰਬੇ ਨਾਲ ਇਹ ਗਲ ਪਹਿਲਾਂ ਹੀ ਸਿਖੀ ਹੋਈ ਸੀ ਤੇ ਇਸਦੀ ਵਰਤੋਂ ਕੀਤੀ।

੯. ੫ ਮਾਰਚ ਨੂੰ ਜਿਸ ਦਿਨ ਹਮਲਾ ਸ਼ੁਰੂ ਹੋਇਆ ਮੁਸਲਮਾਨਾਂ ਨੇ ਅਜੇਹੀਆਂ ਹਿੰਦੂ ਸਿਖ ਅਬਾਦੀਆਂ ਉਪਰ ਹਮਲਾ ਸ਼ੁਰੂ ਕੀਤਾ ਜਿਨ੍ਹਾਂ ਦੇ ਦੋਹੀਂ ਪਾਸੀਂ ਭਾਰੀ ਮੁਸਲਮਾਨ ਅਬਾਦੀਆਂ ਸਨ—ਜਿਵੇਂ ਸਤੋ ਵਾਲੀ ਗਲੀ, ਕਿਲ੍ਹਾ ਭੰਗੀਆਂ ਵਾਲੀ ਗੋਕਲ ਅਬਾਦੀ। ਦੇਵੀ ਵਾਲੀ ਗਲੀ, ਗਲੀ ਛੱਜੂ ਮਿਸਰ, ਇਸਲਾਮਾਬਾਦ, ਹਾਲ ਬਜ਼ਾਰ ਆਦਿਕ। ਇਸ ਸਾਰੀ ਗਲ ਬਾਤ ਤੋਂ ਪਹਿਲਾਂ ਤੋਂ ਕੀਤੀ ਹੋਈ ਵਿਉਂਤ ਦਾ ਪਤਾ ਲਗਦਾ ਹੈ।

੧੦. ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਹਮਲੇ ਮੁਸਲਿਮ ਨੈਸ਼ਨਲ ਗਾਰਡ ਦੀਆਂ ਵਰਦੀਆਂ ਵਿਚ ਕੀਤੇ ਤੇ ਲੋਹੇ ਦੀਆਂ ਟੋਪੀਆਂ ਸਿਰਾਂ ਉਪਰ ਪਾਕੇ।

## ਹਮਲਾ ਸ਼ੁਰੂ

ਅੰਮ੍ਰਿਤਸਰ ਦੇ ਮੁਸਲਮਾਨਾਂ ਨੇ ਹਿੰਦੂਆਂ ਸਿਖਾਂ ਉਪਰ ਹਮਲੇ ਦੀ ਤਿਆਰੀ ੪ ਮਾਰਚ ਨੂੰ ਕੀਤੀ ਜਿਸ ਦਿਨ ਹਿੰਦੂ ਸਿਖ ਵਿਦਿਆਰਥੀਆਂ ਦੇ ਜਲੂਸ ਉਪਰ ਮੁਸਲਮਾਨ ਪੁਲੀਸ ਨੇ ਹਮਲਾ ਕੀਤਾ ਸੀ ਤੇ ਮੁਸਲਮਾਨ ਜਥਿਆਂ ਤੇ ਕਾਤਲਾਂ ਨੇ ਲਾਹੌਰ ਵਿਚ ਕਾਫ਼ੀ ਹਿੰਦੂ ਸਿਖਾਂ ਨੂੰ ਕਤਲ ਕੀਤਾ ਸੀ। ਸਿੱਖਾਂ ਹਿੰਦੂਆਂ ਨੇ ੪ ਮਾਰਚ ਦੀ ਸ਼ਾਮ ਨੂੰ ਅੰਮ੍ਰਿਤਸਰ ਵਿਚ ਇਕ ਮੀਟਿੰਗ ਕੀਤੀ ਜਿਸ ਵਿਚ ਇਸ ਪਕੇ ਇਰਾਦੇ ਨੂੰ ਦੋਹਰਾਇਆ ਕਿ ਪੰਜਾਬ ਵਿਚ ਫਿਰਕੂ ਵਜ਼ਾਰਤ ਨਹੀਂ ਬਣਨ ਦਿਤੀ ਜਾਵੇਗੀ। ਮੁਸਲਿਮ ਲੀਗ ਨੇ ਇਨ੍ਹਾਂ ਸਪੀਚਾਂ ਨੂੰ ਪਾਕਿਸਤਾਨ ਬਨਾਣ ਦੀ ਵਿਰੋਧਤਾ ਸਮਝਿਆ ਜਿਸਦਾ ਕਿ ਪੰਜਾਬ ਨੀਂਹ ਦਾ ਪੱਥਰ ਹੋਣਾ ਸੀ, ਇਸ ਲਈ ਲੀਗੀਆਂ ਨੇ ਅੰਮ੍ਰਿਤਸਰ ਦੀ ਹਿੰਦੂ ਸਿੱਖ ਵਿਰੋਧਤਾ ਖਾਸ ਕਰਕੇ ਸਿੱਖ ਵਿਰੋਧਤਾ ਨੂੰ ਕੁਚਲਨ ਦਾ ਯਤਨ ਕੀਤਾ, ਕਿਉਂਕਿ ਅੰਮ੍ਰਿਤਸਰ ਵਿਚ ਸਿੱਖਾਂ ਨੂੰ ਹਰਾਨ ਨਾਲ ਉਨ੍ਹਾਂ ਦਾ ਹੌਸਲਾ ਟੁਟ ਸਕਦਾ ਸੀ। ਲੀਗ ਦੇ ਦ੍ਰਿਸ਼ਟੀਕੋਣ ਤੋਂ ਲੜਾਈ ਦੀ ਪੂਰੀ ਤਾਕਤ ਲਾਣ ਲਈ ਅੰਮ੍ਰਿਤਸਰ ਠੀਕ ਥਾਂ ਸੀ ਕਿਉਂਕਿ ਲੀਗੀ ਨੀਤੀਵਾਨਾਂ ਦੇ ਖਿਆਲ ਅਨੁਸਾਰ ਜੇ ਸਿੱਖਾਂ ਨੂੰ ਅੰਮ੍ਰਿਤਸਰ ਤੋਂ ਹਰਾਕੇ ਨਸਾ ਦਿਤਾ ਜਾਵੇ ਤਾਂ ਉਹ ਘਟੋ ਘਟ ਕਿਤੇ ਨੇੜੇ ਨਹੀਂ ਠਹਿਰ ਸਕਦੇ ਸਨ।

ਪਰ ੪ ਨੂੰ ਕੁਝ ਨਾ ਹੋਇਆ ਭਾਵੇਂ ਖਿਚੋਂ ਬਹੁਤ ਜ਼ਿਆਦਾ ਸੀ। ਹਿੰਦੂਆਂ ਸਿੱਖਾਂ ਨੂੰ ਖਿਆਲ ਨਹੀਂ ਸੀ ਕਿ ਉਨ੍ਹਾਂ ਉਪਰ ਮੁਸਲਮਾਨ ਟੁਟ ਪੈਣਗੇ ਇਸ ਲਈ ਅਚਾਨਕ ਹਮਲੇ ਤੋਂ ਬਚਣ ਦੀ ਉਨ੍ਹਾਂ ਪਾਸ ਕੋਈ ਤਿਆਰੀ ਨਹੀਂ ਸੀ। ਹਰ ਥਾਂ ਹਮਲਾ ਇਕ ਦਮ ਹੋਇਆ ਤੇ ਸਿਖਾਂ

ਹਿੰਦੂਆਂ ਦਾ ਜਾਨੀ ਤੇ ਮਾਲੀ ਨੁਕਸਾਨ ਬਹੁਤ ਹੋਇਆ। ਮੁਸਲਮਾਨ ਵੱਡੀ ਲੜਾਈ ਲਈ ਤਿਆਰ ਸਨ, ਇਤਨੀ ਵਡੀ ਲਈ ਕਿ ਉਹ ਸਾਰੇ ਸ਼ਹਿਰ ਨੂੰ ਘੇਰਕੇ ਹਿੰਦੂ ਸਿਖ ਅਬਾਦੀਆਂ ਨੂੰ ਤਬਾਹ ਕਰ ਸਕਣ ਤੇ ਲੋਕਾਂ ਨੂੰ ਘਰਾਂ ਤੋਂ ਬਾਹਰ ਕਢਕੇ ਖਤਮ ਕਰ ਸਕਣ। ਮੁਸਲਮਾਨਾਂ ਪਾਸ ਹਥਿਆਰ ਤੇ ਪਟਰੋਲ ਬਹੁਤ ਜ਼ਿਆਦਾ ਜ਼ਖੀਰਾ ਕੀਤੇ ਹੋਏ ਸਨ। ਉਨ੍ਹਾਂ ਕੋਲ ਅਗ ਲਾਣ ਲਈ, ਲੁਟਣ ਲਈ, ਛੁਰੇ ਬਾਜ਼ੀ ਲਈ ਤੇ ਅਬਾਦੀਆਂ ਉਪਰ ਹਮਲਿਆਂ ਲਈ ਵਖੋ ਵਖ ਦਸਤੇ ਬਣੇ ਹੋਏ ਸਨ। ਅੰਮ੍ਰਿਤਸਰ ਮੁਸਲਿਮ ਲੀਗ ਦੀ ਇਕ ਅੰਤ੍ਰਿੰਗ ਕਮੇਟੀ ਦਾ ਜਲਸਾ ੩ ਮਾਰਚ ਨੂੰ ਹੋਇਆ। ਇਹ ਲੜਾਈ ਤੋਂ ੨ ਦਿਨ ਪਹਿਲਾਂ ਦੀ ਗਲ ਹੈ ਜਿਸ ਸਮੇਂ ਕਿ ਕਿਸੇ ਹਿੰਦੂ ਸਿਖ ਨੂੰ ਖਿਆਲ ਵੀ ਨਹੀਂ ਸੀ ਕਿ ਕੋਈ ਲੜਾਈ ਦੀ ਹਾਲਤ ਪੈਦਾ ਹੋ ਜਾਵੇਗੀ। ਇਸ ਦਿਨ ਦੀ ਕਮੇਟੀ ਦੀ ਕਾਰਰਵਾਈ ਵਿਚ ਇਹ ਸੀ ਕਿ ਇਕ ਸਬ-ਕਮੇਟੀ ਬਣਾਈ ਜਾਵੇ ਜੋ ਫਟੜਾਂ ਦੀ ਫਸਟ ਏਡ ਕਰੇ ਤੇ ਇਕ ਐਂਬੂਲੈਂਸ ਦਾ ਦਸਤਾ ਬਣਾਵੇ। ਇਸ ਕਾਰਰਵਾਈ ਤੋਂ ਸਾਫ ਪਤਾ ਲਗਦਾ ਹੈ ਕਿ ਮੁਸਲਿਮਲੀਗ ਜਾਣਦੀ ਸੀ ਕਿ ਲੜਾਈ ਹੋਣੀ ਹੈ ਕਿਉਂਕਿ ਚੰਗੇ ਦਾਅ ਲਗਾਣ ਉਪਰ ਇਸ ਨੇ ਆਪ ਹੀ ਲੜਾਈ ਸ਼ੁਰੂ ਕਰਨੀ ਸੀ ਤੇ ਇਸ ਲਈ ਪ੍ਰਬੰਧ ਕਰ ਰਹੀ ਸੀ। ਇਕ ਸਿਖ ਵਕੀਲ ਨੇ ਜੋ ੫ ਮਾਰਚ ਨੂੰ ਸਵੇਰੇ ਕਚਹਿਰੀ ਨੂੰ ਜਾ ਰਿਹਾ ਸੀ, ਵੇਖਿਆ ਕਿ ਤਲਵਾਰਾਂ ਦੀਆਂ ਮੁਸਲਮਾਨ ਦੁਕਾਨਾਂ ਉਪਰ ਬੜੀ ਭੀੜ ਹੈ ਤੇ ਮੁਸਲਮਾਨਾਂ ਵਿਚ ਤਲਵਾਰਾਂ ਮੁਫਤ ਵੰਡੀਆਂ ਜਾ ਰਹੀਆਂ ਹਨ। ਹਿੰਦੂਆਂ ਸਿੱਖਾਂ ਨੂੰ ਇਸ ਘਟਨਾ ਤੋਂ ਵੀ ਬਹੁਤ ਸਮਝ ਨਾ ਆਈ। ਉਨ੍ਹਾਂ ਦਾ ਖਿਆਲ ਸੀ ਕਿ ਐਵੇਂ ਧਮਕੀਆਂ ਹੋਣਗੀਆਂ ਪਰ ਲੜਾਈ ਨਹੀਂ ਹੋਵੇਗੀ। ਜਿਸਦਾ ਅਸਰ ਇਹ ਹੋਇਆ ਕਿ ੫ ਤਰੀਕ ਨੂੰ ਜਿਸ ਦਿਨ ਹਮਲਾ ਸ਼ੁਰੂ ਹੋਇਆ ਤੇ ਉਸਤੋਂ ਅਗਲੇ ਭਿਆਨਕ ਦਿਨਾਂ ਨੂੰ ਹਿੰਦੂਆਂ ਸਿਖਾਂ ਪਾਸ ਨਾ ਹਥਿਆਰ ਸਨ ਨਾ ਕੋਈ ਹੋਰ ਰਖਿਆ ਦਾ ਸਾਮਾਨ। ਸ੍ਰੀ ਦਰਬਾਰ ਸਾਹਿਬ ਵਿਚ ਜਿਸ ਉਪਰ ਕਿ ਆਮ ਹਮਲੇ ਦੀ ਹਾਲਤ ਵਿਚ ਮੁਸਲਮਾਨਾਂ ਦਾ ਸਭ ਤੋਂ ਪਹਿਲਾ ਹਮਲਾ ਹੋਣਾ ਸੀ, ਜੋ ਹਿਫਾਜ਼ਤ ਕਰਨ ਵਾਲਿਆਂ ਸਿਖਾਂ ਦੀ ਕਲਾ ਢਹਿ ਜਾਂਦੀ। ਉਸ ਦਿਨ ਕਮੇਟੀ ਦੇ ਕੇਵਲ ਦੋ ਦਰਜਨ ਸੇਵਾਦਾਰ ਸਨ ਤੇ ਇਨ੍ਹਾਂ ਪਾਸ ਕ੍ਰਿਪਾਨਾਂ ਤੋਂ ਬਿਨਾਂ ਹੋਰ ਕੋਈ ਹਥਿਆਰ ਨਹੀਂ ਸੀ ਤੇ ਇਨ੍ਹਾਂ ਤੋਂ ਉਪ੍ਰੰਤ ਦੋ ਕੁ ਹਜ਼ਾਰ ਯਾਤਰੂ ਭੀ ਸਨ ਜੋ ਨਿਹੱਥੇ ਸਨ ਤੇ ਜਿਨ੍ਹਾਂ ਵਿਚ ਇਸਤ੍ਰੀਆਂ ਤੇ ਬਚੇ ਭੀ ਸ਼ਾਮਲ ਸਨ ਤੇ ਇਨ੍ਹਾਂ ਨੂੰ ਸਾਂਭਣਾ ਹੀ ਕੰਮ ਸੀ ਤੇ ਇਹ ਕੋਈ ਕੰਮ ਨਹੀਂ ਸਨ ਆ ਸਕਦੇ ਸਨ। ਚਾਰ ਪੁਰਾਣੀਆਂ ਜੰਗਾਲ ਖਾਧੀਆਂ ਬਾਰਾਂ ਬੋਰ ਬੰਦੂਕਾਂ ਸਨ ਤੇ ਕੁਛ ਕਾਰਤੂਸ, ਪਰ ਉਨ੍ਹਾਂ ਨੂੰ ਚਲਾਣ ਦਾ ਵੱਲ ਕਿਸੇ ਨੂੰ ਨਹੀਂ ਸੀ ਆਉਂਦਾ। ਖਾਲਸਾ ਕਾਲਜ ਵਿਚ ਉਸ ਦਿਨ ਦਸ ਵੀ ਤਲਵਾਰਾਂ ਨਹੀਂ ਸਨ ਤੇ ਨਾ ਕੋਈ ਬੰਦੂਕਾਂ ਸਨ, ਇਸ ਉਪਰ ਸਭ ਪਾਸਿਓਂ ਹਮਲਾ ਹੋ ਸਕਦਾ ਸੀ ਤੇ ਇਸ ਵਿਚ ਬਹੁਤ ਸਾਰੇ ਵਿਦਿਆਰਥੀ, ਅਧਿਆਪਕ ਤੇ ਉਨ੍ਹਾਂ ਦੇ ਟਬਰ ਸਨ। ਇਹੋ ਹਾਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦਾ ਸੀ। ਸਾਰਿਆਂ ਹਿੰਦੂ ਸਿੱਖ ਮਹੱਲਿਆਂ ਦਾ ਵੀ ਇਹੋ ਹਾਲ ਸੀ ਤੇ ਉਨ੍ਹਾਂ ਦੀ ਰਖਿਆ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਤੇ ਇਹ ਹਾਲਤ ਇਸ ਕਰਕੇ ਸੀ ਕਿ ਮੁਸਲਿਮ ਲੀਗ ਦੇ ਇਰਾਦੇ ਨੂੰ ਕੋਈ ਨਹੀਂ ਸੀ ਜਾਣਦਾ। ਪੁਲਸ ਤੋਂ ਬਿਨਾਂ ਹੋਰ ਸਾਰੇ ਮੁਸਲਮਾਨ ਸਰਕਾਰੀ ਮੁਲਾਜ਼ਮ ੫ ਮਾਰਚ ਨੂੰ ਦਫਤਰਾਂ ਤੋਂ ਗੈਰ ਹਾਜ਼ਰ ਸਨ। ਰਾਸ਼ਨਿੰਗ ਮਹਿਕਮੇ ਦੇ ਮੁਲਾਜ਼ਮ ਖਾਸ ਕਰਕੇ ਗੈਰ ਹਾਜ਼ਰ ਸਨ ਕਿਉਂਕਿ ਇਨ੍ਹਾਂ ਨੂੰ ਸਾੜੇ ਜਾਣ ਵਾਲੇ ਹਿੰਦੂ ਸਿੱਖ ਘਰਾਂ ਦਾ ਵਧੇਰੇ ਪਤਾ ਸੀ। ਇਹ ਲੋਕ ਇਕ ਦੂਜੇ ਨੂੰ ਖਬਰਾਂ ਪੁਚਾਕੇ ਆਪਣਾ ਬਚਾ ਕਰ ਰਹੇ ਸਨ ਤੇ ਯਾ ਹਮਲੇ ਦੀਆਂ ਤਿਆਰੀਆਂ। ਹਿੰਦੂਆਂ ਸਿੱਖਾਂ ਨੂੰ ਹੋਣ ਵਾਲੀ ਘਟਨਾ ਦਾ ਕੋਈ ਪਤਾ ਨਹੀਂ ਸੀ। ਇਸ ਲਈ ਤੀਸਰੇ ਪਹਿਰ ਤਕ ਉਹ ਜਿਥੇ ਵੀ ਸਨ ਉਥੇ ਹੀ ਰੁਕ ਗਏ, ਆਪਣੇ ਦਫਤਰਾਂ ਵਿਚ, ਰੇਲਵੇ ਸਟੇਸ਼ਨ ਉਪਰ, ਸ੍ਰੀ ਦਰਬਾਰ ਸਾਹਿਬ ਯਾ ਹੋਰ ਗੁਰਦੁਆਰਿਆਂ

ਵਿਚ। ਇਹ ਰੁਕੇ ਹੋਏ ਲੋਕ ੧੧ ਮਾਰਚ ਤਕ ਆਪਣਿਆਂ ਘਰਾਂ ਤਕ ਨਹੀਂ ਪਹੁੰਚ ਸਕੇ ਕਿਉਂਕਿ ਕਰਫੀਊ ੭ ਮਾਰਚ ਨੂੰ ਲਗਕੇ ੧੧ ਤਕ ਲਗਾ ਰਿਹਾ। ੫ ਮਾਰਚ ਨੂੰ ਦਿਨ ਵੇਲੇ ਤਿੰਨ ਚਾਰ ਸਿੱਖ ਸ਼੍ਰੋਮਣੀ ਅਕਾਲੀ ਦਲ ਵਲੋਂ ਇਹ ਢੰਡੋਰਾ ਦੇਣ ਗਏ ਕਿ ਉਸੇ ਸ਼ਾਮ ਇਕ ਆਮ ਜਲਸੇ ਵਿਚ ਮੁਸਲਿਮ ਲੀਗ ਦੇ ਇਸ ਇਰਾਦੇ ਵਿਰੁੱਧ ਅਵਾਜ਼ ਉਠਾਈ ਜਾਏਗੀ ਕਿ ਪੰਜਾਬ ਵਿਚ ਪਾਕਿਸਤਾਨ ਬਣੇ। ਇਸ ਤੋਂ ਪਤਾ ਲਗਦਾ ਹੈ ਕਿ ਸਿੱਖਾਂ ਨੂੰ ਉਸ ਦਿਨ ਕਿਸੇ ਹਮਲੇ ਦਾ ਜ਼ਰਾ ਵੀ ਖਿਆਲ ਨਹੀਂ ਸੀ। ਇਸ ਜਥੇ ਉਪਰ ਚੌਕ ਮੋਨੀ ਵਿਚ ਮੁਸਲਮਾਨਾਂ ਨੇ ਇਟਾਂ ਨਾਲ ਹਮਲਾ ਕੀਤਾ ਤੇ ਇਕ ਸਿਖ ਭਾਈ ਮੰਗਲ ਸਿੰਘ ਉਥੇ ਹੀ ਮਾਰਿਆ ਗਿਆ। ਇਸ ਅਨਰਥ ਦੀ ਖਬਰ ਸ਼ਹਿਰ ਵਿਚ ਫੈਲ ਗਈ ਤੇ ਹਿੰਦੂਆਂ ਸਿੱਖਾਂ ਨੇ ਖਤਰੇ ਦਾ ਖਿਆਲ ਕਰਕੇ ਆਪਣੀਆਂ ਦੁਕਾਨਾਂ ਬੰਦ ਕਰਨੀਆਂ ਸ਼ੁਰੂ ਕਰ ਦਿਤੀਆਂ। ਪਰ ਰੇਲਵੇ ਸਟੇਸ਼ਨ ਤੋਂ ਲੋਕ ਅਜੇ ਆ ਜਾ ਰਹੇ ਸਨ ਤੇ ਇੰਨੇ ਚਿਰ ਵਿਚ ਬਿਨਾਂ ਕਿਸੇ ਹਿੰਦੂ ਸਿੱਖ ਦੇ ਕੁਛ ਕਰਨ ਦੇ ਹਜ਼ਾਰਾਂ ਮੁਸਲਮਾਨ ਗੁੰਡੇ ਸ਼ਹਿਰ ਦਿਆਂ ਸਾਰਿਆਂ ਹਿਸਿਆਂ ਵਿਚ ਇਕੱਠੇ ਹੋ ਗਏ ਤੇ ਖਾਸ ਕਰਕੇ ਸ਼ਹਿਰ ਦੇ ਬਾਹਰਵਾਰ ਲਾਂਘਿਆਂ ਉਪਰ ਕਠੇ ਹੋਏ ਜਿਥੇ ਕਿ ਮੁਸਲਮਾਨਾਂ ਦੀ ਭਾਰੀ ਆਬਾਦੀ ਸੀ। ਇਨ੍ਹਾਂ ਦੇ ਇਕੱਠ ਨਾਲ ਜੋ ਸ਼ਹਿਰ ਦੇ ਅੰਦਰ ਤੇ ਸਾਰਿਆਂ ਇਲਾਕਿਆਂ ਉਪਰ ਦੂਰ ਤਕ ਸੀ, ਸ਼ਹਿਰ ਦੀ ਆਵਾਜਾਈ ਦਾ ਰਸਤਾ ਬੰਦ ਹੋ ਗਿਆ। ਹਾਲ ਬਾਜ਼ਾਰ ਜੋ ਸ਼ਹਿਰ ਦਾ ਸਭ ਤੋਂ ਵਡਾ ਬਜ਼ਾਰ ਹੈ ਤੇ ਜੋ ਸਟੇਸ਼ਨ ਤੋਂ ਦਰਬਾਰ ਸਾਹਿਬ ਜਾਣ ਦਾ ਸਭ ਤੋਂ ਭਾਰਾ ਰਸਤਾ ਹੈ, ਉਸ ਵਿਚ ਦੋਵੇਂ ਪਾਸੇ ਮੁਸਲਮਾਨਾਂ ਦੇ ਭਾਰੀ ਜਥੇ ਇਕਠੇ ਹੋਏ ਹੋਏ ਸਨ। ਹਿੰਦੂਆਂ ਸਿਖਾਂ ਨੂੰ ਕਿਸੇ ਲੜਾਈ ਯਾ ਹਮਲੇ ਦਾ ਕੋਈ ਖਿਆਲ ਨਹੀਂ ਸੀ ਤੇ ਉਹ ਆਮ ਸਮੇਂ ਵਾਂਙੂ ਆ ਜਾ ਰਹੇ ਸਨ। ੪ ਕੁ ਵਜੇ ਕਿਸੇ ਬਧੇ ਇਸ਼ਾਰੇ ਉਪਰ ਸ਼ਹਿਰ ਦਿਆਂ ਸਾਰਿਆਂ ਹਿੱਸਿਆਂ ਵਿਚ ਮੁਸਲਮਾਨਾਂ ਨੇ ਆਮ ਹਮਲਾ ਸ਼ੁਰੂ ਕਰ ਦਿਤਾ। ਜਿਹੜੇ ਹਿੰਦੂ ਸਿੱਖ ਹਾਲ ਬਜ਼ਾਰ ਵਿਚ ਸਨ ਭਾਵੇਂ ਉਹ ਆਪਣੀਆਂ ਦੁਕਾਨਾਂ ਉਪਰ ਸਨ ਯਾ ਤਾਂਗਿਆਂ ਵਿਚ ਯਾ ਪੈਦਲ ਉਨ੍ਹਾਂ ਨੂੰ ਉਥੇ ਹੀ ਕਤਲ ਕਰ ਦਿਤਾ ਗਿਆ। ਇਨ੍ਹਾਂ ਵਿਚੋਂ ਇਕ ਜੋ ਕਤਲ ਹੋਇਆ ਉਹ ਖਾਲਸਾ ਕਾਲਜ ਦਾ ਵਿਦਿਆਰਥੀ ਮੋਹਨ ਸਿੰਘ ਸੀ ਜੋ ਇਕ ਹੋਰ ਵਿਦਿਆਰਥੀ ਦੇ ਨਾਲ ਸੀ ਤੇ ਹਾਲ ਬਜ਼ਾਰ ਵਿਚ ਘਿਰ ਗਿਆ। ਇਕ ਲੜਕੇ ਨੂੰ ਤਾਂ ਕੇਵਲ ਸਟ ਲਗੀ ਪਰ ਦੂਜਾ ਉਥੇ ਹੀ ਕਤਲ ਹੋ ਗਿਆ। ਇਸ ਪਹਿਲੇ ਹਮਲੇ ਵਿਚ ਬਹੁਤ ਹਿੰਦੂ ਸਿਖ, ਖਾਸ ਕਰਕੇ ਸਿੱਖ ਕਤਲ ਹੋਏ। ੫ ਬਜੇ ਤਕ ਦਰਜਨਾਂ ਕਤਲ ਹੋਏ। ਸਿੱਖ ਸਰਕਾਰੀ ਮੁਰਦਾ-ਘਰ ਵਿਚ ਲਿਆਂਦੇ ਗਏ ਪਰ ਕਿੰਨਿਆਂ ਕਤਲਾਂ ਦਾ ਪਤਾ ਹੀ ਨਹੀਂ ਲਗਾ। ਹਿੰਦੂ ਤੇ ਸਿਖ ਜਿਥੇ ਵੀ ਸਨ ਉਥੇ ਹੀ ਬੱਝ ਗਏ। ਇਸ ਵੇਲੇ ਟੈਲੀਫੋਨ ਵੀ ਕੰਮ ਨਹੀਂ ਕਰ ਰਹੇ ਸਨ ਕਿਉਂਕਿ ਮੁਸਲਮਾਨ ਉਪਰੇਟਰਾਂ ਨੇ ਹਿੰਦੂਆਂ ਸਿਖਾਂ ਦੀਆਂ ਲਾਈਨਾਂ ਕਟ ਦਿਤੀਆਂ ਸਨ।

ਮੁਸਲਮਾਨਾਂ ਨੇ ਹੁਣ ਹਿੰਦੂਆਂ ਸਿਖਾਂ ਨੂੰ ਪੂਰੀ ਤਰ੍ਹਾਂ ਤਬਾਹ ਕਰਨਾ ਅਰੰਭਿਆ। ਹਾਲ ਬਾਜ਼ਾਰ ਦੀਆਂ ਲਗ ਭਗ ਸਾਰੀਆਂ ਹੀ ਦੁਕਾਨਾਂ ਹਿੰਦੂਆਂ ਸਿਖਾਂ ਦੀਆਂ ਸਨ ਤੇ ਇਹ ਇਕ ਭਾਰਾ ਮਾਲਦਾਰ ਬਜ਼ਾਰ ਸੀ। ਆਲੇ ਦੁਆਲੇ ਦੀ ਆਬਾਦੀ ਬਹੁਤ ਸਾਰੀ ਮੁਸਲਮਾਨ ਸੀ, ਇਸ ਬਾਜ਼ਾਰ ਨੂੰ ਮੁਸਲਮਾਨਾਂ ਨੇ ਬੇਧੜਕ ਤੇ ਰਜਕੇ ਲੁਟਿਆ, ਬਹੁਤ ਸਾਰੀਆਂ ਦੁਕਾਨਾਂ ਲੁਟਣ ਦੇ ਬਾਦ ਸਾੜੀਆਂ ਗਈਆਂ।ਮੁਸਲਮਾਨ ਜਥਿਆਂ ਦੀ ਸ਼ਕਲ ਵਿਚ ਖ਼ੈਰਦੀਨ ਦੀ ਮਸੀਤ ਵਿਚੋਂ ਨਿਕਲਦੇ ਸਨ ਜੋ ਬਜ਼ਾਰ ਦੇ ਵਿਚਕਾਰ ਸੀ ਤੇ ਐਮ. ਏ. ਓ. ਕਾਲਜ ਵਿਚੋਂ ਜੋ ਇਕ ਪਾਸੇ ਹੀ ਅੱਧੇ ੨ ਫਰਲਾਂਗ ਉਪਰ ਹੈ। ਪੁਲੀਸ ਕੁਛ ਵੀ ਨਹੀਂ ਸੀ ਕਰ ਰਹੀ। ਹਾਲ ਬਜ਼ਾਰ ਦੇ ਇਕ ਸਿਰੇ ਉਪਰ ਸ਼ਹਿਰ ਦੀ ਕੋਤਵਾਲੀ ਹੈ। ਪੰਜ ਮਿੰਟਾਂ ਦੇ ਅੰਦਰ ਪੁਲੀਸ ਇਸ ਸ਼ਾਨਦਾਰ ਬਜ਼ਾਰ ਦੇ ਦੂਜੇ ਸਿਰੇ ਉਪਰ ਵੀ ਲੁਟੇ ਜਾਣ ਵਾਲੀ ਥਾਂ ਪਹੁੰਚ ਸਕਦੀ ਸੀ, ਪਰ ਸਾਰੀ ਸ਼ਾਮ ਤੇ ਰਾਤ ਨੂੰ ਬਿਨਾ ਰੋਕ ਲੁਟ ਪੈਂਦੀ ਰਹੀ, ਫ਼ੌਜਾਂ

ਰੁਪਿਆਂ ਦਾ ਮਾਲ ਚੁਕਿਆ ਗਿਆ ।

ਮੁਸਲਮਾਨਾਂ ਨੂੰ ਇਤਨਾ ਭਰੋਸਾ ਸੀ ਤੇ ਉਹ ਇਤਨੇ ਅਰਾਮ ਨਾਲ ਕੰਮ ਕਰ ਰਹੇ ਸਨ ਕਿ ਬਹੁਤ ਸਾਰੀਆਂ ਦੁਕਾਨਾਂ ਦੇ ਜੰਦਰੇ ਭੰਨਣ ਦੀ ਵੀ ਉਨ੍ਹਾਂ ਖੇਚਲ ਨਹੀਂ ਕੀਤੀ ਕੇਵਲ ਬਾਹਰਲੇ ਬੂਹੇ ਦੀ ਇਕ ਫੱਟੀ ਕਢਕੇ ਅੰਦਰ ਵੜਨ ਦਾ ਰਸਤਾ ਬਣਾ ਲੈਂਦੇ ਸਨ ਤੇ ਮਾਲ ਉਸ ਵਿਚੋਂ ਕਢੀ ਜਾਂਦੇ ਸਨ । ਇਹ ਗਲ ਤਦ ਹੀ ਹੋ ਸਕਦੀ ਸੀ ਕਿਉਂਕਿ ਇਸ ਸਾਰੀ ਕਾਰਰਵਾਈ ਪਿਛੇ ਇਕ ਸਾਜ਼ਿਸ਼ ਸੀ ਤੇ ਇਨ੍ਹਾਂ ਲੁਟਣ ਵਾਲਿਆਂ ਨੂੰ ਪਤਾ ਸੀ ਕਿ ਪੁਲੀਸ ਨਹੀਂ ਆਵੇਗੀ ਤੇ ਨ ਹੀ ਉਹ ਆਈ।*

ਬਹੁਤ ਸਾਰੇ ਸਿੱਖ ਜੋ ਇਸ ਵੇਲੇ ਮਾਰੇ ਗਏ, ਉਹ ਫੈਕਟਰੀਆਂ ਦੇ ਮਜ਼ਦੂਰ ਸਨ, ਜਿਹੜੇ ੫ ਵਜੇ ਛੁਟੀ ਵੇਲੇ ਕਾਰਖਾਨਿਆਂ ਵਿਚੋਂ ਨਿਕਲੇ ਤੇ ਇਸ ਵਲੋਂ ਬੇ-ਖ਼ਬਰ ਕਿ ਫਸਾਦ ਹੋ ਰਿਹਾ ਸੀ,ਆਪਣਿਆਂ ਘਰਾਂ ਨੂੰ ਤੁਰ ਪਏ । ਜਦ ਉਹ ਸ਼ਹਿਰ ਦਿਆਂ ਦਰਵਾਜ਼ਿਆਂ ਜਿਵੇਂ ਹਾਥੀ ਗੇਟ,ਹਾਲ ਬਜ਼ਾਰ, ਮਾਂਹ ਸਿੰਘ ਗੇਟ ਯਾ ਘੀ ਮੰਡੀ ਗੇਟ ਲਾਗੇ ਆਏ ਤਾਂ ਉਨ੍ਹਾਂ ਨੂੰ ਘੇਰਕੇ ਮਾਰ ਦਿਤਾ ਗਿਆ । ਤੇ ਹੋਰ ਸਿੱਖ ਜਿਹੜੇ ਇਸ ਸਮੇਂ ਮਰੇ ਉਹ ਦੋਧੀ ਸਨ ਜੋ ਪਿੰਡਾਂ ਤੋਂ ਸ਼ਹਿਰ ਵਿਚ ਦੁੱਧ ਲਿਆਇਆ ਕਰਦੇ ਸਨ। ਉਹ ੫ ਤੇ ੬ ਮਾਰਚ ਨੂੰ ਮਾਰੇ ਗਏ ਤੇ ੬ ਮਾਰਚ ਸਵੇਰ ਤੱਕ ੧੯ ਦੋਧੀਆਂ ਦੀਆਂ ਲੋਥਾਂ ਮੁਰਦਾ ਘਰ ਲਿਜਾਈਆਂ ਜਾ ਚੁਕੀਆਂ ਸਨ। ਕੁੱਲ ਕਤਲ ਹੋਇਆਂ ਦੋਧੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੋਣੀ ਹੈ ਕਿਉਂਕਿ ਮੁਸਲਮਾਨ ਕਤਲ ਕਰਕੇ ਲੋਥਾਂ ਨੂੰ ਸੜਦਿਆਂ ਘਰਾਂ ਦੀ ਅੱਗ ਵਿਚ ਸੁਟ ਦਿੰਦੇ ਸਨ ਯਾ ਉਂਞ ਖੁਰਦ ਬੁਰਦ ਕਰ ਦਿੰਦੇ ਸਨ।

੫ ਮਾਰਚ ਨੂੰ ਅੰਮ੍ਰਿਤਸਰ ਵਿਚ ਕੋਈ ਸਰਕਾਰ ਯਾ ਕਾਨੂੰਨ ਦਾ ਨਾ ਨਿਸ਼ਾਨ ਨਹੀਂ ਸੀ ਕਿਸੇ ਦੀ ਜਾਨ ਸੁਰਖਿਅਤ ਨਹੀਂ ਸੀ, ਸਭ ਪਾਸੇ ਕਤਲ ਅੱਗ ਤੇ ਲੁੱਟ ਸੀ । ਲੋਕਾਂ ਨੂੰ ਅਚਨਚੇਤ ਅਨਭਵ ਹੋਇਆ ਕਿ ਅੰਗ੍ਰੇਜ਼ੀ ਰਾਜ ਦੇ ਸਮੇਂ ਦਾ ਅਮਨ ਤੇ ਰੱਖਿਆ ਖ਼ਤਮ ਹੋ ਚੁਕੇ ਹਨ। ਹੁਣ ਚਾਰੇ ਪਾਸੇ ਮਾਰ ਧਾੜ ਹੋ ਰਹੀ ਸੀ, ਪੁਲਸ ਕੇਵਲ ਨਿਰਪੱਖ ਹੀ ਨਹੀਂ ਸੀ ਸਗੋਂ ਮੁਸਲਮਾਨ ਗੁੰਡਿਆਂ ਨੂੰ ਵਿਉਂਤਾਂ ਬਣਾਕੇ ਦਿੰਦੀ ਸੀ ਤੇ ਉਨ੍ਹਾਂ ਦੀ ਮਦਦ ਤੇ ਅਗਵਾਈ ਕਰਦੀ ਸੀ। ਮੁਸਲਮਾਨਾਂ ਨੇ ਜਿਸ ਥਾਂ ਨੂੰ ਉਨ੍ਹਾਂ ਦਾ ਜੀਅ ਕੀਤਾ ਅੱਗਾਂ ਲਾਈਆਂ ਤੇ ਲੁੱਟਿਆ ਤੇ ਉਨ੍ਹਾਂ ਨੂੰ ਰੋਕਣ ਵਾਲੀ ਸ਼ੈ ਕੇਵਲ ਹਿੰਦੂਆਂ ਸਿੱਖਾਂ ਵਲੋਂ ਮੁਕਾਬਲਾ ਸੀ ਜਿਹੜਾ ਕਿ ਇਨ੍ਹਾਂ ਦੋ ਦਿਨਾਂ ਵਿਚ ਤੇ ਮਹੀਨਿਆਂ ਬੱਧੀ ਪੱਕਿਆਂ ਪੈਰਾਂ ਉੱਪਰ ਨਹੀਂ ਹੋਇਆ, ਨਾ ਹੀ ਦਰਬਾਰ ਸਾਹਿਬ ਤੇ ਨਾ ਹੀ ਕੋਈ ਹੋਰ ਗੁਰਦੁਆਰਾ ਇਸ ਵੇਲੇ ਹਮਲੇ ਦੀ ਸੰਭਾਵਨਾ ਤੋਂ ਬਚਿਆ ਹੋਇਆ ਸੀ। ਮੁਸਲਮਾਨਾਂ ਨੇ ਪੂਰੇ ਹਮਲੇ ਦੀ ਵਿਉਂਤ ਬਣਾਈ ਸੀ ਤੇ ਇਸਨੂੰ ਕਾਮਯਾਬੀ ਨਾਲ ਚਲਾ ਰਹੇ ਸਨ, ਉਸ ਰਾਤ ਸ਼ਹਿਰ ਵਿਚ ਕਿਸੇ ਨੇ ਕੁਝ ਨਾ ਖਾਧਾ ਤੇ ਨਾ ਹੀ ਇਕ ਪਲ ਕੋਈ ਸੁਤਾ । ਸਾਰਾ ਸ਼ਹਿਰ ਹਮਲਾ ਕਰਨ ਵਾਲੇ ਮੁਸਲਮਾਨਾਂ ਦੇ ਨਾਅਰਿਆਂ ਨਾਲ ਤੇ ਹਿੰਦੂ ਸਿੱਖਾਂ ਦੇ ਜਵਾਬੀ ਨਾਅਰਿਆਂ ਨਾਲ ਗੂੰਜ ਰਿਹਾ ਸੀ। ਲਾਟਾਂ ਉੱਠ ਰਹੀਆਂ ਸਨ ਤੇ ਬਹੁਤ ਉਚੀਆਂ ੨ ਇਮਾਰਤਾਂ ਅੱਗ ਦੀ ਲਪੇਟ ਵਿਚ ਆਈਆਂ ਹੋਈਆਂ ਸਨ।

ਸਿਵਲ ਹਸਪਤਾਲ ਵਿਚ ੫ ਮਾਰਚ ਨੂੰ ਸੱਤ ਲੋਥਾਂ ਲਿਆਂਦੀਆਂ ਗਈਆਂ, ਜਿਨ੍ਹਾਂ ਵਿਚ ਛੇ ਸਿੱਖਾਂ ਦੀਆਂ ਸਨ ਤੇ ਇਕ ਦੀ ਬਾਬਤ ਕਿਹਾ ਨਹੀਂ ਸੀ ਜਾ ਸਕਦਾ ਕਿ ਹਿੰਦੂ ਹੈ ਯਾ ਮੁਸਲਮਾਨ। ਇਨ੍ਹਾਂ ਛੇ ਸਿੱਖ ਕਤਲ ਹੋਇਆਂ ਵਿਚ ਮੋਹਨ ਸਿੰਘ ਖ਼ਾਲਸਾ ਕਾਲਜ ਦਾ ਵਿਦਿਆਰਥੀ ਵੀ ਸੀ ਜਿਸਦੇ ਕਤਲ ਬਾਰੇ ਪਹਿਲਾਂ ਦਸਿਆ ਜਾ ਚੁਕਾ ਹੈ। ਇਸੇ ਗੁੱਲ ਤੋਂ ਪਤਾ ਲਗ ਜਾਵੇਗਾ ਕਿ

---

*ਇਕ ਹਿੰਦੂ ਦਵਾਈਆਂ ਵਾਲੇ ਦੀ ਦੁਕਾਨ ਲੁਟਣੋਂ ਬਚ ਗਈ ਕਿਉਂਕਿ ਕਿਹਾ ਜਾਂਦਾ ਹੈ ਕਿ ਉਸ ਨੇ ਕਿਸੇ ਮੁਸਲਮਾਨ ਦੋਸਤ ਰਾਹੀਂ ਲੀਗੀਆਂ ਨੂੰ ੧੦੦੦੦ ਰੁਪਏ ਦਿਤੇ ਸਨ।

ਅੰਮ੍ਰਿਤਸਰ ਵਿਚ ਮੁਸਲਮਾਨਾਂ ਨੇ ਹਮਲੇ ਦੀ ਪਹਿਲ ਕੀਤੀ ਤੇ ਜੋ ਉਹ ਕਈ ਮਹੀਨੇ ਤਕ ਕਰਦੇ ਰਹੇ ਤੇ ਅਗੇ ਦਲਕੇ ਦਿੱਤੀ ਗਈ ਕਤਲਾਂ ਦੀ ਗਿਣਤੀ ਇਸਨੂੰ ਪੂਰੀ ਤਰ੍ਹਾਂ ਸਾਬਤ ਕਰ ਦਿੰਦੀ ਹੈ।

ਉਸ ਰਾਤ ਹਿੰਦੂ ਸਿੱਖ ਮਹੱਲਿਆਂ ਵਿਚ ਭਾਰੀ ਤਬਾਹੀ ਹੋਈ। ਮੁਸਲਮਾਨਾਂ ਦੇ ਜਥੇ ਦੇ ਜਥੇ ਪਾਕਿਸਤਾਨੀ ਤੇ ਇਸਲਾਮੀ ਨਾਅਰੇ ਮਾਰਦੇ ਹਿੰਦੂਆਂ ਸਿੱਖਾਂ ਦੇ ਘਰਾਂ ਨੂੰ ਅੱਗ ਲਾਂਦੇ ਫਿਰਦੇ ਸਨ। ਅੱਗ ਲਾਣ ਦੇ ਤਰੀਕੇ ਤੋਂ ਪ੍ਰਤੀਤ ਸੀ ਕਿ ਇਹ ਕੰਮ ਵਿਉਂਤ, ਚਤਰਤਾ ਤੇ ਲੰਮੀ ਤਿਆਰੀ ਨਾਲ ਕੀਤਾ ਜਾ ਰਿਹਾ ਹੈ। ਇਮਾਰਤਾਂ ਉੱਪਰ ਪੈਡਲ ਪੰਪ ਨਾਲ ਯਾ ਕਿਸੇ ਹੋਰ ਤਰੀਕੇ ਨਾਲ ਪਟਰੋਲ ਛਿੜਕਿਆ ਜਾਂਦਾ ਸੀ ਤੇ ਇਸ ਪਿਛੋਂ ਉਸ ਉੱਪਰ ਕਪੜੇ ਦੀ ਬਲਦੀ ਗੰਢ ਯਾ ਰੂੰ ਸੁੱਟੀ ਜਾਂਦੀ ਸੀ ਤੇ ਲਾਟਾਂ ਦਾ ਭਾਂਬੜ ਉੱਠ ਪੈਂਦਾ ਸੀ। ਕਈ ਵਾਰ ਕੇਵਲ ਫਾਸਫੋਰਸ ਦਾ ਪਾਣੀ ਕਿਸੇ ਮਕਾਨ ਯਾ ਦੁਕਾਨ ਦੇ ਬੂਹੇ ਤੇ ਫੇਰ ਦਿੱਤਾ ਜਾਂਦਾ ਸੀ ਤੇ ਥੋਹੜੇ ਚਿਰ ਬਾਅਦ ਉਸਨੂੰ ਆਪੇ ਅੱਗ ਲੱਗ ਜਾਂਦੀ ਸੀ। ਜਿਹੜੇ ਹਿੰਦੂ ਸਿੱਖ ਇਨ੍ਹਾਂ ਅੱਗਾਂ ਤੋਂ ਬੱਚ ਨਿਕਲਣ ਦਾ ਯਤਨ ਕਰਦੇ ਸਨ, ਉਨ੍ਹਾਂ ਨੂੰ ਮੁਸਲਮਾਨ ਕਤਲ ਕਰ ਸੁਟਦੇ ਸਨ। ਅੰਮ੍ਰਿਤਸਰ ਦਾ ਇਕ ਬਹੁਤ ਵੱਡਾ ਹਿੱਸਾ ਇਸ ਤੇ ਅਗਲੀ ਰਾਤ ਦੀਆਂ ਅੱਗਾਂ ਨਾਲ ਸੁਆਹ ਤੇ ਮਿੱਟੀ ਬਣ ਗਿਆ। ਉਸ ਰਾਤ ਜੇ ਕਿਸੇ ਉੱਚੀ ਇਮਾਰਤ ਉਪਰ ਖੜੇ ਹੋ ਕੇ ਵੇਖਿਆ ਜਾਂਦਾ ਤਾਂ ਬਹੁਤ ਇਲਾਕਿਆਂ ਉਪਰ ਉੱਚੀਆਂ ਲਾਲ ਲਾਟਾਂ ਦਿਸਦੀਆਂ ਸਨ ਜਿਹੜੀਆਂ ਰਾਤ ਦੇ ਹਨੇਰੇ ਵਿਚ ਭਾਰੀ ਭਿਆਨਕ ਦ੍ਰਿਸ਼ ਪੇਸ਼ ਕਰਦੀਆਂ ਸਨ। ਹਾਲ ਬਜ਼ਾਰ ਕਟੜਾ ਜੈਮਲ ਸਿੰਘ ਦੇ ਕਈ ਹੋਰ ਇਲਾਕੇ ਸਿਰਿਓਂ ਤਬਾਹ ਹੋ ਗਏ।

ਵੱਖੋ ਵੱਖ ਇਲਾਕਿਆਂ ਉੱਪਰ ਸ਼ਾਮਾਂ ਪੈਂਦਿਆਂ ਹੀ ਹਮਲੇ ਸ਼ੁਰੂ ਹੋ ਗਏ। ਹਮਲਾ ਕਰਨ ਵਾਲਿਆਂ ਦੀਆਂ ਗੋਲੀਆਂ ਦੀ ਅਵਾਜ਼ ਸਾਰੀ ਰਾਤ ਸੁਣੀਂਦੀ ਰਹੀ। ਸਵੇਰ ਤੀਕ ਹਜ਼ਾਰਾਂ ਮਰਦ ਜ਼ਨਾਨੀਆਂ ਤੇ ਬੱਚੇ ਜਿਨ੍ਹਾਂ ਦੇ ਘਰ ਸੜ ਜਾ ਚੁਕੇ ਸਨ ਯਾ ਜਿਹੜੇ ਰਾਤ ਭਰ ਘਿਰੇ ਰਹੇ ਸਨ ਉਹ ਜਿਥੇ ੨ ਉਨ੍ਹਾਂ ਘੱਟ ਖਤਰਾ ਸਮਝਿਆ ਉੱਥੇ ਸ਼ਰਨਾਰਥੀ ਬਣਕੇ ਚਲੇ ਗਏ। ਬਹੁਤ ਸਾਰੇ ਸ੍ਰੀ ਦਰਬਾਰ ਸਾਹਿਬ ਯਾ ਲਾਗੇ ਜਲ੍ਹਿਆਂ ਵਾਲਾ ਬਾਗ਼ ਆਦਿਕ ਵਿਚ ਚਲੇ ਗਏ, ਬਹੁਤ ਸਾਰੇ ਸਿਵਲ ਲਾਈਨ ਵਿਚ ਚਲੇ ਗਏ ਜਿਥੇ ਕੁਝ ਘੱਟ ਖਤਰਾ ਸੀ, ਕਈ ਹਜ਼ਾਰ ਅਜਿਹੇ ਸ਼ਰਨਾਰਥੀ ਖਾਲਸਾ ਕਾਲਜ ਵਿਚ ਭੀ ਆਏ।

ਰਾਤ ਵੇਲੇ ਮੁਸਲਮਾਨਾਂ ਨੇ ਕ੍ਰਿਸ਼ਨਾਂ ਮਾਰਕੀਟ ਉੱਪਰ ਹਮਲਾ ਕਰਨ ਦੀ ਵਿਉਂਤ ਬਣਾਈ ਜਿਹੜੀ ਕਿ ਉੱਤਰੀ ਹਿੰਦ ਵਿਚ ਬਿਦੇਸ਼ੀ ਕਪੜੇ ਦੀ ਮੰਡੀ ਹੈ ਤੇ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਹੈ ਤੇ ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਉੱਪਰ। ਮਲਕਾ ਦੇ ਬੁੱਤ ਤੇ ਚੌਂਕ ਫੁਵਾਰੇ ਦੀ ਸੜਕ ਉੱਪਰ ਆਹਮੋਂ ਸਾਹਮਣੇ ਲੜਾਈ ਹੋਈ, ਇਸ ਲੜਾਈ ਵਿਚ ਹਿੰਦੂਆਂ ਸਿੱਖਾਂ ਦੇ ਹੌਂਸਲੇ ਤੇ ਦੱਮ ਨੇ ਮੁਸਲਮਾਨ ਹਮਲਾਵਰਾਂ ਨੂੰ ਨਸਾ ਦਿਤਾ ਤੇ ਸ੍ਰੀ ਦਰਬਾਰ ਸਾਹਿਬ ਨੂੰ ਜੋ ਫੌਰੀ ਖ਼ਤਰਾ ਸੀ, ਉਹ ਹੱਟ ਗਿਆ।

ਮੁਸਲਮਾਨਾਂ ਦੀ ਇਸ ਲੜਾਈ ਦਾ ਇਕ ਅੰਗ ਇਹ ਸੀ ਕਿ ਜਿਹੜਾ ਸਿੱਖ ਕਿਤੇ ਮਿਲੇ ਉਸ ਉੱਪਰ ਹਮਲਾ ਕਰ ਦਿੱਤਾ ਜਾਂਦਾ ਸੀ, ਸੜਕ ਉੱਪਰ ਜਾਂਦੇ ਕਿਸੇ ਸਿੱਖ ਉੱਪਰ ਹਮਲਾ ਕਰਕੇ ਉਸਨੂੰ ਮਾਰ ਦਿੰਦੇ ਸਨ। ਬਹੁਤ ਸਾਰੇ ਸਿੱਖ ਜੋ ਲਾਗੇ ਦਿਆਂ ਪਿੰਡਾਂ ਤੋਂ ਆਏ ਯਾ ਬਹੁਤ ਸਾਰੇ ਸ੍ਰੀ ਦਰਬਾਰ ਸਾਹਿਬ ਦੇ ਯਾਤਰੂ ਘਾਤ ਵਿਚ ਲੱਗਿਆਂ ਮੁਸਲਮਾਨਾਂ ਨੇ ਕਤਲ ਕੀਤੇ।

ਬਹੁਤ ਸਾਰੇ ਸਿੱਖ ਦੋਧੀ ਕਤਲ ਹੋਏ ਜੋ ਇਕ ਇਕ ਦੋ ਦੋ ਕਰਕੇ ਪਿੰਡਾਂ ਤੋਂ ਦੁੱਧ ਲਿਆਉਂਦੇ ਸਨ। ਸ਼ਹਿਰ ਵਿਚ ਦਾਖ਼ਲ ਹੋਣ ਲਈ ਉਨ੍ਹਾਂ ਨੂੰ ਮੁਸਲਮਾਨ ਇਲਾਕਿਆਂ ਵਿਚੋਂ ਲੰਘਣਾ ਪੈਂਦਾ ਸੀ ਤੇ ਉੱਥੇ ਘੇਰਕੇ ਕਤਲ ਕਰ ਦਿਤੇ ਜਾਂਦੇ ਸਨ। ਕਈ ਵਾਰ ਕਿੰਨੇ ਹੀ ਮੁਸਲਮਾਨ ਇਕ ਸਿੱਖ ਨੂੰ ਜਾ ਪੈਂਦੇ ਤੇ ਉਸ ਦੀ ਕ੍ਰਿਪਾਨ ਖੋਹਕੇ ਉਸਨੂੰ ਉਸੇ ਨਾਲ ਕਤਲ ਕਰ ਦਿੰਦੇ। ਇਹ ਛੁਰੇ-ਬਾਜ਼ੀ

ਇਤਨੀ ਫੈਲੀ ਹੋਈ ਤੇ ਇਤਨੀ ਜ਼ੋਰਦਾਰ ਸੀ ਕਿ ਸਿੱਖਾਂ ਨੂੰ ਰੇਲਵੇ ਸਟੇਸ਼ਨ ਉੱਪਰ ਭੀ ਛੁਰੇ ਮਾਰੇ ਗਏ ਜਿਸ ਨੂੰ ਸੁਰਖਿਅਤ ਥਾਂ ਸਮਝਿਆ ਜਾਂਦਾ ਸੀ ਤੇ ਇਕ ਆਦਮੀ ਨੂੰ ਗੱਡੀ ਚੜ੍ਹਦਿਆਂ ਛੁਰਾ ਮਾਰਿਆ ਗਿਆ ਤੇ ਇਕ ਦੀ ਕ੍ਰਿਪਾਨ ਖੋਹੀ ਗਈ । ਸਰਕਾਰੀ ਨੌਕਰ ਆਪਣੀ ਡੀਊਟੀ ਕਰਦੇ ਇਨ੍ਹਾਂ ਹਮਲਿਆਂ ਨਾਲ ਮਾਰੇ ਜਾਂਦੇ । ਅੰਮ੍ਰਿਤਸਰ ਵਿਚ ਇਕ ਸਿੱਖ ਵਾਇਰਮੈਨ ਸਰਕਾਰੀ ਹੁਕਮ ਅਨੁਸਾਰ ਇਕ ਮੁਸਲਮਾਨ ਇਲਾਕੇ ਦੀਆਂ ਤਾਰਾਂ ਠੀਕ ਕਰ ਰਿਹਾ ਸੀ ਤੇ ਉਥੇ ਕਤਲ ਕੀਤਾ ਗਿਆ। ਇਕ ਹਿੰਦੂ ਡਾਕੀਆ ਚਿਠੀਆਂ ਵੰਡਣ ਗਿਆ ਹਮਲੇ ਦੀ ਲਪੇਟ ਵਿਚ ਆਇਆ। ਸਭ ਕੋਲੋਂ ਭੈੜਾ ਕੇਸ ਇਕ ਸਿਖ ਅਸਿਸਟੈਂਟ ਸਬ ਇੰਨਸਪੈਕਟਰ ਪੁਲੀਸ ਉਪਰ, ਜਦ ਉਹ ਡੀਊਟੀ ਦੇ ਰਿਹਾ ਸੀ, ਮੁਸਲਮਾਨਾਂ ਦਾ ਹਮਲਾ ਸੀ । ਇਹ ਅਫਸਰ ਹਾਲ ਬਜ਼ਾਰ ਵਿਚ ਡੀਊਟੀ ਤੇ ਸੀ ਤੇ ਮੁਸਲਮਾਨ ਸਿਪਾਹੀ ਉਸਦੀ ਕਮਾਨ ਵਿਚ ਸਨ, ਉਸ ਉਪਰ ਉਥੇ ਡੇਢ ਸੌ ਮੁਸਲਮਾਨਾਂ ਦੇ ਜਥੇ ਨੇ ਹਮਲਾ ਕੀਤਾ । ਮੁਸਲਮਾਨ ਸਿਪਾਹੀਆਂ ਨੇ ਆਪਣੇ ਅਫ਼ਸਰ ਨੂੰ ਬਚਾਣ ਦਾ ਕੋਈ ਯਤਨ ਨਾ ਕੀਤਾ ਤੇ ਖੜੇ ਤਕਦੇ ਰਹੇ ਤੇ ਹਮਲਾ ਕਰਨ ਵਾਲੇ ਉਸ ਨੂੰ ਮੋਇਆ ਸਮਝਕੇ ਛਡ ਗਏ, ਪਿਛੋਂ ਇਹ ਬਚ ਗਿਆ, ਭਾਵੇਂ ਇਹ ਨੂੰ ਜ਼ਖਮ ਬਹੁਤ ਭਾਰੇ ਲਗੇ ਸਨ। ਮੁਸਲਮਾਨ ਪੁਲੀਸ ਦੀ ਜ਼ਹਿਲੀਅਤ ਦਾ ਇਹ ਕੇਵਲ ਇਕ ਨਮੂਨਾ ਹੈ।

ਹਿੰਦੂਆਂ ਸਿੱਖਾਂ ਉਪਰ ਹਮਲੇ ਵਧ ਗਏ ਤੇ ਸੌਖੇ ਬਣ ਗਏ, ਕਿਉਂਕਿ ਹਾਲ ਬਜ਼ਾਰ ਜੋ ਸ਼ਹਿਰ ਤੇ ਸ੍ਰੀ ਦਰਬਾਰ ਸਾਹਿਬ ਜਾਣ ਦਾ ਵਡਾ ਰਸਤਾ ਸੀ, ਉਹ ਸੜੀਆਂ ਹੋਈਆਂ ਇਮਾਰਤਾਂ ਦੇ ਮਲਬੇ ਨਾਲ ਰੁਕਿਆ ਪਿਆ ਸੀ ਤੇ ਆਣ ਜਾਣ ਲਈ ਇਕ ਮੀਲ ਲੰਮਾ ਚਕਰ ਮੁਸਲਮਾਨ ਇਲਾਕਿਆਂ ਵਿਚੋਂ ਲਗਾਣਾ ਪੈਂਦਾ ਸੀ ਤੇ ਫੇਰ ਮਲਕਾ ਦਾ ਬੁਤ ਆਉਂਦਾ ਸੀ ਜਿਥੋਂ ਹਿੰਦੂ ਸਿਖ ਆਬਾਦੀ ਸ਼ੁਰੂ ਹੁੰਦੀ। ਹਿੰਦੂ ਸਿਖ ਰਾਹੀ ਇਥੇ ਰੋਜ਼ ਹੀ ਕਤਲ ਹੁੰਦੇ ਸਨ। ਹਿੰਦੂਆਂ ਸਿੱਖਾਂ ਦੀਆਂ ਬਹੁਤ ਦਰਖਾਸਤਾਂ ਤੇ ਰੋਸ ਪਿਛੋਂ ਜਿਨ੍ਹਾਂ ਵਿਚ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਸਨ, ਹਾਲ ਬਾਜ਼ਾਰ ਆਣ ਜਾਣ ਲਈ ਖੁਲ੍ਹ ਗਿਆ ਤੇ ਫੇਰ ਇਹ ਹਮਲੇ ਹਟੇ ਪਰ ਪੁਲੀਸ ਇੰਨੀ ਵਿਗੜ ਚੁਕੀ ਸੀ ਕਿ ਉਸਦੀ ਮੌਜੂਦਗੀ ਨਾਲ ਕਿਸੇ ਹਿੰਦੂ ਸਿਖ ਨੂੰ ਕੋਈ ਰਖਿਆ ਨਹੀਂ ਸੀ।

ਇਕ ਬਹੁਤ ਕਾਇਰਾਨਾ ਹਮਲਾ ਜਿਸ ਨੇ ਕਿ ਹਿੰਦੂਆਂ ਸਿਖਾਂ ਵਿਚ ਹਾ ਹਾ ਕਾਰ ਮਚਾ ਦਿਤੀ, ਉਹ ੬ ਮਾਰਚ ਨੂੰ ਮੁਸਲਮਾਨਾਂ ਨੇ ਪਠਾਨਕੋਟ ਤੋਂ ਆਉਣ ਵਾਲਿਆਂ ਹਿੰਦੂਆਂ ਸਿਖਾਂ ਉਪਰ ਸ਼ਰੀਫ ਪੁਰੇ ਵਿਚ ਕੀਤਾ। ਇਹ ਆਬਾਦੀ ਰੇਲਵੇ ਲਾਈਨ ਦੇ ਨਾਲ ੨ ਪੂਰਬ ਪਛਮ ਦੇ ਦਾਅ ਦੂਰ ਤਕ ਫੈਲੀ ਹੋਈ ਹੈ । ਇਨ੍ਹਾਂ ਮੁਸਲਮਾਨਾਂ ਨੇ ਸਿਗਨਲ ਉਤਾਂਹ ਚੁਕਕੇ ਗਡੀ ਰੋਕੀ ਤੇ ਰੇਲ ਦੇ ਨਾਲ ੨ ਦਿਆਂ ਮੁਸਲਮਾਨ ਘਰਾਂ ਵਿਚੋਂ ਨਿਕਲਕੇ ਇਹ ਮੁਸਲਮਾਨ ਹਿੰਦੂ ਸਿਖ ਮੁਸਾਫਰਾਂ ਨੂੰ ਜਾ ਪਏ ਤੇ ਬਹੁਤ ਸਾਰੇ ਹਿੰਦੂ ਸਿਖ ਕਤਲ ਕੀਤੇ, ਇਨ੍ਹਾਂ ਵਿਚ ਔਰਤਾਂ ਤੇ ਬਚੇ ਵੀ ਸਨ। ਸ਼ਰੀਫ ਪੁਰੇ ਦੇ ਮੁਸਲਮਾਨਾਂ ਨੇ ਜਲੰਧਰ, ਪਠਾਨਕੋਟ ਤੇ ਨਾਰੋਵਾਲ ਤੋਂ ਆਣ ਵਾਲੀਆਂ ਗਡੀਆਂ ਉਪਰ ਹਮਲੇ ਕਰਕੇ ਬਹੁਤ ਹਿੰਦੂ ਸਿੱਖ ਬੇ-ਰਹਿਮੀ ਨਾਲ ਮਾਰੇ। ਮਰਦ ਔਰਤਾਂ ਤੇ ਬਚੇ ਪਸ਼ੂਆਂ ਵਾਂਗ ਘੇਰਕੇ ਭਾਲਿਆਂ ਨਾਲ ਮਾਰੇ ਜਾਂਦੇ। ਇਹ ਕਿਸੇ ਗਡੀ ਉਪਰ ਪਹਿਲਾ ਹਮਲਾ ਸੀ ਤੇ ਮੁਸਲਿਮ ਲੀਗੀਆਂ ਅਜਹੇ ਹਮਲੇ ਮਹੀਨਿਆਂ ਬਧੀ ਕਰਨਾ ਆਪਣਾ ਨੇਮ ਬਣਾ ਲਿਆ । ਹਰ ਚੰਗਾ ਆਦਮੀ ਇਸ ਅਨਰਥ ਉਪਰ ਤ੍ਰਾਹ ੨ ਕਰਦਾ ਸੀ।

ਮੁਸਲਮਾਨ ਜਥਿਆਂ ਤੇ ਗੁੰਡਿਆਂ ਤੋਂ ਉਪ੍ਰੰਤ ਪੁਲੀਸ ਜਿਹੜਾ ਹਿੰਦੂ ਸਿਖ ਹਥ ਆਉਂਦਾ ਉਸਨੂੰ ਕਤਲ ਕਰ ਛਡਦੀ ਸੀ। ਪੁਲੀਸ ਰਾਤ ਨੂੰ ਗਸ਼ਤ ਕਰਦੀ ਹਿੰਦੂਆਂ ਸਿਖਾਂ ਨੂੰ ਘਰੋਂ ਬੁਲਾਂਦੀ ਤੇ ਉਥੇ ਹੀ ਗੋਲੀ ਮਾਰ ਦਿੰਦੀ। ਇਸ ਕਾਰਰਵਾਈ ਨੂੰ ਸ਼ਿਕਾਰ ਆਖਿਆ ਜਾਂਦਾ ਸੀ ਤੇ ਹਿੰਦੂ ਸਿਖ ਇਸ ਤੋਂ ਬਹੁਤ ਸਹਿਮੇ ਹੋਏ ਸਨ।

ਮਾਰਚ ਦਿਆਂ ਇਨ੍ਹਾਂ ਮੁਢਲਿਆਂ ਦਿਨਾਂ ਵਿਚ ਹਿੰਦੂਆਂ ਅਤੇ ਖਾਸ ਕਰਕੇ ਸਿਖਾਂ ਦਾ ਭਾਰਾ ਨੁਕਸਾਨ ਹੋਇਆ। ਬਹੁਤ ਸਾਰੇ ਮਕਾਨ ਤੇ ਦੁਕਾਨਾਂ ਸੜ ਗਏ ਤੇ ਰੋਜ਼ ਕਰਫੀਊ ਲਗਣ ਨਾਲ ਬਿਉਪਾਰ ਬੰਦ ਹੋ ਗਿਆ ਤੇ ਹਜ਼ਾਰਾਂ ਬੇਰੋਜ਼ਗਾਰ ਹੋ ਗਏ। ਅੰਮ੍ਰਿਤਸਰ ਵਿਚ ਹਜ਼ਾਰਾਂ ਬੇਘਰ ਹੋ ਗਏ ਤੇ ਸਾਮਾਨ ਸਾੜੇ ਜਾਣ ਨਾਲ ਕੰਗਾਲ ਵੀ ਹੋ ਗਏ। ਇਨ੍ਹਾਂ ਨੂੰ ਆਸਰਾ ਤੇ ਰੋਟੀ ਦੇਣ ਦਾ ਸਵਾਲ ਸੀ, ਇਸ ਤੋਂ ਉਪ੍ਰੰਤ ਪਛਮੀ ਪੰਜਾਬ ਤੋਂ ਆਏ ਲਖਾਂ ਸ਼ਰਨਾਰਥੀ ਸਨ। ਸਿੱਖਾਂ ਨੂੰ ਇਸ ਵੇਲੇ ਭਾਸ ਰਿਹਾ ਸੀ ਕਿ ਇਹ ਜ਼ਿੰਦਗੀ ਮੌਤ ਦੀ ਲੜਾਈ ਹੈ ਪਰ ਉਨ੍ਹਾਂ ਸਿਖੀ, ਹਿੰਮਤ ਤੇ ਟਿਕਾ ਨਾਲ ਇਸਨੂੰ ਝਲਿਆ। ਮੁਸਲਮਾਨ ਪੁਲੀਸ ਪੂਰੀ ਤਾਕਤ ਨਾਲ ਮੁਸਲਮਾਨਾਂ ਦਾ ਪਖ ਪਾਲਦੀ ਸੀ। ਘਰਾਂ ਦੀਆਂ ਬੇਸ਼ੁਮਾਰ ਤਲਾਸ਼ੀਆਂ ਵਿਚ ਸ਼ਹਿਰ ਵਿਚ ਵੀ ਤੇ ਪਿੰਡਾਂ ਵਿਚ ਵੀ ਸਿੱਖਾਂ ਪਾਸੋਂ ਹਰ ਤਰ੍ਹਾਂ ਦੇ ਹਥਿਆਰ ਲੈ ਲਏ ਗਏ, ਨਾ ਕੇਵਲ ਭਾਲੇ ਹੀ ਟੋਕੇ ਤੇ ਚਾਕੂ ਵੀ ਖੋਹੇ ਗਏ। ਲਾਇਸੈਂਸ ਦੇ ਹਥਿਆਰ ਜ਼ਬਤ ਕੀਤੇ ਗਏ ਤੇ ਵਿਸਤਰ੍ਹਾਂ ਹਿੰਦੂ ਸਿਖ ਬਸਤੀਆਂ ਦੀਆਂ ਬਸਤੀਆਂ ਰਖਿਆ ਤੋਂ ਵਾਂਝੀਆਂ ਹੋ ਗਈਆਂ। ਮੁਸਲਮਾਨ ਭਾਲੇ, ਤਲਵਾਰਾਂ, ਛੁਰੇ ਤੇ ਪਿਸਤੌਲਾਂ ਤੀਕ ਬਨਾਣ ਦਾ ਸਮਾਨ ਲਿਆ ਸਕਦੇ ਸਨ। ਉਨ੍ਹਾਂ ਪਾਸ ਬੰਦੂਕਾਂ ਤੇ ਬੰਬ ਆਮ ਹੁੰਦੇ ਸਨ। ਕਦੀ ਕਦੀ ਜੇ ਕੋਈ ਗੈਰ-ਮੁਸਲਮਾਨ ਪਹਿਰੇ ਉਪਰ ਹੁੰਦਾ ਤਾਂ ਇਹ ਸਾਮਾਨ ਰੋਕਿਆ ਜਾ ਸਕਦਾ ਸੀ। ਇਕ ਵਾਰੀ ਇਕ ਹਿੰਦੂ ਸਿਪਾਹੀ ਨੇ ਜੋ ਪੁਤਲੀ ਘਰ ਡਿਊਟੀ ਤੇ ਸੀ (ਇਹ ਲਾਹੌਰ ਵਾਲੇ ਪਾਸੇ ਜਰਨੈਲੀ ਸੜਕ ਉਪਰ ਹੈ) ਇਕ ਮੁਸਲਮਾਨਾਂ ਦੇ ਟਰੱਕ ਨੂੰ ਰੋਕਿਆ ਜੋ ਸ਼ਹਿਰ ਵਿਚ ੪੩੦੦ ਲਾਠੀਆਂ ਲਿਜਾ ਰਿਹਾ ਸੀ, ਇਨ੍ਹਾਂ ਦੇ ਭਾਲੇ ਬਨਣੇ ਸਨ। ਸੈਂਕੜੇ ਇਹੋ ਜਹੇ ਟਰੱਕ ਸਾਫ ਲੰਘ ਜਾਂਦੇ ਹੋਣਗੇ। ਇਸੇ ਕਰਕੇ ਹੀ ਮੁਸਲਮਾਨ ਹਿੰਦੂਆਂ ਸਿੱਖਾਂ ਉਪਰ ਇੰਨਾ ਕਾਰੀ ਹਮਲਾ ਕਰ ਸਕੇ।

ਮੁਸਲਮਾਨਾਂ ਨੇ ਸਿੱਖਾਂ ਉਪਰ ਹਮਲਾ ਇਤਨੀ ਤੇਜ਼ੀ ਤੇ ਵਿਤ੍ਰੇਤ ਨਾਲ ਕੀਤਾ ਕਿ ਮਾਰਚ ਤੋਂ ਜੂਨ ਤਕ ਤੇ ਇਸ ਤੋਂ ਪਿਛੋਂ ਵੀ ਸਿਖ ਭਾਰੀ ਗਿਣਤੀ ਵਿਚ ਮਰਦੇ ਰਹੇ। ਮੁਸਲਮਾਨ ਪੁਲੀਸ ਦੀ ਮਦਦ ਨਾਲ ਇਕੜ ਦੁਕੜ ਸਿਖਾਂ ਨੂੰ ਮਾਰਦੇ ਰਹੇ ਤੇ ਭਾਰੀ ਹਮਲੇ ਵੀ ਕਰਦੇ ਰਹੇ। ਅੰਮ੍ਰਿਤਸਰ ਦੀ ਉਨ੍ਹਾਂ ਦੀ ਲੰਮੀ ਸਕੀਮ ਸੀ। ਉਹ ਸ਼ਹਿਰ ਨੂੰ ਘੇਰਾ ਪਾਈ ਰਖਣਾ ਚਾਹੁੰਦੇ ਸਨ ਤੇ ਹਿੰਦੂਆਂ ਸਿਖਾਂ ਨੂੰ ਅਗ ਤੇ ਕਤਲ ਨਾਲ ਬਾਹਰ ਕਢਣਾ ਤੇ ਫੇਰ ਸ੍ਰੀ ਦਰਬਾਰ ਸਾਹਿਬ ਤੇ ਖਾਲਸਾ ਕਾਲਜ ਉਪਰ ਹਮਲਾ ਕਰਨਾ ਚਾਹੁੰਦੇ ਸਨ, ਜਿਹੜੀਆਂ ਚੀਜ਼ਾਂ ਸਿੱਖਾਂ ਦੀ ਅਣਖ ਤੇ ਸ਼ਾਨ ਦੇ ਚਿੰਨ੍ਹ ਸਨ। ਮੁਸਲਮਾਨਾਂ ਵਲੋਂ ਇਨ੍ਹਾਂ ਦੋਵਾਂ ਥਾਵਾਂ ਦੇ ਪ੍ਰਬੰਧਕਾਂ ਨੂੰ ਧਮਕੀ ਦੀਆਂ ਚਿਠੀਆਂ ਆਂਦੀਆਂ ਰਹਿੰਦੀਆਂ। ਮੁਸਲਮਾਨਾਂ ਨੂੰ ਆਪਣੀ ਤਾਕਤ ਦਾ ਇੰਨਾਂ ਭਰੋਸਾ ਸੀ ਕਿ ਉਹ ਅਜੇਹੀਆਂ ਗਲਾਂ ਦਾ ਖੁਲ੍ਹਾ ਐਲਾਨ ਕਰ ਦਿੰਦੇ ਸਨ। ਹੇਠ ਦਿਤਿਆਂ ਅੰਕੜਿਆਂ ਤੋਂ ਪਤਾ ਲਗਦਾ ਹੈ ਕਿ ਇਸ ਸਾਰੇ ਅਰਸੇ ਵਿਚ ਸਿਖ ਭਾਰੀ ਤਿਆਰੀ ਦੇ ਹਮਲਿਆਂ ਦਾ ਸ਼ਿਕਾਰ ਰਹੇ ਇਹ ਅੰਕੜੇ ਅਸਲ ਨਾਲੋਂ ਕਿਨੇ ਗੁਣਾਂ ਘਟ ਹਨ ਪਰ ਇਨ੍ਹਾਂ ਤੋਂ ਇਹ ਪ੍ਰਤੀਤ ਹੋ ਜਾਂਦਾ ਹੈ ਕਿ ਕਤਲਾਂ ਦਾ ਤਨਾਸਬ ਕੀ ਸੀ। ਸਿਖ, ਹਿੰਦੂਆਂ ਮੁਸਲਮਾਨਾਂ ਨੂੰ ਮਿਲਾਕੇ ਵੀ ਦੋਹਾਂ ਕੋਲੋਂ ਵਧ ਕਤਲ ਹੋਏ। ਘਟੋ ਘਟ ਹਰ ਇਕ ਕੋਲੋਂ ਬਹੁਤ ਵਧ। ਮੁਸਲਮਾਨਾਂ ਦੇ ਹਮਲੇ ਦੀ ਤੇਜ਼ੀ ਨੂੰ ਸਮਝਣ ਲਈ ਕਤਲ ਹੋਇਆਂ ਹਿੰਦੂ ਸਿਖਾਂ ਦੀ ਕਠੀ ਗਿਣਤੀ ਵੀ ਜਾਨਣੀ ਚਾਹੀਦੀ ਹੈ:-

ਤਾਰੀਖ਼ਵਾਰ ਕਤਲ ਹੋਇਆਂ ਦਾ ਵੇਰਵਾ:-

| ਰੀਪੋਟ ਦੀ ਤਾਰੀਖ਼ | ਹਿੰਦੂ | ਸਿੱਖ | ਮੁਸਲਮਾਨ | ਹਿੰਦੂ ਤੇ ਸਿੱਖ |
|---|---|---|---|---|
| ੧੧-੪-੪੭ | ੮ | ੨੪ | ੧੧ | ੩੨ |
| ੨-੫-੪੭ | ੧੫ | ੪੪ | ੧੯ | ੫੯ |

| | | | | |
|---|---|---|---|---|
| ੯-੫-੪੭ | ੨੩ | ੬੭ | ੩੨ | ੯੦ |
| ੧੧-੫-੪੭ | ੩੨ | ੧੦੦ | ੪੮ | ੧੩੨ |
| ੧੫-੫-੪੭ | ੫੦ | ੧੩੫ | ੬੦ | ੧੯੫ |
| ੨੨-੫-੪੭ | ੬੯ | ੧੭੪ | ੮੫ | ੨੪੩ |

ਇਨ੍ਹਾਂ ਅੰਕੜਿਆਂ ਦੇ ਬੜੇ ਸਪਸ਼ਟ ਸਿਟੇ ਨਿਕਲਦੇ ਹਨ:-

(ੳ) ਸਿੱਖ ਇਕ ਕੋੜੇ ਤੇ ਪਕੇ ਹਮਲੇ ਦੇ ਸ਼ਿਕਾਰ ਸਨ ਜਿਸ ਵਿਚ ਕਤਲ ਤੇ ਅਗਾਂ ਲਾਉਣੀਆਂ ਨੀਯਤ ਹੋਈਆਂ ਤੇ ਸਰਕਾਰੀ ਅੰਕੜਿਆਂ ਅਨੁਸਾਰ ੨੨-੫-੪੭ ਤਕ ਭਾਵ ੫ ਮਾਰਚ ਦੇ ਸ਼ੁਰੂ ਹੋਏ ਹਮਲੇ ਤੋਂ ੨॥ ਮਹੀਨੇ ਤੋਂ ਵੀ ਵਧ ਪਿਛੋਂ ੧੭੪ ਸਿੱਖ ਮਾਰੇ ਗਏ ਜਿਨ੍ਹਾਂ ਦੇ ਮੁਕਾਬਲੇ ਵਿਚ ਕੇਵਲ ੮੫ ਮੁਸਲਮਾਨ ਮਰੇ। ਇਸ ਸਮੇਂ ਵਿਚ ਕੁਲ ਗੈਰ-ਮੁਸਲਮਾਨ ਜੋ ਮੁਸਲਮਾਨਾਂ ਨੇ ਮਾਰੇ ਉਨ੍ਹਾਂ ਦੀ ਗਿਣਤੀ ੨੪੩ ਹੈ।

(ਅ) ਸਿੱਖਾਂ ਨੇ ਆਪਣੀ ਬਹੁ-ਗਿਣਤੀ ਦੇ ਕਿਸੇ ਇਲਾਕੇ ਵਿਚ ਵੀ ਮੁਸਲਮਾਨਾਂ ਉਪਰ ਹਮਲਾ ਨਹੀਂ ਕੀਤਾ। ਇਸ ਸਮੇਂ ਤੋਂ ਵੀ ਬਹੁਤ ਪਿਛੋਂ ਤੀਕ ਪੂਰਬੀ ਪੰਜਾਬ ਵਿਚੋਂ ਸ਼ਾਂਤੀ ਦੀਆਂ ਹੀ ਰੀਪੋਰਟਾਂ ਆਉਂਦੀਆਂ ਰਹੀਆਂ।

(ੲ) ਜਿਥੇ ਮੁਸਲਮਾਨਾਂ ਦੀ ਸਿਖਾਂ ਨੂੰ ਅਧੀਨ ਕਰਨ ਤੇ ਕੁਲ ਨਾਸ਼ ਕਰਨ ਦੀ ਵਿਉਂਤ ਸੀ, ਉਥੇ ਸਪਸ਼ਟ ਹੈ ਕਿ ਸਿਖਾਂ ਦੀ ਕੋਈ ਅਜੇਹੀ ਵਿਉਂਤ ਨਹੀਂ ਸੀ। ਇਨ੍ਹਾਂ ਸਾਰਿਆਂ ਮਹੀਨਿਆਂ ਵਿਚ ਉਨ੍ਹਾਂ ਨੇ ਹਰ ਥਾਂ ਭਾਰੀ ਨੁਕਸਾਨ ਉਠਾਇਆ। ਮੁਸਲਮਾਨ ਬਹੁ-ਗਿਣਤੀ ਜੋ ਲੜਨ ਲਈ ਜਥੇਬੰਦ ਸੀ ਵਿਰੁਧ ਨਿਹਥਿਆਂ ਲੜਾਈ ਲੜੀ, ਜਿਸ ਲੜਾਈ ਵਿਚ ਮੁਸਲਮਾਨ ਪੁਲੀਸ ਤੇ ਅਫਸਰ ਵੀ ਸਿੱਖਾਂ ਵਿਰੁਧ ਸਨ।

(ਸ) ਇਕ ਹੋਰ ਦਲੀਲ ਜਿਸਤੋਂ ਇਹ ਸਿਧ ਹੁੰਦਾ ਹੈ ਕਿ ਸਿਖਾਂ ਦਾ ਮੁਸਲਮਾਨਾਂ ਉਪਰ ਹਮਲੇ ਦਾ ਕੋਈ ਇਰਾਦਾ ਨਹੀਂ ਸੀ ਸਗੋਂ ਉਨ੍ਹਾਂ ਨੂੰ ਇੰਨਾਂ ਵੀ ਪਤਾ ਨਹੀਂ ਸੀ ਕਿ ਮੁਸਲਮਾਨਾਂ ਉਨ੍ਹਾਂ ਉਪਰ ਹਮਲਾ ਕਰਨਾ ਹੈ-ਇਹ ਹੈ ਕਿ ੫ ਮਾਰਚ ਦੇ ਲਾਗੇ ਚਾਗੇ ਬਹੁਤ ਸਾਰੇ ਸਿਖ ਸ੍ਰੀ ਅਨੰਦ ਪੁਰ ਸਾਹਿਬ ਹੋਲੇ ਮਹੱਲੇ ਉਪਰ ਗਏ ਸੀ ਤੇ ਜਦ ਅੰਮ੍ਰਿਤਸਰ ਤੇ ਕਈ ਹੋਰ ਸ਼ਹਿਰਾਂ ਵਿਚ ਕਰਫਿਊ ਲਗਾ ਤਾਂ ਉਥੇ ਹੀ ਡਕੇ ਗਏ। ਇਨ੍ਹਾਂ ਸਿਖ ਯਾਤਰੀਆਂ ਵਿਚੋਂ ਬਹੁਤ ਸਾਰਿਆਂ ਨੂੰ ਰਿਆਸਤੀ ਲਾਰੀਆਂ ਵਿਚ ਪਟਿਆਲਾ ਪੁਲੀਸ ਨੇ ਅੰਮ੍ਰਿਤਸਰ, ਲਾਹੌਰ ਤੇ ਗੁਜਰਾਂਵਾਲਾ ਆਦਿਕ ਪੁਚਾਇਆ।

ਅੰਮ੍ਰਿਤਸਰ ਦਾ ਓਹ ਹਰ ਹਿਸਾ ਯਾ ਕੋਨਾ ਜਿਹੜਾ ਕਿਸੇ ਮੁਸਲਮਾਨ ਅਬਾਦੀ ਦੇ ਨੇੜੇ ਸੀ ਯਾ ਜਿਥੇ ਕੋਈ ਮੁਸਲਮਾਨ ਭੀੜ ਆਸਾਨੀ ਨਾਲ ਇਕੱਠੀ ਹੋ ਸਕਦੀ ਸੀ ਯਾ ਕੁਛ ਗੁੰਡੇ ਲੁਕਾਏ ਜਾ ਸਕਦੇ ਸਨ, ਓਹ ਜੋ ਸਿਖ ਉਥੋਂ ਮਿਲੇ ਉਸ ਲਈ ਕਤਲਗਾਹ ਬਣਿਆਂ ਹੋਇਆ ਸੀ। ਮੁਸਲਮਾਨ ਗੁੰਡਿਆਂ ਦਾ ਕੰਮ ਕਰਨ ਦਾ ਤ੍ਰੀਕਾ ਚੰਗੀ ਸਿਖਲਾਈ ਤੇ ਵਿਉਂਤ ਉਪਰ ਨਿਰਭਰ ਸੀ। ਹਮਲਾ ਕਰਨ ਵਾਲੇ ਆਮ ਕਰਕੇ ਤਿੰਨ ਹੋਂਦੇ ਸੀ ਤੇ ਤਿੰਨੇ ਕਿਸੇ ਬਜ਼ਾਰ ਯਾ ਗਲੀ ਵਿਚ ਪੰਦਰਾਂ ੨ ਵੀਹ ਗਜ਼ ਦੇ ਫ਼ਾਸਲੇ ਉਪਰ ਲੁਕ ਜਾਂਦੇ ਸੀ। ਜਦ ਕੋਈ ਹਿੰਦੂ ਸਿਖ ਪੈਦਲ ਚਲਣ ਵਾਲਾ ਯਾ ਟਾਂਗਾ ਸਵਾਰ ਯਾ ਬਾਈਸਿਕਲ ਵਾਲਾ ਪਹਿਲੀ ਟੋਲੀ ਕੋਲੋਂ ਲੰਘ ਜਾਂਦਾ ਤਾਂ ਵਿਚਕਾਰਲੀ ਟੋਲੀ ਸ਼ੋਰ ਕਰਕੇ ਉਸਨੂੰ ਡਰਾਂਦੀ। ਜਦ ਓਹ ਅਗੇ ਯਾ ਪਿਛੇ ਨੂੰ ਨਸਦਾ ਤਾਂ ਜਿਹੜੀ ਵੀ ਟੋਲੀ ਉਸਦੇ ਨੇੜੇ ਹੁੰਦੀ ਉਸਨੂੰ ਕਤਲ ਕਰ ਦਿੰਦੀ। ਇੰਵ ਮੁਸਲਮਾਨ ਇਲਾਕਿਆਂ ਵਿਚ ਸੈਂਕੜੇ ਹਿੰਦੂ ਸਿਖ ਮਾਰੇ ਗਏ, ਖਾਸ ਕਰਕੇ ਹਾਲ ਗੇਟ ਤੋਂ ਹਾਥੀ ਗੇਟ ਵਾਲੀ ਸੜਕ ਉਪਰ ਪਛਮ ਵਾਲੇ

ਪਾਸੇ ਤੇ ਇੰਵੇਂ ਹੀ ਹਾਲ ਗੇਟ ਤੋਂ ਰਾਮ ਬਾਗ, ਮਾਂਹ ਸਿੰਘ ਤੇ ਘੀ ਮੰਡੀ ਦਰਵਾਜ਼ਿਆਂ ਤੋਂ ਸੁਲਤਾਨ ਵਿੰਡ ਨੂੰ ਜਾਣ ਵਾਲੀ ਸੜਕ। ਸਿੱਖਾਂ ਹਿੰਦੂਆਂ ਨੂੰ ਜੇ ਓਹ ਉਤਰ ਵਲੋਂ ਆਉਣ ਤਾਂ ਅਵਸ਼ ਇਨ੍ਹਾਂ ਦੋਹਾਂ ਵਿਚੋਂ ਇਕ ਸੜਕ ਤੋਂ ਲੰਘਣਾ ਪੈਂਦਾ ਸੀ। ਬੁਰਜ ਬਾਬਾ ਫੂਲਾ ਸਿੰਘ ਜੋ ਮਹਾਂ ਸਿੰਘ ਗੇਟ ਤੋਂ ਬਾਹਰ ਹੈ ਤੇ ਭਾਰੀ ਮੁਸਲਮਾਨ ਅਬਾਦੀਆਂ ਦੇ ਲਾਗੇ ਹੈ, ਉਸ ਉਪਰ ਕਈ ਵਾਰ ਹਮਲਾ ਹੋਇਆ ਤੇ ਨਿਹੰਗ ਸਿੰਘ ਮਾਰੇ ਗਏ।

੫ ਮਾਰਚ ਦੇ ਹਮਲੇ ਵਿਚ ੩ ਸਿੱਖ ਪੁਲੀਸ ਕਾਨਸਟੇਬਲਾਂ ਬਾਰੇ ਰਿਪੋਰਟ ਸੀ ਕਿ ਓਹ ਲਾ-ਪਤਾ ਹਨ। ਸ਼ਹਿਰ ਦੇ ਬਾਹਰ ਸਿੱਖਾਂ ਉਪਰ ਛੁਰੇ, ਭਾਲੇ ਯਾ ਗੋਲੀ ਨਾਲ ਹੋਏ ਹਮਲਿਆਂ ਦੀਆਂ ਰੋਜ਼ ਰਿਪੋਰਟਾਂ ਮਿਲਦੀਆਂ। ਅਜਹੇ ਹਮਲੇ ਖਾਸ ਕਰਕੇ ਸ਼ਰੀਫ ਪੁਰਾ, ਮਹਾਂ ਸਿੰਘ ਗੇਟ, ਹਾਥੀ ਗੇਟ, ਭਗਤਾਂ ਵਾਲਾ ਗੇਟ ਤੇ ਚੌਂਕ ਫਰੀਦ ਵਿਚ ਬਹੁਤ ਹੁੰਦੇ ਸੀ। ਐਮ. ਏ. ਓ. ਕਾਲਜ ਵਿਚੋਂ ਬਹੁਤ ਮੁਸਲਮਾਨ ਟੋਲੀਆਂ ਸਿੱਖਾਂ ਉਪਰ ਹਮਲੇ ਕਰਨ ਯਾ ਗੋਲੀ ਚਲਾਣ ਨਿਕਲਦੀਆਂ ਸਨ। ਇਕ ਸਿਨਮਾ ਜਿਹੜਾ ਇਕ ਹਿੰਦੂ ਦਾ ਸੀ ਤੇ ਐਮ. ਏ. ਓ. ਕਾਲਜ ਦੇ ਨਾਲ ਲਗਦਾ ਸੀ, ਸਾੜਿਆ ਗਿਆ। ਐਮ. ਏ. ਓ. ਕਾਲਜ ਵਿਚੋਂ ਲਾਗਦਿਆਂ ਹਿੰਦੂ ਸਿੱਖ ਮਕਾਨਾਂ ਉੱਪਰ ਗੋਲੀਆਂ ਵਰ੍ਹਦੀਆਂ ਰਹਿੰਦੀਆਂ ਸਨ। ਇਹ ਮਕਾਨ ਤੇ ਇਥੋਂ ਲਾਕੇ ਚੌਂਕ ਫਰੀਦ ਤੱਕ ਦੇ ਸਾਰੇ ਹਿੰਦੂ ਸਿੱਖ ਮਕਾਨ ਸਾੜੇ ਗਏ।

ਇਸ ਝਗੜੇ ਵਿਚ ਜੋ ਔਰਤਾਂ ਤੇ ਬੱਚੇ ਰੁਲੇ ਉਨ੍ਹਾਂ ਨਾਲ ਜੋ ਸਲੂਕ ਸਿੱਖਾਂ ਤੇ ਮੁਸਲਮਾਨਾਂ ਨੇ ਕੀਤਾ ਉਸ ਵਿਚ ਭਾਰਾ ਫਰਕ ਹੈ। ਮੁਸਲਮਾਨ ਹਰ ਥਾਂ ਹਿੰਦੂ ਤੇ ਸਿੱਖ ਔਰਤਾਂ ਤੇ ਬਚਿਆਂ ਦੀ ਬੇ-ਪੱਤੀ ਕਰਦੇ ਸਨ, ਉਨ੍ਹਾਂ ਨੂੰ ਚੁੱਕ ਲੈ ਜਾਂਦੇ ਯਾ ਕਤਲ ਕਰਦੇ ਸਨ, ਸਿੱਖ ਕੋਈ ਐਸੀ ਗੱਲ ਨਹੀਂ ਸਨ ਕਰਦੇ ਜੋ ਲਜਿਤ ਕਰਨ ਵਾਲੀ ਹੋਵੇ। ਹਮਲੇ ਦੇ ਪਹਿਲੇ ਦਿਨ ਕੁਛ ਮੁਸਲਮਾਨ ਸਿੱਖਾਂ ਦੇ ਹਥੀਂ ਇਕ ਅਜੇਹੇ ਇਲਾਕੇ ਵਿਚ ਮਾਰੇ ਗਏ ਜਿਥੇ ਹਿੰਦੂ ਸਿੱਖ ਆਬਾਦੀ ਮਿਲਵੀਂ ਸੀ। ਸੌ ਤੋਂ ਵੱਧ ਮੁਸਲਮਾਨ ਔਰਤਾਂ ਤੇ ਬੱਚੇ ਜਿਨ੍ਹਾਂ ਦੇ ਮਰਦ ਮਾਰੇ ਗਏ ਸਨ ਯਾ ਨੱਸ ਗਏ ਸਨ ਸਿੱਖਾਂ ਦੇ ਕਬਜ਼ੇ ਵਿਚ ਆਏ। ਸਿਖਾਂ ਨੇ ਉਨ੍ਹਾਂ ਨੂੰ ਹਿਫਾਜ਼ਤ ਨਾਲ ਰਖਿਆ ਤੇ ਲੜਾਈ ਜਿਹੜੇ ਦੋ ਤਿੰਨ ਦਿਨ ਰਹੀ ਉਨ੍ਹਾਂ ਨੂੰ ਖਾਣਾ ਦਿੱਤਾ ਤੇ ਜਦ ਆਵਾਜਾਈ ਸ਼ਹਿਰ ਵਿਚ ਖੁਲ੍ਹੀ ਤਾਂ ਉਨ੍ਹਾਂ ਨੂੰ ਸ਼ਹਿਰ ਦੀ ਕੁਤਵਾਲੀ ਵਿਚ ਪੁਚਾ ਦਿੱਤਾ। ਵਿਨ੍ਹਾਂ ਜ਼ਨਾਨੀਆਂ ਨੇ ਸਿੱਖਾਂ ਦੇ ਚੰਗੇ ਤੇ ਨੇਕ ਸਲੂਕ ਦੀ ਸ਼ਲਾਘਾ ਕੀਤੀ।

੧੧ ਮਾਰਚ ਨੂੰ ਜਦ ਕਰਫਿਊ ਹਟਿਆ ਤਾਂ ਲੜਾਈ ਦਾ ਪਹਿਲਾ ਦੌਰ ਖ਼ਤਮ ਹੋਇਆ। ਜੋ ਦ੍ਰਿਸ਼ ਸ਼ਹਿਰ ਦਾ ਉਸ ਵੇਲੇ ਲੋਕ ਨੂੰ ਨਜ਼ਰ ਆਇਆ ਉਹ ਅਤੀ ਭਿਆਨਕ ਤੇ ਦਰਦਨਾਕ ਸੀ। ਸ਼ਹਿਰ ਦੇ ਵਖੋ ਵੱਖ ਹਿਸਿਆਂ ਵਿਚ ਮਲਬੇ ਦੇ ਉੱਚੇ ੨ ਢੇਰ ਪਏ ਸਨ ਜਿਨ੍ਹਾਂ ਨਾਲ ਸੜਕਾਂ ਤੇ ਬਜ਼ਾਰ ਰੁਕੇ ਹੋਏ ਸਨ। ਸੜੀਆਂ ਤੇ ਢਠੀਆਂ ਇਮਾਰਤਾਂ ਜਿਨ੍ਹਾਂ ਦੇ ਬੂਹਿਆਂ ਤੇ ਬਾਰੀਆਂ ਦੀ ਥਾਂ ਘਾਪੇ ਦਿਸਦੇ ਸਨ ਤੇ ਕੰਧਾਂ ਢਠੀਆਂ ਸਨ ਭਾਰੀ ਵਹਿਸ਼ੀਪਨ ਦੀ ਕਹਾਣੀ ਬਿਆਨ ਕਰਦੀਆਂ ਸਨ। ਕ੍ਰੋੜਾਂ ਰੁਪੈ ਦਾ ਘਰਾਂ ਤੇ ਸੁਦਾਗਰੀ ਦਾ ਸਮਾਨ ਸੁਆਹ ਹੋ ਗਿਆ ਸੀ, ਤੇ ਕੁਛ ਮਲਬੇ ਥੱਲੇ ਦਬਿਆ ਹੋਇਆ ਸੀ, ਤੇ ਇਨ੍ਹਾਂ ਡਿਗਦਿਆਂ ਮਕਾਨਾਂ ਥੱਲੇ ਵੀ ਕਿੰਨੇ ਹੀ ਪ੍ਰਾਣੀ ਮਰੇ ਹੋਣਗੇ। ਇਸ ਤਬਾਹੀ ਦੇ ਦ੍ਰਿਸ਼ ਨੂੰ ਵੇਖਕੇ ਪੰਡਤ ਨਹਿਰੂ ਨੇ ਜੋ ਮਾਰਚ ਵਿਚ ਹੀ ਅੰਮ੍ਰਿਤਸਰ ਆਏ ਕਿਹਾ ਕਿ ਇੰਝ ਲਗਦਾ ਹੈ ਜਿਵੇਂ ਅੰਮ੍ਰਿਤਸਰ ਉੱਪਰ ਹੀ ਬੰਬਾਰੀ ਹੋਈ ਹੈ, ਹਿੰਦੂਆਂ ਸਿਖਾਂ ਦਾ ਖਿਆਲ ਹੈ ਕਿ ਇਸ ਘਟਨਾ ਨਾਲ ਹੀ ਮੁਸਲਮਾਨਾਂ ਦੇ ਦਿਲ ਦ੍ਰਵ ਗਏ ਹੋਣਗੇ ਤੇ ਇਸ ਲੜਾਈ ਦੀ ਮੂਰਖਤਾ ਦਾ ਯਕੀਨ ਹੋ ਗਿਆ ਹੋਵੇਗਾ। ਜਿਸ ਵਿਚ ਅੱਗ, ਨਾ ਹਿੰਦੂ ਦੇ ਘਰ ਦਾ ਲਿਹਾਜ਼ ਕਰਦੀ ਸੀ ਤੇ ਨਾ ਮੁਸਲਮਾਨ ਦਾ, ਤੇ ਜਿਸ ਵਿਚ ਘਟੋ ਘੱਟ ਕੁਛ ਬੇ-ਗੁਨਾਹ ਮੁਸਲਮਾਨ ਵੀ

ਹਿੰਦੂਆਂ ਸਿੱਖਾਂ ਵਾਂਗ ਕਤਲ ਹੋਏ ਹੋਣਗੇ ਪਰ ਮੁਸਲਮਾਨਾਂ ਦੇ ਇਹ ਵਿਚਾਰ ਨਹੀਂ ਸੀ। ਉਹ ਤਾਂ ਇਸ ਲੜਾਈ ਨੂੰ ਆਪਣੀ ਵਿਉਂਤ, ਸਾਧਨਾਂ ਤੇ ਆਪਣੇ ਸਾਰਿਆਂ ਅੰਗਾਂ (ਮੁਸਲਮ ਨੈਸ਼ਨਲ ਗਾਰਡ, ਜੱਥੇ, ਪੁਲੀਸ ਤੇ ਅਫਸਰਾਂ) ਦੇ ਸਹਿਯੋਗ ਦੀ ਕਾਮਯਾਬੀ ਦਾ ਪਹਿਲਾ ਨਮੂਨਾਂ ਸਮਝਦੇ ਸਨ। ਇਸ ਲਈ ਓਹ ਤਾਂ ਇਸ ਲੜਾਈ ਨੂੰ ਦੁਹਰਾਣਾ ਚਾਹੁੰਦੇ ਸਨ ਤਾਂ ਜੋ ਹਿੰਦੂਆਂ ਸਿੱਖਾਂ ਉਪਰ ਹੋਰ ਜਿੱਤਾਂ ਪ੍ਰਾਪਤ ਕਰ ਸਕਣ।

ਮੁਸਲਮਾਨਾਂ ਨੇ ਚੌਂਕ ਪ੍ਰਾਗਦਾਸ ਦੀ ਸੜੀ ਹੋਈ ਮਸੀਤ ਵਿੱਚ ਨਮਾਜ਼ ਪੜ੍ਹਨ ਦੇ ਕਈ ਯਤਨ ਕੀਤੇ, ਇਹ ਮਸੀਤ ਹਿੰਦੂ ਸਿੱਖ ਇਲਾਕੇ ਵਿੱਚ ਹੈ ਭਾਵੇਂ ਇਕ ਪਾਸਿਓਂ ਇਹ ਗਿਲਵਾਲੀ ਗੇਟ ਦੀ ਭਾਰੀ ਮੁਸਲਮਾਨ ਆਬਾਦੀ ਨਾਲ ਜਾ ਮਿਲਦੀ ਹੈ। ਇਸ ਮਸੀਤ ਵਿੱਚ ਮੁਸਲਮਾਨ ਨਿਮਾਜ਼ੀਆਂ ਨੂੰ ਲਿਆਉਣਾ ਜਿਨ੍ਹਾਂ ਪਾਸ ਹਥਿਆਰ ਹੋਣੇ ਸਨ ਤੇ ਜਿਨ੍ਹਾਂ ਭੜਕਾਊ ਨਾਹਰੇ ਵੀ ਲਾਣੇ ਸਨ, ਸ਼ਰਾਰਤ ਦੀ ਜੜ੍ਹ ਸੀ। ਇਨ੍ਹਾਂ ਸਮਿਆਂ ਵਿਚ ਜਦ ਲੋਕ ਭੜਕੇ ਹੋਏ ਸਨ ਤੇ ਜਦ ਸੈਂਕੜੇ ਗੁਰਦੁਆਰੇ ਰਾਵਲਪਿੰਡੀ ਤੇ ਪੱਛਮੀ ਪੰਜਾਬ ਵਿਚ ਸਾੜੇ ਜਾ ਚੁਕੇ ਸਨ ਤੇ ਇਨ੍ਹਾਂ ਅਨਰਥਾਂ ਵਿਰੁਧ ਕਿਸੇ ਮੁਸਲਿਮ ਲੀਗੀ ਨੇ ਇਕ ਲੱਫਜ਼ ਵੀ ਨਹੀਂ ਕਿਹਾ ਸੀ, ਉਦੋਂ ਚੌਂਕ ਪ੍ਰਾਗਦਾਸ ਵਿਚ ਨਮਾਜ਼ ਪੜ੍ਹਨਾ ਸਿੱਖਾਂ ਦੀ ਭਾਰੀ ਹੇਠੀ ਸੀ ਤੇ ਸ਼ਰਾਰਤ ਦਾ ਮੂਲ ਸੀ। ਸਿੱਖਾਂ ਨੇ ਇਸ ਤਜਵੀਜ਼ ਦੀ ਵਿਰੋਧਤਾ ਕੀਤੀ ਪਰ ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਇਜਾਜ਼ਤ ਦੇ ਦਿਤੀ ਕਿ ਹਰ ਜੁਮੇ ਮੁਸਲਮਾਨਾਂ ਦੀ ਇਕ ਟੋਲੀ ਦੁਪੈਹਰ ਨੂੰ ਭਾਰੀ ਪੁਲੀਸ ਗਾਰਦ ਨਾਲ ਲੈਕੇ ਚੌਂਕ ਪ੍ਰਾਗਦਾਸ ਵਿਚ ਜਾਵੇ। ੧੧ ਅਪਰੈਲ ਨੂੰ ਜੁਮਾ ਸੀ ਤੇ ੪੫ ਹਜ਼ਾਰ ਦੇ ਦਰਮਿਆਨ ਮੁਸਲਮਾਨ ਨਮਾਜ਼ ਦੇ ਬਹਾਨੇ ਚੌਂਕ ਪ੍ਰਾਗਦਾਸ ਵਿਚ ਇਕੱਠੇ ਹੋ ਗਏ। ਇਨ੍ਹਾਂ ਕੋਲ ਹਥਿਆਰ ਵੀ ਸਨ ਤੇ ਨਾਹਰੇ ਲਾ ਰਹੇ ਸਨ ਕਿ ਉਨ੍ਹਾਂ ਮੁਸਲਮਾਨਾਂ ਦੀ ਮੌਤ ਦਾ ਬਦਲਾ ਲਵਾਂਗੇ ਜੋ ਲੜਾਈ ਦੇ ਮੁੱਢ ਦਿਆਂ ਦਿਨਾਂ ਵਿਚ ਇਥੇ ਕਤਲ ਹੋਏ ਸਨ। ਇਸ ਨਾਲ ਸਿੱਖ ਵੀ ਕੁਛ ਭੜਕੇ ਪਰ ਸਿੱਖ ਚੁਪ ਰਹੇ ਤੇ ਨਮਾਜ਼ ਸ਼ਾਂਤੀ ਨਾਲ ਹੋ ਗਈ। ਨਮਾਜ਼ ਪਿੱਛੋਂ ਮੁੜਦਿਆਂ ਹੋਇਆਂ ਮੁਸਲਮਾਨਾਂ ਨੇ ਸਿੱਖਾਂ ਉਪਰ ਹਮਲਾ ਕੀਤਾ ਤੇ ਸਿੱਖਾਂ ਵੀ ਜਵਾਬ ਦਿਤਾ। ਇੰਜ ੨੨ ਅਪ੍ਰੈਲ ਨੂੰ ਇਕ ਮਹੀਨਾ ਠਲ੍ਹਕੇ ਜਿਸ ਵਿਚ ਛੁਰੇਬਾਜ਼ੀ ਜ਼ਰੂਰ ਹੁੰਦੀ ਰਹੀ ਸੀ, ਫਿਰ ਫ਼ਸਾਦ ਸ਼ੁਰੂ ਹੋ ਗਿਆ। ਇਹ ਨਮਾਜ਼ੀ ਮੁਸਲਮਾਨ ਪੁਲੀਸ ਤੋਂ ਬੇ-ਕਾਬੂ ਹੋ ਗਏ ਤੇ ਸ਼ਾਇਦ ਪੁਲੀਸ ਬਹੁਤੀ ਇਨ੍ਹਾਂ ਨੂੰ ਰੋਕ ਵੀ ਨਹੀਂ ਰਹੀ ਸੀ। ਮੁਸਲਮਾਨਾਂ ਨੇ ਸਿੱਖਾਂ ਨੂੰ ਕਤਲ ਕੀਤਾ ਤੇ ਕਈ ਇਲਾਕਿਆਂ ਵਿਚ ਹਿੰਦੂ ਸਿੱਖ ਘਰਾਂ ਨੂੰ ਅਗਾਂ ਲਾਈਆਂ ਜਿਨ੍ਹਾਂ ਵਿਚ ਚੌਂਕ ਲਛਮਣ ਸਰ, ਕਿਲ੍ਹਾ ਭੰਗੀਆਂ, ਚੌਕ ਚਿੜਾ ਤੇ ਹਾਲ ਬਜ਼ਾਰ ਸਨ। ਇਨ੍ਹਾਂ ਅਗਾਂ ਵਿਚ ਭਾਰਾ ਨੁਕਸਾਨ ਹੋਇਆ ਤੇ ਧੂੰਆਂ ਛਿਹਰਟੇ ਤੋਂ ਵੀ ਨਜ਼ਰ ਆਉਂਦਾ ਸੀ ਜੋ ਅੰਮ੍ਰਿਤਸਰ ਤੋਂ ੫ ਮੀਲ ਹੈ।

ਮਾਰਚ ਦੇ ਅਖ਼ੀਰ ਤੇ ਅਪ੍ਰੈਲ ਦੇ ਸ਼ੁਰੂ ਵਿਚ ਹਿੰਦੂਆਂ ਸਿੱਖਾਂ ਉੱਪਰ ਹਮਲੇ ਕੁਛ ਘਟ ਗਏ ਸਨ। ਪਰ ੧੧ ਅਪ੍ਰੈਲ ਦੀ ਇਸ ਚੌਂਕ ਪ੍ਰਾਗਦਾਸ ਵਾਲੀ ਘਟਨਾਂ ਪਿਛੋਂ ਛੁਰੇਬਾਜ਼ੀ ਵਧ ਗਈ ਤੇ ਅਗਾਂ ਵੀ ਬਹੁਤ ਲਗਣ ਲਗੀਆਂ। ਕੋਈ ਦਿਨ ਸਿੱਖ ਹਿੰਦੂਆਂ ਦੇ ਕਤਲ ਤੋਂ ਖਾਲੀ ਨਾ ਜਾਂਦਾ ਜੋ ਮੁਸਲਮਾਨ ਗੁੰਡਿਆਂ ਅਤੇ ਪੁਲੀਸ ਦੇ ਹਥੀਂ ਮਾਰੇ ਜਾਂਦੇ। ਹਿੰਦੂ ਤੇ ਸਿੱਖ ਬਹੁਤ ਤ੍ਰੀਕਿਆਂ ਨਾਲ ਕਤਲ ਹੁੰਦੇ। ਕਈ ਵਾਰੀ ਤਾਂ ਓਹ ਆਪਣਿਆਂ ਘਰਾਂ ਵਿਚ ਲਗੀ ਅਗ ਬੁਝਾਉਂਦੇ ਮਾਰੇ ਜਾਂਦੇ ਤੇ ਕਈ ਵਾਰੀ ਓਹ ਮੁਸਲਮਾਨ ਗੁੰਡਿਆਂ ਦਾ ਮੁਕਾਬਲਾ ਕਰਦੇ ਤਾਂ ਪੁਲੀਸ ਉਨ੍ਹਾਂ ਨੂੰ ਕਤਲ ਕਰ ਦਿੰਦੀ ਜੋ ਮੁਸਲਮਾਨਾਂ ਦਾ ਪੱਖ ਕਰਦੀ ਸੀ। ਹਿੰਦੂ ਸਿੱਖ ਜੋ ਆਪਣੀ

ਰਖਿਆ ਕਰਦੇ ਮਾਰੇ ਜਾਂਦੇ ਜਾਂ ਫੜੇ ਜਾਂਦੇ ਤੇ ਮੁਸਲਮਾਨ ਗੁੰਡਿਆਂ ਨੂੰ ਪੁਲੀਸ ਨਾ ਫੜਦੀ।* ਜਿਸ ਤਰ੍ਹਾਂ ਕਿ ਉੱਤੇ ਦਿੱਤੇ ਅੰਕੜਿਆਂ ਤੋਂ ਪਤਾ ਲਗਦਾ ਹੈ ਹਿੰਦੂ ਸਿੱਖ ਬਹੁਤ ਕਤਲ ਹੋਏ ਤੇ ਸਿੱਖ ਜੋ ਕਤਲ ਹੋਏ ਉਨ੍ਹਾਂ ਦੀ ਗਿਣਤੀ ਹਿੰਦੂਆਂ ਮੁਸਲਮਾਨਾਂ ਦੇ ਜੋੜ ਤੋਂ ਵੀ ਵੱਧ ਹੈ।

ਅਪ੍ਰੈਲ ਵਿਚ ਜੋ ਕੁਝ ਅੰਮ੍ਰਿਤਸਰ ਵਿਚ ਹੁੰਦਾ ਸੀ ਉਸਦੀ ਵੰਨਗੀ ਇਹ ਹੈ:–

੧. ੧੧ ਅਪ੍ਰੈਲ ਨੂੰ ਮੁਸਲਮਾਨਾਂ ਨੇ ਇਕ ਸਿੱਖ ਦੀ ਆਟੇ ਦੀ ਮਸ਼ੀਨ ਸਾੜ ਸੁੱਟੀ, ਇਸੇ ਦਿਨ ਪੁਲੀਸ ਨੇ ਬਿਨਾਂ ਕਾਰਨ ਇਕ ਸਿੱਖ ਉੱਪਰ ਗੋਲੀ ਚਲਾਈ।

੨. ਭਗਤਾਂ ਵਾਲੇ ਗੇਟ ਦੇ ਨੇੜੇ ਮੁਸਲਮਾਨਾਂ ਨੇ ਦੋ ਸਿੱਖਾਂ ਨੂੰ ਘੇਰ ਕੇ ਉਨ੍ਹਾਂ ਦੀਆਂ ਕ੍ਰਿਪਾਨਾਂ ਖੋਹ ਲਈਆਂ ਤੇ ਸਿੱਖਾਂ ਨੂੰ ਬਚਾਉ ਲਈ ਉਥੋਂ ਨਸਣਾ ਪਿਆ।

੩. ਸ: ਈਸ਼ਰ ਸਿੰਘ ਮਝੈਲ ਦੀ ਕਾਰ ਨੂੰ ਇਕ ਮੁਸਲਮਾਨ ਭੀੜ ਨੇ ਘੇਰ ਲਿਆ ਤੇ ਓਹ ਕੇਵਲ ਆਪਣੇ ਡਰਾਈਵਰ ਦੀ ਫੁਰਤੀ ਨਾਲ ਬਚੇ।

੪. ਹਕੀਮਾਂ ਗੇਟ ਦੇ ਨੇੜੇ ੨-੫-੪੭ ਨੂੰ ਇਕ ਸਿਖ ਨੂੰ ਛੁਰੇ ਨਾਲ ਮਾਰਿਆ ਗਿਆ।

੫. ਇਕ ਸਿੱਖ ਸੋਹਣ ਸਿੰਘ ਬਾਈਸਿਕਲ ਉੱਪਰ ਜਾਂਦਾ ਹੋਇਆ ਚੌਂਕ ਫ਼ਰੀਦ ਲਾਗੇ ਬੜੀ ਨਿਰਦੈਤਾ ਨਾਲ ਮਾਰਿਆ ਗਿਆ।

੬. ਦੋ ਸਿੱਖ ਰੀਗੋ ਬ੍ਰਿਜ ਦੇ ਲਾਗੇ ਗੋਲੀ ਦਾ ਨਿਸ਼ਾਨਾ ਬਣਾਏ ਗਏ। ਇਹ ਥਾਂ ਜੀ. ਟੀ. ਰੋਡ ਉਪਰ ਰੇਲਵੇ ਸਟੇਸ਼ਨ ਦੇ ਲਾਗੇ ਹੈ।

੭. ੨੧-੫-੪੭ ਨੂੰ ਇਕ ਸਿੱਖ ਗੋਲ ਬਾਗ ਵਿਚ ਬੈਜ ਨਾਥ ਹਾਈ ਸਕੂਲ ਤੇ ਰੇਲ ਦੇ ਪੌੜੀਆਂ ਵਾਲੇ ਪੁਲ ਦੇ ਵਿਚਕਾਰ ਕਤਲ ਹੋਇਆ। ਇਸੇ ਦਿਨ ਹਾਲ ਗੇਟ ਵਿਚ ੭ ਹਿਦੂ ਸਿੱਖ ਦੁਕਾਨਾਂ ਨੂੰ ਅੱਗਾਂ ਲਗੀਆਂ ਤੇ ਇਸੇ ਤਰ੍ਹਾਂ ਮਾਂਹ ਸਿੰਘ ਗੇਟ ਗਲੀ ਲਾਹੌਰੀਆਂ ਵਾਲੀ ਤੇ ਕਟੜਾ ਕਰਮ ਸਿੰਘ ਵਿਚ ਕਈ ਮਕਾਨ ਸੜੇ। ਇਕ ਸਿੱਖ ਮਾਲ ਰੋਡ ਤੇ ਕਤਲ ਕੀਤਾ ਗਿਆ ਤੇ ਦੋਹਾਂ ਉਪਰ ਉਸੇ ਇਲਾਕੇ ਵਿੱਚ ਪਿਛਾ ਕਰਕੇ ਹਮਲਾ ਕੀਤਾ ਗਿਆ।

੮. ੨੪-੫-੪੭ ਨੂੰ ਇਕ ਸਿੱਖ, ਜੋ ਅੰਜਮਨ ਪਾਰਕ ਵਲ ਸਬਜ਼ੀ ਲੈਣ ਗਿਆ ਸੀ, ਕਤਲ ਕੀਤਾ ਗਿਆ। ਇਕ ਸਿੱਖ ਹਾਲ ਬਜ਼ਾਰ ਦੇ ਵਿਚਕਾਰ ਚਾਰਟਰਡ ਬੈਂਕ ਦੇ ਨੇੜੇ ਕਤਲ ਹੋਇਆ। ਉਸ ਵੇਲੇ ਇਕ ਮੁਸਲਮਾਨ ਪੁਲੀਸ ਦਾ ਸਿਪਾਹੀ ਜਿਸਦਾ ਨੰਬਰ ੧੩੨ ਸੀ, ਦੇਖ ਰਿਹਾ ਸੀ। ਇਕ ਹਿੰਦੂ ਹਾਲ ਬਜ਼ਾਰ ਦੇ ਲਾਗੇ ਕਤਲ ਹੋਇਆ ਤੇ ਦੋਹਾਂ ਹੋਰਾਂ ਨੂੰ ਆਪਣਿਆਂ ਘਰਾਂ ਦੀ ਅਗ ਬੁਝਾਉਂਦਿਆਂ ਨੂੰ ਗੰਜ ਦੀ ਮੋਰੀ ਦੇ ਲਾਗੇ ਮੁਸਲਮਾਨਾਂ ਨੇ ਕਤਲ ਕੀਤਾ। ਅਜੇਹੀ ਹਾਲਤ ਵਿਚ ਹੀ ਦੋ ਸਿੱਖ ਹਿੰਦੂ ਗਲੀ ਨੈਣ ਸੁਖ ਵਿਚ ਕਤਲ ਹੋਏ। ੧੮ ਹਿੰਦੂਆਂ ਨੂੰ ਇਕ ਇਲਾਕੇ ਵਿਚੋਂ ਜਿਥੇ ਹਿੰਦੂ ਘਰ ਸੜ ਰਹੇ ਸਨ ਸਖ਼ਤ ਸਟਾਂ ਲਗੀਆਂ। ਇਨ੍ਹਾਂ ਥਾਵਾਂ ਵਿਚ ਹਮਲੇ ਦੇ ਮੋਢੀ ਸ਼ੇਖ਼ ਸਾਦਕ ਹਸਨ ਦੇ ਸਬੰਧੀ ਸਨ, ਜੋ ਅੰਮ੍ਰਿਤਸਰ ਜ਼ਿਲਾ ਮੁਸਲਿਮ ਲੀਗ ਦਾ ਪ੍ਰਧਾਨ ਸੀ।

੯. ੨੬-੫-੪੭ ਨੂੰ ਇਕ ਮੁਸਲਮਾਨ ਥਾਣੇਦਾਰ ਨੇ ਇਕ ਹਿੰਦੂ ਦਾ ਇਸਲਾਮਾਬਾਦ ਫਾਟਕ ਤੋਂ ਖਾਲਸਾ ਕਾਲਜ ਤਕ ਪਿਛਾ ਕੀਤਾ ਤੇ ਉਸ ਉੱਪਰ ਰੀਵਾਲਵਰ ਦੇ ਕਈ ਫ਼ਾਇਰ ਕੀਤੇ।

---

*ਪੁਲੀਸ ਉਨ੍ਹਾਂ ਮੁਸਲਮਾਨ ਗੁੰਡਿਆਂ ਦਾ ਪਤਾ ਹੀ ਨਾ ਲਾਉਂਦੀ ਜਿਨ੍ਹਾਂ ਦੇ ਪਿਤਾ ਦੇ ਨਾਉਂ ਨਾ ਦਸੇ ਜਾਂਦੇ। ਸ਼ਕਾਇਤ ਕਰਨ ਵਾਲਿਆਂ ਨੂੰ ਇਨ੍ਹਾਂ ਦਾ ਪਤਾ ਨਹੀਂ ਹੁੰਦਾ ਕਿ ਫਲਾਣੇ ਗੁੰਡੇ ਦੇ ਪਿਓ ਦਾ ਕੀ ਨਾਂ ਹੈ ਤੇ ਇਸ ਲਈ ਪੁਲੀਸ ਨੂੰ ਕੁਛ ਨਾ ਕਰਨ ਦਾ ਬਹਾਨਾ ਮਿਲ ਜਾਂਦਾ। ਕਈ ਵਾਰੀ ਇਕੋ ਨਾਂ ਦੇ ਕਈ ਬੰਦੇ ਫੜੇ ਜਾਂਦੇ ਤੇ ਫਿਰ ਛਡ ਦਿੱਤੇ ਜਾਂਦੇ।

ਇਨ੍ਹਾਂ ਫਾਟਕਾਂ ਤੇ ਸੜਕਾਂ ਦੇ ਚੁਰਾਹਿਆਂ ਉੱਪਰ ਮੁਸਲਮਾਨ ਪੁਲੀਸ ਹੁੰਦੀ ਸੀ ਤੇ ਜੋ ਹਿੰਦੂ ਸਿੱਖ ਮਿਲਦਾ ਉਸਨੂੰ ਕਤਲ ਕਰ ਦਿੰਦੀ ਸੀ।

੧੦. ਮਈ ੧੯੪੭ ਵਿਚ ਵਖੋ ਵੱਖ ਥਾਵਾਂ ਤੇ ਸਿੱਖ ਇੰਞ ਕਤਲ ਹੋਏ:—ਭਗਤਾਂ ਵਾਲਾ ਗੇਟ ਦੇ ਬਾਹਰ ਭਠੇ ਦੇ ਲਾਗੇ ੯, ਡਾਇਮ ਗੰਜ ਵਿਚ ੭, ਰਾਮ ਬਾਗ਼ ਗੇਟ ਦੇ ਬਾਹਰ ੩੦, ਸ਼ਰੀਫ਼ ਪੁਰੇ ਦੇ ਬਾਹਰ ੧੨, ਤੇ ਮਕਬੂਲ ਪੁਰੇ ਤੇ ਰਸੂਲ ਪੁਰੇ ਦੀਆਂ ਮੁਸਲਮਾਨ ਅਬਾਦੀਆਂ ਦੇ ਲਾਗੇ ਭਾਰੀ ਗਿਣਤੀ ਵਿਚ ਕਤਲ ਹੋਏ।

੧੧. ਪਿੰਡ ਵੱਲਾ ਤੇ ਨਹਿਰ ਦੇ ਵਿਚਕਾਰ ਤੇ ਸ਼ਹਿਰ ਤੀਕ ਜੀ. ਟੀ. ਰੋਡ ਉਪਰ ਕੋਈ ਹਿੰਦੂ ਸਿੱਖ ਆ ਜਾ ਨਹੀਂ ਸੀ ਸਕਦਾ ਤੇ ਜੇ ਲਭਦਾ ਤਾਂ ਕਤਲ ਹੁੰਦਾ। ਪਰ ਮੁਸਲਮਾਨ ਸੈਂਕੜਿਆਂ ਦੀ ਗਿਣਤੀ ਵਿੱਚ ਖੁਲ੍ਹੇ ਫਿਰਦੇ। ਮੁਸਲਮਾਨ ਹਿੰਦੂ-ਸਿਖ ਅਬਾਦੀਆਂ ਲਾਗੇ ਫਿਰ ਸਕਦੇ ਸਨ, ਪਰ ਹਿੰਦੂਆਂ ਸਿੱਖਾਂ ਨੂੰ ਮੁਸਲਮਾਨ ਅਬਾਦੀਆਂ ਦੇ ਲਾਗੇ ਅਜੇਹੀ ਖੁਲ੍ਹ ਨਹੀਂ ਸੀ।

੧੨. ੨੫-੫-੪੭ ਨੂੰ ਨਹਿਰ ਦੇ ਲਾਗੇ ਮੂਲਾ ਚਕ ਦੇ ਇਕ ਸਿਖ ਬਾਲ ਸਿੰਘ ਨੂੰ ਮੁਸਲਮਾਨਾਂ ਨੇ ਕਤਲ ਕੀਤਾ।

੧੩. ਟਰੱਕ ਨੰਬਰ ੨੪੧੦, ੧੪੨੧ ਤੇ ੧੪੨੮ ਤੇ ਕਾਰਾਂ ਨੰਬਰ ੬੭੬ ਤੇ ੩੩੮੮ ਲਗਾਤਾਰ ਮੁਸਲਿਮ ਗੁੰਡਿਆਂ ਦੇ ਭਰੇ ਸ਼ਹਿਰ ਦੇ ਆਲੇ ਦੁਆਲੇ ਫਿਰਦੇ ਰਹਿੰਦੇ ਸਨ ਤੇ ਹਿੰਦੂਆਂ ਸਿੱਖਾਂ ਨੂੰ ਕਤਲ ਕਰਦੇ ਰਹਿੰਦੇ ਸਨ। ਜ਼ਿਮੇਵਾਰ ਹਿੰਦੂਆਂ ਸਿੱਖਾਂ ਨੇ ਇਨ੍ਹਾਂ ਬਾਰੇ ਅਫ਼ਸਰਾਂ ਨੂੰ ਇਤਲਾਹ ਦਿਤੀ ਹੋਈ ਸੀ।

੧੪. ੨੫-੫-੪੭ ਨੂੰ ੬੦ ਮੁਸਲਮਾਨਾਂ ਨੇ ਬੰਦੂਕਾਂ ਨਾਲ ਮੂਲਾ ਚੱਕ ਉਪਰ ਹਮਲਾ ਕੀਤਾ। ਸਿੱਖਾਂ ਨੇ ਸਖ਼ਤ ਮੁਕਾਬਲਾ ਕਰਕੇ ਇਨ੍ਹਾਂ ਨੂੰ ਨਸਾ ਦਿਤਾ

੧੫. ੨੬-੫-੪੭ ਨੂੰ ਇਕ ਸਿੱਖ ਜਦ ਆਪਣੇ ਘਰ ਵਿਚ ਅਗ ਲਗਣ ਦੀ ਖਬਰ ਪੁਲੀਸ ਨੂੰ ਦੇਣ ਜਾ ਰਿਹਾ ਸੀ ਤਾਂ ਹਾਲ ਬਾਜ਼ਾਰ ਵਿਚ ਕਤਲ ਹੋਇਆ। ਇਕ ਹਿੰਦੂ ਚਿੱਟੇ ਕਟੜੇ ਵਿਚ ਕਤਲ ਹੋਇਆ।

ਇਕ ਭਾਰੀ ਕੰਬੱਾ ਦੇਣ ਵਾਲਾ ਤੇ ਕਮੀਨਾ ਅਨਰਥ ਅੰਮ੍ਰਿਤਸਰ ਦੀ ਦਾਇਮ ਗੰਜ ਬਸਤੀ ਵਿਚ ੧੦ ਮਈ ਨੂੰ ਹੋਇਆ। ਇਕ ਦਰਜਨ ਦੇ ਕਰੀਬ ਹਿੰਦੂ ਤੇ ਸਿੱਖ ਜਿਨ੍ਹਾਂ ਵਿਚ ਔਰਤਾਂ ਵੀ ਸਨ, ਇਕ ਬੱਚੇ ਦਾ ਸਸਕਾਰ ਕਰਨ ਗਏ। ਓਹ ਦਾਇਮ ਗੰਜ ਦੀ ਭਾਰੀ ਮੁਸਲਮਾਨ ਆਬਾਦੀ ਕੋਲੋਂ ਲੰਘੇ ਜਿਹੜੀ ਕਿ ਈਦਗਾਹ ਦੇ ਲਾਗੇ ਹੈ। ਜਦ ਇਹ ਬੱਚੇ ਦੇ ਸਸਕਾਰ ਪਿੱਛੋਂ ਮੁੜ ਰਹੇ ਸਨ ਤਾਂ ਈਦਗਾਹ ਵਿਚ ਲੁਕੇ ਹੋਏ ਮੁਸਲਮਾਨਾਂ ਨੇ ਇਨ੍ਹਾਂ ਉਪਰ ਹਮਲਾ ਕਰ ਕੇ ੭ ਨੂੰ ਉਥੇ ਹੀ ਕਤਲ ਕਰ ਸੁਟਿਆ। ਲੋਥਾਂ ਉੱਪਰ ਪਟਰੋਲ ਪਾਕੇ ਅੱਗ ਲਾ ਦਿਤੀ ਗਈ ਤਾਂ ਜੋ ਬੇਪਛਾਣ ਹੋ ਜਾਣ। ਧੂੰਏਂ ਨੂੰ ਵੇਖਕੇ ਕਿਲ੍ਹੇ ਵਿਚੋਂ ਪੁਲੀਸ ਆ ਗਈ ਇਸ ਇਲਾਕੇ ਦਿਆਂ ਸਾਰਿਆਂ ਮਰਦਾਂ ਉਪਰ ੨੦) ਰੁਪੈ ਜੀਅ ਪਰਤੀ ਜੁਰਮਾਨਾ ਕੀਤਾ ਗਿਆ।

ਇਹ ਕਤਲ ਬੜੇ ਵਹਿਸ਼ੀਆਨਾ ਤੇ ਨਿਰਦੈਤਾ ਭਰੇ ਸਨ ਤੇ ਇਨ੍ਹਾਂ ਨਾਲ ਸਾਰੇ ਪੰਜਾਬ ਦਿਆਂ ਹਿੰਦੂਆਂ ਸਿੱਖਾਂ ਦੇ ਦਿਲ ਕੰਬ ਗਏ। ਜੰਗਲੀ ਲੋਕ ਵੀ ਮੌਤ ਦਾ ਲਿਹਾਜ਼ ਕਰਦੇ ਹਨ ਤੇ ਇਨ੍ਹਾਂ ਹਾਲਾਤ ਵਿਚ ਮੁਸਲਿਮ ਲੀਗ ਦਿਆਂ ਇਨ੍ਹਾਂ ਪਲੀਤ ਤੇ ਮਲੀਨ ਬੁੱਧੀ ਵਾਲਿਆਂ ਲੋਕਾਂ ਤੋਂ ਬਿਨਾਂ ਹੋਰ ਕੋਈ ਇਹ ਕਤਲ ਨਾ ਕਰਦਾ। ਇਹ ਚੇਤੇ ਰਖਣ ਵਾਲੀ ਗੱਲ ਹੈ ਕਿ ਕਿਸੇ ਲੀਗੀ ਨੇ ਇਸ ਭਾਰੇ ਅਨਰਥ ਦੀ ਘ੍ਰਿਣਾ ਵਿਚ ਇਕ ਲਫ਼ਜ਼ ਨਹੀਂ ਕਿਹਾ। ਪਰ ਇਸ ਘਟਨਾ ਦੇ ਬੱਾਦ ਲਾਹੌਰ ਤੇ ਅੰਮ੍ਰਿਤਸਰ ਵਿਚ ਫ਼ਸਾਦ ਵੱਧ ਗਏ। ਮੁਸਲਮਾਨਾਂ ਨੇ ਤਾਂ ਪਹਿਲਾਂ ਹੀ ਢੇਰ ਹਿੰਦੂ ਸਿੱਖ ਕਤਲ ਕੀਤੇ ਹੋਏ ਸਨ ਤੇ ਉਨ੍ਹਾਂ ਦੇ ਘਰ ਸਾੜੇ ਸਨ। ਹੁਣ ਲਾਹੌਰ ਤੇ ਅੰਮ੍ਰਿਤਸਰ

ਵਿਚ ਹਿੰਦੂ ਤੇ ਸਿੱਖ ਵੀ ਜੁਆਬੀ ਹਮਲੇ ਕਰਨ ਲੱਗ ਪਏ । ਇਸ ਦਾਇਮ ਗੰਜ ਦੇ ਅਨਰਥ ਨੂੰ ਕਿਸੇ ਤਰ੍ਹਾਂ ਵੀ ਨਹੀਂ ਸੀ ਭੁਲਾਇਆ ਜਾ ਸਕਦਾ । ਮਿਸਟਰ ਅਖ਼ਤਰ ਹੁਸੈਨ, ਜੋ ਪੰਜਾਬ ਸਰਕਾਰ ਦੇ ਚੀਫ ਸੈਕਟਰੀ ਸਨ, ਦੀ ਇਸ ਕਤਲ ਬਾਰੇ ਇਹ ਰਾਇ ਹੈ:—

"ਕਈ ਅਨਰਥ ਨੰਗੀ ਵਹਿਸ਼ਤ ਨਾਲ ਭਰੇ ਹੋਏ ਸਨ ਤੇ ਇਕ ਸੋਗ ਦੀ ਪਾਰਟੀ ਉਪਰ ਜਿਸ ਵਿਚ ੬ ਸਿੱਖ ਤੇ ਇਕ ਹਿੰਦੂ ਮਾਰਿਆ ਗਿਆ, ਉਸ ਨਾਲ ਮੁਸਲਮਾਨਾਂ ਦਿਆਂ ਅਪਰਾਧਾਂ ਦੀ ਲੰਬੀ ਲਿਸਟ ਵਿਚ ਇਕ ਹੋਰ ਵਾਧਾ ਹੋਇਆ । ਅੰਮ੍ਰਿਤਸਰ ਦੀ ਇਸ ਘਟਨਾ ਦੇ ਕਾਰਨ ਕੁਛ ਦਿਨ ਪਿੱਛੋਂ ਲਾਹੌਰ ਦੀ ਹਾਲਤ ਵੀ ਵਿਗੜ ਗਈ ਤੇ ੧੩ ਮਈ ਨੂੰ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਅੰਮ੍ਰਿਤਸਰ ਵਿਚ ਫਿਰਕੂ ਫਸਾਦ ਸ਼ੁਰੂ ਹੋਣ ਪਿੱਛੋਂ ੨੦੦ ਤੋਂ ਵੱਧ ਕਤਲ ਹੋ ਚੁਕੇ ਹਨ ਤੇ ਇਸ ਤੋਂ ਦੂਣੇ ਸਖ਼ਤ ਘਾਇਲ ਹੋਏ ਹਨ। ਲਾਹੌਰ ਵਿਚ ਇਸੇ ਸਮੇਂ ਵਿਚ ੧੬੦ ਕਤਲ ਹੋਏ ਹਨ ਤੇ ੩੧੧ ਸਖ਼ਤ ਫਟੜ। ਸਾਰੇ ਸੂਬੇ ਦਿਆਂ ਕਤਲਾਂ ਦੀ ਗਿਣਤੀ ੩੩੦੦ ਤੋਂ ਵੱਧ ਹੈ ਤੇ ਫੱਟੜਾਂ ਦੀ ਗਿਣਤੀ ੧੪੦੦ ਹੈ।" ਇਸੇ ਚੀਫ ਸੈਕਟਰੀ ਦੀ ਅਪ੍ਰੈਲ ਤੇ ਮਈ ਦੇ ਮਹੀਨੇ ਦੀ ਸਮੁੱਚੀ ਰੇਪੋਰਟ ਪੰਜਾਬ ਸਰਕਾਰ ਨੂੰ ਇੰਝ ਹੈ:—

"ਅੰਮ੍ਰਿਤਸਰ ਵਿਚ ੧੧ ਅਪ੍ਰੈਲ ਨੂੰ ਮੁੜ ਫਸਾਦ ਸ਼ੁਰੂ ਹੋਣ ਪਿੱਛੋਂ ੪੬੦ ਤੋਂ ਵੱਧ ਆਦਮੀ ਮਰੇ ਯਾ ਫਟੜ ਹੋਏ, ਤੇ ਲਾਹੌਰ ਵਿਚ ੯ ਮਈ ਤੋਂ ਜਿਸ ਦਿਨ ਕਿ ਫਸਾਦ ਮੁੜ ਛਿੜੇ ਹਨ ੩੨੫ ਮਨੁੱਖ ਕਤਲ ਹੋਏ ਹਨ। ਇਹ ਦੋਵੇਂ ਸ਼ਹਿਰ ਵੱਖੋ ਵੱਖ ਢੰਗਾਂ ਉੱਪਰ ਫਸਾਦ ਕਰਦੇ ਹਨ, ਲਾਹੌਰ ਵਿਚ ਛੁਰੇ ਦੇ ਕਤਲ ਬਹੁਤੇ ਹੋਏ ਹਨ ਤੇ ਅੰਮ੍ਰਿਤਸਰ ਵਿਚ ਦੇਸੀ ਬੰਬ ਵਰਤੇ ਗਏ ਹਨ। ਦੋਹਾਂ ਵਿਚ ਮਿਲਵੀਆਂ ਗੱਲਾਂ ਵੀ ਹਨ ਜਿਵੇਂ ਇਹ ਕਿ ਭਾਰੀ ਅੱਗਾਂ ਲਗੀਆਂ ਹਨ ਤੇ ਫਸਾਦੀਆਂ ਦੀ ਜਥੇਬੰਦੀ ਤੇ ਦ੍ਰਿੜਤਾ ਵਧੇਰੇ ਪੱਕੀ ਹੈ। **ਅੱਗ ਲਾਣ ਵਿੱਚ ਮੁਸਲਮਾਨ ਭਾਰੇ ਮੁਜਰਿਮ ਹਨ ਤੇ ਲਾਹੌਰ, ਅੰਮ੍ਰਿਤਸਰ ਦੋਹਾਂ ਵਿਚ ਅੱਗਾਂ ਇੰਨੀਆਂ ਲਗੀਆਂ ਹਨ ਕਿ ਸਰਕਾਰੀ ਮੁਲਾਜ਼ਿਮ ਇਨ੍ਹਾਂ ਦਾ ਕੋਈ ਪ੍ਰਬੰਧ ਨਹੀਂ ਕਰ ਸਕਦੇ।"**

ਮੁਸਲਿਮ ਲੀਗ ਦੇ ਵੱਡੇ ਲੀਡਰ ਇਸ ਫਸਾਦ ਵਿਚ ਮੁਸਲਮਾਨਾਂ ਦੇ ਹੌਂਸਲੇ ਵਧਾਣ ਦੀ ਲੋੜ ਨੂੰ ਪੂਰੀ ਤਰ੍ਹਾਂ ਸਮਝਦੇ ਸਨ। ਉਹ ਇਸ ਸ਼ਹਿਰ ਵਿਚ ਇਸ ਲੜਾਈ ਦੀ ਗੋਂਦ ਗੁੰਦਣ ਤੇ ਪ੍ਰਬੰਧ ਕਰਨ ਲਈ ਲਗਾਤਾਰ ਆਂਦੇ ਰਹੇ। ਸ਼ੇਖ ਸਾਦਿਕ ਹਸਨ ਜੋ ਸ਼ਹਿਰ ਦੀ ਮੁਸਲਿਮ ਲੀਗ ਦਾ ਪ੍ਰਧਾਨ ਸੀ, ਇਸ ਫਸਾਦ ਦਾ ਮੋਢੀ ਸੀ, ਤੇ ਉਸਨੇ ਢੰਗਾ ਤਾਲ ਮੇਲ ਰਖਿਆ ਹੋਇਆ ਸੀ। ੧੭ ਮਾਰਚ ਨੂੰ ਸਰਦਾਰ ਅਬਦੁਰ ਰੱਬ ਨਿਸ਼ਤਰ ਜੋ ਹੁਣ ਪੱਛਮੀ ਪੰਜਾਬ ਦਾ ਗਵਰਨਰ ਹੈ, ਬੇਗਮ ਸ਼ਾਹ ਨਿਵਾਜ਼, ਸਰਦਾਰ ਸ਼ੌਕਤ ਹਿਯਾਤ ਖਾਂ ਤੇ ਸਦੀਕ ਅਲੀ ਖਾਂ ਮੁਸਲਿਮ ਨੈਸ਼ਨਲ ਗਾਰਡ ਦਾ ਸਾਲਾਰੇ ਆਲਾ ਅੰਮ੍ਰਿਤਸਰ ਆਏ। ੨੫ ਮਾਰਚ ਨੂੰ ਮੀਆਂ ਮੁਮਤਾਜ਼ ਦੌਲਤਆਨਾ, ਮੀਆਂ ਇਫ਼ਤਖਾਰੁਲ ਦੀਨ, ਮੌਲਾਨਾ ਦਾਊਦ ਗਜ਼ਨਵੀ ਤੇ ਮੀਆਂ ਅਮੀਰ-ਉਦੀਨ ਲਾਹੌਰ ਨਗਰ ਸਭਾ ਦਾ ਲੀਗੀ ਪ੍ਰਧਾਨ ਅੰਮਿਤਸਰ ਪੁੱਜੇ । ਦਖਾਵੇ ਲਈ ਇਹ ਆਵਾਜਾਈ ਮੁਸਲਮਾਨ ਉਜੜਿਆਂ ਲਈ ਰੀਲੀਫ ਫੰਡ ਇਕੱਠਾ ਕਰਨ ਲਈ ਹੁੰਦੀ ਸੀ ਪਰ ਵਿਚੋਂ ਮੁਸਲਿਮ ਲੀਗ ਦੀ ਲੜਾਈ ਨੂੰ ਵਧੇਰੇ ਤੇਜ਼ ਕਰਨ ਦੀਆਂ ਵਿਉਂਤਾਂ ਲਈ ਸੀ। ਸ਼ੇਖ ਸਾਦਿਕ ਹਸਨ ਨੇ ਤਰਨ ਤਾਰਨ ਜਾਕੇ ਮੁਸਲਿਮ ਨੈਸ਼ਨਲ ਗਾਰਡ ਵਾਲਿਆਂ ਨੂੰ ਲੋਹੇ ਦੀਆਂ ਟੋਪੀਆਂ ਦੇ ਦੋ ਬੋਰੇ ਦਿਤੇ। ੨੯ ਅਪ੍ਰੈਲ ਨੂੰ ਡਾਕਟਰ ਜ਼ਿਆਉਲ ਇਸਲਾਮ ਤੇ ਅਹਿਮਦ ਸਯਦ ਜੋ ਪੰਜਾਬ ਮੁਸਲਿਮ ਸਟੂਡੈਂਟਸ

ਫ਼ੈਡਰੇਸ਼ਨ ਦੇ ਪ੍ਰਧਾਨ ਤੇ ਪ੍ਰਬੰਧਕ ਸੈਕਟਰੀ ਸਨ, ਅੰਮ੍ਰਿਤਸਰ ਆਏ। ਇਸ ਜਥੇਬੰਦੀ ਵਿੱਚ ਜੋਸ਼ੀਲੇ ਲੀਗੀ ਵਰਕਰ ਤੇ ਗੁੰਡੇ ਵੀ ਹੁੰਦੇ ਸਨ। ਇਸ ਜਥੇਬੰਦੀ ਨੇ ਐਮ. ਏ. ਓ. ਕਾਲਜ ਵਿੱਚੋਂ ਜੋ ਇਨ੍ਹਾਂ ਦਾ ਹੈਡ-ਕੁਆਰਟਰ ਸੀ, ਹਿੰਦੂਆਂ ਸਿੱਖਾਂ ਉੱਪਰ ਭਾਰੀ ਹਮਲੇ ਕੀਤੇ।

ਮੀਆਂ ਨਸਰੁੱਲਾ ਖ਼ਾਂ ਜੋ ਪੰਜਾਬ ਅਸੈਂਬਲੀ ਦਾ ਮੈਂਬਰ ਸੀ, ੧੭ ਮਈ ਨੂੰ ਅੰਮ੍ਰਿਤਸਰ ਦਿਆਂ ਕਈ ਪਿੰਡਾਂ ਵਿੱਚ ਫਿਰਿਆ। ਹੁਣ ਤੱਕ ਪਿੰਡਾਂ ਵਿੱਚ ਕੋਈ ਹਮਲਾ ਨਹੀਂ ਸੀ ਹੋਇਆ; ਪਰ ਹੁਣ ਮੀਆਂ ਨਸਰੁੱਲਾ ਖ਼ਾਂ ਦੀ ਸ਼ਹਿ ਦੇ ਪਿੱਛੋਂ ਇੱਥੇ ਵੀ ਹਮਲੇ ਸ਼ੁਰੂ ਹੋ ਗਏ। ੨੨ ਮਈ ਨੂੰ ਇਹ ਆਦਮੀ ਹੋਰ ਕਈ ਪਿੰਡਾਂ ਵਿੱਚ ਗਿਆ ਤੇ ਇਸਦੀ ਰਾਹੀਂ ਮੁਸਲਮਾਨਾਂ ਨੇ ਹੰਸਲੀ ਨੂੰ ਢਾਹੁਣ ਦਾ ਯਤਨ ਕੀਤਾ, ਜਿਸ ਰਾਹੀਂ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਨੂੰ ਪਾਣੀ ਪਹੁੰਚਦਾ ਹੈ।

ਜਿਵੇਂ ਜਿਵੇਂ ੩ ਜੂਨ ਦਾ ਦਿਹਾੜਾ ਨੇੜੇ ਆਇਆ ਤਾਂ ਹਿੰਦੂਆਂ ਸਿੱਖਾਂ ਵਿਰੁਧ ਲੜਾਈ ਦੀ ਰਫ਼ਤਾਰ ਵੀ ਤੇਜ਼ ਹੁੰਦੀ ਗਈ, ਕਿਉਂਕਿ ਇਸ ਦਿਨ ਅੰਗ੍ਰੇਜ਼ੀ ਸਰਕਾਰ ਨੇ ਹਿੰਦ ਦੇ ਭਵਿੱਖ ਰਾਜ-ਬਣਤਰ ਬਾਰੇ ਐਲਾਨ ਕਰਨਾ ਸੀ।

ਪੰਜਾਬ ਸਰਕਾਰ ਅਮਨ ਰੱਖਣ ਲਈ ਕੁਝ ਯਤਨ ਕਰ ਰਹੀ ਸੀ ਪਰ ਇਨ੍ਹਾਂ ਯਤਨਾਂ ਨੂੰ ਮੁਸਲਮਾਨ ਫ਼ੌਜੀਆਂ ਦੇ ਤਅੱਸਬ ਨੇ ਨਿਸਫਲ ਬਣਾ ਦਿੱਤਾ, ਜਿਨ੍ਹਾਂ ਨੂੰ ਮੁਸਲਮਾਨ ਪੁਲੀਸ ਨੇ ਇਹ ਪੱਟੀ ਪੜ੍ਹਾਈ ਤੇ ਮੁਸਲਮਾਨ ਫ਼ੌਜੀ ਸਿਪਾਹੀ ਵੀ ਉਵੇਂ ਹੀ ਕਰਦੇ ਸਨ ਜਿਵੇਂ ਮੁਸਲਮਾਨ ਪੁਲੀਸ। ਮੁਸਲਮਾਨ ਫ਼ੌਜੀ ਹਿੰਦੂਆਂ ਸਿੱਖਾਂ ਦੇ ਘਰਾਂ ਨੂੰ ਅੱਗਾਂ ਲੱਗਣ ਤੇ ਉਨ੍ਹਾਂ ਦੇ ਕਤਲ ਹੋਣ ਤੇ ਅੱਖਾਂ ਮੀਟ ਲੈਂਦੇ ਸਨ ਤੇ ਹਰ ਬਹਾਨੇ ਸਿਰ ਹਿੰਦੂਆਂ ਸਿੱਖਾਂ ਨੂੰ ਜ਼ਰੂਰ ਗ੍ਰਿਫ਼ਤਾਰ ਕਰ ਲੈਂਦੇ ਸਨ। ਮਾਰਚ ਤੋਂ ਹੁਣ ਤੀਕ ਅੱਗਾਂ ਇੱਕੜ-ਦੁੱਕੜ ਲਗਦੀਆਂ ਸੀ; ਪਰ ਹੁਣ ਤਾਂ ਸੈਂਕੜੇ ਘਰਾਂ ਦੀਆਂ ਬਸਤੀਆਂ ਇੱਕੋ ਵਾਰ ਸੜਨ ਲੱਗੀਆਂ। ਦੋ ਇਲਾਕੇ ਜਿਨ੍ਹਾਂ ਵਿੱਚ ਲਗਾਤਾਰ ਅੱਗਾਂ ਲਗਦੀਆਂ ਰਹੀਆਂ, ਚੀਲਮੰਡੀ ਤੇ ਕਟੜਾ ਕਰਮ ਸਿੰਘ ਸਨ। ਇਨ੍ਹਾਂ ਵਿੱਚੋਂ ਚੀਲ ਮੰਡੀ ਪੁਲੀਸ ਹੈਡ-ਕਵਾਟਰ ਤੋਂ ਕੇਵਲ ਇੱਕ ਸੌ ਗਜ਼ ਉੱਪਰ ਹੈ ਜਿੱਥੇ ਕਿ ਫ਼ਾਇਰ ਬ੍ਰਿਗੇਡ ਦਾ ਵੀ ਦਫ਼ਤਰ ਹੈ।

ਖਾਈ ਵਾਲੀ ਗਲੀ, ਸੱਤੋ ਵਾਲੀ ਤੇ ਗਲੀ ਕੰਧਾਰੀਆਂ ਭਾਰੀ ਮੁਸਲਮਾਨ ਆਬਾਦੀਆਂ ਨਾਲ ਘਿਰੀਆਂ ਹੋਈਆਂ ਸਨ। ਇਨ੍ਹਾਂ ਆਬਾਦੀਆਂ ਵਿੱਚ ਹਿੰਦੂਆਂ ਸਿੱਖਾਂ ਉੱਪਰ ਬਹੁਤ ਹਮਲੇ ਹੋਏ ਤੇ ਭਾਰੀ ਲੁਟ ਤੇ ਸਾੜ ਫੂਕ ਹੋਈ। ਕਟੜਾ ਕਰਮ ਸਿੰਘ ਵਿੱਚ ਜੋ ਤਿੰਨ ਦਿਨ ਸੜਦਾ ਰਿਹਾ, ਦੋ ਸੌ ਘਰ ਜਿਨ੍ਹਾਂ ਵਿੱਚ ਹਜ਼ਾਰਾਂ ਪ੍ਰਾਣੀ ਰਹਿੰਦੇ ਸਨ, ਸੁਆਹ ਹੋ ਗਏ। ਇਹ ਹਿੰਦੂਆਂ ਸਿੱਖਾਂ ਦੀ ਤਬਾਹੀ ਦਾ ੩ ਜੂਨ ਦੇ ਲਾਗੇ ਦਾ ਸੰਖੇਪ ਜਿਹਾ ਹਾਲ ਹੈ। ਹਿੰਦੂਆਂ ਸਿੱਖਾਂ ਨੂੰ ਆਸ ਸੀ ਕਿ ਪਾਕਿਸਤਾਨ ਮੰਨੇ ਜਾਣ ਕਰਕੇ ਹੁਣ ਮੁਸਲਮਾਨ ਸ਼ਾਂਤੀ ਨਾਲ ਹਿੰਦੂਆਂ ਸਿੱਖਾਂ ਨਾਲ ਸੁਲਹ ਕਰ ਲੈਣਗੇ, ਪਰ ਇਹ ਨਾ ਹੋਇਆ। ੨ ਜੂਨ ਨੂੰ ਹਿੰਦੂ ਸਿੱਖ ਇਲਾਕਿਆਂ ਦੀ ਭਾਰੀ ਸਾੜ ਫੂਕ ਹੋਈ ਤੇ ਕਟੜਾ ਕਰਮ ਸਿੰਘ, ਕੂਚਾ ਬੇਲੀ ਰਾਮ, ਕੂਚਾ ਖੋਤਿਆਂ, ਕਟੜਾ ਸ਼ੇਰ ਸਿੰਘ ਤੇ ਟੁੰਡਾ ਤਾਲਾਬ ਆਦਿਕ ਵਿਚ ਭਾਰੀ ਅੱਗਾਂ ਲੱਗੀਆਂ। ੭ ਜੂਨ ਨੂੰ ਕਟੜਾ ਭਾਬੜਿਆਂ ਵਿੱਚ ਇਕ ਸਿੱਖ ਦਾ ਤੇ ਚੂਹੜ ਬੇਰੀ ਵਿੱਚ ਇਕ ਹਿੰਦੂ ਦਾ ਘਰ ਸਾੜਿਆ ਗਿਆ। ੮ ਜੂਨ ਨੂੰ ਲੋਹਗੜ੍ਹ ਦੇ ਲਾਗੇ ਇਕ ਹਿੰਦੂ ਦੀ ਕਪੜੇ ਦੀ ਫ਼ੈਕਟਰੀ ਸਾੜੀ ਗਈ ਤੇ ੧੧ ਨੂੰ ਪ੍ਰਕਾਸ਼ ਟੈਕਸਟਾਈਲ ਫ਼ੈਕਟਰੀ ਜੋ ਐਮ. ਏ. ਓ. ਕਾਲਜ ਦੇ ਨੇੜੇ ਸੀ। ਇਸ ਇਲਾਕੇ ਦਾ ਸਿਨੇਮਾ ਪਹਿਲਾਂ ਹੀ ਸਾੜਿਆ ਜਾ ਚੁਕਿਆ ਸੀ। ੧੩ ਜੂਨ ਨੂੰ ਬਿਜਲੀ ਘਰ ਦੇ ਲਾਗੇ ਇਕ ਹਿੰਦੂ ਦਾ ਕਪੜੇ ਦਾ ਕਾਰਖ਼ਾਨਾ ਸਾੜਿਆ ਤੇ ੧੪ ਜੂਨ ਨੂੰ ਟੋਬਾ ਭਾਈ ਸਾਲ੍ਹੋ ਦੇ ਲਾਗੇ ਡੀ. ਏ. ਵੀ. ਮਿਡਲ ਸਕੂਲ ਸਾੜਿਆ ਗਿਆ।

੨੪, ੨੬, ੨੭, ੨੮ ਤੇ ੩੦ ਜੂਨ ਨੂੰ ਕਟੜਾ ਸ਼ੇਰ ਸਿੰਘ ਕੋਹਨਾ, ਚੌਕ ਤੇਲੀਆਂ, ਘੀ ਮੰਡੀ, ਕਟੜਾ ਕਰਮ ਸਿੰਘ, ਬਾਜ਼ਾਰ ਬਕਰਵਾਨਾ ਤੇ ਚੌਕ ਜੋੜਾ ਵਿੱਚ ਭਾਰੀ ਅੱਗਾਂ ਲਗੀਆਂ।

੨੪ ਜੂਨ ਨੂੰ ਕਟੜਾ ਬਾਘ ਸਿੰਘ ਵਿਚੋਂ ਤਲਾਸ਼ੀ ਲੈਣ ਉੱਪਰ ਇਕ ਮਸੀਤ ਵਿਚੋਂ ਇਹ ਹਥਿਆਰ ਨਿਕਲੇ : ੯ ਭਾਲੇ, ੩ ਟਕੂਏ, ੪ ਗੈਲਨ ਅੱਗ ਲਾਣ ਦਾ ਮਸਾਲਾ, ੨ ਗੈਲਨ ਮਿੱਟੀ ਦਾ ਤੇਲ, ੧ ਗੈਲਨ ਸਪਿਰਟ ਤੇ ਕੁਝ ਲੋਹੇ ਦੀਆਂ ਟੋਪੀਆਂ। ਮੁਸਲਮਾਨ ਆਮ ਕਰਕੇ ਮਸੀਤਾਂ ਨੂੰ ਹਥਿਆਰ ਤੇ ਅੱਗ ਲਾਉਣ ਦੇ ਸਮਾਨ ਰੱਖਣ ਲਈ ਵਰਤਦੇ ਸਨ।

੧ ਜੁਲਾਈ ਨੂੰ ਲਹੌਰੀ ਗੇਟ ਦੇ ਅੰਦਰ ਇਕ ਹਿੰਦੂ ਦਾ ਕਪੜੇ ਦਾ ਕਾਰਖ਼ਾਨਾ ਸਾੜਿਆ ਗਿਆ ਤੇ ਇਕ ਹਿੰਦੂ ਦੇ ਘਰ ਵਿਚ ਬੰਬ ਸੁਟਿਆ ਗਿਆ। ੩੧ ਜੁਲਾਈ ਨੂੰ ਐਡਲਜੀ ਆਈਸ ਫ਼ੈਕਟਰੀ ਜੋ ਜੀ. ਟੀ. ਰੋਡ ਉੱਪਰ ਮੁਸਲਮਾਨ ਆਬਾਦੀ ਵਿੱਚ ਸੀ, ਸਾੜੀ ਗਈ।

ਅਗਸਤ ਚੜ੍ਹਨ ਉੱਪਰ ਵੀ ਜਦ ਹਿੰਦੁਸਤਾਨ ਤੇ ਪਾਕਿਸਤਾਨ ਬਨਣ ਵਿਚ ਥੋਹੜੇ ਦਿਨ ਸਨ, ਮੁਸਲਮਾਨ ਅੰਮ੍ਰਿਤਸਰ ਵਿਚ ਹਮਲੇ ਕਰਦੇ ਰਹੇ ਤੇ ਹਿੰਦੂਆਂ ਸਿੱਖਾਂ ਉੱਪਰ ਬੰਬ ਸਿਟਦੇ ਰਹੇ। ੨੩ ਜੁਲਾਈ ਨੂੰ ਹੁਕਮ ਸਿੰਘ ਰੋਡ ਉੱਪਰ ਹਿੰਦੂ ਸਿੱਖ ਘਰਾਂ ਉੱਪਰ ਬੰਬ ਸੁਟਿਆ ਗਿਆ, ਇਸਤੋਂ ਅਗਲੇ ਦਿਨ ਮਾਲ ਮੰਡੀ ਦੇ ਲਾਗੇ ਤਿੰਨ ਸਿੱਖਾਂ ਉੱਪਰ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਦੋ ਸਿੱਖ ਮਾਰੇ ਗਏ। ੨੭ ਜੁਲਾਈ ਨੂੰ ਸੁਲਤਾਨ ਵਿੰਡ ਰੋਡ ਉੱਪਰ ਕਈ ਸਿੱਖ ਕਤਲ ਕੀਤੇ। ੩੧ ਜੁਲਾਈ ਨੂੰ ਹਾਲ ਬਾਜ਼ਾਰ ਵਿਚ ਇਕ ਟਾਂਗੇ ਉੱਪਰ ਬੰਬ ਮਾਰਿਆ ਗਿਆ ਜਿਸ ਵਿਚ ਹਿੰਦੂ ਸਿਖ ਸਵਾਰ ਸਨ। ਇਸ ਤੋਂ ਅਗਲੇ ਦਿਨ ਇਕ ਟਾਂਗਾ ਜਿਸ ਵਿਚ ਹਿੰਦੂ ਬੈਠੇ ਸਨ, ਬੰਬ ਨਾਲ ਉਡਾਇਆ ਗਿਆ। ਉਸੇ ਦਿਨ ਇਕ ਹਿੰਦੂ ਕਟੜਾ ਬਾਘ ਸਿੰਘ ਵਿਚ ਮਾਰਿਆ ਗਿਆ, ਇਕ ਸਿੱਖ ਹਾਲ ਬਾਜ਼ਾਰ ਵਿੱਚ ਕਤਲ ਹੋਇਆ ਤੇ ਸਿਕੰਦਰ ਗਲੀ ਤੇ ਲੋਹਗੜ੍ਹ ਗੇਟ ਦੇ ਅੰਦਰ ਸਿੱਖਾਂ ਨੂੰ ਛੁਰੇ ਮਾਰੇ ਗਏ।

੪ ਅਗਸਤ ਨੂੰ ਇਕ ਹਿੰਦੂ ਨੂੰ ਲੋਹਗੜ੍ਹ ਗੇਟ ਦੇ ਅੰਦਰ ਗੋਲੀ ਮਾਰੀ ਗਈ। ਦੋ ਸਿੱਖ ਬੁਰਜ ਫੂਲਾ ਸਿੰਘ ਦੇ ਨੇੜੇ ਗੋਲੀ ਨਾਲ ਮਾਰੇ ਗਏ, ਜਿੱਥੇ ਭਾਰੀ ਮੁਸਲਮਾਨ ਆਬਾਦੀ ਸੀ ਤੇ ਇਕ ਹਾਲ ਬਾਜ਼ਾਰ ਦੇ ਚੌਕ ਗ਼ੁਲਾਮ ਹੁਸੈਨ ਵਿਚ ਮਾਰਿਆ ਗਿਆ।

ਲੜਾਈ ਤੇਜ਼ ਹੋ ਰਹੀ ਸੀ। ੧੦੦੦ ਮੁਸਲਮਾਨਾਂ ਨੇ ਅੰਮ੍ਰਿਤਸਰ ਦੇ ਲਾਗੇ ਛਪਈ ਪਿੰਡ ਉੱਪਰ ਹਮਲਾ ਕੀਤਾ ਤੇ ਖ਼ਾਸੇ ਦੇ ਲਾਗੇ ਇਕ ਸਿੱਖ ਨੂੰ ਬੰਬ ਮਾਰਿਆ ਗਿਆ।

੯ ਅਗਸਤ ਨੂੰ ਪੁਲੀਸ ਨੇ ਇਕ ਪਠਾਣ ਮੁਹੰਮਦ ਸਈਦ ਨੂੰ ਫੜਿਆ ਜੋ ਰੇਲ ਦੇ ਟਾਂਗਾ ਸਟੈਂਡ ਦੇ ਲਾਗੇ ਹਿੰਦੂਆਂ ਸਿੱਖਾਂ ਨੂੰ ਕਤਲ ਕਰਨ ਲਈ ਦਾਅ ਉੱਤੇ ਬੈਠਾ ਸੀ; ੧੧ ਅਗਸਤ ਨੂੰ ਬੰਬੇ ਵਾਲੇ ਖੂਹ ਦੇ ਲਾਗੇ ਇਕ ਸਿੱਖ ਤੇ ਦੋ ਹਿੰਦੂ ਫੱਟੜ ਹੋਏ ਤੇ ਇਕ ਸਿੱਖ ਨੂੰ ਇਕ ਮੁਸਲਮਾਨ ਸਿਪਾਹੀ ਨੇ ਗੋਲੀ ਮਾਰੀ ਤੇ ੧੧ ਮੁਸਲਮਾਨ ਹਿੰਦੂਆਂ ਸਿੱਖਾਂ ਉਪਰ ਹਮਲੇ ਦੀ ਤਿਆਰੀ ਵਿਚ ਫੜੇ ਗਏ। ਇਨ੍ਹਾਂ ਪਾਸੋਂ ਇਕ ਬੰਦੂਕ ਤੇ ਕਈ ਬਰਛੇ ਨਿਕਲੇ। ੧੪ ਅਗਸਤ ਨੂੰ ਮੁਸਲਮਾਨਾਂ ਨੇ ਪਾਕਿਸਤਾਨ ਬਨਣ ਦੀ ਖ਼ੁਸ਼ੀ ਵਿਚ ਚੌਕ ਫੁਵਾਰਾ, ਚੀਲ ਮੰਡੀ, ਕੋਟ ਆਤਮਾ ਸਿੰਘ ਤੇ ਚੌਕ ਫੁੱਲਾਂ ਵਾਲਾ ਵਿਚ ਹਿੰਦੂ ਸਿੱਖ ਬਿਲਡਿੰਗਾਂ ਸਾੜੀਆਂ ਤੇ ਜੀ. ਟੀ. ਰੋਡ ਤੇ ਚੌਕ ਫੁਵਾਰਾ ਵਿੱਚ ਖੱਡੀਆਂ ਦੇ ਕਾਰਖ਼ਾਨੇ ਸਾੜੇ। ਭਗਤਾਂਵਾਲਾ ਗੇਟ ਦੇ ਬਾਹਰ ਜੋ ਮੁਸਲਮਾਨਾਂ ਦਾ ਗੜ੍ਹ ਸੀ, ਰੇਲਾਂ ਉੱਪਰ ਮੁਸਲਮਾਨਾਂ ਨੇ ਬਹੁਤ ਹਮਲੇ ਕੀਤੇ।

ਮੁਸਲਮਾਨਾਂ ਦੀ ਸਾੜਨ ਦੀ ਪਾਲਿਸੀ ਨਾਲ, ਜੋ ੫ ਮਾਰਚ ਤੋਂ ਸ਼ੁਰੂ ਹੋਈ, ਅੰਮ੍ਰਿਤਸਰ ਸ਼ਹਿਰ ਦਾ ਚੌਥਾ ਹਿੱਸਾ ਨਿਪਟ ਤਬਾਹ ਹੋ ਗਿਆ ਤੇ ਇੰਨੀ ਤਬਾਹੀ ਪੰਜਾਬ ਦੇ ਹੋਰ ਕਿਸੇ ਸ਼ਹਿਰ ਵਿੱਚ ਨਹੀਂ ਹੋਈ।

# ਪੱਛਮੀ ਪੰਜਾਬ ਅੱਗ ਦੀ ਲਪੇਟ ਵਿੱਚ

## ਸ਼ੇਖ਼ੂਪੁਰਾ

ਸ਼ੇਖ਼ੂਪੁਰਾ ਪੱਛਮ ਵੱਲ ਲਾਹੌਰ ਦੇ ਨਾਲ ਲੱਗਦਾ ਜ਼ਿਲਾ ਹੈ। ਲਾਹੌਰ ਤੋਂ ਤਿੰਨ ਮੀਲ ਲੰਘਕੇ ਰਾਵੀ ਨਦੀ ਨੂੰ ਪਾਰ ਕਰਦਿਆਂ ਹੀ ਇਸ ਜ਼ਿਲੇ ਦੀ ਹੱਦ ਆ ਜਾਂਦੀ ਹੈ। ਇਸ ਵਿੱਚ ਨਨਕਾਣਾ ਸਾਹਿਬ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ ਹੈ ਤੇ ਇਸ ਗੁਰਦੁਆਰੇ ਨਾਲ ਲੱਗੀ ਉਹ ਭਾਰੀ ਜਾਇਦਾਦ ਹੈ ਜਿਸ ਵਿੱਚੋਂ ਵੰਡ ਤੋਂ ਪਹਿਲਾਂ ਸਿੱਖ ਪੰਥ ਨੂੰ ਵੀਹ ਲਖ ਰੁਪਏ ਸਾਲ ਦੀ ਆਮਦਨੀ ਹੁੰਦੀ ਸੀ। ਇਸ ਜ਼ਿਲੇ ਦੇ ਜ਼ਿਮੀਦਾਰ ਬਹੁਤੇ ਸਿੱਖ ਸਨ ਜਿਨ੍ਹਾਂ ਪਾਸ ਸ਼ਾਨਦਾਰ ਪੈਲੀਆਂ ਸਨ ਤੇ ਜਿਨ੍ਹਾਂ ਨੂੰ ਉਨ੍ਹਾਂ ਨੇ ਭਾਰੀ ਮੇਹਨਤ ਨਾਲ ਉਪਜਾਊ ਬਣਾਇਆ ਸੀ ਜਿਸਦੇ ਸਿੱਖ ਕ੍ਰਿਸਾਨ ਹੀ ਸਮਰੱਥ ਹਨ। ਇਸਤੋਂ ਉਪ੍ਰੰਤ ਇਸ ਜ਼ਿਲੇ ਦੀ ਸ਼ਹਿਰੀ ਹਿੰਦੂ ਸਿਖ ਅਬਾਦੀ ਵਪਾਰ ਵਿੱਚ ਮੁਖੀ ਸੀ ਤੇ ਉਸ ਪਾਸ ਕਾਰਖ਼ਾਨੇ, ਫ਼ੈਕਟਰੀਆਂ ਤੇ ਮਸ਼ੀਨਾਂ ਆਦਿਕ ਸਨ; ਪਰ ਸਿੱਖ ਹਿੰਦੂ ਇਸ ਜ਼ਿਲੇ ਵਿਚ ਘਟ ਗਿਣਤੀ ਵਿੱਚ ਸਨ, ਤੇ ਆਬਾਦੀ ਦੇ ਅੰਕੜੇ ਇੰਜ ਸਨ:—

| | |
|---|---|
| ਮੁਸਲਮਾਨ : | ੬੩·੬੨ ਫ਼ੀ ਸਦੀ |
| ਹਿੰਦੂ : | ੯·੧੨ ਫ਼ੀ ਸਦੀ |
| ਸਿੱਖ : | ੧੮·੮੫ ਫ਼ੀ ਸਦੀ |

ਰਾਵਲਪਿੰਡੀ ਤੇ ਮੁਲਤਾਨ ਨੂੰ ਛੱਡ ਕੇ ਸ਼ੇਖ਼ੂਪੁਰੇ ਦਿਆਂ ਹਿੰਦੂ ਸਿੱਖਾਂ ਨੂੰ ਪਾਕਿਸਤਾਨੀ ਤਅੱਸੁਬ ਤੇ ਖ਼ੂਨ ਦੀ ਤ੍ਰੇਹ ਦਾ ਸਭ ਤੋਂ ਵੱਧ ਸ਼ਿਕਾਰ ਬਨਣਾ ਪਿਆ। ਉਨ੍ਹਾਂ ਦੇ ਉੱਤੇ ਅਚਨਚੇਤ ਤੇ ਤੇਜ਼ੀ ਨਾਲ ਹਮਲਾ ਹੋਇਆ, ਜਿਸ ਵਿੱਚ ਦੋਹਾਂ ਦਿਨਾਂ ਦੇ ਅੰਦਰ ੧੦ ਤੇ ੨੦ ਹਜ਼ਾਰ ਦੇ ਦਰਮਿਆਨ ਕਤਲ ਹੋ ਗਏ। ਜਿਸ ਸਾਜ਼ਿਸ਼ ਨਾਲ ਸ਼ੇਖ਼ੂਪੁਰੇ ਵਿਚ ਮੁਸਲਿਮ ਲੀਗੀਆਂ, ਸਿਵਲ ਅਫ਼ਸਰਾਂ, ਪੁਲੀਸ ਤੇ ਮਿਲਟਰੀ ਨੇ ਮਿਲਕੇ ਇਸ ਸ਼ਹਿਰ ਤੇ ਜ਼ਿਲੇ ਦੀ ਹਿੰਦੂ ਸਿੱਖ ਆਬਾਦੀ ਦਾ ਕੁੱਲ ਨਾਸ਼ ਕੀਤਾ ਉਹ ਮਨੁੱਖੀ ਇਤਿਹਾਸ ਵਿਚ ਵੱਡਾ ਬਜਰ ਅਨਰਥ ਹੈ ਕਿਉਂਕਿ ਇਤਨੇ ਭਾਰੇ ਪੈਮਾਨੇ ਉੱਪਰ ਮਿਣੇ ਤੁਲੇ ਰਾਖਸ਼ਿਸ਼-ਪਨ ਦੀ ਮਿਸਾਲ ਘੱਟ ਹੀ ਮਿਲਦੀ ਹੈ।

ਭਾਵੇਂ ਮਾਰਚ ੧੯੪੭ ਤੋਂ ਰਾਵਲਪਿੰਡੀ, ਮੁਲਤਾਨ, ਲਾਹੌਰ, ਅੰਮ੍ਰਿਤਸਰ ਤੇ ਗੁਜਰਾਂ-ਵਾਲੇ ਵਿਚ ਭਾਰੀ ਫਸਾਦ ਹੋਏ ਪਰ ਸ਼ੇਖ਼ੂ ਪੁਰੇ ਵਿਚ ਕੁਝ ਨਹੀਂ ਸੀ ਹੋਇਆ ਤੇ ੧੭ ਅਗਸਤ ਤੀਕ ਜਿਸ ਦਿਨ ਸਰਹੱਦ ਕਮਿਸ਼ਨ ਦਾ ਫੈਸਲਾ ਸੁਣਾਇਆ ਗਿਆ, ਇਹੋ ਹਾਲ ਰਿਹਾ। ਓਦੋਂ ਤੀਕ ਕਿਸੇ ਨੂੰ ਪਤਾ ਨਹੀਂ ਸੀ ਕਿ ਨਨਕਾਣਾ ਸਾਹਿਬ ਦੇ ਕਾਰਨ ਸ਼ੇਖ਼ੂਪੁਰਾ ਜ਼ਿਲਾ ਕਿਸ ਪਾਸੇ ਨੂੰ ਮਿਲੇਗਾ ਤੇ ਕਈਆਂ ਲੋਕਾਂ ਦਾ ਇਹ ਵੀ ਖਿਆਲ ਸੀ ਕਿ ਸਰਹੱਦ ਕਮਿਸ਼ਨ ਨੂੰ ਜੋ ਹੋਰ ਗੱਲਾਂ ਵਿਚਾਰਨ ਦੀ ਖੁਲ੍ਹ ਸੀ, ਉਨ੍ਹਾਂ ਵਿਚ ਸ਼ਾਇਦ ਸ਼ੇਖ਼ੂਪੁਰੇ ਵਿਚ ਸਿੱਖਾਂ ਦੀ ਭੋਇ ਦੀ ਜਾਇਦਾਦ ਦਾ ਸਵਾਲ ਵੀ ਹੋਵੇ ਜਿਸ ਕਰਕੇ ਸ਼ੇਖ਼ੂਪੁਰੇ ਦਾ ਘਟੋ ਘਟ ਇਕ ਹਿੱਸਾ ਜ਼ਰੂਰ ਹਿੰਦੁਸਤਾਨ ਨੂੰ ਮਿਲ ਸਕੇ। ਇਸ ਲਈ ਫੈਸਲੇ ਦੇ ਦਿਨ ਤੱਕ ਲੀਗ ਦੇ ਫਸਾਦੀ ਚੁੱਪ ਸਨ ਤੇ ਹਵਾ ਦਾ ਰੁੱਖ ਵੇਖ ਰਹੇ ਸਨ।

ਪਰ ਜਦ ਹੀ ਸਰਹੱਦ ਕਮਿਸ਼ਨ ਦੇ ਫੈਸਲੇ ਦਾ ਐਲਾਨ ਹੋਇਆ ਤੇ ਇਨ੍ਹਾਂ ਨੂੰ ਪਤਾ ਲੱਗ ਗਿਆ ਕਿ ਸ਼ੇਖ਼ੂ ਪੁਰਾ ਪਾਕਿਸਤਾਨ ਨੂੰ ਮਿਲ ਗਿਆ ਹੈ ਤਾਂ ਲੀਗੀ ਤੇ ਉਨ੍ਹਾਂ ਦੇ ਸਹਾਈ ਪਾਕਿਸ-ਤਾਨੀ ਪੁਲੀਸ ਤੇ ਮਿਲਟਰੀ ਇਕ ਦਮ ਹਿੰਦੂਆਂ ਸਿੱਖਾਂ ਨੂੰ ਲੁੱਟਣ ਤੇ ਕਤਲ ਕਰਨ ਦੀ ਗੋਂਦ ਨੂੰ

ਮੁਕੰਮਲ ਕਰਨ ਵਿਚ ਜੁਟੇ ਪਏ। ੧੯ ਅਗਸਤ ਤੋਂ ਹੀ ਪਿੰਡਾਂ ਵਿਚ ਹਮਲੇ ਸ਼ੁਰੂ ਹੋ ਗਏ ਤੇ ਇਸ ਤੋਂ ਇਕ ਹਫਤੇ ਦੇ ਅੰਦਰ ਜਿਹਾ ਕਿ ਅਖੀਰ ਵਿਚ ਦਿੱਤਿਆਂ ਤਤਕਰਿਆਂ ਤੋਂ ਪਤਾ ਲਗੇਗਾ ਹਰ ਥਾਂ ਨਸਾਏ ਜਾ ਰਹੇ ਸਨ। ਇਸੇ ਸਮੇਂ ਵਿਚ ਇਕ ਗੋਂਦ ਰਾਹੀਂ ਸ਼ੇਖੂ ਪੁਰੇ ਦਾ ਸ਼ਹਿਰ ਤੇ ਇਸ ਜ਼ਿਲੇ ਦੇ ਹੋਰ ਸ਼ਹਿਰ ਹਿੰਦੂਆਂ ਸਿੱਖਾਂ ਤੋਂ ਖਾਲੀ ਕਰਾਏ ਜਾਣੇ ਸਨ।

ਅਸਲ ਸ਼ਰਾਰਤ ੧੦ ਅਗਸਤ ਤੋਂ ਸ਼ੁਰੂ ਹੋਈ। ਉਸ ਦਿਨ ਮਾਲ ਮੰਡੀ ਵਿਚ ਮੁਸਲਮਾਨਾਂ ਦਾ ਇਕ ਇਕੱਠ ਬੁਲਾਇਆ ਗਿਆ। ਜ਼ਾਹਰ ਇਹ ਕੀਤਾ ਗਿਆ ਕਿ ਇਹ ਮੀਂਹ ਲਈ ਦੁਆ ਕਰਨ ਲਈ ਹੈ। ਇਸ ਮੀਟਿੰਗ ਤੇ ਜਿਸ ਵਿਚ ਕੋਈ ਗੈਰ-ਮੁਸਲਮਾਨ ਨਹੀਂ ਜਾ ਸਕਦਾ ਸੀ,ਹਿੰਦੂਆਂ ਸਿੱਖਾਂ ਉਪਰ ਹਮਲੇ ਦੀ ਗੋਂਦ ਮੁਸਲਮਾਨਾਂ ਨੂੰ ਸਮਝਾਈ ਗਈ। ਮੁਸਲਮਾਨਾਂ ਨੇ ਆਪਣਿਆਂ ੨ ਹਿੰਦੂ ਸਿੱਖ ਮਿੱਤਰਾਂ ਨੂੰ ਇਸ ਮੀਟਿੰਗ ਬਾਰੇ ਕੁਝ ਦਸਣੋਂ ਬਹੁਤ ਸੰਕੋਚ ਕੀਤਾ। ਇਸ ਪਿਛੋਂ ਮੁਸਲਮਾਨ ਈ. ਏ. ਸੀ. ਉਸ ਕਲੱਬ ਵਿਚ ਆਉਣੇ ਹੱਟ ਗਏ ਜਿਸ ਦੇ ਕਿ ਉਹ ਮੈਂਬਰ ਸਨ। ਇਨ੍ਹਾਂ ਦਿਨਾਂ ਵਿਚ ਉਹ ਪੁਲੀਸ ਅਫਸਰਾਂ ਨਾਲ ਤੇ ਕਰਾਮਤ ਅਲੀ ਨਾਲ ਘੋਰ-ਮਸੋਰੇ ਕਰਦੇ ਰਹਿੰਦੇ ਸਨ ਜੋ ਪੱਛਮੀ ਪੰਜਾਬ ਵਿਚ ਵਜ਼ੀਰ ਸੀ ਤੇ ਸ਼ੇਖੂ ਪੁਰੇ ਦਾ ਰਹਿਣ ਵਾਲਾ ਸੀ। ਸ਼ੇਖੂਪੁਰੇ ਦੇ ਉੱਘੇ ਹਿੰਦੂਆ ਸਿੱਖਾਂ ਦੀ ਇਕ ਖੁਫੀਆ ਲਿਸਟ ਤਿਆਰ ਕੀਤੀ ਗਈ, ਇਸ ਦਾ ਪਤਾ ਅਭੋਲ ਹੀ ਐਂਗਲੋ ਇੰਡੀਅਨ ਡਿਪਟੀ ਕਮਿਸ਼ਨਰ ਡਿਜ਼ਨੀ ਦੇ ਈਸਾਈ ਸਟੈਨੋ ਪਾਸੋਂ ਨਿਕਲ ਗਿਆ। ਇਹ ਲਿਸਟ ਉਨ੍ਹਾਂ ਲੋਕਾਂ ਦੀ ਸੀ,ਜਿਨ੍ਹਾਂ ਨੂੰ ਪਹਿਲੇ ਹੱਥੇ ਕਤਲ ਕਰਨਾ ਸੀ। ਹੱਕ ਨਿਵਾਜ਼ ਸੁਪ੍ਰੰਟੈਂਡੈਂਟ ਪੁਲੀਸ ਜੋ ਗੁਰਦਾਸਪੁਰ ਤੋਂ ਸਰਗੋਧੇ ਬਦਲਿਆ ਗਿਆ, ਨੇ ਸ਼ੇਖੂਪੁਰੇ ਵਿਚ ਮੁਸਲਮਾਨਾਂ ਨੂੰ ਹਿੰਦੂਆਂ ਸਿੱਖਾਂ ਦੇ ਕਤਲ ਲਈ ਪ੍ਰੇਰਿਆ। ਡਿਪਟੀ ਕਮਿਸ਼ਨਰ ਮੁਸਲਿਮ ਲੀਗੀਆਂ, ਪੁਲੀਸ ਤੇ ਅਫਸਰਾਂ ਦੇ ਹੱਥ ਵਿਚ ਇਕ ਹੱਥ ਠੋਕਾ ਸੀ ਤੇ ਸਾਰੀਆਂ ਗੋਂਦਾਂ ਕਰਾਮਤ ਅਲੀ ਦੇ ਘਰ ਗੁੰਦੀਆਂ ਜਾਂਦੀਆਂ ਸਨ।

ਹਾਲਤ ਬਹੁਤ ਬਿਗੜੀ ਹੋਈ ਲਗਦੀ ਸੀ। ਗੈਰ-ਮੁਸਲਮਾਨਾਂ ਨੂੰ ਪਟਰੋਲ ਮਿਲਣਾ ਉੱਕਾ ਹੀ ਬੰਦ ਹੋ ਗਿਆ ਤੇ ਅੱਗਾਂ ਲਾਣ ਲਈ ਜਮ੍ਹਾਂ ਹੋਣ ਲੱਗਾ। ੨੦ ਅਗਸਤ ਪਿਛੋਂ ਚਾਰ ਪੰਜ ਦਿਨ ਮਿਲਟਰੀ ਸ਼ਹਿਰ ਵਿਚ ਗਸ਼ਤ ਕਰਦੀ ਰਹੀ, ਕੋਈ ਘਟਨਾ ਨਹੀਂ ਹੋਈ ਤੇ ਕਿਸੇ ਖਾਸ ਕਾਰਨ ਤੋਂ ਬਿਨਾਂ ਹੀ ੨੪ ਅਗਸਤ ਨੂੰ ਕਰਫੀਊ ਲਾ ਦਿੱਤਾ ਗਿਆ।ਇਸ ਕਰਫੀਊ ਦੀ ਵਰਤੋਂ ਉਂਜ ਹੀ ਕੀਤੀ ਗਈ ਜਿਵੇਂ ਪਾਕਿਸਤਾਨ ਵਿਚ ਆਮ ਕੀਤੀ ਜਾਂਦੀ ਸੀ। ਸ਼ੇਖੂਪੁਰੇ ਵਿਚ ਇਹ ਪਹਿਲੀ ਵਾਰੀ ਕਰਫੀਊ ਲੱਗਾ ਸੀ। ਕਰਫਿਊ ਦੇ ਸਮੇਂ ਮੁਸਲਮਾਨ ਖੁਲ੍ਹੇ ਫਿਰਦੇ ਸਨ ਤੇ ਗੈਰ-ਮੁਸਲਮਾਨਾਂ ਦਿਆਂ ਘਰਾਂ ਨੂੰ ਅੱਗਾਂ ਲਾਂਦੇ ਤੇ ਉਨ੍ਹਾਂ ਨੂੰ ਕਤਲ ਕਰਦੇ ਸਨ। ਹਿੰਦੂ ਸਿੱਖ ਮੁਖੀਆਂ ਨੇ ਡੀ. ਸੀ. ਨੂੰ ਕਰਫੀਊ ਹਟਾਣ ਲਈ ਬੇਨਤੀ ਕੀਤੀ ਕਿਉਂਕਿ ਕਰਫੀਊ ਦੀ ਅਯੋਗ ਵਰਤੋਂ ਹੋ ਰਹੀ ਸੀ, ਪਰ ਇਹ ਗੱਲ ਉਸ ਨੇ ਨਾ ਮੰਨੀ।

ਮੁਸਲਮਾਨ ਫਸਾਦ ਦੀਆਂ ਬਹੁਤ ਤੇਜ਼ੀ ਨਾਲ ਤਿਆਰੀਆਂ ਕਰ ਰਹੇ ਸਨ, ਕਰਾਮਤ ਅਲੀ ਵਜ਼ੀਰ ਦੇ ਘਰ ਮੁਸਲਮਾਨਾਂ ਦੀ ਬੜੀ ਆਵਾਜਾਈ ਰਹਿੰਦੀ ਸੀ। ੨੫ ਅਗਸਤ ਨੂੰ ਗੁਰਦ-ਵਾਰਾ ਬਜ਼ਾਰ ਵਿਚ ਹਿੰਦੂ ਸਿੱਖ ਘਰ ਸਾੜੇ ਗਏ। ਝੂਠੀ ਖਬਰ ਫੈਲਾਈ ਗਈ ਕਿ ਕਿਸੇ ਮੁਸਲਮਾਨ ਮਹੱਲੇ ਉਪਰ ਸਿੱਖਾਂ ਨੇ ਹਮਲਾ ਕੀਤਾ ਹੈ ਤਾਂ ਜੋ ਮੁਸਲਮਾਨ ਭੜਕੇ ਸਿੱਖਾਂ ਉਪਰ ਹਮਲਾ ਕਰਨ। ਇਸੇ ਦਿਨ ਰਾਮ ਗੜ੍ਹਾ ਉਪਰ ਭਾਰਾ ਹਮਲਾ ਕੀਤਾ ਗਿਆ ਜਿਸਦੀ ਕਿ ਸਿਖ ਵਸੋਂ ੧੨੦੦ ਸੀ। ਸਿਖਾਂ ਨੂੰ ਪਿੱਛਾ ਕਰ ਕਰਕੇ ਮਾਰਿਆ ਗਿਆ, ਮੁਸਲਮਾਨ ਗੁੰਡਿਆਂ ਦੀ ਮਦਦ ਤੇ ਮਿਲਟਰੀ ਸੀ। ਸਿੱਖਾਂ ਦੇ ਮੁਕਾਬਲਾ ਕਰਨ ਉਪਰ ਮੁਸਲਮਾਨ ਭੀੜ ਨੱਸ ਤੁਰੀ, ਇਸ ਉਪਰ ਮਿਲਟਰੀ ਨੇ ਮੋਰਚਾ ਸੰਭਾਲਿਆ ਤੇ ਹਿੰਦੂ ਸਿਖ ਮਹੱਲਿਆਂ ਵਿਰੁਧ ਦਿਨ ਦੇ ੨ ਵਜੇ ਹਮਲਾ ਸ਼ੁਰੂ ਕਰ ਦਿੱਤਾ।

੫ ਵਜੇ ਤਕ ਇਲਾਕੇ ਦੀ ਹਿੰਦੂ ਸਿੱਖ ਆਬਾਦੀ ਕਤਲ ਕੀਤੀ ਜਾ ਚੁਕੀ ਸੀ ਤੇ ਘਰ ਸਭ ਸਾੜੇ ਜਾ ਚੁਕੇ ਸਨ। ਹੁਣ ਮੁਸਲਮਾਨਾਂ ਦੀਆਂ ਭੀੜਾਂ ਵਧ ਗਈਆਂ ਤੇ ਮੁਸਲਮਾਨ ਟੋਲੀਆਂ ਬਣਾਕੇ ਸ਼ਹਿਰ ਦਿਆਂ ਸਾਰਿਆਂ ਹਿੱਸਿਆਂ ਉਪਰ ਹਮਲਾ ਕਰਨ ਲਗ ਪਏ,ਹਰੇਕ ਬਜ਼ਾਰ ਦਾ ਮੁਸਲਮਾਨਾਂ, ਮਿਲਟਰੀ ਤੇ ਪੁਲੀਸ ਨੇ ਘੇਰਾ ਪਾਇਆ। ੨੪ ਘੰਟੇ ਤੋਂ ਵਧ ਲੁਟ, ਅੱਗਾਂ ਤੇ ਕਤਲ ਸਾਰੇ ਸ਼ਹਿਰ ਵਿਚ ਜਾਰੀ ਰਹੇ ਤੇ ੨੬ ਦੀ ਸ਼ਾਮ ਨੂੰ ਹੀ ਬੰਦ ਹੋਏ। ਕੇਵਲ ਉਹ ਹਿੰਦੂ ਸਿੱਖ ਬਚੇ ਜਿਹੜੇ ਕਿਤੇ ਛਪ ਗਏ ਯਾ ਰਾਤ ਵਿਚ ਨੱਸਕੇ ਨਿਕਲ ਗਏ। ਮਿਲਟਰੀ ਨੇ ਇਕੱਲੀ ਆਤਮਾ ਸਿੰਘ ਦੀ ਫੈਕਟਰੀ ਵਿਚ ੩੦੦੦ ਹਿੰਦੂ ਸਿੱਖ ਮਾਰੇ, ਇਸ ਕਤਲਾਮ ਵਿਚ ਕੋਈ ੧੫੦੦੦ ਹਿੰਦੂ ਸਿੱਖ ਕਤਲ ਹੋਏ। ਜਦ ਪੰਡਿਤ ਨਹਿਰੂ ਨੇ ਲਿਆਕਤ ਅਲੀ ਖਾਂ ਨਾਲ ਪੱਛਮੀ ਪੰਜਾਬ ਦਾ ਦੌਰਾ ਕੀਤਾ ਤਾਂ ਉਨ੍ਹਾਂ ਦਾ ਅੰਦਾਜ਼ਾ ਸੀ ਕਿ ਸ਼ੇਖੂਪੁਰੇ ਵਿਚ ੨੨੦੦੦ ਕਤਲ ਹੋਏ। ਔਰਤਾਂ ਦੀ ਬੇ-ਪੱਤੀ ਕੀਤੀ ਗਈ ਤੇ ਜਿਹੜੇ ਹਿੰਦੂਆਂ ਸਿੱਖਾਂ ਨੇ ਅਜਹਿਆਂ ਗੁੰਡਿਆਂ ਨੂੰ ਰੋਕਿਆ ਉਨ੍ਹਾਂ ਨੂੰ ਉਥੇ ਹੀ ਗੋਲੀ ਮਾਰ ਦਿਤੀ ਗਈ। ਨਾਮਧਾਰੀ ਗੁਰਦੁਆਰੇ ਵਿਚ ਦੋ ਖੂਹ ਉਨ੍ਹਾਂ ਹਿੰਦੂ ਸਿੱਖ ਇਸਤ੍ਰੀਆਂ ਦੀਆਂ ਲੋਥਾਂ ਨਾਲ ਭਰੇ ਹੋਏ ਸਨ ਜਿਨ੍ਹਾਂ ਨੇ ਪੱਤ ਬਚਾਉਣ ਲਈ ਛਾਲਾਂ ਮਾਰੀਆਂ ਸਨ, ਹੋਰ ਵੀ ਦੋ ਖੂਹ ਇਸੇਤਰ੍ਹਾਂ ਭਰੇ ਗਏ। ਸਵਾਮੀ ਨੰਦ ਸਿੰਘ ਜੋ ਅਮਨ ਕਮੇਟੀ ਦੇ ਮੈਂਬਰ ਸਨ, ਨੂੰ ਇਸੇ ਕਮੇਟੀ ਦਿਆਂ ਮੁਸਲਮਾਨ ਮੈਂਬਰਾਂ ਨੇ ਕਤਲ ਕੀਤਾ। ੨੫ ਅਗਸਤ ਦੀ ਰਾਤ ਨੂੰ ਡੀ. ਸੀ. ਮੇਨ ਬਜ਼ਾਰ ਵਿਚ ਮੌਜੂਦ ਸੀ ਜਿਸ ਵੇਲੇ ਕਿ ਅਗਾਂ, ਲੁਟ ਤੇ ਕਤਲ ਜਾਰੀ ਸਨ। ਦਫ਼ਾ ੩੦ ਦੇ ਮਜਿਸਟ੍ਰੇਟ ਅਹਿਮਦ ਸ਼ਫੀ ਨੇ ਡਾਕਟਰ ਸੂਰਤ ਸਿੰਘ ਨੂੰ ਕਿਹਾ ਕਿ ਸਿੱਖਾਂ ਨੂੰ ਕਹਿ ਦੇਣਾ ਕਿ ਮੁਸਲਮਾਨਾਂ ਨੇ ਜੋ ਕੁਛ ਦੋ ਦਿਨਾਂ ਵਿਚ ਕੀਤਾ ਹੈ, ਸੋ ਸਿੱਖ ਮੁਸਲਮਾਨਾਂ ਵਿਰੁਧ ਕਦੀ ਵੀ ਨਹੀਂ ਕਰ ਸਕਣਗੇ।

ਇਹ ਹੈ ਸ਼ੇਖੂਪੁਰੇ ਦਾ ਸੰਖੇਪ ਬ੍ਰਿਤਾਂਤ।

ਸ਼ੇਖੂ ਪੁਰੇ ਦਿਆਂ ਪਿੰਡਾਂ ਵਿਚ ਲਾਹੌਰ ਦੇ ਪਿੰਡਾਂ ਵਾਂਗ ਹੀ ਸਿੱਖਾਂ ਤੇ ਹਿੰਦੂਆਂ ਦੀ ਕਰੜੀ ਭਾਲ ਕੀਤੀ ਗਈ ਤੇ ਉਨ੍ਹਾਂ ਨੂੰ ਘਰਾਂ ਤੋਂ ਕੱਢਿਆ ਗਿਆ ਤੇ ਹਜ਼ਾਰਾਂ ਦੀ ਗਿਣਤੀ ਵਿਚ ਕਤਲ ਕੀਤਾ ਗਿਆ। ਇਸ ਸਾਰੇ ਜ਼ਿਲੇ ਵਿਚ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਇੰਨਾਂ ਮੁਕੰਮਲ ਤੇ ਵਹਿਸ਼ੀਆਨਾ ਹਮਲਾ ਕੀਤਾ ਜਿਸ ਨੂੰ ਖਿਆਲ ਵਿਚ ਲਿਆਉਣਾ ਭੀ ਔਖਾ ਹੈ ਤੇ ਹੇਠ ਦਿੱਤੀਆਂ ਘਟਨਾਵਾਂ ਵਿਚ ਉਨ੍ਹਾਂ ਦਾ ਧੁੰਧਲਾ ਜਿਹਾ ਚਿਤ੍ਰ ਹੀ ਦਿੱਤਾ ਜਾ ਸਕਦਾ ਹੈ। ਇਹ ਨਹੀਂ ਕਿਹਾ ਜਾ ਸਕਦਾ ਕਿ ਜਿਹੜੇ ਲੋਕ ਪਾਕਿਸਤਾਨ ਬਨਣ ਤੋਂ ਕੁਛ ਦਿਨ ਪਿਛੋਂ ਤਕ ਨਸਦੇ ਰਹੇ ਉਨ੍ਹਾਂ ਵਿਚੋਂ ਕਿੰਨੇ ਕੁ ਰਾਵੀ ਤੀਕ ਪਹੁੰਚੇ ਯਾ ਉਸ ਨੂੰ ਪਾਰ ਕਰਕੇ ਹਿੰਦੁਸਤਾਨ ਅੱਪੜ ਸਕੇ।

ਸ਼ਾਹਦਰੇ ਤਹਿਸੀਲ ਦੇ ਪਿੰਡ ਕੋਟ ਪਿੰਡੀ ਦਾਸ ਉਪਰ ੧੫ ਅਗਸਤ ਨੂੰ ਹਮਲਾ ਹੋਇਆ ਤੇ ਦੋ ਦਿਨ ਤੱਕ ਇਸ ਨੂੰ ਪੂਰੀ ਤਰਾਂ ਸਾੜਿਆ ਤੇ ਲੁਟਿਆ ਗਿਆ। ਹਮਲਾਆਵਰਾਂ ਦਾ ਧਿਆਨ ਬਹੁਤਾ ਲੁੱਟ ਮਾਰ ਵਲ ਸੀ, ਇਸ ਲਈ ਹਿੰਦੂ ਸਿੱਖ ਜਾਨਾਂ ਬਚਾਕੇ ਨੱਸ ਸਕੇ। ਬੋਹਰ ਚੱਕ ੮ ਤੇ ਚੱਕ ੭੦੨ (ਇਹ ਸਭ ਤਹਿਸੀਲ ਨਨਕਾਣਾ ਸਾਹਿਬ ਵਿਚ ਹਨ) ਉਪਰ ਮਿਲਟਰੀ ਦੀ ਮਦਦ ਨਾਲ ੨੧ ਅਗਸਤ ਨੂੰ ਹਮਲਾ ਕੀਤਾ ਗਿਆ। ਜਿਸ ਗੱਡੀ ਵਿਚ ਇਨ੍ਹਾਂ ਪਿੰਡਾਂ ਦੇ ਸ਼ਰਨਾਰਥੀ ਆ ਰਹੇ ਸਨ ਉਸ ਉਪਰ ਸ਼ਾਹਦਰੇ ਦੇ ਨੇੜੇ ਹਮਲਾ ਕੀਤਾ ਗਿਆ ਤੇ ਉਹ ਲੁਟੀ ਗਈ।

ਨੰਗਲ ਭੁਚਰ ਉਪਰ ਵੀ ੨੧ ਅਗਸਤ ਨੂੰ ਹਮਲਾ ਹੋਇਆ, ਹਿੰਦੂਆਂ ਸਿੱਖਾਂ ਨੂੰ ਲੁਟਿਆ ਗਿਆ ਤੇ ਉਨ੍ਹਾਂ ਨੇ ਨੱਸ ਕੇ ਜਾਨ ਬਚਾਈ। ਜਦ ਉਹ ਪੱਤਣ ਭਿੰਡੀਆਂ (ਰਾਵੀ) ਤੋਂ ਲੰਘ ਰਹੇ

ਸਨ ਉਨ੍ਹਾਂ ਉਪਰ ਹਮਲਾ ਕੀਤਾ ਗਿਆ ਪਰ ਮੁਕਾਬਲੇ ਤੋਂ ਮੁਸਲਮਾਨ ਨਸ ਨਿਕਲੇ। ਮਾੜੋ ਚੱਕ ਤਹਿਸੀਲ ਸ਼ਾਹਦਰਾ ਉਪਰ ੨੨ ਨੂੰ ਹਮਲਾ ਹੋਇਆ। ਦੱਸ ਪਿੰਡਾਂ ਦਿਆਂ ਮੁਸਲਮਾਨਾਂ ਨੇ ਇਸ ਪਿੰਡ ਉਪਰ ਹਮਲਾ ਕੀਤਾ, ੫੦ ਹਿੰਦੂ ਸਿੱਖ ਕਤਲ ਹੋਏ ਤੇ ਬਾਕੀ ਲੁਟੇ ਗਏ ਤੇ ਨਿਕਲੇ।

ਧਨੋਏ ਉਪਰ ਮੁਸਲਮਾਨਾਂ ਨੇ ਪਾਕਿਸਤਾਨੀ ਮਿਲਟਰੀ ਦੀ ਮਦਦ ਨਾਲ ੨੪ ਅਗਸਤ ਨੂੰ ਹਮਲਾ ਕੀਤਾ, ਹਿੰਦੂ ਸਿੱਖ ਬਾਬਕਵਾਲ ਵਿਚ ਜੋ ਨੇੜੇ ਹੈ ਸ਼ਰਨ ਲਈ ਆਏ। ਇਥੇ ਵੀ ਉਨ੍ਹਾਂ ਉਪਰ ਹਮਲਾ ਹੋਇਆ ਤੇ ਕਤਲਾਮ ਵਿਚ ਚਾਰ ਪੰਜ ਸੌ ਹਿੰਦੂ ਸਿਖ ਮਾਰੇ ਗਏ ਤੇ ਬਹੁਤ ਜ਼ਨਾਨੀਆਂ ਚੁੱਕੀਆਂ ਗਈਆਂ। ਸੀਖਮ ਉੱਪਰ ਜਿਸਨੂੰ ਮੁਰੀਦ ਕੇ ਠਾਣਾ ਲਗਦਾ ਹੈ, ੧ ਸਤੰਬਰ ਨੂੰ ਹਮਲਾ ਹੋਇਆ। ਇਥੇ ੧੦੦ ਸਿੱਖ ਮਾਰੇ ਗਏ ਤੇ ੫੦ ਫੱਟੜ ਹੋਏ; ੨੨ ਇਸਤ੍ਰੀਆਂ ਕੱਢੀਆਂ ਗਈਆਂ ਤੇ ੫੦ ਜਬਰਨ ਮੁਸਲਮਾਨੀਆਂ ਬਣਾਕੇ ਮੁਸਲਮਾਨਾਂ ਨੂੰ ਵਿਆਹੀਆਂ ਗਈਆਂ। ਧਾਰਾ ਨਗਰ ਜੋ ਸ਼ਰਕਪੁਰ ਦੇ ਲਾਗੇ ਹੈ, ਵਿਚ ੨੭ ਅਗਸਤ ਨੂੰ ੯੦ ਸਿੱਖ ਮਾਰੇ ਗਏ। ਚੱਕ ਨੰਬਰ ੪੯ ਉਪਰ (ਤਹਿਸੀਲ ਸ਼ਾਹਦਰਾ) ੨੫ ਅਗਸਤ ਨੂੰ ੫੦ ਪਾਕਿਸਤਾਨੀ ਫੌਜੀਆਂ ਨੇ ਹਮਲਾ ਕੀਤਾ ਤੇ ਇਥੋਂ ਦੇ ਸਭ ਸਿੱਖ ਕਤਲ ਕੀਤੇ ਗਏ। ਅਇਆ ਕਲਾਂ ਉੱਪਰ ਵੀ ਪਾਕਿਸਤਾਨੀ ਮਿਲਟਰੀ ਨੇ ਅਗਸਤ ਦੇ ਅਖੀਰ ਵਿਚ ਹਮਲਾ ਕੀਤਾ। ਇਥੇ ਕੋਈ ੮੦ ਸਿੱਖ ਮਾਰੇ ਗਏ ਤੇ ੩੦ ਪਿੰਡੋਂ ਨਿਕਲਦੇ ਮਾਰੇ ਗਏ।

ਖੋੜੀ ਤੇ ਨੰਗਲ ਦੁਨਾ ਸਿੰਘ (ਜ਼ਿਲਾ ਗੁਜਰਾਂਵਾਲਾ) ਉੱਪਰ ਢੋਲ ਮਾਰਕੇ ਹਮਲਾ ਕੀਤਾ ਗਿਆ। ਜਦ ਇਨ੍ਹਾਂ ਪਿੰਡਾਂ ਦੇ ਹਿੰਦੂ ਤੇ ਸਿੱਖ ਨਿਕਲ ਰਹੇ ਸਨ ਤੇ ਰਾਵੀ ਉੱਪਰ ਪੱਤਣ ਭਿੰਡੀਆਂ ਤੋਂ ਲੰਘ ਰਹੇ ਸਨ ਤਾਂ ਉਨ੍ਹਾਂ ਉੱਪਰ ਫਿਰ ਹਮਲਾ ਹੋਇਆ ਤੇ ਕੁਛ ਜ਼ਨਾਨੀਆਂ ਚੁਕੀਆਂ ਗਈਆਂ। ਰਤਨੀ ਵਾਲੇ ਵਿਚ ਕੋਈ ੩੦ ਸਿੱਖ ਮਾਰੇ ਗਏ ਤੇ ੧੦੦ ਨੂੰ ਪੁਲੀਸ ਨੇ ਪਿੰਡ ਵਧਾਈ ਚੀਮਾ ਲਾਗੇ ਮਰਿਆ ਜਿਸ ਵੇਲੇ ਉਹ ਰੀਫਊਜੀ ਕੈਂਪ ਵਿਚ ਚਲੇ ਸਨ।

ਚੱਕ ਨੰਬਰ ੧੨ ਗੋਬਿੰਦ ਪੁਰੇ ਉੱਪਰ ੨੭ ਅਗਸਤ ਨੂੰ ੨੦੦੦ ਮੁਸਲਮਾਨਾਂ ਨੇ ਹਮਲਾ ਕੀਤਾ। ਇਥੇ ੨੫ ਹਿੰਦੂ ਸਿੱਖ ਮਾਰੇ ਗਏ। ਸਾਧ ਨੌ ਅਬਾਦ ਦੇ ਹਿੰਦੂਆਂ ਸਿੱਖਾਂ ਨੂੰ ਘਰਾਂ ਤੋਂ ਕਢਿਆ ਗਿਆ ਤੇ ਰਾਵੀ ਤੋਂ ਲੰਘਦਿਆਂ ਉਪਰ ਹਮਲਾ ਕਰਕੇ ੪੦ ਕਤਲ ਕੀਤੇ। ਅਵਾਨ ਲੁਬਾਣਾ ਉਪਰ ੨੫ ਅਗਸਤ ਨੂੰ ਮੁਸਲਮਾਨਾਂ ਨੇ ਪੁਲੀਸ ਤੇ ਮਿਲਟਰੀ ਨਾਲ ਹਮਲਾ ਕੀਤਾ। ੨੦੦ ਸਿੱਖ ਤੇ ਹਿੰਦੂ ਮਾਰੇ ਗਏ, ੨੦੦ ਜ਼ਨਾਨੀਆਂ ਤੇ ਕੁਛ ਬੱਚੇ ਵੀ ਚੁਕੇ ਗਏ। ਭਾਰੀ ਲੁੱਟ ਮਾਰ ਤੇ ਸਾੜ ਫੂਕ ਹੋਈ। ਪਿੰਡ ਫਰੀਦਾ ਬਾਦ ਉਪਰ (ਤਹਿਸੀਲ ਨਨਕਾਣਾ ਸਾਹਿਬ) ੨੬ ਨੂੰ ਹਮਲਾ ਹੋਇਆ, ਇਸ ਥਾਂ ਦੀ ਕੇਵਲ ਅੱਧੀ ਹਿੰਦੂ ਸਿੱਖ ਅਬਾਦੀ ਹਿੰਦੁਸਤਾਨ ਪੁੱਜੀ ਬਾਕੀ ਦੇ ਕਤਲ ਹੋਏ ਯਾ ਜਬਰਨ ਮੁਸਲਮਾਨ ਕੀਤੇ ਗਏ।

ਚੱਕ ਨੰਬਰ ੪ ਰਸਾਲਾ (ਥਾਨਾ ਵਾਰਬਟਨ) ੨੬ ਤੋਂ ੨੮ ਅਗਸਤ ਤੱਕ ਤਿੰਨ ਦਿਨ ਘਿਰਿਆ ਰਿਹਾ। ਹਿੰਦੂਆਂ ਸਿੱਖਾਂ ਨੂੰ ਵੰਗਾਰਿਆ ਗਿਆ ਕਿ ਯਾ ਮੁਸਲਮਾਨ ਬਨਣ ਯਾ ਨਾ ਬਨਣ ਦਾ ਨਤੀਜਾ ਭੁਗਤਣ। ਹਮਲਾਆਵਰਾਂ ਪਾਸ ੩੦ ਰਫਲਾਂ ਵਾਲੇ ਸਨ, ਜੋ ਭੀੜ ਦੇ ਅੱਗੇ ੨ ਚਲਦੇ ਸਨ। ਇਸ ਥਾਂ ਦੇ ਸਿੱਖ ਵਧੇਰੇ ਪੁਰਾਣੇ ਫੌਜੀ ਸਨ, ਤੇ ਉਨ੍ਹਾਂ ਨੇ ਸਖਤ ਮੁਕਾਬਲਾ ਕੀਤਾ। ਤੀਜੇ ਦਿਨ ਸਾਰੇ ਹਿੰਦੂ ਸਿੱਖ ਲੁੱਟ ਪੁੱਟਕੇ ਕੱਢੇ ਗਏ।

ਸ਼ਾਹ ਕੋਟ ਵਿਚ ਭਾਰੀ ਅਨਰਥ ਕੀਤੇ ਗਏ। ਮੁਸਲਮਾਨਾਂ ਨੇ ਇਕ ਸਿੱਖ ਦੀਆਂ ਅੱਖਾਂ ਦੇ ਡੇਲੇ ਕੱਢ ਸੁਟੇ। ੧,੦੦੦ ਹਜ਼ਾਰ ਹਿੰਦੂ ਤੇ ਸਿੱਖ ਜਬਰੀ ਮੁਸਲਮਾਨ ਕੀਤੇ ਗਏ। ਸੱਚਾ ਸੌਦਾ ਦੇ ਹਿੰਦੂ ਸਿੱਖ ਲੁਟਕੇ ਕੱਢੇ ਗਏ।

ਇਕ ਭਾਰੀ ਤੇ ਸੂਰਮਤਾ ਭਰੀ ਜੰਗ ਸਿੱਖਾਂ ਦੀ ਭੁਲੇਰ ਚੱਕ ੧੧੯ ਵਿਚ ਹੋਈ,

ਜੋ ਸਾਂਗਲਾ ਹਿੱਲ ਥਾਣੇ ਨੂੰ ਲਗਦਾ ਹੈ। ਇਹ ਭਾਰਾ ਪਿੰਡ ਸੀ, ਇਸ ਉਪਰ ੩੦ ਅਗਸਤ ਨੂੰ ਹਮਲਾ ਹੋਇਆ। ਇਸ ਪਿੰਡ ਲਾਗੇ ਗੁਜਰਾਂਵਾਲਾ, ਸਿਅਲਕੋਟ ਤੇ ਹੋਰਾਂ ਜ਼ਿਲਿਆਂ ਦੀਆਂ ਹੱਦਾਂ ਲਗਦੀਆਂ ਹਨ। ਸਾਰਾ ਅਗਸਤ ਲਾਗੇ ਚਾਗੇ ਦੇ ਮੁਸਲਮਾਨ ਅਫਸਰਾਂ ਦੀ ਸ਼ਹਿ ਨਾਲ ਸਿੱਖਾਂ ਉਪਰ ਹਮਲੇ ਦੀਆਂ ਗੋਂਦਾਂ ਗੁੰਦਦੇ ਰਹੇ। ੧੫ ਅਗਸਤ ਪਿੱਛੋਂ ਆਲੇ ਦੁਆਲੇ ਦੇ ਬਹੁਤ ਪਿੰਡਾਂ ਦੇ ਹਿੰਦੂ ਸਿੱਖ ਭੁਲੇਰ ਵਿਚ ਆਪਣੀ ਰਖਿਆ ਲਈ ਇਕੱਠੇ ਹੋਏ। ੩੦ ਅਗਸਤ ਨੂੰ ਮੁਸਲਮਾਨਾਂ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਭੁਲੇਰ ਖਾਲੀ ਕਰ ਦਿਓ। ਜਿਸਨੂੰ ਸਿੱਖਾਂ ਨੇ ਘ੍ਰਿਣਾ ਨਾਲ ਠੁਕਰਾ ਦਿੱਤਾ। ਇਸ ਉਪਰ ਮੁਸਲਮਾਨ ਪੁਲੀਸ ਤੇ ਜਥਿਆਂ ਨੇ ਸਭ ਪਾਸਿਆਂ ਤੋਂ ਹਮਲਾ ਸ਼ੁਰੂ ਕਰ ਦਿੱਤਾ। ੧ ਸਤੰਬਰ ਨੂੰ ਪੰਝੀ ਹਜ਼ਾਰ ਦੇ ਲਗ ਭਗ ਮੁਸਲਮਾਨ ਹਮਲੇ ਲਈ ਇਕੱਠੇ ਹੋਏ ਪਰ ਸਿੱਖਾਂ ਦੇ ਹੌਸਲੇ ਨਾ ਡਿਗੇ। ਇਸ ਪਰ ਹਥਿਆਰ-ਬੰਦ ਪੁਲੀਸ ਤੇ ਬਲੋਚ ਮਿਲਟਰੀ ਨੇ ਵੀ ਹਮਲਾ ਸ਼ੁਰੂ ਕਰ ਦਿੱਤਾ। ਇਸ ਅਤੁਲਵੀਂ ਲੜਾਈ ਵਿਚ ਸਿੱਖਾਂ ਨੇ ਸ਼ਹੀਦ ਹੋਣਾ ਉਚਿਤ ਸਮਝਿਆ ਤੇ ਆਪਣੀਆਂ ਇਸਤ੍ਰੀਆਂ ਨੂੰ ਵੀ ਆਪਣੇ ਹੱਥੀਂ ਸ਼ਹੀਦ ਕੀਤਾ। ਫਿਰ ਇਕ ਘਮਸਾਣ ਦੀ ਲੜਾਈ ਹੋਈ, ਸਿੱਖਾਂ ਨੇ ਆਪਣੇ ਘਰ ਤੇ ਜਾਇਦਾਦਾਂ ਸਾੜ ਸੁਟੀਆਂ। ਇਸ ਲੜਾਈ ਵਿਚ ੨੦੦ ਸਿੱਖ ਮਾਰੇ ਗਏ ਤੇ ਬਾਕੀ ਲੜਦੇ ਭਿੜਦੇ ਨਿਕਲੇ।

ਸਾਂਗਲਾ ਹਿੱਲ ਇਸ ਜ਼ਿਲੇ ਵਿਚ ਤਕੜਾ ਮਾਲਦਾਰ ਸ਼ਹਿਰ ਹੈ। ਇਥੇ ੨੧ ਅਗਸਤ ਨੂੰ ਮੁਸਲਮਾਨ ਮਿਲਟਰੀ ਨੇ ਹਮਲਾ ਕੀਤਾ ਤੇ ਇਹ ਹਮਲਾ ਕਈ ਦਿਨ ਜਾਰੀ ਰਿਹਾ। ਇਥੇ ਵੀ ਹੋਰਾਂ ਥਾਵਾਂ ਵਾਂਗੂੰ ਕਰਫੀਊ ਲਾਇਆ ਗਿਆ। ਹਿੰਦੂ ਸਿੱਖ ਆਪਣੇ ਘਰਾਂ ਵਿਚ ਬਝ ਗਏ ਤੇ ਮੁਸਲਮਾਨ ਖੁਲ੍ਹੇ ਫਿਰਦੇ ਸਨ ਤੇ ਪੁਲੀਸ ਦੀ ਮਦਦ ਨਾਲ ਲੋਕਾਂ ਦਿਆਂ ਘਰਾਂ ਨੂੰ ਅਗਾਂ ਲਾਉਂਦੇ ਸਨ ਤੇ ਲੁਟ ਮਾਰ ਕਰਦੇ ਸਨ। ਸਿੱਖਾਂ ਉਪਰ ਇਹ ਹਮਲਾ ਲਾਹੌਰ ਦੇ ਬਦਨਾਮ ਮੈਜਿਸਟ੍ਰੇਟ ਐਮ. ਜੀ. ਚੀਮਾਂ ਨੇ ਕਰਾਇਆ। ਇਥੇ ੩੦੦ ਸਿੱਖ ਮਾਰੇ ਗਏ ਤੇ ਬਹੁਤ ਸਾਰਿਆਂ ਦੇ ਜਬਰੀ ਕੇਸ ਕਤਲ ਕੀਤੇ ਗਏ। ਪੁਲੀਸ ਦੇ ਸਾਮ੍ਹਣੇ ਛੁਰੇਬਾਜ਼ੀ ਹੁੰਦੀ ਰਹੀ। ਹਿੰਦੂਆਂ ਨੂੰ ਹਿਫ਼ਾਜ਼ਤ ਦਾ ਝੂਠਾ ਵਾਇਦਾ ਦਿਤਾ ਗਿਆ ਤੇ ਕਿਹਾ ਗਿਆ ਕਿ ਜੋ ਹਿੰਦੂ ਕਿਸੇ ਸਿੱਖ ਨੂੰ ਛੁਪਾਏਗਾ ਉਹ ਤਕਲ ਕੀਤਾ ਜਾਏਗਾ। ਤਲਾਸ਼ੀਆਂ ਇਸ ਤ੍ਰੀਕੇ ਨਾਲ ਲਈਆਂ ਗਈਆਂ ਜਿੰਨ੍ਹਾਂ ਨਾਲ ਹਿੰਦੂ ਸਿੱਖ ਇਸਤ੍ਰੀਆਂ ਦੀ ਬੇ-ਪੱਤੀ ਹੋਈ।

ਹੋਰ ਸ਼ੇਖੂਪੁਰੇ ਦੇ ਪਿੰਡ ਜਿਨ੍ਹਾਂ ਵਿੱਚ ਉੱਪਰ ਦੱਸੇ ਕਈ ਤਰ੍ਹਾਂ ਦੇ ਅਨਰਥ ਹੋਏ, ਇਹ ਹਨ— ਕੁਠਿਆਲਾ ਵਿਰਕਾਂ, ਖੱਨਾਂ ਲਬਾਣਾ, ਚੱਕ ੩੨, ਚਕ ੩੩, ਮਲੀਆਂ ਸ਼ੇਖਾਂ, ਖਾਨ ਪੁਰ ਕੱਲਾ, ਰਹਿਆਲਾ ਆਦਿਕ।

ਕੁਠਿਆਲਾ ਵਿਰਕਾਂ ਉਪਰ ਜੋ ਮੁਰੀਦਕੇ ਥਾਣੇ ਨੂੰ ਲਗਦਾ ਹੈ, ੧੯ ਨੂੰ ਹਮਲਾ ਹੋਇਆ। ਸਿੱਖ ਘਰ ਬਾਰ ਛਡਕੇ ਨਿਕਲੇ ਤਾਂ ਇਨ੍ਹਾਂ ਉਪਰ ੨੦ ਪਿੰਡਾਂ ਦਿਆਂ ਮੁਸਲਮਾਨਾਂ ਨੇ ਫਤਹ ਪੁਰ ਤੇ ਭਟੀਆਂ ਵਾਲੇ ਦੇ ਦਰਮਿਆਨ ਹਮਲਾ ਕੀਤਾ। ੨੦੦ ਸਿੱਖ ਮਾਰੇ ਗਏ ੨੫੦ ਜ਼ਨਾਨੀਆਂ ਚੁਕੀਆਂ ਗਈਆਂ। ਇਸ ਥਾਂ ਦਿਆਂ ੫੦੦੦ ਸਿੱਖਾਂ ਵਿੱਚੋਂ ਕੇਵਲ ੧੫੦੦ ਹਿੰਦੁਸਤਾਨ ਪਹੁੰਚੇ ਬਾਕੀ ਰਸਤੇ ਵਿੱਚ ਹੀ ਮਾਰੇ ਗਏ।

ਸ਼ਰਕਪੁਰ ਮਾਯੂਨਿਸਪੈਲਿਟੀ ਵਾਲਾ ਨਗਰ ਹੈ ਤੇ ਜ਼ਿਲਾ ਸ਼ੇਖੂਪੁਰੇ ਦੀ ਛੋਟੀ ਨਿਆਬਤ ਇਥੇ ਹੈ। ਇਥੇ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਨੂੰ ਕੁਰਾਨ ਦੀ ਸੌਂਹ ਚੁਕਕੇ ਹਿਫ਼ਾਜ਼ਤ ਦਾ ਵਾਇਦਾ ਕੀਤਾ ਸੀ ਪਰ ੨੭ ਅਗਸਤ ਨੂੰ ਸ਼ੇਖੂ ਪੁਰੇ ਦੇ ਭਾਰੀ ਕਤਲਾਮ ਤੋਂ ਇਕ ਦਿਨ ਪਿੱਛੋਂ ਮੁਸਲਮਾਨ ਇਥੋਂ ਦਿਆਂ ਹਿੰਦੂਆਂ ਸਿੱਖਾਂ ਉਪਰ ਟੁਟ ਪਏ। ਇਨ੍ਹਾਂ ਮੁਸਲਮਾਨਾਂ ਪਾਸ ਰਫਲਾਂ ਤੇ ਔਟੋਮੈਟਿਕ ਹਥਿਆਰ ਸਨ। ਇਥੋਂ ਦੀ ੧੦੦੦ ਹਿੰਦੂ ਸਿੱਖ ਆਬਾਦੀ ਵਿਚੋਂ ਕੇਵਲ ੭੧ ਜਾਨਾਂ ਬਚੀਆਂ, ਔਰਤਾਂ ਤੇ ਬਚੇ ਵੀ ਕਤਲ ਕੀਤੇ ਗਏ। ਹਿੰਦੂਆਂ ਸਿੱਖਾਂ ਦਾ ਕ੍ਰੋੜਾਂ ਰੁਪਿਆਂ ਦਾ

ਮਾਲ ਲੁਟਿਆ ਗਿਆ । ਇਹ ਪਾਕਿਸਤਾਨ ਵਿੱਚੋਂ ਘਟ ਗਿਣਤੀਆਂ ਨੂੰ ਖਤਮ ਕਰਨ ਦੀ ਇਕ ਹੋਰ ਕਿਸ਼ਤ ਸੀ।

# ਲਾਇਲਪੁਰ

ਲਾਇਲਪੁਰ ਪੰਜਾਬ ਵਿੱਚ ਸਿੱਖਾਂ ਦੀ ਸਭ ਕੋਲੋਂ ਕੀਮਤੀ ਜਾਇਦਾਦ ਸੀ, ਇਸ ਦੀ ਆਰਥਿਕ ਖੁਸ਼ਹਾਲੀ ਸਾਰੀ ਸਿੱਖਾਂ ਦੀ ਹੀ ਪੈਦਾ ਕੀਤੀ ਹੋਈ ਸੀ । ਸਿੱਖਾਂ ਨੇ ਕਈ ਪੀੜ੍ਹੀਆਂ ਦੀ ਸਖ਼ਤ ਮੇਹਨਤ ਨਾਲ ਇਸ ਰੇਤਲੀ ਬਾਰ ਨੂੰ ਪੰਜਾਬ ਦਾ ਸਭ ਤੋਂ ਵਧ ਉਪਜਾਊ ਇਲਾਕਾ ਬਣਾ ਦਿਤਾ ਸੀ। ਲਾਇਲਪੁਰ ਦੇ ਸਿੱਖ ਨਾ ਕੇਵਲ ਸਿੱਖਾਂ ਵਿਚ ਸਭ ਤੋਂ ਮਾਲਦਾਰ ਹੀ ਸਨ ਸਗੋਂ ਉਹ ਬੜੇ ਡਸਿਪਲਨ ਵਾਲੇ ਆਜ਼ਾਦੀ ਦੇ ਚਾਹਵਾਨ ਤੇ ਸਮਾਜਿਕ ਕੰਮਾਂ ਵਿਚ ਉਤਸ਼ਾਹੀ ਸਨ। ਜਿਹੜੀਆਂ ਵੀਹਵੀਂ ਸਦੀ ਵਿਚ ਸਿੱਖਾਂ ਵਿਚ ਵਿਦਯਕ ਤੇ ਸੁਧਾਰਕ ਲਹਿਰਾਂ ਚਲੀਆਂ ਇਨ੍ਹਾਂ ਸਿੱਖਾਂ ਨੇ ਉਨ੍ਹਾਂ ਵਿਚ ਭਾਰੀ ਹਿਸਾ ਲਿਆ। ਓਹ ਅਣਖੀਲੇ ਤੇ ਲੜਨ, ਮਰਨ ਵਾਲੇ ਬੰਦੇ ਸਨ ਤੇ ਕਿਸੇ ਦੀ ਈਨ ਨਹੀਂ ਸਨ ਮੰਨਦੇ। ਪਾਕਿਸਤਾਨ ਦੇ ਸਰਕਾਰੀ ਪੈਂਮਫਲੈਟ ਵਿਚ ਜੋ ਸਿੱਖਾਂ ਬਾਰੇ ਲਿਖਿਆ ਸੀ ਕਿ ਓਹ ਪੰਜਾਬ ਵਿਚੋਂ ਲੜਦੇ ਭਿੜਦੇ ਨਿਕਲੇ ਉਸ ਤੋਂ ਭਾਵ ਲਾਇਲਪੁਰ ਤੇ ਨਾਲ ਹੀ ਸ਼ੇਖੂਪੁਰੇ ਦਿਆਂ ਸਿੱਖਾਂ ਦੇ ਰਵਯੇ ਤੋਂ ਸੀ । ਇਹ ਸਚ ਹੈ ਕਿ ਪੱਛਮੀ ਪੰਜਾਬ ਦੇ ਇਨ੍ਹਾਂ ਇਲਾਕਿਆਂ ਦੇ ਜਵਾਂ ਮਰਦ ਸਿੱਖ ਲੜਦੇ ਭਿੜਦੇ ਨਿਕਲੇ ਨੇ ਨਿੰਮੋਝੂਣੇ ਨਹੀਂ ਤੇ ਇਨ੍ਹਾਂ ਨੂੰ ਹੀ ਕਢਣ ਲਈ ਪੱਛਮੀ-ਪੰਜਾਬ ਦੇ ਗਵਰਨਰ ਮੂਡੀ ਨੇ ਪਕਾ ਇਰਾਦਾ ਕੀਤਾ ਹੋਇਆ ਸੀ। ਉਸਨੇ ਜਿਨਾਹ ਨੂੰ ਆਪਣੀ ਚਿਠੀ ਵਿਚ ਜੋ ਇਸੇ ਪੁਸਤਕ ਵਿਚ ਦਰਜ ਹੈ, ਇਹ ਲਿਖਿਆ:—

"ਮੈਂ ਹਰੇਕ ਨੂੰ ਇਹ ਕਹਿ ਰਿਹਾ ਹਾਂ ਕਿ ਜਿਵੇਂ ਵੀ ਹੋ ਸਕੇ ਸਿੱਖਾਂ ਨੂੰ ਛੇਤੀ ਤੋਂ ਛੇਤੀ ਕਢ ਦੇਣਾ ਚਾਹੀਦਾ ਹੈ ਭਾਵੇਂ ਇਸ ਲਈ ਕੁਛ ਵੀ ਕਰਨਾ ਪਵੇ। ਲਾਇਲਪੁਰ ਦੇ ਤਿੰਨ ਲੱਖ ਸਿੱਖ ਹਾਲੇ ਨਿਕਲਦੇ ਨਹੀਂ ਦਿਸਦੇ ਪਰ ਅੰਤ ਨੂੰ ਨਿਕਲਣਾ ਉਨ੍ਹਾਂ ਨੂੰ ਵੀ ਪੈਣਾ ਹੈ।"

ਇਸ ਚਿਠੀ ਨੂੰ ਬਹੁਤ ਧਿਆਨ ਨਾਲ ਪੜ੍ਹਨਾ ਚਾਹੀਦਾ ਹੈ ਜਿਸਤੋਂ ਪਤਾ ਲਗੇਗਾ ਕਿ ਸਿੱਖਾਂ ਨੂੰ ਉਨ੍ਹਾਂ ਦਿਆਂ ਘਰਾਂ ਤੋਂ ਕਢਣ ਦੀ ਕਿੰਨੀ ਕੁਟਲਤਾ ਭਰੀ ਸਾਜ਼ਿਸ਼ ਸੀ।

ਅਗਸਤ ੧੯੪੭ ਤੋਂ ਪਹਿਲਾਂ ਲਾਇਲਪੁਰ ਸ਼ਹਿਰ ਯਾ ਬਾਕੀ ਜ਼ਿਲੇ ਵਿਚ ਕੋਈ ਫਿਰਕੂ ਫ਼ਸਾਦ ਦੀਆਂ ਘਟਨਾਵਾਂ ਨਹੀਂ ਸਨ ਹੋਈਆਂ। ਇਹ ਇਸ ਕਰਕੇ ਸੀ ਕਿ ਲਾਇਲਪੁਰ ਦੇ ਸਿੱਖ ਤਕੜੇ ਤੇ ਜਥੇਬੰਦ ਸਨ,ਉਨ੍ਹਾਂ ਉਪਰ ਹਮਲਾ ਕਰਨ ਵਾਲਾ ਖਾਲੀ ਨਹੀਂ ਸੀ ਜਾ ਸਕਦਾ। ਇਸ ਲਈ ਭਾਵੇਂ ਅਬਾਦੀ ਵਿਚ ਮੁਸਲਮਾਨਾਂ ਦੀ ਬਹੁਤੀ ਗਿਣਤੀ ਸੀ ਪਰ ਉਨ੍ਹਾਂ ਨੂੰ ਸਿੱਖਾਂ ਉਪਰ ਹਮਲਾ ਕਰਨ ਦਾ ਹੌਂਸਲਾ ਨ ਪਿਆ। ਲਾਇਲਪੁਰ ਵਿੱਚ ਕੁਛ ਛੁਰੇ-ਬਾਜ਼ੀ ਦੀਆਂ ਘਟਨਾਵਾਂ ਹੋਈਆਂ ਸਨ ਤੇ ਕੁਛ ਦਿਨ ਕਰਫਯੂ ਲਗਾ ਸੀ ਪਰ ਹੋਰ ਕੁਛ ਨਹੀਂ ਹੋਇਆ। ਗਵਾਂਢੀ ਜ਼ਿਲਿਆਂ ਮੁਲਤਾਨ, ਸਰਗੋਧਾ ਤੇ ਝੰਗ ਵਿਚ ਭਾਰੀ ਫ਼ਸਾਦ ਹੋਏ ਪਰ ਲਾਇਲਪੁਰ ਦਿਆਂ ਸਿੱਖਾਂ ਦੇ ਰੋਬ੍ਹ ਨੇ ਮੁਸਲਮਾਨਾਂ ਨੂੰ ਦਬਾਕੇ ਰਖਿਆ। ਪਿਛੋਂ ਸਿੱਖਾਂ ਨੇ ਇਹ ਜ਼ਿਲਾ ਓਦੋਂ ਛਡਿਆ ਜਦ ਪਾਕਿਸਤਾਨੀ ਮਿਲਟਰੀ ਤੇ ਪੁਲੀਸ ਨੇ ਉਨ੍ਹਾਂ ਲਈ ਕੋਈ ਚਾਰਾ ਨਾ ਰਹਿਣ ਦਿਤਾ। ਪਰ ਫਿਰ ਵੀ ਓਹ ਪਾਕਿਸਤਾਨੀਆਂ ਦੇ ਕਥਨ ਅਨੁਸਾਰ ਲੜਦੇ ਭਿੜਦੇ ਤੇ ਸਖ਼ਤ ਮੁਕਾਬਲਾ ਕਰਦੇ ਨਿਕਲੇ।

ਅਗਸਤ ਤੱਕ ਲਾਇਲਪੁਰ ਵਿਚ ਇੰਨੇ ਥੋੜੇ ਫ਼ਸਾਦ ਹੋਏ ਤੇ ਮਾਰਚ ਤੇ ਉਸਦੇ ਪਿਛੋਂ ਦੀਆਂ ਘਟਨਾਵਾਂ ਦੇ ਹੁੰਦਿਆਂ ਹੋਇਆਂ ਵੀ ਸਿੱਖਾਂ ਨੂੰ ਭਰੋਸਾ ਸੀ ਕਿ ਓਹ ਪਾਕਿਸਤਾਨ ਵਿਚ ਵੀ ਸ਼ਾਇਦ ਗੁਜ਼ਾਰਾ ਕਰ ਸਕਣ ਤੇ ਉਨ੍ਹਾਂ ਪਾਕਿਸਤਾਨ ਬਨਣ ਉਪਰ ਪਾਕਿਸਤਾਨ ਦੇ ਵਸਨੀਕ

ਬਣ ਜਾਣ ਦਾ ਫੈਸਲਾ ਕਰ ਲਿਆ। ਜਿਹੜੇ ਦੋ ਸਿੱਖ ਮੈਂਬਰ ਪਾਕਿਸਤਾਨ ਦੀ ਵਿਧਾਨ ਅਸੈਂਬਲੀ ਦੇ ਮੈਂਬਰ ਚੁਣੇ ਗਏ ਉਨ੍ਹਾਂ ਵਿਚੋਂ ਇਕ ਲਾਇਲਪੁਰ ਦੇ ਹੀ ਸਨ, ਗਿਆਨੀ ਕਰਤਾਰ ਸਿੰਘ ਤੇ ਦੂਜੇ ਸਰਦਾਰ ਉਜਲ ਸਿੰਘ ਨਾਲ ਦੇ ਜ਼ਿਲੇ ਸਰਗੋਧੇ ਦੇ ਸਨ।

ਪਰ ਪਾਕਿਸਤਾਨ ਸਰਕਾਰ ਤੇ ਮੁਸਲਿਮ ਲੀਗ ਦੀ ਗੈਰ-ਮੁਸਲਮਾਨਾਂ ਤੇ ਵਿਸ਼ੇਸ਼ ਕਰਕੇ ਸਿੱਖਾਂ ਨੂੰ ਪਾਕਿਸਤਾਨ ਵਿਚੋਂ ਕਢਣ ਦੀ ਪਾਲਿਸੀ ਇੰਨੀ ਪਕੀ ਸੀ ਤੇ ਪਾਕਿਸਤਾਨ ਬਣਦਿਆਂ ਹੀ ਲਾਇਲਪੁਰ ਦੇ ਸ਼ਾਂਤ ਜ਼ਿਲੇ ਵਿਚ ਵੀ ਸਿਖਾਂ ਤੇ ਹਿੰਦੂਆਂ ਨੂੰ ਤੰਗ ਕਰਨਾ ਤੇ ਕਤਲ ਕਰਨਾ ਸ਼ੁਰੂ ਹੋ ਗਿਆ। ਪਾਕਿਸਤਾਨ ਬਣਨ ਦੇ ਕੁਛ ਹੀ ਦਿਨਾਂ ਪਿਛੋਂ ਦੋ ਗੈਰ-ਮੁਸਲਮਾਨ ਲਾਇਲਪੁਰ ਦੇ ਘੰਟਾ ਘਰ ਦੇ ਲਾਗੇ ਕਤਲ ਹੋਏ। ਇਹ ਘਟਨਾ ਉਸ ਵੇਲੇ ਹੋਈ ਜਦ ਕਿ ਡਿਪਟੀ ਕਮਿਸ਼ਨਰ ਇਕ ਭਾਰੀ ਖੁਲ੍ਹੀ ਮੀਟਿੰਗ ਵਿੱਚ ਲੋਕਾਂ ਨੂੰ ਫ਼ਿਰਕੂ ਅਮਨ ਲਈ ਪ੍ਰੇਰਨਾ ਕਰ ਰਿਹਾ ਸੀ। ਇਸ ਘਟਨਾ ਨੇ ਤੇ ਅਜੇਹੀਆਂ ਕੁਛ ਹੋਰ ਘਟਨਾਵਾਂ ਨੇ ਸਿੱਖਾਂ ਤੇ ਹਿੰਦੂਆਂ ਨੂੰ ਯਕੀਨ ਦਿਵਾ ਦਿਤਾ ਕਿ ਕੀ ਹੋਣ ਵਾਲਾ ਹੈ। ਅਗਸਤ ਦੇ ਅੰਤ ਤੀਕ ਲਾਇਲਪੁਰ ਵਿਚ ਮੁਸਲਮਾਨਾਂ ਨੇ ਬਹੁਤ ਅਗਾਂ ਲਾਈਆਂ ਤੇ ਕਤਲ ਕੀਤੇ ਤੇ ਹਿੰਦੂ ਸਿੱਖ ਸ਼ਰਨਾਰਥੀ ਕੈਂਪਾਂ ਵਿਚ ਚਲੇ ਗਏ ਜੋ ਖ਼ਾਲਸਾ ਕਾਲਜ ਤੇ ਆਰੀਆ ਸਕੂਲ ਤੇ ਹੋਰਨਾਂ ਥਾਵਾਂ ਵਿਚ ਸਨ ਤੇ ਕੁਛ ਚਿਰ ਪਿਛੋਂ ਇਹ ਲੋਕ ਹਿੰਦੁਸਤਾਨ ਨੂੰ ਆਏ।

ਪਾਕਿਸਤਾਨ ਦੀ ਸਰਕਾਰ ਦਾ ਇਸ ਸਮੇਂ ਦਾ ਪ੍ਰਬੰਧ ਵੰਨਗੀ ਵਜੋਂ ਹੇਠ ਲਿਖੀਆਂ ਮਸਾਲਾਂ ਤੋਂ ਜ਼ਾਹਰ ਹੈ:—ਮੁਸਲਮਾਨਾਂ ਨੇ ਇਕ ਸਿੱਖ ਦਾ ਹੱਥ ਓਸੇ ਦੀ ਕ੍ਰਿਪਾਨ ਖੋਹਕੇ ਕੱਟ ਦਿੱਤਾ। ਪੁਲੀਸ ਨੇ ਸਿੱਖ ਨੂੰ ਹੀ ਗ੍ਰਿਫਤਾਰ ਕੀਤਾ ਤੇ ਮੁਸਲਮਾਨਾਂ ਵਿਰੁਧ ਕੋਈ ਕਾਰਰਵਾਈ ਨਹੀਂ ਕੀਤੀ ਗਈ। ੧੨ ਸਿੱਖਾਂ ਨੂੰ ਕਰਫਿਊ ਸਮੇਂ ਛੁਰੇ ਵਜੇ ਜਿਸ ਵਿਚ ਮੁਸਲਮਾਨ ਖੁਲ੍ਹੇ ਫਿਰਦੇ ਤੇ ਹਿੰਦੂਆਂ ਸਿੱਖਾਂ ਉੱਪਰ ਹਮਲੇ ਕਰਦੇ। ਇਕ ਜ਼ਨਾਨੀ ਨੂੰ ਮੁਸਲਮਾਨ ਜਾਂਗਲੀ ਇਕ ਹਿੰਦੂ ਪਾਸੋਂ ਖੋਹਕੇ ਲੈ ਗਏ ਜਦ ਕਿ ਇਹ ਦੋਵੇਂ ਹਵਾਈ ਅਡੇ ਵਲ ਹਿੰਦੁਸਤਾਨ ਜਾਣ ਲਈ ਜਾ ਰਹੇ ਸਨ।

ਪਿੰਡਾਂ ਵਿਚ ਹਮਲੇ ਸਤੰਬਰ ਦੇ ਮੱਧ ਤੋਂ ਹੋਣ ਲਗੇ। ਇਸ ਵੇਲੇ ਤਕ ਸਾਰਾ ਪੱਛਮੀ ਪੰਜਾਬ ਅੱਗ ਦੀ ਲਪੇਟ ਵਿਚ ਆ ਚੁਕਾ ਸੀ। ਹਿੰਦੂਆਂ ਸਿੱਖਾਂ ਉਪਰ ਹਰ ਥਾਂ ਹਮਲੇ ਹੋ ਰਹੇ ਸਨ ਤੇ ਉਹ ਲਖਾਂ ਦੀ ਗਿਣਤੀ ਵਿਚ ਹਿੰਦੁਸਤਾਨ ਨੂੰ ਆ ਰਹੇ ਸਨ। ਲਾਇਲਪੁਰ ਦਿਆਂ ਸਿੱਖਾਂ ਉਪਰ ਸਭ ਤੋਂ ਪਿਛੋਂ ਹਮਲਾ ਹੋਇਆ ਤੇ ਉਨ੍ਹਾਂ ਉਪਰ ਹਮਲਾ ਮਿਲਟਰੀ ਨੇ ਹੀ ਕੀਤਾ।

ਚੱਕ ੩੭ ਪਿੰਡ ਲਾਹੌਰ ਸ਼ੋਰਕੋਟ ਲਾਇਨ ਦੇ ਨੇੜੇ ਹੈ। ਚਾਰ ਸਤੰਬਰ ਨੂੰ ਇਸ ਪਿੰਡ ਦੇ ਲਾਗੇ ਇਕ ਸ਼ਰਨਾਰਥੀ ਗਡੀ ਰੋਕੀ ਗਈ ਤੇ ਪਾਕਿਸਤਾਨੀ ਮਿਲਟਰੀ ਨੇ ਇਸ ਪਿੰਡ ਉਪਰ ਹਮਲਾ ਕਰਕੇ ੫੦ ਸਿੱਖ ਮਾਰੇ। ਇਸ ਕਤਲ ਦੇ ਬਾਦ ਗੱਡੀ ਫਿਰ ਚਲਾਈ।

ਜੜ੍ਹਾਂਵਾਲਾ ਜੋ ਇਕ ਭਾਰਾ ਬਿਓਪਾਰੀ ਸ਼ਹਿਰ ਸੀ, ਉਸ ਉਪਰ ੨੮ ਅਗਸਤ ਨੂੰ ਇਕ ਭਾਰੀ ਮੁਸਲਮਾਨ ਭੀੜ ਨੇ ਹਮਲਾ ਕੀਤਾ। ਸ਼ਹਿਰ ਦਿਆਂ ਹਿੰਦੂਆਂ ਸਿੱਖਾਂ ਨੇ ਚੰਗਾ ਮੁਕਾਬਲਾ ਕੀਤਾ। ਇਸ ਉਪਰ ਮੁਸਲਮਾਨਾਂ ਨੇ ਇਕ ਹਸਪਤਾਲ ਉਪਰ ਹਮਲਾ ਕੀਤਾ ਜਿਥੇ ਸ਼ੇਖ਼ੂਪੁਰੇ ਦੇ ਕਤਲਾਮ ਤੋਂ ਬਚੇ ਹੋਏ ਸਿੱਖ ਪਨਾਹਗੀਰ ਸਨ,ਇਨ੍ਹਾਂ ਵਿਚੋਂ੫੭ਕਤਲ ਹੋਏ ਤੇ੪੦ਜ਼ਨਾਨੀਆਂ ਚੁਕੀਆਂ ਗਈਆਂ। ਜੜ੍ਹਾਂ ਵਾਲੇ ਉਪਰ ਹਮਲਾ ੧੦ ਦਿਨ ਤੋਂ ਵੱਧ ਹੁੰਦਾ ਰਿਹਾ, ਤੇ ੭੦੦ ਤੋਂ ਵੱਧ ਹਿੰਦੂ ਸਿੱਖ ਮੰਡੀ, ਸਕੂਲ ਤੇ ਤੁਰੀਆਨੰਦ ਹਸਪਤਾਲ ਆਦਿਕ ਵਿਚ ਕਤਲ ਹੋਏ। ੭੦੦ ਜ਼ਨਾਨੀਆਂ ਚੁਕੀਆਂ ਗਈਆਂ ਤੇ ਫਟੜਾਂ ਦੀ ਗਿਣਤੀ ਕੋਈ ੧੦੦੦ ਦੇ ਨੇੜੇ ਸੀ। ਇਹ ਹਮਲਾ ਪੰਡਤ ਨਹਿਰੂ ਤੇ ਲਿਆਕਤ ਅਲੀ ਦੇ ਸਾਂਝੇ ਦੌਰੇ ਦੇ ਪਿਛੋਂ ਹੋਇਆ ਤਾਕਿ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੂੰ ਦਸਿਆ ਜਾ ਸਕੇ ਕਿ ਇਥੇ ਪਾਕਿਸਤਾਨੀਆਂ ਨੇ ਕੁਛ ਨਹੀਂ ਕੀਤਾ।

ਚੱਕ ੧੪੩ ਤਹਿਸੀਲ ਸਮੁੰਦਰੀ ਦੀ ਸਿੱਖ ਅਬਾਦੀ ੭੦੦ ਸੀ। ਇਸ ਉਪਰ ੪ ਪੰਜ ਸਤੰਬਰ ਨੂੰ ਹਮਲਾ ਹੋਇਆ ਤੇ ਇਨ੍ਹਾਂ ੭੦੦ ਸਿੱਖਾਂ ਵਿਚੋਂ ਕੇਵਲ ੩ ਸਿੱਖ ਹਿੰਦੁਸਤਾਨ ਪਹੁੰਚੇ। ਇਹ ਗੱਲ ਅਪਣੀ ਭਿਆਨਕ ਕਹਾਣੀ ਆਪ ਹੀ ਦਸਣ ਵਾਲੀ ਹੈ।

ਕਮਾਲੀਆ ਉਪਰ ਜੋ ਤਕੜਾ ਸ਼ਹਿਰ ਹੈ, ੧੫ ਅਗਸਤ ਦੇ ਨੇੜੇ ਹਮਲਾ ਹੋਇਆ। ਇਥੇ ਮੁਸਲਮਾਨ ਅਫਸਰਾਂ ਨੇ ੩੫੦੦ ਹਿੰਦੂ ਤੇ ਸਿੱਖ ਕਤਲ ਕਰਾਏ ਤੇ ਹਿੰਦੂਆਂ ਦੀ ਇਕ ਭਾਰੀ ਗਿਣਤੀ ਜਬਰਨ ਮੁਸਲਮਾਨ ਕੀਤੀ ਗਈ। ਲੁੱਟ ਮਾਰ ਦਾ ਅੰਦਾਜ਼ਾ ਪਾਠਕ ਇਨ੍ਹਾਂ ਹੀ ਗੱਲਾਂ ਤੋਂ ਲਾ ਸਕਦੇ ਹਨ।

ਬੱਲੋ ਕੀ ਹੈਡ ਦੇ ਪੁਲ ਉਪਰੋਂ ਹਿੰਦੁਸਤਾਨ ਆਉਣ ਲਈ ਸਭ ਉਨ੍ਹਾਂ ਹਿੰਦੂ ਸਿੱਖ ਕਾਫਲਿਆਂ ਨੂੰ ਲੰਘਣਾ ਪੈਂਦਾ ਸੀ ਜੋ ਮਿੰਟਗੁਮਰੀ,ਲਾਇਲਪੁਰ,ਸਰਗੋਧਾ ਤੇ ਮੁਲਤਾਨ ਆਦਿਕ ਤੋਂ ਆਉਂਦੇ ਸਨ। ਇਥੇ ਇਹ ਕਾਫ਼ਲੇ ਦਿਨਾਂ ਬੱਧੀ ਰੋਕੇ ਜਾਂਦੇ ਸਨ ਤੇ ਭਾਰੀ ਤਲਾਸ਼ੀ ਕੀਤੀ ਜਾਂਦੀ ਸੀ। ਇਹ ਅਖੌਤੀ ਤਲਾਸ਼ੀਆਂ ਦਰਅਸਲ ਗੁੰਡਿਆਂ ਦੇ ਹਮਲੇ ਹੁੰਦੇ ਸਨ ਜਿਨ੍ਹਾਂ ਵਿਚ ਹਿੰਦੂਆਂ ਸਿੱਖਾਂ ਪਾਸੋਂ ਪਾਕਿਸਤਾਨੀ ਮਿਲਟਰੀ, ਪੁਲੀਸ ਤੇ ਮੁਸਲਮਾਨ ਲਫੰਗੇ ਸਭ ਮਾਲ ਖੋਹ ਲੈਂਦੇ ਸਨ। ੧੩ ਸਤੰਬਰ ਦੇ ਨੇੜੇ ੯੦੦੦੦ ਦਾ ਇਕ ਸਿੱਖ ਕਾਫ਼ਲਾ ਬੱਲੋ ਕੀ ਹੈਡ ਪਹੁੰਚਿਆ, ਇਸ ਵਿਚੋਂ ੪੦੦੦ ਦਾ ਜੱਥਾ ਅਲਹਿਦਾ ਕਰਕੇ ਭਾਈ ਫੇਰੂ ਵਲੇ ਲਿਜਾਇਆ ਗਿਆ, ਰਸਤੇ ਵਿਚ ਇਨ੍ਹਾਂ ਉਪਰ ਹਮਲਾ ਕੀਤਾ ਗਿਆ ਤੇ ੪੦੦੦ ਵਿਚੋਂ ਕੇਵਲ ੨੫੦ ਬਚੇ। ਸਤੰਬਰ ਦੇ ਸ਼ੁਰੂ ਵਿਚ ਚੱਕ ੩੦੫ (ਥਾਣਾ ਚਟਿਆਣਾ) ਦੇ ਲਾਗੇ ਦੇ ਅੱਠ ੯ ਪਿੰਡਾਂ ਦੇ ਹਿੰਦੂ ਸਿੱਖ ਕਤਲ ਦੀ ਧਮਕੀ ਨਾਲ ਘਰਾਂ ਵਿਚੋਂ ਕੱਢੇ ਗਏ। ਉਨ੍ਹਾਂ ਦੇ ਹਥਿਆਰ ਖੋਹੇ ਗਏ ਤੇ ਇਕ ਪੂਰਾ ਦਿਨ ਉਨ੍ਹਾਂ ਨੂੰ ਤਿਹਾਏ ਰਖਿਆ ਗਿਆ। ਫਿਰ ਉਨ੍ਹਾਂ ਨੂੰ ਤੁਰਨ ਦਾ ਹੁਕਮ ਦਿੱਤਾ ਗਿਆ। ਜਿਹੜੇ ਪਿੱਛੇ ੨ ਸਨ ਉਨ੍ਹਾਂ ਉਪਰ ਬਾਰ ੨ ਹਮਲੇ ਹੋਏ ਤੇ ਉਨ੍ਹਾਂ ਨੂੰ ਕਤਲ ਕਰਕੇ ਉਨ੍ਹਾਂ ਦੀਆਂ ਜ਼ਨਾਨੀਆਂ ਚੁਕੀਆਂ ਗਈਆਂ। ਹੋਰ ਭੈੜੇ ਸਲੂਕ ਪਿੱਛੋਂ ਉਨ੍ਹਾਂ ਨੂੰ ਰੇਲ ਵਿਚ ਚੜ੍ਹਾਇਆ ਗਿਆ, ਇਸ ਗੱਡੀ ਨੂੰ ਸ਼ੋਰਕੋਟ ਰੋਡ ਲਾਈਨ ਦੇ ਪੰਜਵੇਂ ਮੀਲ ਉਪਰ ਰੋਕਿਆ ਗਿਆ ਤੇ ਪਾਕਿਸਤਾਨੀ ਮਿਲਟਰੀ ਤੇ ਪੁਲੀਸ ਨੇ ਇਸ ਉਪਰ ਹਮਲਾ ਕੀਤਾ। ਇਹ ਨੌਂ ਸਤੰਬਰ ਦੀ ਘਟਨਾ ਹੈ। ਇਸ ਗੱਡੀ ਦਿਆਂ ੫੦੦੦ ਹਿੰਦੂਆਂ ਸਿੱਖਾਂ ਵਿਚੋਂ ਕੇਵਲ ਛੇ ਬਚੇ, ਇਸ ਤੋਂ ਪ੍ਰਤੀਤ ਹੈ ਕਿ ਉਨ੍ਹਾਂ ਦਾ ਕਿਵੇਂ ਨਾਸ਼ ਕੀਤਾ ਗਿਆ।

ਪਾਕਿਸਤਾਨ ਤੋਂ ਨਿਕਲਦੇ ਹਿੰਦੂ ਸਿੱਖ ਮੁੜ ੨ ਹਮਲਿਆਂ ਦੇ ਸ਼ਿਕਾਰ ਹੁੰਦੇ ਸਨ। ਕਿਤਨਿਆਂ ਹੀ ਪਿੰਡਾਂ ਤੋਂ ਅਜੇਹੀਆਂ ਰੀਪੋਰਟਾਂ ਮਿਲੀਆਂ ਹਨ ਕਈ ਪਿੰਡਾਂ ਦੇ ਹਿੰਦੂ ਸਿੱਖ ਚੱਕ ੨੭੨ ਵਿਚ ਇਕੱਠੇ ਹੋ ਗਏ। ਇਸ ਉਪਰ ਹਮਲਾ ਹੋਇਆ ਤੇ ੮ ਸਤੰਬਰ ਨੂੰ ਭਾਰੀ ਲੁੱਟ ਮੱਚੀ। ਜਿਹੜੇ ਇਸ ਹਮਲੇ ਵਿਚ ਬਚੇ ਉਹ ਇਥੋਂ ਨਿਕਲੇ ਤੇ ਸੈਲੂਨੀ ਝਾਲ ਦੇ ਨੇੜੇ ਉਨ੍ਹਾਂ ਉਪਰ ਫਿਰ ਹਮਲਾ ਹੋਇਆ। ਇਸ ਜਗ੍ਹਾ ਬਹੁਤ ਹਿੰਦੂ ਸਿੱਖ ਮਾਰੇ ਗਏ ਤੇ ਮੁਸਲਮਾਨਾਂ ਨੂੰ ਲੁੱਟ ਦਾ ਬਹੁਤ ਮਾਲ ਮਿਲਿਆ ਪਰ ਜਿਹੜੇ ਬਚੇ ਉਨ੍ਹਾਂ ਦੀਆਂ ਮੁਸੀਬਤਾਂ ਇਥੇ ਹੀ ਨਹੀਂ ਮੁਕੀਆਂ ਕਿਉਂਕਿ ਉਨ੍ਹਾਂ ਨੂੰ ਫਿਰ ਬੱਲੋ ਕੀ ਹੈਡ ਉਤੇ ਲੁਟਿਆ ਗਿਆ ਜਿਥੋਂ ਲੰਘਕੇ ਉਨ੍ਹਾਂ ਨੇ ਹਿੰਦੁਸਤਾਨ ਵਿਚ ਆਉਣਾ ਸੀ।

ਚੱਕ ੩੧੦ ਤੇ ਇਸਦੇ ਲਾਗੇ ਦਿਆਂ ਹੋਰ ਪਿੰਡਾਂ ਦਿਆਂ ਹਿੰਦੂਆਂ ਸਿੱਖਾਂ ਨੂੰ ਜੋ ਤਹਿਸੀਲ ਟੋਬਾ ਟੇਕ ਸਿੰਘ ਵਿਚ ਸਨ, ਪਾਕਿਸਤਾਨੀ ਮਿਲਟਰੀ ਤੇ ਮੁਸਲਮ ਨੈਸ਼ਨਲ ਗਾਰਡ ਨੇ ਭਾਰੀ ਤਸੀਹੇ ਦਿੱਤੇ। ਅਗਸਤ ਦੇ ਅੰਤਲੇ ਹਫਤੇ ਵਿਚ ਮੁਸਲਮਾਨ ਮਿਲਟਰੀ ਨੇ ਸਿੱਖ ਬਸਤੀਆਂ ਉਪਰ ਹਮਲਾ ਸ਼ੁਰੂ ਕਰ ਦਿਤਾ। ਇਸ ਇਲਾਕੇ ਦੇ ਮੁਸਲਮਾਨ ਐਸ. ਡੀ. ਓ. ਨੇ ਸਿਖਾਂ ਨੂੰ ਕੁਰਾਨ ਦੀਆਂ ਝੂਠੀਆਂ ਕਸਮਾਂ ਨਾਲ ਭਰੋਸਾ ਦਿਵਾਇਆ ਤੇ ਕਿਹਾ ਕਿ ਸਿੱਖਾਂ ਉਪਰ ਹਮਲਾ ਨਹੀਂ ਹੋਵੇਗਾ। ਪਰ ਜਦੋਂ ਹਾਲਤ ਬਹੁਤ ਵਿਗੜ ਗਈ ਤਾਂ

ਪਹਿਲੀ ਸਤੰਬਰ ਨੂੰ ੫੦੦੦ ਸਿੱਖ ਇਥੋਂ ਪੈਦਲ ਤੁਰੇ। ਐਸ. ਡੀ. ਓ. ਨੇ ਕੁਰਾਨ ਉੱਪਰ ਫਿਰ ਵਾਇਦਾ ਕੀਤਾ ਕਿ ਉਨ੍ਹਾਂ ਨੂੰ ਟੋਬਾ ਟੇਕ ਸਿੰਘ ਤੋਂ ਗਡੀ ਉਪਰ ਚੜ੍ਹਾਇਆ ਜਾਇਗਾ ਤੇ ਹਿਫ਼ਾਜ਼ਤ ਨਾਲ ਹਿੰਦੁਸਤਾਨ ਪੁਚਾਇਆ ਜਾਏਗਾ। ਪਰ ਟੋਬਾ ਟੇਕ ਸਿੰਘ ਦੀ ਥਾਂ ਉਨ੍ਹਾਂ ਨੂੰ ਚਕ ੯੫ ਲਿਜਾਇਆ ਗਿਆ ਜਿਥੇ ਮੁਸਲਮਾਨ ਮਿਲਟਰੀ ਤੇ ਮੁਸਲਮ ਨੈਸ਼ਨਲ ਗਾਰਡ ਨੇ ਉਨ੍ਹਾਂ ਉਪਰ ਹਮਲਾ ਕੀਤਾ। ਇਥੇ ਵੀ ਕਈ ਔਰਤਾਂ ਚੁਕੀਆਂ ਗਈ। ਅਖ਼ੀਰ ੭ ਸਤੰਬਰ ਨੂੰ ਇਨ੍ਹਾਂ ਨੂੰ ਟੋਬਾ ਟੇਕ ਸਿੰਘ ਤੋਂ ਹਿੰਦੁਸਤਾਨ ਵਲ ਤੋਰਿਆ ਗਿਆ। ਇਸ ਗਡੀ ਉਪਰ ਭਾਰੀ ਮੁਸਲਮਾਨ ਭੀੜ ਤੇ ਮੁਸਲਮ ਨੈਸ਼ਨਲ ਗਾਰਡ ਨੇ ਹਮਲਾ ਕੀਤਾ। ਮੁੜ ੨ ਹਮਲੇ ਹੋਏ ਤੇ ਟੋਬਾ ਟੇਕ ਸਿੰਘ ਤੇ ਡਬਣ ਵਾਲਾ ਰੇਲਵੇ ਸਟੇਸ਼ਨ ਦੇ ਦਰਮਿਆਨ ੧੫੦੦ ਤੋਂ ਵਧ ਸਿੱਖ ਮਾਰੇ ਗਏ।

ਚੱਕ ੨੦੪ ਦੇ ਲਾਗੇ ਦਿਆਂ ਪਿੰਡਾਂ ਦਿਆਂ ਸਿੱਖਾਂ ਦਾ ਕਾਨਵਾਏ ਮੁਸਲਮਾਨ ਪੁਲੀਸ ਦੇ ਹਥੀਂ ਬਲੋਕੀ ਹੈਡ ਤੇ ਲੁਟਿਆ ਗਿਆ। ਇਸ ਕਾਨਵਾਏ ਦੇ ਇਕ ਹਿਸੇ ਨੂੰ ਪੁਲੀਸ ਭਾਈ ਫੇਰੂ ਵਲ ਲੈ ਗਈ। ਉਥੇ ਹਮਲਾ ਹੋਇਆ ਤੇ ਕਾਨਵਾਏ ਵਿਚੋਂ ੨੨੦ ਮਾਰੇ ਗਏ ੨੫੦ ਫਟੜ ਹੋਏ ਤੇ ੧੫ ਜ਼ਨਾਨੀਆਂ ਚੁਕੀਆਂ ਗਈਆਂ। ਇਸ ਕਾਨਵਾਏ ਦੇ ਕਈ ਹੋਰ ਹਿਸਿਆਂ ਉਪਰ ਮੁੜ ਮੁੜ ਹਮਲੇ ਹੋਏ ਤੇ ਲੁਟ ਮਚੀ। ਖੁਡੀਆਂ ਦੇ ਨੇੜੇ ਜੋ ਛਾਂਗੇ ਮਾਂਗੇ ਦੇ ਲਾਗੇ ਹੈ, ਮੁਸਲਮਾਨ ਪੇਂਡੂਆਂ ਨੇ ਨਹਿਰ ਦਾ ਬੰਨ੍ਹ ਤੋੜ ਦਿਤਾ ਤਾਂ ਜੋ ਕਾਨਵਾਏ ਦਾ ਰਸਤਾ ਰੁਕ ਜਾਏ ਤੇ ਉਥੇ ਉਸਨੂੰ ਘੇਰਕੇ ਕਤਲ ਕੀਤਾ ਜਾ ਸਕੇ। ਪਰ ਕਾਨਵਾਏ ਦੀ ਹਿਫ਼ਾਜ਼ਤੀ ਗੋਰਖਾ ਮਿਲਟਰੀ ਨੇ ਚੰਗੀ ਹਿੰਮਤ ਦਾ ਸਬੂਤ ਦਿੱਤਾ। ਕਿਹਾ ਜਾਂਦਾ ਹੈ ਕਿ ਗੋਰਖਾ ਜਮਾਂਦਾਰ ਦੇ ਗੱਲ ਤਕ ਪਾਨੀ ਆਇਆ ਹੋਇਆ ਸੀ, ਪਰ ਉਸਨੇ ਮੁਸਲਮਾਨਾਂ ਨੂੰ ਪੱਕੀ ਤਰ੍ਹਾਂ ਦਸ ਦਿਤਾ ਕਿ ਜੇ ਉਨ੍ਹਾਂ ਨੇ ਨਹਿਰ ਦਾ ਪਾਣੀ ਬੰਦ ਨਾ ਕੀਤਾ ਤਾਂ ਉਨ੍ਹਾਂ ਦੀ ਵੀ ਖ਼ੈਰ ਨਹੀਂ। ਇਸ ਮਿਲਟਰੀ ਦੀ ਧਮਕੀ ਨੇ ਮੁਸਲਮਾਨਾਂ ਨੂੰ ਜਤਾ ਦਿਤਾ ਕਿ ਸ਼ਰਾਰਤ ਵਿਚ ਉਨ੍ਹਾਂ ਦਾ ਆਪਣਾ ਨੁਕਸਾਨ ਹੈ। ਇਸ ਕਰਕੇ ਉਨ੍ਹਾਂ ਨੇ ਬੰਦ ਦੀ ਮੁਰੰਮਤ ਕਰ ਦਿਤੀ ਤੇ ਕਾਨਵਾਏ ਲੰਘ ਗਿਆ।

ਲਾਇਲਪੁਰ ਰੇਲਵੇ ਸਟੇਸ਼ਨ ਦੇ ਲੋਕੋ ਵਰਕਸ਼ਾਪ ਸ਼ੈਡ ਵਿੱਚ ਤਿੰਨ ਸਤੰਬਰ ਨੂੰ ਹਮਲਾ ਹੋਇਆ ਜਿਸ ਵਿੱਚ ੩ ਸਿੱਖ ਮਾਰੇ ਗਏ ਤੇ ਇਨ੍ਹਾਂ ਵਿਚ ਇਕ ਬੱਚਾ ਸੀ।

ਤਰਕਅਬਾਦ ਦੇ ਰੇਲਵੇ ਫਾਟਕ ਉਪਰ ਮੁਸਲਮਾਨ ਮਿਲਟਰੀ ਨੇ ਹਿੰਦੁਸਤਾਨ ਵਲ਼ ਆਉਂਦੇ ਇਕ ਕਾਨਵਾਏ ਦੇ ੬੦ ਸਿੱਖ ਗੋਲੀ ਨਾਲ ਉੜਾਏ, ਇਹ ਵੀ ੩ ਸਤੰਬਰ ਦੀ ਘਟਨਾ ਹੈ।

ਇਹ ਘਟਨਾਵਾਂ ਜਿਹੜੀਆਂ ਉਪਰ ਦਿਤੀਆਂ ਗਈਆਂ ਹਨ ਅਸਲੀਅਤ ਦਾ ਦੋ ਫੀ ਸਦੀ ਵੀ ਨਹੀਂ ਹੋਣਗੀਆਂ। ਹੋਰਾਂ ਪਿੰਡਾਂ ਦੇ ਨਾਂ ਜਿਨ੍ਹਾਂ ਉਪਰ ਹਮਲੇ ਤੇ ਕਤਲ ਹੋਏ, ਇਸ ਪੁਸਤਕ ਦੇ ਅਖ਼ੀਰ ਵਿਚ ਨਕਸ਼ਿਆਂ ਵਿਚ ਦਿਤੇ ਹੋਏ ਹਨ।

ਲਾਇਲਪੁਰ ਦੇ ਸਿੱਖ ਜਿਹਾ ਕਿ ਦਸਿਆ ਗਿਆ ਹੈ, ਬੜੇ ਦ੍ਰਿੜ ਇਰਾਦੇ ਵਾਲੇ ਤੇ ਡਸਿਪਲਨ ਵਾਲੇ ਸਨ ਤੇ ਉਨ੍ਹਾਂ ਦਿਨਾਂ ਵਿਚ ਉਨ੍ਹਾਂ ਦੇ ਆਗੂ ਕੁਛ ਬੜੇ ਬੇਗ਼ਰਜ਼ ਤੇ ਸਿਆਣੇ ਬੰਦੇ ਸੀ ਤੇ ਇਨ੍ਹਾਂ ਨੇ ਬੁਰੇ ਦੀ ਬੁਰਿਆਈ ਨੂੰ ਨਾ ਦੇਖਦਿਆਂ ਹੋਇਆਂ ਪਾਕਿਸਤਾਨ ਸਰਕਾਰ ਦਿਆਂ ਸਾਰਿਆਂ ਹੁਕਮਾਂ ਨੂੰ ਮੰਨਿਆਂ, ਭਾਵੇਂ ਉਹ ਸਰਕਾਰ ਇਨ੍ਹਾਂ ਉਪਰ ਦਲਣ ਦਾ ਕੋਈ ਵਿਚਾਰ ਨਹੀਂ ਸੀ ਰਖਦੀ। ਇਨ੍ਹਾਂ ਵਿਚੋਂ ਕਈ ਸਜਣਾਂ ਨੇ ਪੂਰਬੀ ਪੰਜਾਬ ਵਿਚ ਮੁਸਲਮਾਨ ਔਰਤਾਂ ਤੇ ਬਚਿਆਂ ਨੂੰ ਬਚਾਇਆ ਸੀ, ਕਈਆਂ ਥਾਵਾਂ ਵਿਚ ਹੱਦੋਂ ਭੈੜੀ ਹਾਲਤ ਹੋਣ ਉਪਰ ਸਿੱਖਾਂ ਨੇ ਸਾੜ ਫੂਕ ਦੀ ਪਾਲਿਸੀ ਅਮਲ ਵਿਚ ਲਿਆਂਦੀ ਤੇ ਇਹ ਜਾਣਦਿਆਂ ਕਿ ਉਨ੍ਹਾਂ ਦਾ ਮਾਲ ਜ਼ਰੂਰ ਪਾਕਿਸਤਾਨੀ ਲੁਟੇਰਿਆਂ ਦੇ ਹਥ ਜਾਣਾ ਹੈ, ਉਨ੍ਹਾਂ ਨੇ ਆਪ ਹੀ ਉਸਨੂੰ ਅਗ ਲਾ ਦਿਤੀ।

ਇਸੇ ਕਰਕੇ ਪਾਕਿਸਤਾਨੀ ਪੈਮਫਲਟ ਵਿਚ ਲਿਖਿਆ ਸੀ ਕਿ ਸਿੱਖ ਆਕੀ ਹੋਕੇ ਨਿਕਲੇ।

ਸਤੰਬਰ ਅਕਤੂਬਰ ੧੯੪੭ ਵਿਚ ਪੱਛਮੀ ਪੰਜਾਬ ਤੋਂ ਹਿੰਦੁਸਤਾਨ ਆਉਣ ਵਾਲੀਆਂ ਸੜਕਾਂ ਉਪਰ ਹਰ ਰੋਜ਼ ਇਕ ਲਗਾਤਾਰ ਦੁਖੀਆਂ ਦਾ ਜਲੂਸ ਚਲਦਾ ਰਹਿੰਦਾ। ਇਹ ਸਿਖ ਮਰਦ ਇਸਤ੍ਰੀਆਂ ਤੇ ਬਚੇ ਹੁੰਦੇ ਸਨ ਤੇ ਨਾਲ ਹੀ ਉਨ੍ਹਾਂ ਦੇ ਡੰਗਰ ਸਭ ਭੁਖੇ ਤਿਹਾਏ ਤੇ ਕੁਛ ਆਪਣਾ ਬਚਾ-ਇਆ ਹੋਇਆ ਮਾਲ ਗਡਿਆਂ ਉਪਰ ਯਾ ਪੈਦਲ ਹੀ ਲਈ ਆਉਂਦੇ ਸੀ। ਇਹ ਬਹੁਤੇ ਉਹ ਸਿਖ ਹੁੰਦੇ ਸਨ ਜਿਹੜੇ ਇਸ ਧੂੜ ਮਿੱਟੀ ਵਿਚ ਗਿਣੇ ਮਿਥੇ ਪਾਕਿਸਤਾਨੀ ਜ਼ੁਲਮ ਨਾਲ ਲਾਇਲਪੁਰ ਵਿਚੋਂ ਕੱਢੇ ਗਏ। ਬਹੁਤੇ ਰਸਤੇ ਵਿਚ ਮਰ ਜਾਂਦੇ ਸਨ,ਖਾਸ ਕਰਕੇ ਬੱਚੇ ਤੇ ਬੁੱਢੇ ਤੇ ਬੀਮਾਰ।ਮਰਨ ਲਗਿਆਂ ਡੰਗਰਾਂ ਦੀਆਂ ਲਾਸ਼ਾਂ ਨਾਲ ਸੜਕ ਉਪਰ ਥੋੜਿਆਂ ੨ ਗਜ਼ਾਂ ਤੇ ਸੜੇਹਾਣ ਫੈਲੀ ਹੋਈ ਸੀ। ਪਾਕਿਸਤਾਨ ਦੇ ਜ਼ੁਲਮ ਨੇ ਹਿੰਦੁਸਤਾਨ ਦੇ ਸਭ ਕੋਲੋਂ ਵਧੀਆ ਨੌ-ਅਬਾਦੀਆਂ ਵਸਾਉਣ ਵਾਲਿਆਂ ਦਾ ਇਹ ਹਾਲ ਕਰ ਦਿੱਤਾ ਸੀ।

## ਗੁਜਰਾਂਵਾਲਾ

ਗੁਜਰਾਂਵਾਲਾ ਜ਼ਿਲਾ ਲਾਹੌਰ ਤੋਂ ਪੱਛਮ ਵੱਲ ਸ਼ੇਖ਼ੂਪੁਰੇ ਦੇ ਨਾਲ ਲਗਦਾ ਹੈ, ਇਸਦੀ ਮੁਸਲਮਾਨ ਅਬਾਦੀ ੭੦.੪੫ ਫੀ ਸਦੀ ਸੀ ਤੇ ਹਿੰਦੂ ਸਿੱਖ ਮਿਲਕੇ ੨੨.੭੦ ਫੀ ਸਦੀ ਸਨ। ਪੰਜਾਬ ਦੀਆਂ ਹੋਰਾਂ ਥਾਵਾਂ ਵਾਂਗ ਇਥੋਂ ਦੇ ਹਿੰਦੂ ਸਿੱਖ ਸਮਝਦਾਰ ਬਿਉਪਾਰੀ ਆਗੂ ਤੇ ਮੁੰਤਜ਼ਿਮ ਸਨ ਤੇ ਸਿੱਖ ਚੰਗੇ ਕਿਰਸਾਣ ਤੇ ਵਧੀਆ ਉਪਜਾਊ ਜ਼ਮੀਨਾਂ ਦੇ ਮਾਲਕ ਸਨ ਅਤੇ ਜ਼ਮੀਨ ਦਾ ਮਾਮਲਾ ਆਪਣੀ ਅਬਾਦੀ ਤੋਂ ਕਈ ਗੁਣਾਂ ਵਧ ਦਿੰਦੇ ਸੀ।

ਗੁਜਰਾਂਵਾਲਾ ਜ਼ਿਲੇ ਵਿਚੋਂ ਨਜ਼ਾਮਾਬਾਦ ਚਾਕੂ ਛੁਰੀਆਂ ਲਈ ਮਸ਼ਹੂਰ ਸੀ। ਛੁਰਿਆਂ ਦੇ ਹਜ਼ਾਰਾਂ ਪਾਰਸਲ ਇਥੋਂ ਦੇ ਮੁਸਲਮਾਨ ਲੁਹਾਰ ਪੰਜਾਬ ਵਿਚ ਤੇ ਹੋਰ ਸੂਬਿਆਂ ਵਿਚ ਹਥਿਆਰਾਂ ਵਜੋਂ ਮੁਸਲਿਮ ਲੀਗ ਤੇ ਮੁਸਲਿਮ ਨੈਸ਼ਨਲ ਗਾਰਡ ਨੂੰ ਭੇਜਦੇ ਸਨ। ਬਹੁਤ ਵਾਰੀ ਬੰਬਈ, ਸੀ.ਪੀ., ਯੂ. ਪੀ. ਤੇ ਹੋਰਾਂ ਸੂਬਿਆਂ ਦੀ ਪੁਲੀਸ ਨੇ ਸਟੇਸ਼ਨਾਂ ਤੋਂ ਇਹ ਪਾਰਸਲ ਫੜੇ ਤੇ ਇਸਤਰ੍ਹਾਂ ਇਨ੍ਹਾਂ ਨੂੰ ਕਾਤਲਾਂ ਦੇ ਹਥੀਂ ਪੈਣੋਂ ਬਚਾਇਆ ਜਿਨ੍ਹਾਂ ਨੇ ਦੂਜਿਆਂ ਧਰਮਾਂ ਦਿਆਂ ਲੋਕਾਂ ਨੂੰ ਮਾਰਨਾ ਸੀ। ਪਰ ਥੋੜੇ ਜਿਹੇ ਅਜਿਹੇ ਪਾਰਸਲ ਜ਼ਬਤ ਹੋਏ ਤੇ ਇਕ ਭਾਰੀ ਗਿਣਤੀ ਆਪਣੇ ਥਾਂ ਪਹੁੰਚ ਗਈ।

ਵਜ਼ੀਰਾਬਾਦ ਜੋ ਲਾਹੌਰ, ਰਾਵਲਪਿੰਡੀ, ਪਿਸ਼ਾਵਰ ਲਾਇਨ ਤੇ ਜੰਮੂ ਸਿਆਲਕੋਟ ਲਾਇਨ ਉੱਪਰ ਹੈ ਹਿੰਦੂ, ਸਿੱਖ ਸ਼ਰਨਾਰਥੀ ਟਰੇਨਾਂ ਉੱਪਰ ਹਮਲਿਆਂ ਲਈ ਤੇ ਉਨ੍ਹਾਂ ਭਾਰੀ ਕਤਲਾਂ ਲਈ ਜੋ ਸ਼ਹਿਰ ਤੇ ਸਟੇਸ਼ਨ ਵਿਚ ਹੋਏ, ਬਹੁਤ ਬਦਨਾਮ ਹੈ।

ਗੁਜਰਾਂਵਾਲਾ ਖ਼ਾਸ ਵਿਚ ਜੂਨ ਤੇ ਜੁਲਾਈ ਵਿਚ ਫ਼ਸਾਦ ਹੋਏ ਤੇ ਅਗਸਤ ਵਿਚ ਬਾਕੀ ਪਛਮੀ ਪੰਜਾਬ ਵਾਂਗ ਇਥੋਂ ਦੇ ਵੀ ਹਿੰਦੂ ਸਿੱਖ ਕਤਲ ਕੀਤੇ ਗਏ ਤੇ ਕਢੇ ਗਏ। ੧੧ ਜੁਲਾਈ ਨੂੰ ਗੁਜਰਾਂਵਾਲੇ ਵਿਚ ਅਮਨ ਸਭਾ ਬਣਾਈ ਗਈ ਜਿਸ ਵਿਚ ਮੁਸਲਿਮ ਲੀਗੀ ਲੀਡਰਾਂ ਨੇ ਜਿਨ੍ਹਾਂ ਵਿਚ ਮੀਆਂ ਇਫਤਖ਼ਾਰੁ ਦੀਨ ਤੇ ਖ਼ਾਨ ਮਮਦੋਟ ਸਨ ਗਵਾਂਢ ਤੇ ਫਿਰਕੂ ਸਾਂਝ ਉਪਰ ਬੜੀਆਂ ਚਰਬ ਤਕਰੀਰਾਂ ਕੀਤੀਆਂ, ਪਰ ਮੁਸਲਮਾਨਾਂ ਨੂੰ ਪਤਾ ਸੀ ਕਿ ਜਿਨਾਹ ਤੋਂ ਲੈਕੇ ਸਾਰੇ ਮੁਸਲਿਮ ਲੀਗੀ ਲੀਡਰਾਂ ਦੀਆਂ ਤਕਰੀਰਾਂ ਇਕ ਵਿਖਾਵਾ ਸਨ, ਜਿਸ ਨਾਲ ਯੋਰਪ ਦਿਆਂ ਲੋਕਾਂ ਦੀ ਅਖੀਂ ਘਟਾ ਪਾਇਆ ਜਾ ਸਕੇ ਤੇ ਹਿੰਦੂਆਂ ਸਿੱਖਾਂ ਨੂੰ ਝੂਠਾ ਭਰੋਸਾ ਦਿਵਾਇਆ ਜਾਏ। ਪਰਦੇ ਪਿਛੇ ਇਹੋ ਲੀਡਰ ਅਗਾਂ ਤੇ ਕਤਲ ਤੇ ਫ਼ਸਾਦਾਂ ਦੀ ਵਿਉਂਤ ਬਣਾ ਰਹੇ ਸਨ ਤੇ ਉਸ ਲਈ ਰੁਪਿਆ ਇਕੱਠਾ ਕਰਦੇ ਸਨ।

ਜੁਲਾਈ ਵਿਚ ਹਿੰਦੂਆਂ ਸਿੱਖਾਂ ਉਪਰ ਛੁਰੇਬਾਜ਼ੀ ਦੇ ਬਹੁਤ ਹਮਲੇ ਹੋਏ। ਕੁਛ ਹਿੰਦੂ ਸਿੱਖ ਇਲਾਕਿਆਂ ਉਪਰ ਹਮਲੇ ਹੋਏ ਤੇ ਅਗਾਂ ਲਾਉਣ ਦਾ ਯਤਨ ਕੀਤਾ ਗਿਆ। ਪਰ ਗੁਜਰਾਂਵਾਲੇ । ਹਿੰਦੂ ਸਿੱਖ ਚੰਗੇ ਜਥੇਬੰਦ ਤੇ ਨਿਡੱਰ ਸਨ ਤੇ ਉਨ੍ਹਾਂ ਮੁਸਲਮਾਨਾਂ ਨੂੰ ਮਾਰ ਭਜਾਇਆ ਦੇ ਗੁਰਦੁਆਰੇ ਤੇ ਤਕੜਾ ਹਮਲਾ ਹੋਇਆ, ਪਰ ਸਿੱਖਾਂ ਨੇ ਹਮਲਾ ਕਰਨ ਵਾਲਿਆਂ ਨੂੰ ਅਗੇ ਨਾ ਵਧਣ ਦਿਤਾ।

੧੫ ਅਗਸਤ ਦੇ ਨੇੜੇ ਆਉਣ ਤੇ ਹਾਲਾਤ ਹੋਰ ਵਿਗੜਨ ਲਗੇ। ਜੁਲਾਈ ਦੇ ਅੰਤ ਤੋਂ ਜਦ ਕਿ ਜ਼ਿਲੇ ਵਿਚ ਇਕ ਮੁਸਲਮਾਨ ਡਿਪਟੀ ਕਮਿਸ਼ਨਰ ਲਗਿਆ, ਮੁਸਲਮਾਨਾਂ ਦਾ ਹਿੰਦੂਆਂ ਸਿੱਖਾਂ ਨੂੰ ਕਢਣ ਦਾ ਇਰਾਦਾ ਪਕਾ ਨਜ਼ਰ ਆਉਂਦਾ ਸੀ। ਅਫ਼ਸਰ, ਪੁਲੀਸ ਤੇ ਮੁਸਲਿਮ ਲੀਗੀ ਇਸ ਮਤਲਬ ਲਈ ਪੂਰੇ ਤਾਲ ਮੇਲ ਨਾਲ ਕੰਮ ਕਰ ਰਹੇ ਸਨ। ਹਿੰਦੂਆਂ ਸਿੱਖਾਂ ਨੂੰ ਇਹ ਖ਼ਤਰਾ ਭਾਸ ਗਿਆ ਤੇ ਉਨ੍ਹਾਂ ਨੇ ਜਾਨਾਂ ਦੇ ਨੁਕਸਾਨ ਤੋਂ ਪਹਿਲਾਂ ਹੀ ਨਿਕਲ ਜਾਣ ਦਾ ਯਤਨ ਕੀਤਾ। ਹਿੰਦੂ ਸਿੱਖ ਇਨੀ ਗਿਣਤੀ ਵਿਚ ਨਿਕਲਣ ਲਗੇ ਕਿ ਸਾਰਿਆਂ ਲਈ ਸਵਾਰੀਆਂ ਨਹੀਂ ਲਭਦੀਆਂ ਸੀ। ੨੭ ਜੁਲਾਈ ਨੂੰ ਹਿੰਦੂਆਂ ਤੇ ਸਿੱਖਾਂ ਉਪਰ ਛੁਰਿਆਂ ਨਾਲ ਆਮ ਹਮਲੇ ਹੁੰਦੇ ਸੀ। ਕਰਫਯੂ ਦੇ ਵੇਲੇ ਜੇ ਹਿੰਦੂ ਸਿੱਖ ਬਾਹਰ ਨਿਕਲਦੇ ਤਾਂ ਓਹ ਗ੍ਰਿਫਤਾਰ ਕਰ ਲਏ ਜਾਂਦੇ ਸਨ ਤੇ ਮੁਸਲਮਾਨ ਹਥਿਆਰ ਬੰਦ ਖੁਲ੍ਹੇ ਦੰਗਾ ਕਰਦੇ ਫਿਰਦੇ ਸਨ। ਪੁਲੀਸ ਦੀਆਂ ਨਜ਼ਰਾਂ ਦੇ ਸਾਮ੍ਹਣੇ ਹਿੰਦੂਆਂ ਸਿੱਖਾਂ ਨੂੰ ਛੁਰੇ ਮਾਰੇ ਜਾਂਦੇ ਸਨ, ਹਿੰਦੂਆਂ ਸਿੱਖਾਂ ਦਿਆਂ ਘਰਾਂ ਨੂੰ ਅਗਾਂ ਲਾਈਆਂ ਜਾਂਦੀਆਂ ਸੀ ਤੇ ਜੇ ਇਹ ਦੋਸ਼ੀ ਫੜੇ ਵੀ ਜਾਂਦੇ ਸੀ ਤਾਂ ਪੁਲੀਸ ਉਨ੍ਹਾਂ ਉਪਰ ਮੁਕਦਮਾ ਨਹੀਂ ਬਣਾਉਂਦੀ ਸੀ। ਮੇਹਰ ਗੁਲਾਮ ਮਹੰਮਦ ਨੇ ਜੋ ਇਨਸਪੈਕਟਰ ਪੁਲੀਸ ਸੀ, ਇਕ ਖ਼ੁਫੀਆ ਹੁਕਮ ਕਢਿਆ ਜਿਸ ਰਾਹੀਂ ਮੁਸਲਮਾਨਾਂ ਪੁਲਸੀਆਂ ਨੂੰ ਹਿੰਦੂ ਸਿੱਖ ਪੁਲੀਸ ਦੇ ਕਤਲ ਕਰਨ ਲਈ ਕਿਹਾ। ਮੁਸਲਮਾਨ ਕਾਨਸਟੇਬਲ ਹਿੰਦੂਆਂ ਸਿੱਖਾਂ ਨੂੰ ਵੇਖਦਿਆਂ ਹੀ ਗੋਲੀ ਮਾਰ ਦਿੰਦੇ ਸਨ। ੧੧ ਤੇ ੧੭ ਅਗਸਤ ਦੇ ਦਰਮਿਆਨ ਸਾਰੇ ਹਿੰਦੂ ਸਿੱਖ ਇਲਾਕੇ ਜਿਵੇਂ ਗੁਰੂ ਨਾਨਕ ਪੁਰਾ, ਹਾਕਮ ਰਾਇ, ਮੰਡੀ ਖਜੂਰ ਵਾਲੀ, ਬ੍ਰਹਮ ਅਖਾੜਾ, ਚੌਕ ਚਸ਼ਮਾ, ਸ਼ੇਖੂਪੁਰਾ ਗੇਟ ਆਦਿਕ ਸਾੜੇ ਜਾ ਚੁਕੇ ਸਨ। ਹਿੰਦੂਆਂ ਸਿੱਖਾਂ ਦਾ ਭਾਰੀ ਕਤਲ ਹੋਇਆ। ਇਕ ਭਾਰਾ ਤੇ ਵਹਿਸ਼ੀਆਨਾ ਅਨਰਥ ਡਾਕਟਰ ਤੇਜ ਭਾਨ ਦੇ ਟਬਰ ਦਾ ਕਤਲ ਸੀ। ਇਸ ਟਬਰ ਵਿਚ ੧੪ ਜੀਅ ਸਨ, ਡਾ: ਤੇਜਭਾਨ ਦੇ ਘਰ ਉਪਰ ਪੁਲੀਸ ਨੇ ਹਮਲਾ ਕੀਤਾ ਪਰ ਇਸਦਾ ਮੁਕਾਬਲਾ ਕੀਤਾ ਗਿਆ। ਇਸ ਪਰ ਇਮਦਾਦ ਹੁਸੈਨ ਸ਼ਾਹ ਥਾਣੇਦਾਰ ਹੋਰ ਸਿਪਾਹੀ ਲੈਕੇ ਆਏ, ਘਰ ਨੂੰ ਅੱਗ ਲਾਈ ਗਈ ਤੇ ਘਰ ਦੇ ਅੰਦਰ ਦੇ ਲੋਕ ਬਾਹਰ ਆ ਗਏ। ਪਹਿਲਾਂ ਮਰਦਾਂ ਨੂੰ ਗੋਲੀ ਮਾਰੀ ਗਈ ਤੇ ਫਿਰ ਜ਼ਨਾਨੀਆਂ ਨੂੰ ਜਿਨ੍ਹਾਂ ਦਿਆਂ ਕੁਛੜਾਂ ਵਿਚ ਬਚੇ ਸਨ। ਸਿਰਫ ਇਕ ਛੋਟਾ ਲੜਕਾ ਤੇ ਲੜਕੀ ਬਚੇ।

ਹੁਸੈਨ ਸ਼ਾਹ ਥਾਣੇਦਾਰ ਜਿਸਨੇ ਲਾਹੌਰ ਵਿਚ ਮੈਜਿਸਟ੍ਰੇਟ ਚੀਮੇ ਨਾਲ ਮਿਲਕੇ ਸ਼ਾਹਲਮੀ ਦੇ ਮਾਲਦਾਰ ਹਿੰਦੂ ਇਲਾਕੇ ਨੂੰ ਸਾੜਿਆ ਸੀ ਬਦਲਕੇ ਕਾਮੋਕੀ ਆ ਗਿਆ, ਜੋ ਗੁਜਰਾਂਵਾਲੇ ਦੇ ਲਾਗੇ ਭਾਰੀ ਹਿੰਦੂ ਸਿੱਖ ਮੰਡੀ ਸੀ। ਉਸ ਨੇ ਕਾਮੋਕੇ ਸ਼ਹਿਰ ਤੇ ਇਲਾਕੇ ਵਿਚ ਹਿੰਦੂਆਂ ਸਿੱਖਾਂ ਦਾ ਕਤਲਾਮ ਕੀਤਾ। ਅਸਗਰ ਅਲੀ ਸ਼ਾਹ ਜੋ ਨੌਸ਼ੈਹਰਾ ਵਿਰਕਾਂ ਦਾ ਥਾਣੇਦਾਰ ਸੀ, ਨੇ ਆਪਣੇ ਹਲਕੇ ਦੇ ਸਾਰੇ ਸਿੱਖ ਕਤਲ ਕਰਾ ਦਿਤੇ। ਓਹ ਸਿੱਖਾਂ ਨੂੰ ਕਿਸੇ ਤਫ਼ਤੀਸ਼ ਦੇ ਬਹਾਨੇ ਕੱਠਾ ਕਰ ਲੈਂਦਾ ਸੀ ਤੇ ਫਿਰ ਉਨ੍ਹਾਂ ਨੂੰ ਗੋਲੀ ਮਾਰ ਦਿਤੀ ਜਾਂਦੀ ਸੀ।

ਇਹ ਓਹ ਤ੍ਰੀਕੇ ਸਨ ਜੋ ਪਾਕਿਸਤਾਨ ਵਿਚੋਂ ਘਟ ਗਿਣਤੀਆਂ ਨੂੰ ਕਢਣ ਲਈ ਵਰਤੇ ਜਾਂਦੇ ਸਨ।

ਕਿਲ੍ਹਾ ਦੀਦਾਰ ਸਿੰਘ ਦੇ ਹਲਕੇ ਵਿਚ ਦੋਹੜੀਆਂ ਪਿੰਡ ਨਿਰੋਲ ਸਿੱਖ ਇਲਾਕਾ ਸੀ।

ਇਨ੍ਹਾਂ ਲੋਕਾਂ ਨੂੰ ਪੁਲੀਸ ਤੇ ਮੁਸਲਿਮ ਨੈਸ਼ਨਲ ਗਾਰਡ ਨੇ ਸਿਰਿਓਂ ਕਤਲ ਕੀਤਾ। ਐਮਨਾਬਾਦ ਵਿਚ ਵੀ ਹਿੰਦੂਆਂ ਸਿੱਖਾਂ ਦਾ ਭਾਰੀ ਕਤਲ ਹੋਇਆ। ਸੋਹਦਰੇ ਵਿਚ ੧੩ ਅਗਸਤ ਨੂੰ ੬੦ ਹਿੰਦੂ ਸਿੱਖ ਮਾਰੇ ਗਏ। ੧੬ ਅਗਸਤ ਤੋਂ ੨ ਸਤੰਬਰ ਤਕ ਬੁਰਜੀ ਚੰਦਾ ਸਿੰਘ ਉਪਰ ਬਾਰ ੨ ਹਮਲੇ ਹੋਏ ਤੇ ੧੨੫ ਸਿੱਖ ਮਾਰੇ ਗਏ। ਗਖੜ ਉਪਰ ੧੭ ਅਗਸਤ ਨੂੰ ਹਮਲਾ ਹੋਇਆ ਤੇ ਲੁਟ ਤੇ ਕਤਲ ੩ ਦਿਨ ਲਗਾਤਾਰ ਰਹੇ। ਇਥੇ ੨੦੦ ਸਿੱਖ ਤੇ ਹਿੰਦੂ ਕਤਲ ਹੋਏ। ਕੋਟ ਦੇਸ ਰਾਜ ਉਪਰ ੧੫ ਅਗਸਤ ਨੂੰ ਹਮਲਾ ਹੋਇਆ, ਇਥੇ ੩੦੦ ਹਿੰਦੂ ਸਿੱਖ ਮਾਰੇ ਗਏ ਤੇ ੧੨੦ ਜਬਰੀ ਮੁਸਲਮਾਨ ਕੀਤੇ ਗਏ। ਉਧੋਵਾਲੀ ਉਪਰ ੨੭ ਨੂੰ ਹਮਲਾ ਹੋਇਆ ਤੇ ੬੦ ਕਤਲ ਹੋਏ। ਮਜੂ ਚੱਕ ਦੇ ਲੱਗ ਭੱਗ ਸਾਰੇ ਹਿੰਦੂ ਸਿੱਖ ਜੋ ੫੦੦ ਸਨ, ਕਤਲ ਕੀਤੇ ਗਏ।

ਪਿੰਡ ਰਾਮਕੇ ਚੱਠਾ ਉਪਰ ੫ ਸਤੰਬਰ ਨੂੰ ਹਮਲਾ ਹੋਇਆ, ਇਥੇ ਹਿੰਦੂਆਂ ਸਿੱਖਾਂ ਨੇ ਆਪਣੀਆਂ ਇਸਤ੍ਰੀਆਂ ਨੂੰ ਬੇ-ਪੱਤੀ ਤੋਂ ਬਚਾਉਣ ਲਈ ਆਪਣੇ ਹਥੀਂ ਕਤਲ ਕੀਤਾ। ਮੰਡੀ ਸੁਖੋਕੀ ਉਪਰ ੩ ਸਤੰਬਰ ਨੂੰ ਹਮਲਾ ਹੋਇਆ, ਸਿੱਖਾਂ ਨੂੰ ਹਿੰਦੂਆਂ ਦਿਆਂ ਘਰਾਂ ਵਿਚੋਂ ਚੁਣਕੇ ਕਢਿਆ ਗਿਆ ਤੇ ਬੇ-ਰਹਿਮੀ ਨਾਲ ਕਤਲ ਕੀਤਾ ਗਿਆ। ਧਰੌਂਕਲ ਉਪਰ ੧੯ ਅਗਸਤ ਨੂੰ ਹਮਲਾ ਹੋਇਆ। ਇਥੋਂ ਦੀ ੮੦ ਦੀ ਸਿੱਖ ਅਬਾਦੀ ਵਿਚੋਂ ਕੇਵਲ ੨੦ ਬਚੇ; ਧਾਰੀਵਾਲ ਵਿਚ ਵੀ ਜੋ ਕਿਲ੍ਹਾ ਦੀਦਾਰ ਸਿੰਘ ਦੇ ਥਾਣੇ ਨੂੰ ਲਗਦਾ ਹੈ, ਹਿੰਦੂਆਂ ਸਿੱਖਾਂ ਦਾ ਭਾਰੀ ਕਤਲ ਹੋਇਆ। ਇਹ ਪਿੰਡੋਂ ਨਿਕਲ ਰਹੇ ਸਨ ਤੇ ਲਾਲਪੁਰ ਦੇ ਲਾਗੇ ਘੇਰੇ ਗਏ ਤੇ ੧੦੦੦ ਕਤਲ ਹੋਏ।

ਹਿੰਦੂ ਸਿੱਖ ਵਧਾਉਂ ਥਾਣੇ ਦੇ ਇਲਾਕੇ ਦਿਆਂ ਪਿੰਡਾਂ ਵਿਚ ਵੀ ਬਹੁਤ ਕਤਲ ਹੋਏ। ਇਥੇ ਮੁਹੰਮਦ ਆਜ਼ਮ ਮੈਜਿਸਟ੍ਰੇਟ ਤੇ ਡੀ. ਐਸ. ਪੀ. ਨੇ ਮਿਲਕੇ ਹਮਲਾ ਕੀਤਾ ਸੀ। ਲਾਧੋ ਵਾਲੀ ਚੀਮਾ ਵਿਚ ਭਾਰਾ ਕਤਲਆਮ ਹੋਇਆ, ੧੨੫ ਹਿੰਦੂ ਸਿੱਖ ਕਤਲ ਹੋਏ ਤੇ ੫੦ ਫਟੜ ਹੋਏ, ੨੦੦ ਜ਼ਨਾਨੀਆਂ ਚੁਕੀਆਂ ਗਈਆਂ। ਪਿੰਡ ਸਗੜ ਦਿਆਂ ਲੋਕਾਂ ਨੇ ਬਹਾਦਰੀ ਨਾਲ ਮੁਕਾਬਲਾ ਕੀਤਾ ਤੇ ਉਨ੍ਹਾਂ ਵਿਚੋਂ ਬਹੁਤੇ ਲੜਦੇ ਹੋਏ ਹੀ ਸ਼ਹੀਦ ਹੋਏ। ਮਾੜੀ ਠਾਕਰਾਂ ਵਿਚ ੭੬ ਕਤਲ ਹੋਏ। ਪਤਲੇ ਮਾਲ, ਮਿਰਜ਼ਾਪੁਰ, ਥਪਨਾਲਾ ਤੇ ਮਿਰਜ਼ਾ ਜਾਨ ਵਿਚ ਹਿੰਦੂ ਸਿੱਖਾਂ ਦਾ ਬਹੁਤ ਜਾਨੀ ਨੁਕਸਾਨ ਹੋਇਆ।

ਲੋਈਆਂ ਵਾਲਾ ਉਪਰ ਹਮਲਾ ਕਰਨ ਲਈ ਜੋ ਗੁਜਰਾਂਵਾਲੇ ਤੋਂ ੩ ਮੀਲ ਹੈ, ਲਾਹੌਰ ਤੋਂ ਮੁਸਲਮਾਨ ਗੁੰਡੇ ਲਿਆਂਦੇ ਗਏ, ਇਥੇ ੩੦–੪੦ ਸਿੱਖ ਕਤਲ ਹੋਏ। ਇਕ ਦੂਜੇ ਪਿੰਡ ਲੂਈਆਂ ਵਾਲੇ ਉਪਰ ਮੁਸਲਮਾਨ ਮਿਲਟਰੀ ਨੇ ਹਮਲਾ ਕੀਤਾ। ਇਹ ਮਿਲਟਰੀ ਗੱਡੀ ਨੂੰ ਰੋਕਕੇ ਉੱਤਰੀ ਤੇ ਪਿੰਡ ਉਪਰ ਹਮਲਾ ਹੋਇਆ। ਸਿੱਖਾਂ ਨੂੰ ਘੇਰ ੨ ਕੇ ਮਾਰਿਆ ਗਿਆ, ਥੋਹੜੇ ਅਰਸੇ ਵਿਚ ਹੀ ੧੦੦ ਕਤਲ ਹੋ ਗਏ। ਵੱਢ ਵਿਚ ੪੨ ਹਿੰਦੂ ਤੇ ਸਿੱਖ ਮਾਰੇ ਗਏ।

ਕਾਮੋਕੇ ਗੁਜਰਾਂਵਾਲੇ ਦੇ ਲਾਗੇ ਭਾਰਾ ਵਪਾਰੀ ਸ਼ਹਿਰ ਹੈ। ਇਥੇ ਹਿੰਦੂਆਂ ਤੇ ਸਿੱਖਾਂ ਨੇ ਵਡੀਆਂ ੨ ਮਿਲਾਂ, ਫੈਕਟਰੀਆਂ ਤੇ ਬੈਂਕ ਖੋਲ੍ਹੇ ਹੋਏ ਸਨ। ੧੬ ਅਗਸਤ ਨੂੰ ਜਦ ਮੁਸਲਿਮ ਮਿਲਟਰੀ ਆਈ ਤਾਂ ਹਿੰਦੂਆਂ ਤੇ ਸਿੱਖਾਂ ਦਾ ਕਤਲ ਸ਼ੁਰੂ ਹੋ ਗਿਆ। ਇਸ ਤ੍ਰੀਕ ਨੂੰ ਹਿੰਦੂਆਂ ਤੇ ਸਿਖਾਂ ਦੀਆਂ ਦੁਕਾਨਾਂ ਤੋਂ ਚਾਵਲਾਂ ਦੀਆਂ ੧੦੦ ਬੋਰੀਆਂ ਲੁਟੀਆਂ ਗਈਆਂ ਤੇ ਅਗਲੇ ਦਿਨ ਮੁਸਲਮਾਨਾਂ ਨੇ ਅਨਾਜ ਦਾ ਇਕ ਭਰਿਆ ਟਰੱਕ ਲੁਟਿਆ ਤੇ ਇਕ ਜ਼ਨਾਨੀ ਨੂੰ ਗੋਲੀ ਮਾਰੀ ਗਈ। ਆਮ ਹਮਲਾ ੨੧ ਨੂੰ ਹੋਇਆ, ਇਸ ਦਿਨ ਪੁਲੀਸ ਨੇ ੫੦ ਸੱਠ ਹਿੰਦੂ ਤੇ ਸਿਖ ਘਰਾਂ ਤੋਂ ਬੁਲਾਕੇ ਮਾਰ ਦਿਤੇ। ੨੩ ਨੂੰ ਚਾਵਲ ਛੜਨ ਦੀਆਂ ੮ ਚੱਕੀਆਂ ਜੋ ਹਿੰਦੂਆਂ ਤੇ ਸਿੱਖਾਂ ਦੀਆਂ ਸਨ, ਸਾੜੀਆਂ ਗਈਆਂ ਤੇ ਨਾਲੇ ਘਰ ਵੀ ਸਾੜੇ ਗਏ। ਹਿੰਦੂਆਂ ਤੇ ਸਿੱਖਾਂ ਨੇ ਮੁਸਲਮਾਨ ਪੁਲੀਸ

ਦੇ ਮੰਗਣ ਉਪਰ ੬੦ ਹਜ਼ਾਰ ਰੁਪਿਆ ਦੇ ਦਿੱਤਾ ਜਿਸ ਨਾਲ ਕਿ ਕੁਛ ਚਿਰ ਲਈ ਅੱਗਾਂ ਅਤੇ ਕਤਲ ਮੁੱਕ ਗਏ ਪਰ ਮੁੜ ਛੇਤੀ ਹੀ ਮੁਸਲਮਾਨਾਂ ਨੇ ਫਿਰ ਇਹੋ ਘਟਨਾਵਾਂ ਸ਼ੁਰੂ ਕਰ ਦਿੱਤੀਆਂ ਤੇ ਲੁੱਟ ਪਾਈ, ਜਿਸ ਵਿਚ ਸੈਂਟਰਲ ਬੈਂਕ ਨੂੰ ਲੁਟਿਆ ਗਿਆ ਤੇ ਮੰਡੀ ਵਿਚ ੪ ਲੱਖ ਰੁਪਏ ਦੀ ਕਣਕ ਲੁਟੀ ਗਈ। ੨੪ ਨੂੰ ਗੁਰਦੁਆਰਾ ਦਮਦਮਾ ਸਾਹਿਬ ਉਪਰ ਹਮਲਾ ਹੋਇਆ, ੧੦੦੦ ਮੁਸਲਮਾਨਾਂ ਨੇ ਗੁਰਦੁਆਰੇ ਦੇ ਗ੍ਰੰਥੀ ਤੇ ਕੁਛ ਸਿੱਖਾਂ ਨੂੰ ਕਤਲ ਕੀਤਾ। ਇਸ ਤੋਂ ਪਿਛੋਂ ੧੫੦ ਹਿੰਦੂ ਤੇ ਸਿੱਖ ਘਰਾਂ ਵਿਚੋਂ ਕਢਕੇ ਮਾਰੇ ਗਏ।

ਸਤੰਬਰ ਦੇ ਸ਼ੁਰੂ ਵਿਚ ਇਕ ਹਿੰਦੂ ਸਿੱਖ ਸ਼ਰਨਾਰਥੀਆਂ ਦੀ ਗੱਡੀ ਜੋ ਪੱਛਮੀ ਪੰਜਾਬ ਤੋਂ ਆ ਰਹੀ ਸੀ, ਕਾਮੋਕੇ ਵਿਚ ਰੋਕੀ ਗਈ, ਪੁਲੀਸ ਤੇ ਮਿਲਟਰੀ ਦੀ ਸ਼ਹਿ ਉਪਰ ਮੁਸਲਮਾਨਾਂ ਨੇ ਉਸ ਉਪਰ ਹਮਲਾ ਕੀਤਾ। ਇਸ ਗੱਡੀ ਵਿਚਲਿਆਂ ਸ਼ਰਨਾਰਥੀਆਂ ਨੂੰ ਦੋ ਦਿਨ ਤੱਕ ਪਾਣੀ ਨਹੀਂ ਦਿੱਤਾ ਗਿਆ ਸੀ, ਤੇ ਇਨ੍ਹਾਂ ਪਾਸ ਜੋ ਆਪਣੀ ਰਖਿਆ ਲਈ ਹਥਿਆਰ ਸਨ, ਜਿਵੇਂ ਲਾਇਸੈਂਸ ਦੀਆਂ ਬੰਦੂਕਾਂ ਉਹ ਵੀ ਖੋਹ ਲਈਆਂ ਗਈਆਂ। ਮੁਸਲਮਾਨਾਂ ਨੇ ਇਨ੍ਹਾਂ ਮੁਸਾਫਰਾਂ ਉਪਰ ਛੁਰੇ ਤੇ ਬਲਮਾਂ ਨਾਲ ਹਮਲੇ ਕੀਤੇ ਤੇ ਜੇ ਕੋਈ ਗੱਡੀ ਤੋਂ ਨਿਕਲਿਆ ਪੁਲੀਸ ਨੇ ਉਸ ਨੂੰ ਗੋਲੀ ਮਾਰ ਦਿਤੀ। ਪਾਕਿਸਤਾਨੀ ਮਿਲਟਰੀ ਨੇ ਦਿਖਾਵੇ ਵਜੋਂ ਅਸਮਾਨ ਵਲ ਫਾਇਰ ਕੀਤੇ ਤੇ ਮੁਸਲਮਾਨਾਂ ਨੂੰ ਨਹੀਂ ਰੋਕਿਆ ਤੇ ਕੁਛ ਚਿਰ ਪਿਛੋਂ ਉਹ ਆਪ ਭੀ ਮੁਸਲਮਾਨ ਭੀੜ ਤੇ ਪੁਲੀਸ ਦੇ ਨਾਲ ਮਿਲਕੇ ਮੁਸਾਫਰਾਂ ਨੂੰ ਕਤਲ ਕਰਨ ਲਗ ਪਏ। ਮਰਦ ਸ਼ਰਨਾਰਥੀ ਲਗ ਭਗ ਸਾਰੇ ਹੀ ਕਤਲ ਕੀਤੇ ਗਏ, ਜ਼ਨਾਨੀਆਂ ਦੀ ਵੰਡ ਕੀਤੀ ਗਈ, ਵਡੇਰੀ ਉਮਰ ਦੀਆਂ ਨੂੰ ਮਾਰ ਦਿਤਾ ਗਿਆ ਤੇ ਦੂਜੀਆਂ ਨੂੰ ਮੁਸਲਮਾਨਾਂ ਨੇ ਆਪੋ ਵਿਚੀ ਵੰਡ ਲਿਆ। ਬਚਿਆਂ ਨੂੰ ਜ਼ਮੀਨ ਨਾਲ ਪਟਕਾ ਪਟਕਾ ਕੇ ਮਾਰਿਆ ਗਿਆ।

ਵਜ਼ੀਰਾਬਾਦ ਭਾਰੀ ਹਿੰਦੂ, ਸਿੱਖ ਵਿਓਪਾਰੀ ਕੇਂਦਰ ਸੀ, ਰਾਏ ਵਿੰਡ ਵਾਂਗ ਇਥੇ ਵੀ ਬਹੁਤ ਹਿੰਦੂ ਸਿੱਖ ਸ਼ਰਨਾਰਥੀ ਗਡੀਆਂ ਕਤਲ ਹੋਈਆਂ। ੧੨ ਅਗਸਤ ਨੂੰ ਇਕ ਗਡੀ ਅੰਮ੍ਰਿਤਸਰ ਤੋਂ ਚਲੀ। ਇਸ ਦਿਆਂ ਮੁਸਾਫਰਾਂ ਨੂੰ ਲਾਹੌਰ ਤੋਂ ੫ ਮੀਲ ਪੂਰਬ ਵਲ ਮੁਗਲਪੁਰੇ ਕਤਲ ਕੀਤਾ ਗਿਆ। ਜਿਹੜੇ ਥੋੜ੍ਹੇ ਜਿਹੇ ਬਚੇ ਉਹ ਵਜ਼ੀਰਾਬਾਦ ਤਕ ਅਪੜੇ। ੧੩ ਨੂੰ ਵਜ਼ੀਰਾਬਾਦ ਵਿਚ ਹਿੰਦੂਆਂ ਸਿੱਖਾਂ ਦਾ ਕਤਲਾਮ ਹੋਇਆ, ਮੰਡੀ ਨੂੰ ਅਗ ਲਈ ਗਈ ਤੇ ਭਾਰੀ ਲੁਟ ਪਈ। ਉਸੇ ਦਿਨ ਬਜ਼ਾਰ ਨੂੰ ਫਿਰ ਲੁਟਿਆ ਗਿਆ ਤੇ ਬਜ਼ਾਰ ਵਿਚ ਜੋ ਹਿੰਦੂ ਸਿੱਖ ਮਿਲਿਆ ਉਸਨੂੰ ਕਤਲ ਕਰ ਦਿਤਾ ਗਿਆ। ਜਿਨ੍ਹਾਂ ਗਡੀਆਂ ਵਿਚ ਹਿੰਦੂ ਸਿੱਖ ਵਜ਼ੀਰਾਬਾਦ ਤੋਂ ਨਸ ਰਹੇ ਸਨ ਉਨ੍ਹਾਂ ਨੂੰ ਨਿਜ਼ਾਮਾਬਾਦ ਰੋਕਿਆ ਗਿਆ ਤੇ ਮੁਸਲਮਾਨ ਮਿਲਟਰੀ ਨੇ ਹਿੰਦੂ, ਸਿੱਖ ਮੁਸਾਫ਼ਰਾਂ ਨੂੰ ਕਤਲ ਕਰਨ ਵਿਚ ਗੁੰਡਿਆਂ ਦਾ ਪਖ ਕੀਤਾ। ਇਸ ਗਡੀ ਵਿਚੋਂ ੫ ਯਾ ੬ ਜ਼ਨਾਨੀਆਂ ਚੁਕੀਆਂ ਗਈਆਂ ਤੇ ੫੦੦ ਹਿੰਦੂ ਸਿੱਖ ਕਤਲ ਕੀਤੇ ਗਏ। ਜੰਮੂ ਦੀ ਰੇਲ ਦੀ ਪਟੜੀ ਜਿਧਰ ਹਿੰਦੂ ਸਿੱਖ ਜਾ ਸਕਦੇ ਸਨ, ਚੁਕ ਦਿਤੀ ਗਈ। ਇਸ ਗਡੀ ਉਪਰ ਵੀ ਹਮਲਾ ਕੀਤਾ ਗਿਆ ਪਰ ਕਿਉਂਕਿ ਸਿੱਖ ਫੌਜੀ ਨਾਲ ਸਨ ਇਸ ਲਈ ਮੁਸਲਮਾਨਾਂ ਨੂੰ ਗਡੀ ਦੇ ਨੇੜੇ ਨਾ ਆਣ ਦਿਤਾ ਗਿਆ।

## ਮਿੰਟਗੁਮਰੀ

ਇਸ ਜ਼ਿਲੇ ਦੇ ਸਿੱਖ ਲਾਇਲਪੁਰ ਦੇ ਗਵਾਂਢੀ ਜ਼ਿਲੇ ਵਾਂਗ ਮਾਝੇ ਤੇ ਮਾਲਵੇ ਤੋਂ ਆਏ ਹੋਏ ਅਬਾਦਕਾਰ ਸਨ। ਇਨ੍ਹਾਂ ਵਿਚੋਂ ਬਹੁਤ ਸਾਰੇ ਫੌਜੀ ਪੈਨਸ਼ਨਰ ਯਾ ਉਨ੍ਹਾਂ ਦੀ ਔਲਾਦ ਸਨ ਜਿਨ੍ਹਾਂ ਨੂੰ ੨੦ਵੀਂ ਸਦੀ ਦੇ ਸ਼ੁਰੂ ਤੋਂ ਫੌਜੀ ਸੇਵਾ ਬਦਲੇ ਅੰਗਰੇਜ਼ੀ ਸਰਕਾਰ ਨੇ ਮੁਰੱਬੇ ਦਿਤੇ ਹੋਏ ਸਨ। ਇਨ੍ਹਾਂ ਬਲਵਾਨ ਅਬਾਦਕਾਰਾਂ ਨੇ ਜੰਗਲਾਂ ਨੂੰ ਸਾਫ ਕੀਤਾ

ਤੇ ਉਥੇ ਸੋਹਣੇ ਉਪਜਾਊ ਖੇਤ ਬਣਾਏ। ਇਥੋਂ ਦੇ ਮੁਸਲਮਾਨ ਜਾਂਗਲੀ ਸਨ ਜਿਹੜੇ ਕਿ ਵਹਿਸ਼ੀ ਤੇ ਅਨਪੜ੍ਹ ਸਨ ਤੇ ਮੁਸਲਿਮ ਲੀਗੀ ਇਨ੍ਹਾਂ ਨੂੰ ਚੰਗੀ ਤਰ੍ਹਾਂ ਭੜਕਾ ਸਕਦੇ ਸਨ। ਇਹ ਮੁਸਲਿਮ ਲੀਗੀ ਵਧੇਰੇ ਵੇਹਲੜ ਜਾਗੀਰਦਾਰ ਸਨ ਜਿਨ੍ਹਾਂ ਵਿਚ ਸਿੱਖਾਂ ਤੇ ਹਿੰਦੂਆਂ ਜਿਹਾ ਉੱਦਮ ਪੁਰਸ਼ਾਰਥ ਤੇ ਕਾਬਲੀਅਤ ਨਹੀਂ ਸੀ। ਜਿਨ੍ਹਾਂ ਨੇ ਕਿ ਇਸ ਇਲਾਕੇ ਨੂੰ ਮਾਲਦਾਰ ਬਣਾਇਆ ਸੀ। ਇਸ ਜ਼ਿਲੇ ਦੀ ਆਬਾਦੀ ਦੇ ਅੰਕੜੇ ਇਹ ਸਨ:–

| ਮੁਸਲਮਾਨ | ਸਿੱਖ | ਹਿੰਦੂ |
|---|---|---|
| ੬੯.੧੧ ਫੀ ਸਦੀ | ੧੩.੧੭ ਫੀ ਸਦੀ | ੧੪.੩੯ ਫੀ ਸਦੀ |

ਮਿੰਟਗੁਮਰੀ ਸ਼ਹਿਰ ਵਿਚ ਫਸਾਦ ੧੯ ਅਗਸਤ ਨੂੰ ਸ਼ੁਰੂ ਹੋਇਆ ਜਿਸ ਤੋਂ ਇਕ ਦਿਨ ਪਹਿਲਾਂ ਹੱਦ ਕਮਿਸ਼ਨ ਦਾ ਫੈਸਲਾ ਸੁਣਾਇਆ ਗਿਆ ਸੀ। ਮਿੰਟਗੁਮਰੀ ਦਾ ਘਟੋ ਘੱਟ ਉਹ ਹਿੱਸਾ ਜਿਹੜਾ ਲਾਹੌਰ ਜ਼ਿਲੇ ਦੇ ਨਾਲ ਲਗਦਾ ਸੀ ਤੇ ਫੀਰੋਜ਼ਪੁਰ ਦੇ ਸਾਹਮਣੇ ਸੀ ਤੇ ਜਿਸ ਵਿਚ ਬਹੁਤ ਸਾਰੀ ਸਿੱਖਾਂ ਦੀ ਜ਼ਮੀਨ ਸੀ ਉਸ ਬਾਰੇ ਸ਼ੇਖ਼ੂਪੁਰਾ,ਲਾਹੌਰ ਤੇ ਲਾਇਲਪੁਰ ਦੇ ਕੁਛ ਹਿੱਸੇ ਵਾਂਗ ਹੱਦ ਕਮਿਸ਼ਨ ਅੱਗੇ ਸਿੱਖਾਂ ਹਿੰਦੂਆਂ ਦਾ ਦਾਵਾ ਸੀ ਤੇ ਇਹ ਆਸ ਕੀਤੀ ਜਾਂਦੀ ਸੀ ਕਿ ਇਨਸਾਫ਼ ਵਜੋਂ ਇਹ ਇਲਾਕਾ ਹਿੰਦੁਸਤਾਨ ਨੂੰ ਮਿਲੇਗਾ। ਪਰ ਜਦ ਹੱਦ ਕਮਿਸ਼ਨ ਦਾ ਫੈਸਲਾ ਸੁਣਾਇਆ ਗਿਆ ਤਾਂ ਮੁਸਲਿਮ ਲੀਗੀ ਜੋ ਇਸ਼ਾਰਾ ਹੀ ਲਭਦੇ ਸਨ, ਸਿੱਖਾਂ ਤੇ ਹਿੰਦੂਆਂ ਉਪਰ ਟੁੱਟ ਪਏ। ੧੯ ਅਗਸਤ ਦੀ ਸ਼ਾਮ ਨੂੰ ਸਿੱਖ ਹਿੰਦੂ ਦੁਕਾਨਾਂ ਲੁਟੀਆਂ ਗਈਆਂ ਤੇ ਜੋ ਸਿੱਖ ਹਿੰਦੂ ਬਜ਼ਾਰਾਂ ਵਿਚ ਲੱਭਾ, ਕਤਲ ਕੀਤਾ ਗਿਆ। ਸਿੱਖ ਤੇ ਹਿੰਦੂ ਘਰਾਂ ਵਿਚ ਬੰਦ ਹੋ ਗਏ ਤੇ ਯਾ ਮੰਦਰਾਂ ਤੇ ਗੁਰਦੁਆਰਿਆਂ ਵਿਚ ਕੱਠੇ ਹੋ ਗਏ। ਮੰਦਰ ਉਪਰ ਹਮਲਾ ਹੋਇਆ, ਹਮਲੇ ਦੇ ਪਹਿਲੇ ਦਿਨ ਪਿਛੋਂ ਸਿੱਖਾਂ ਤੇ ਹਿੰਦੂਆਂ ਨੇ ਸਖਤ ਮੁਕਾਬਲਾ ਕੀਤਾ ਪਰ ਉਨ੍ਹਾਂ ਦੀ ਬੀਰਤਾ ਪਾਕਿਸਤਾਨੀ ਮਿਲਟਰੀ, ਪੁਲੀਸ ਤੇ ਅਫਸਰਾਂ ਦੇ ਸਾਹਮਣੇ ਵਿਅਰਥ ਸੀ ਜੋ ਇਨ੍ਹਾਂ ਹਮਲਿਆਂ ਦੀ ਵਿਉਂਤ ਤੇ ਅਗਵਾਈ ਕਰ ਰਹੇ ਸਨ। ਮੁਸਲਮਾਨਾਂ ਨੇ ਉਜੜਿਆਂ ਤੇ ਸੜਦਿਆਂ ਹਿੰਦੂ ਸਿੱਖ ਘਰਾਂ ਵਿਚੋਂ ਭਾਰੀ ਲੁੱਟ ਲੁੱਟੀ। ਸਿੱਖਾਂ ਨੇ ਗੁਰਦੁਆਰਾ ਸਿੰਘ ਸਭਾ ਦੀ ਭਾਰੀ ਇਮਾਰਤ ਵਿਚ ਪਨਾਹ ਲਈ ਸੀ ਤੇ ਕਈ ਦਿਨ ਹਮਲਿਆਂ ਨੂੰ ਰੋਕਿਆ। ਇਸ ਘੇਰੇ ਵਿਚ ਜ਼ਿੰਦਗੀ ਬਹੁਤ ਔਖੀ ਸੀ ਕਿਉਂਕਿ ਅੰਨ ਤੇ ਪਾਣੀ ਦੀ ਬਹੁਤ ਥੁੜ੍ਹ ਸੀ। ਗੰਦ ਇਕੱਠਾ ਹੁੰਦਾ ਗਿਆ ਪਰ ਸਿੱਖਾਂ ਨੇ ਇਸ ਸਾਰੇ ਕਸ਼ਟ ਨੂੰ ਭਾਣਾ ਮੰਨਕੇ ਝਲਿਆ। ਜਦੋਂ ਸਿੱਖ ਸਰਕਾਰੀ ਪ੍ਰਮਿੱਟ ਨਾਲ ਗੁਰਦੁਆਰੇ ਵਿਚੋਂ ਰਾਸ਼ਨ ਲਈ ਬਾਹਰ ਆਉਂਦੇ ਸਨ ਤਾਂ ਵੀ ਉਨ੍ਹਾਂ ਨੂੰ ਤਸੀਹੇ ਦਿਤੇ ਜਾਂਦੇ ਤੇ ਬੇ-ਪੱਤੀ ਕੀਤੀ ਜਾਂਦੀ। ਸਟੇਸ਼ਨ ਉਪਰ ਸਿੱਖਾਂ ਹਿੰਦੂਆਂ ਉਪਰ ਗੋਲੀ ਚਲਾਈ ਗਈ ਜਿਥੇ ਕਿ ਹਿੰਦੁਸਤਾਨ ਭੇਜੇ ਜਾਣ ਲਈ ਉਹ ਕਿੰਨੇ ਹੀ ਦਿਨ ਟਿਕੇ ਰਹੇ ਸਨ।

ਮਿੰਟਗੁਮਰੀ ਸ਼ਹਿਰ ਉਪਰ ਹਮਲਾ ਹੁੰਦਿਆਂ ਹੀ ਸਾਰੇ ਜ਼ਿਲੇ ਵਿਚ ਮੁਸਲਮਾਨ ਸਿੱਖਾਂ ਹਿੰਦੂਆਂ ਉਪਰ ਹਮਲੇ ਕਰਨ ਲੱਗ ਪਏ। ਹਰ ਪਿੰਡ ਵਿਚ ਪੱਛਮੀ ਪੰਜਾਬ ਦਿਆਂ ਹੋਰਾਂ ਜ਼ਿਲਿਆਂ ਵਾਂਗ ਸਿੱਖਾਂ ਉਪਰ ਹਮਲੇ ਹੋਏ ਤੇ ਉਨ੍ਹਾਂ ਉਪਰ ਪਾਕਿਸਤਾਨੀ ਮਿਲਟਰੀ ਤੇ ਪੁਲੀਸ ਨੇ ਗੋਲੀ ਚਲਾਈ ਜੋ ਹਮੇਸ਼ਾਂ ਮੁਸਲਮਾਨਾਂ ਦੀ ਅਗਵਾਈ ਕਰਦੀ ਸੀ।

ਪਿੰਡ ਮੀਰਕ ਸ਼ਾਹ (ਥਾਣਾ ਨੂਰ ਸ਼ਾਹ) ਉਪਰ ੨੨ ਅਗਸਤ ਨੂੰ ਮੁਸਲਮਾਨ ਭੀੜ, ਮੁਸਲਿਮ ਨੈਸ਼ਨਲ ਗਾਰਡ, ਪੁਲੀਸ ਤੇ ਮਿਲਟਰੀ ਨੇ ਮਿਲਕੇ ਹਮਲਾ ਕੀਤਾ। ਹਿੰਦੂਆਂ ਸਿੱਖਾਂ ਨੂੰ ਵੰਗਾਰਿਆ ਗਿਆ ਕਿ ਯਾ ਮੁਸਲਮਾਨ ਬਣ ਜਾਓ ਤੇ ਯਾ ਮੌਤ ਲਈ ਤਿਆਰ ਹੋ ਜਾਓ। ਮੁਸਲਮਾਨ ਨਾ ਬਨਣ ਉਪਰ ਉਨ੍ਹਾਂ ਨੂੰ ਰੱਜ ਕੇ ਲੁਟਿਆ ਗਿਆ, ਹਿੰਦੂਆਂ ਸਿੱਖਾਂ ਨੇ ਨੇੜੇ ਦੇ ਨਗਰ ਤਾਂਦਲਿਆਂ ਵਾਲਾ ਵਿਚ ਪਨਾਹ ਲਈ, ਜੋ ਲਾਇਲਪੁਰ ਜ਼ਿਲੇ ਵਿਚ ਹੈ। ਤਾਂਦਲਿਆਂ ਵਾਲਾ

ਉਪਰ ੨੫ ਅਗਸਤ ਨੂੰ ਹਮਲਾ ਹੋਇਆ ਜਿਸ ਗੁਰਦੁਆਰੇ ਵਿਚ ਸਿੱਖ ਹਿੰਦੂ ਘਿਰੇ ਹੋਏ ਸਨ ਉਸਨੂੰ ਅੱਗ ਲਾ ਦਿੱਤੀ ਗਈ। ਜੋ ਹਿੰਦੂ ਸਿੱਖ ਗੁਰਦੁਆਰੇ ਦੀ ਛੱਤ ਉਪਰ ਹੁੰਦਾ ਉਸਨੂੰ ਪਾਕਿਸਤਾਨੀ ਮਿਲਟਰੀ ਤੇ ਪੁਲੀਸ ਗੋਲੀ ਮਾਰਦੀ। ਇਥੇ ੩੦੦ ਹਿੰਦੂ ਸਿੱਖ ਮਾਰੇ ਗਏ। ੨੮ ਅਗਸਤ ਨੂੰ ਤਾਂਦਲਿਆਂ ਵਾਲਾ ਦੇ ਵਾਰਡ ਨੰਬਰ ੨, ੩ ਤੇ ੪ ਉਪਰ ਜਿਥੇ ਹਿੰਦੂ ਸਿੱਖ ਅਬਾਦੀ ਸੀ, ਹਮਲਾ ਹੋਇਆ। ਇਸ ਹਮਲੇ ਵਿਚ ੧੯੦੦ ਹਿੰਦੂ ਸਿੱਖ ਮਾਰੇ ਗਏ ਤੇ ੪੦੦ ਇਸਤ੍ਰੀਆਂ ਚੁਕੀਆਂ ਗਈਆਂ। ਇਸ ਹਿੰਦੂ ਸਿੱਖ ਵਪਾਰੀ ਸ਼ਹਿਰ ਦੀ ਲੁੱਟ ਦਾ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ। ਹਮਲਾ ਕਰਨ ਵਾਲਿਆਂ ਦੀ ਗਿਣਤੀ ੨੫੦੦੦ ਸੀ।

ਚੱਕ ੧੩੯/੯ ਐਲ ਉਪਰ ਪਹਿਲੀ ਭਾਦੋਂ ਨੂੰ ਹਮਲਾ ਹੋਇਆ। ਇਸ ਪਿੰਡ ਉਪਰ ਤੇ ਚੱਕ ੧੨੮/੯ ਐਲ ਉਪਰ ਜੋ ਲਾਗੇ ਹੀ ਹੈ, ਇਕੋ ਵੇਲੇ ਹਮਲਾ ਹੋਇਆ। ਇਨ੍ਹਾਂ ਦੋਹਾਂ ਪਿੰਡਾਂ ਵਿਚ ਲਾਗੇ ਦਿਆਂ ੨੭ ਪਿੰਡਾਂ ਦੇ ਹਿੰਦੂ ਸਿੱਖ ਪਨਾਹ ਲਈ ਆਏ ਹੋਏ ਸਨ। ਮੁਸਲਮਾਨਾਂ ਦੀ ਗਿਣਤੀ ਜੋ ਇਸ ਹਮਲੇ ਲਈ ਆਏ ਸਨ ੩੦,੦੦੦ ਸੀ। ਸਿੱਖਾਂ ਨੇ ਸਖਤ ਮੁਕਾਬਲਾ ਕੀਤਾ ਤੇ ਕਈ ਦਿਨ ਅੜੇ ਰਹੇ, ਦੋਹਾਂ ਧਿਰਾਂ ਦੀਆਂ ਕਾਫੀ ਮੌਤਾਂ ਹੋਈਆਂ ਅਖੀਰ ਸਿੱਖਾਂ ਤੇ ਹਿੰਦੂਆਂ ਨੂੰ ਹਿੰਦੁਸਤਾਨੀ ਮਿਲਟਰੀ ਕਢਕੇ ਲੈ ਆਈ।

ਚੱਕ ੬੫/੪ ਆਰ, ੬੫ ਜੇ. ਡੀ., ੨੭,੬੧,੭੮ ਆਦਿਕ ਦੇ ਸਿੱਖਾਂ ਤੇ ਹਿੰਦੂਆਂ ਨੇ ਇਹ ਦੇਖਕੇ ਕਿ ਅਮਨ ਨਾਲ ਜ਼ਿੰਦਗੀ ਨਹੀਂ ਲੰਘ ਸਕਦੀ, ੨੩ ਅਗਸਤ ਦੇ ਲਾਗੇ ਹਿੰਦੁਸਤਾਨ ਜਾਣ ਲਈ ਕਾਫਲਾ ਬਣਾਇਆ। ਇਨ੍ਹਾਂ ਨਾਲ ਕੋਈ ਮਿਲਟਰੀ ਨਹੀਂ ਸੀ, ਯੂਸਫ਼ ਵਾਲਾ ਸਟੇਸ਼ਨ ਦੇ ਲਾਗੇ ਉਨ੍ਹਾਂ ਉਪਰ ਭਾਰੀ ਹਥਿਆਰਬੰਦ ਮੁਸਲਮਾਨ ਜਥੇ ਨੇ ਹਮਲਾ ਕੀਤਾ, ਜਿਨ੍ਹਾਂ ਨਾਲ ਮੁਸਲਿਮ ਨੈਸ਼ਨਲ ਗਾਰਡ ਸਨ। ਇਸ ਹਮਲੇ ਵਿਚ ੧੮ ਸਿੱਖ ਮਾਰੇ ਗਏ, ਮੁਸਲਮਾਨਾਂ ਨੇ ਭਾਰੀ ਲੁਟ ਮਚਾਈ। ਮਿੰਟਗੁਮਰੀ ਸ਼ਹਿਰ ਦੇ ਲਾਗੇ ਪੁਲੀਸ ਨੇ ਇਸ ਕਾਫ਼ਲੇ ਉਪਰ ਹਮਲਾ ਕੀਤਾ। ਇਥੇ ਭਾਰੀ ਕਤਲ ਹੋਏ ਤੇ ੪੦੦ ਇਸਤ੍ਰੀਆਂ ਚੁਕੀਆਂ ਗਈਆਂ। ਹਾਲਤ ਬਹੁਤ ਵਿਗੜੀ ਦੇਖਕੇ ਬਹੁਤ ਸਾਰੀਆਂ ਸਿੱਖ ਇਸਤ੍ਰੀਆਂ ਨੇ ਅਗ ਵਿਚ ਯਾ ਖੂਹਾਂ ਦੇ ਪਾਣੀ ਵਿਚ ਬੇਪੱਤੀ ਤੋਂ ਬਚਣ ਲਈ ਆਪਣੀ ਬਲੀ ਦਿਤੀ। ਕਈ ਸਿੱਖਾਂ ਨੇ ਆਪਣੇ ਟਬਰਾਂ ਨੂੰ ਆਪਣੇ ਹਥੀਂ ਕਤਲ ਕੀਤਾ। ਇਸਤਰ੍ਹਾਂ ਆਪ ਮਰ ਮਿਟਨ ਵਾਲੀਆਂ ਇਸਤ੍ਰੀਆਂ ਵਿਚ ਅਠ ੨ ਦਸ ੨ ਸਾਲ ਦੇ ਬੱਚੇ ਭੀ ਸਨ।

ਹੁਜਰਾ ਸ਼ਾਹ ਮੁਕੀਮ ਉਪਰ ੨੨ ਅਗਸਤ ਨੂੰ ਹਮਲਾ ਸ਼ੁਰੂ ਹੋਕੇ ਕਿਨੇ ਹੀ ਦਿਨ ਰਿਹਾ।ਇਥੋਂ ਦੇ ਥਾਣੇਦਾਰ ਨੇ ਹਿੰਦੂਆਂ ਸਿੱਖਾਂ ਨੂੰ ਹਿਫ਼ਾਜ਼ਤ ਦਾ ਝੂਠਾ ਯਕੀਨ ਦੁਆਇਆ ਪਰ ਇਸ ਵਾਇਦੇ ਦੇ ਇਕ ਦਿਨ ਹੀ ਪਿਛੋਂ ਮੁਸਲਮਾਨਾਂ ਨੇ ਪੁਲੀਸ ਤੇ ਮਿਲਟਰੀ ਦੀ ਓਟ ਦੇ ਓਹਲੇ ਹਮਲਾ ਸ਼ੁਰੂ ਕੀਤਾ। ਹਿੰਦੂ ਸਿੱਖ ਆਪਣੀ ਹਿਫ਼ਾਜ਼ਤ ਲਈ ਤਿੰਨਾਂ ਮਹੱਲਿਆਂ ਵਿਚ ਕੱਠੇ ਹੋ ਗਏ। ਮਿਲਟਰੀ ਨੇ ਇਨ੍ਹਾਂ ਤਿੰਨਾਂ ਮਹੱਲਿਆਂ ਨੂੰ ਅਗ ਲਾ ਦਿਤੀ। ਇਸ ਪਰ ਸਿਖ ਤੇ ਹਿੰਦੂ ਇਸਤ੍ਰੀਆਂ ਨੇ ਬੇਪਤੀ ਤੋਂ ਬਚਣ ਲਈ ਆਪਣੇ ਹਥੀਂ ਜਾਨ ਲਈ। ਮਰਦ ਲੜੇ ਪਰ ਪੁਲੀਸ ਤੇ ਮਿਲਟਰੀ ਦੇ ਅਗੇ ਕੋਈ ਵਾਹ ਨਾ ਗਈ। ਉਨ੍ਹਾਂ ਨੂੰ ਕਿਹਾ ਗਿਆ ਕਿ ਜੇ ਮਹਲਿਆਂ ਤੋਂ ਨਿਕਲ ਆਉਣ ਤਾਂ ਉਨ੍ਹਾਂ ਦੀ ਜਾਨ ਨਹੀਂ ਲਈ ਜਾਵੇਗੀ। ਪਰ ਜਦੋਂ ਉਹ ਬਾਹਰ ਆਏ ਤਾਂ ਬੇਓੜਕ ਗੋਲੀ ਚਲੀ ਤੇ ੩੧੦੦ ਹਿੰਦੂ ਸਿੱਖ ਮਾਰੇ ਗਏ। ਜਦ ਅੰਤ ਨੂੰ ਬਚੇ ਹਿੰਦੂ ਸਿੱਖ ਹਿੰਦੁਸਤਾਨ ਨੂੰ ਤੁਰੇ ਤਾਂ ਮੁਸਲਮਾਨਾਂ ਨੇ ਹੁਸੈਨੀ ਵਾਲੇ ਵਿਚ ਉਨ੍ਹਾਂ ਉਪਰ ਹਮਲਾ ਕੀਤਾ। ਇਥੇ ਕਈ ਆਦਮੀ ਮਾਰੇ ਗਏ ਤੇ ੨੫ ਜ਼ਨਾਨੀਆਂ ਚੁਕੀਆਂ ਗਈਆਂ। ਕੁਝ ਹਿੰਦੂ ਜਬਰਨ ਮੁਸਲਮਾਨ ਕੀਤੇ ਗਏ ਪਰ ਪਿਛੋਂ ਮੁਸਲਮਾਨਾਂ ਨੇ ਉਨ੍ਹਾਂ ਨੂੰ ਵੀ ਕਤਲ ਕਰ ਦਿਤਾ।

ਹਿੰਦੂ ਸਿੱਖ ਸ਼ਰਨਾਰਥੀਆਂ ਦੀ ਇਕ ਗਡੀ ਸਤੰਬਰ ਦੇ ਪਹਿਲੇ ਹਫਤੇ ਵਿਚ ਹਮਲਾ ਕਰਨ ਲਈ ਮਿੰਟਗੁਮਰੀ ਸਟੇਸ਼ਨ ਉਪਰ ਰੋਕੀ ਗਈ ਤੇ ਬਹਾਨਾ ਇਹ ਕੀਤਾ ਗਿਆ ਕਿ ਇੰਜਨ ਲਈ ਕੋਲਾ ਨਹੀਂ। ਸ਼ਹਿਰ ਦਿਆਂ ਹਿੰਦੂ ਸਿਖ ਕਾਰਖਾਨੇਦਾਰਾਂ ਨੇ ਆਪਣੇ ਸਟਾਕ ਵਿਚੋਂ ਕੋਲਾ ਦੇਣਾ ਮਨਜ਼ੂਰ ਕੀਤਾ ਪਰ ਕਿਉਂਕਿ ਕੋਲਾ ਅਸਲੀ ਕਾਰਨ ਨਹੀਂ ਸੀ ਜਿਸ ਕਰਕੇ ਗਡੀ ਰੋਕੀ, ਸੋ ਨਾ ਤੋਰੀ ਗਈ। ਪਰ ਮਿੰਟਗੁਮਰੀ ਵਿਚ ਇਸ ਗਡੀ ਉਪਰ ਹਮਲਾ ਨਾ ਹੋਇਆ। ੪ ਸਤੰਬਰ ਨੂੰ ਇਸੇ ਗਡੀ ਉਪਰ ਰਾਇ ਵਿੰਡ ਹਮਲਾ ਹੋਇਆ ਜਿਥੇ ਪਹਿਲਾਂ ਹੀ ਰੇਲਵੇ ਲਾਈਨ ਦੇ ਨਾਲ ਨਾਲ ਸਿੱਖਾਂ ਦੀਆਂ ਬਹੁਤ ਲੋਥਾਂ ਪਈਆਂ ਸਨ। ਇਥੇ ਵੀ ਬਹੁਤ ਸਿਖ ਮਾਰੇ ਗਏ ਤੇ ਉਨ੍ਹਾਂ ਦੀਆਂ ਲੋਥਾਂ ਇਨ੍ਹਾਂ ਦੇ ਨਾਲ ਹੀ ਸੁਟ ਦਿਤੀਆਂ ਗਈਆਂ।

ਪਾਕਪਟਨ, ਹੜੱਪਾ, ਉਕਾੜਾ, ਦੀਪਾਲਪੁਰ ਤੇ ਹੋਰਾਂ ਥਾਵਾਂ ਉਪਰ ਵੀ ਹਮਲਾ ਹੋਇਆ ਤੇ ਹਿੰਦੂ ਸਿੱਖ ਕਤਲ ਹੋਏ ਤੇ ਉਨ੍ਹਾਂ ਦਾ ਮਾਲ ਲੁਟਿਆ ਗਿਆ। ਬਹੁਤ ਥਾਵਾਂ ਵਿਚ ਮੁਸਲਮਾਨ ਪੀਰਾਂ ਨੇ ਇਹ ਹਮਲੇ ਕਰਾਏ ਤੇ ਇਸਨੂੰ ਕਾਫਰਾਂ ਵਿਰੁਧ ਜਹਾਦ ਦਸਿਆ।

## ਸਿਆਲਕੋਟ

ਸਿਆਲਕੋਟ ਦੀ ਹੱਦ ਲਾਹੋਰ ਤੇ ਅੰਮ੍ਰਿਤਸਰ ਤੇ ਇਸਤੋਂ ਉਪ੍ਰੰਤ ਗੁਰਦਾਸਪੁਰ ਤੇ ਗੁਜਰਾਂਵਾਲੇ ਨੂੰ ਲਗਦੀ ਹੈ। ਇਸਦੀ ਆਬਾਦੀ ਦੇ ਅੰਕੜੇ ਇੰਵ ਹਨ:—

| ਮੁਸਲਮਾਨ | ਹਿੰਦੂ | ਸਿੱਖ |
|---|---|---|
| ੬੨.੯ ਫੀ ਸਦੀ | ੧੯.੪੧ ਫੀ ਸਦੀ | ੧੧.੭੧ ਫੀ ਸਦੀ |

ਜਿਸਦਾ ਭਾਵ ਇਹ ਹੈ ਕਿ ਇਸ ਜ਼ਿਲੇ ਦੀ ਆਬਾਦੀ ਵੀ ਫ਼ਿਰਕੂ ਲਿਹਾਜ਼ ਨਾਲ ਓਸੇ ਢੰਗ ਨਾਲ ਵੰਡੀ ਹੋਈ ਸੀ ਜਿਵੇਂ ਗੁਜਰਾਂਵਾਲੇ ਤੇ ਸ਼ੇਖੂਪੁਰੇ ਦੇ ਗਵਾਂਢੀ ਜ਼ਿਲਿਆਂ ਦੀ ਆਬਾਦੀ, ਜਿਨ੍ਹਾਂ ਵਿਚ ਹਿੰਦੂਆਂ ਸਿੱਖਾਂ ਦਾ ਬਹੁਤ ਭਾਰਾ ਕਤਲ ਹੋਇਆ। ਅਗਸਤ ੧੯੪੭ ਤੀਕ ਸਿਆਲਕੋਟ ਵਿਚ ਕੋਈ ਖਾਸ ਗੜਬੜ ਨਹੀਂ ਹੋਈ। ਉਸਦਾ ਕਾਰਨ ਸ਼ਾਇਦ ਇਹ ਸੀ ਕਿ ਮੁਸਲਿਮ ਲੀਗੀਆਂ ਨੂੰ ਇਹ ਪਤਾ ਨਹੀਂ ਸੀ ਕਿ ਇਹ ਜ਼ਿਲਾ ਹਿੰਦੁਸਤਾਨ ਨੂੰ ਮਿਲੇਗਾ ਯਾ ਪਾਕਿਸਤਾਨ ਨੂੰ। ਇਸ ਲਈ ਹਦ ਕਮਿਸ਼ਨ ਦੇ ਫੈਸਲੇ ਤਕ ਓਹ ਚੁਪ ਚਾਪ ਮੌਕੇ ਦੀ ਭਾਲ ਵਿਚ ਰਹੇ।

ਭਾਵੇਂ ਸਿਖਾਂ ਦੀ ਗਿਣਤੀ ਥੋੜੀ ਸੀ ਪਰ ਇਸ ਜ਼ਿਲੇ ਵਿਚ ਉਹ ਚੰਗੇ ਜਥੇਬੰਦ ਤੇ ਸਿਰਕਢ ਸਨ। ਸਿੱਖ ਤਕੜੇ ਜ਼ਮੀਨਾਂ ਦੇ ਮਾਲਕ ਕਿਰਸਾਨ ਸਨ ਤੇ ਬਹੁਤ ਸਾਰੇ ਫੌਜੀ ਪੈਨਸ਼ਨਰ ਭੀ ਉਨ੍ਹਾਂ ਵਿਚ ਸਨ। ਇਸ ਜ਼ਿਲੇ ਨੇ ਅਕਾਲੀ ਲਹਿਰ ਤੇ ਕਾਂਗਰਸ ਦਿਆਂ ਅੰਦੋਲਨਾਂ ਵਿਚ ਵੀ ਕਾਫ਼ੀ ਹਿਸਾ ਲਿਆ ਸੀ, ਇਸ ਲਈ ਸਿੱਖਾਂ ਤੇ ਹਿੰਦੂਆਂ ਵਿਚ ਚੰਗੇ ਆਗੂ, ਪ੍ਰਬੰਧਕ ਤੇ ਲੜਾਕੇ ਸਨ।

ਮੁਸਲਮਾਨਾਂ ਨੇ ਫ਼ਸਾਦ ੧੨ ਅਗਸਤ ਨੂੰ ਸ਼ੁਰੂ ਕੀਤਾ। ਇਸਤੋਂ ਇਕ ਦਿਨ ਪਹਿਲਾਂ ਲਾਹੌਰ ਵਿਚ ਭਾਰੀ ਫ਼ਸਾਦ ਸ਼ੁਰੂ ਹੋ ਚੁਕੇ ਸੀ। ਮਹਲਾ ਭਾਵੜਿਆਂ ਉਪਰ ਹਮਲਾ ਕੀਤਾ ਗਿਆ ਤੇ ਪੁਲੀਸ ਹਮਲਾ ਕਰਨ ਵਾਲਿਆਂ ਦੀ ਪੂਰੀ ਮਦਦ ਕਰ ਰਹੀ ਸੀ। ਸਿੱਖਾਂ ਨੇ ਸਖਤ ਤੇ ਬਹਾਦਰਾਨਾ ਮੁਕਾਬਲਾ ਕੀਤਾ ਤੇ ਬਚਾ ਦੀ ਬਹੁਤ ਚੰਗੀ ਲੜਾਈ ਲੜੀ ਪਰ ਅੰਤ ਨੂੰ ਮਿਲਟਰੀ ਦੀ ਮਦਦ ਨਾਲ ਸਿੱਖਾਂ ਨੂੰ ਹਾਰ ਦਿਤੀ ਗਈ। ਇਸ ਦਿਨ ਅਗਾਂ ਤਾਂ ਬਹੁਤ ਨਹੀਂ ਲਗੀਆਂ ਪਰ ਹਿੰਦੂ ਸਿਖ ਕਤਲ ਕਾਫੀ ਹੋਏ। ਇਸ ਹਮਲੇ ਪਿਛੋਂ ਸਿਆਲਕੋਟ ਤੋਂ ਹਿੰਦੂ ਤੇ ਸਿੱਖ ਨਿਕਲਨੇ ਸ਼ੁਰੂ ਹੋ ਗਏ। ਉਹ ਯਾ ਜੰਮੂੰ ਦੇ ਰਸਤੇ ਜਾਂਦੇ ਸਨ ਯਾ ਅੰਮ੍ਰਿਤਸਰ ਦੇ। ਵਜ਼ੀਰਾਬਾਦ ਵਾਲੇ ਰਸਤੇ ਉਪਰ ਜੋ ਕਿ ਤੀਜਾ ਰਸਤਾ ਸੀ ਕਿਸੇ ਹਿੰਦੂ ਯਾ ਸਿੱਖ ਦੀ ਜਾਨ ਖਤਰੇ ਤੋਂ ਖਾਲੀ ਨਹੀਂ ਸੀ।

ਵਜ਼ੀਰਾਬਾਦ ਸਟੇਸ਼ਨ ਉਪਰ ਜਿਹਾ ਕਿ ਅਗੇ ਦਸਿਆ ਜਾ ਚੁਕਾ ਹੈ ਸਿੱਖਾਂ ਹਿੰਦੂਆਂ ਦੇ ਬਹੁਤ ਵਾਰ ਕਤਲ ਹੋਏ। ਅੰਮ੍ਰਿਤਸਰ ਵਾਲੇ ਰਸਤੇ ਉਪਰ ਨਾਰੋਵਾਲ ਤੇ ਇਸਦੇ ਲਾਗੇ ਵੀ ਬਹੁਤ ਕਤਲ ਹੋਏ। ਇਕ ਪੁਲੀਸ ਕਨਸਟੇਬਲ ਦੀ ਗਵਾਹੀ ਅਨਸਾਰ ਜੋ ਇਸ ਜ਼ਿਲੇ ਤੋਂ ਨਿਕਲਕੇ ਆਇਆ ਉਸ ਨੇ ੨੪ ਤੇ ੨੫ ਅਗਸਤ ਨੂੰ ਨਾਰੋਵਾਲ ਦੇ ਬਾਹਰ ੫੦੦ ਤੋਂ ਵਧ ਲੋਥਾਂ ਵੇਖੀਆਂ ਜੋ ਵਧੇਰੇ ਸਿਖਾਂ ਦੀਆਂ ਸਨ। ਹਰੇਕ ਪਿੰਡ ਉਪਰ ਹਮਲਾ ਕਰਕੇ ਲੁਟ ਮਚਾਈ ਗਈ। ਸਿੱਖਾਂ ਨੂੰ ਖਾਸ ਕਰਕੇ ਘੇਰ ੨ ਕੇ ਮਾਰਿਆ ਗਿਆ। ਇਹ ਬਧੀ ਗਲ ਸੀ ਕਿ ਹਮਲਾ ਹੋਏ ਤੋਂ ਬਿਨਾਂ ਕਿਸੇ ਮੁਸਲਮਾਨਾਂ ਦੇ ਗੜ੍ਹ ਤੋਂ ਗੈਰ-ਮੁਸਲਮਾਨਾਂ ਦਾ ਕੋਈ ਕਾਨਵਾਏ ਨਹੀਂ ਲੰਘ ਸਕਦਾ ਸੀ। ਪਰ ਅਜੇਹਿਆਂ ਹਮਲਿਆਂ ਵਿਚ ਵੀ ਮੁਸਲਮਾਨਾਂ ਦਾ ਬਹੁਤਾ ਜ਼ੋਰ ਸਿੱਖਾਂ ਉਪਰ ਹੀ ਨਿਕਲਦਾ ਸੀ। ੧੭ ਅਗਸਤ ਨੂੰ ਬਹੁਤ ਸਾਰੇ ਹਿੰਦੂ ਸਿੱਖ ਰਾਵੀ ਤੋਂ ਲੰਘਦੇ ਨਾਰੋਵਾਲ ਦੇ ਲਾਗੇ ਕਤਲ ਕੀਤੇ ਗਏ ਸੀ। ਇਸ ਸ਼ਹਿਰ ਵਿਚ ਅੱਗਾਂ ਲਗੀਆਂ, ਕਤਲ ਹੋਏ ਤੇ ਲੁੱਟ ਮੱਚੀ। ਸਿਆਲਕੋਟ ਦੇ ਗੁਰਦੁਆਰੇ ਬਾਉਲੀ ਸਾਹਿਬ ਉਪਰ ੧੩ ਅਗਸਤ ਨੂੰ ਹਮਲਾ ਕੀਤਾ ਗਿਆ। ੨੦ ਸਿੱਖ ਜਿਨ੍ਹਾਂ ਵਿਚ ਇਸਤ੍ਰੀਆਂ ਤੇ ਬੱਚੇ ਵੀ ਸ਼ਾਮਲ ਸਨ ਤੇ ਜੋ ਗੁਰਦੁਆਰੇ ਦੇ ਅੰਦਰ ਸਨ, ਕਤਲ ਹੋਏ ਯਾ ਅੰਦਰ ਹੀ ਸਾੜੇ ਗਏ।

੧੩ ਅਗਸਤ ਨੂੰ ਆਪਣੇ ੧੨ ਅਗਸਤ ਦੇ ਘੱਟ ਸਫਲ ਹਮਲੇ ਪਿਛੋਂ ਮੁਸਲਮਾਨਾਂ ਨੇ ਪੁਲੀਸ ਤੇ ਮਿਲਟਰੀ ਦੀ ਮਦਦ ਨਾਲ ਵੱਡਾ ਹਮਲਾ ਕੀਤਾ। ਭਾਰੀ ਅੱਗਾਂ ਲਾਈਆਂ ਗਈਆਂ ਤੇ ਲੁੱਟ ਤੇ ਕਤਲ ਹੋਏ ਜਿਸ ਕਰਕੇ ਹਿੰਦੂਆਂ ਤੇ ਸਿੱਖਾਂ ਦੇ ਬਹੁਤ ਮਕਾਨ ਤੇ ਦੁਕਾਨਾਂ ਸੜੀਆਂ ਤੇ ਬਹੁਤ ਸਾਰੇ ਹਿੰਦੂ ਤੇ ਸਿੱਖ ਮਾਰੇ ਗਏ। ਜੋ ਬਚੇ ਉਹ ਰਖਿਆ ਲਈ ਰੇਲਵੇ ਸਟੇਸ਼ਨ ਵਲ ਗਏ। ਇਸ ਰੇਲਵੇ ਸਟੇਸ਼ਨ ਉਪਰ ੧੩ ਅਗਸਤ ਨੂੰ ਵਜ਼ੀਰਾਬਾਦ ਵਲੋਂ ਲੋਥਾਂ ਦੀ ਭਰੀ ਇਕ ਗੱਡੀ ਆਈ ਕਿਉਂਕਿ ਵਜ਼ੀਰਾਬਾਦ ਵਿਚ ਉਸ ਦਿਨ ਹਿੰਦੂਆਂ ਸਿੱਖਾਂ ਦਾ ਕਤਲਾਮ ਹੋਇਆ ਸੀ। ਬਾਬੇ ਦੀ ਬੇਰ ਦਾ ਪ੍ਰਸਿੱਧ ਗੁਰਦੁਆਰਾ ਸਾੜਿਆ ਗਿਆ, ਇਹ ਇਕ ਮਹਾਂ ਪਵਿੱਤ੍ਰ ਅਸਥਾਨ ਸੀ ਜਿਸ ਦਾ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਖਾਸ ਸਬੰਧ ਸੀ। ਇਸ ਗੁਰਦੁਆਰੇ ਦੇ ਅੰਦਰ ਜੋ ਲੋਕ ਸਨ, ਉਨ੍ਹਾਂ ਨੂੰ ਪੁਲੀਸ ਨੇ ਕਤਲ ਕੀਤਾ। ਸ਼ਹਿਰ ਦਿਆਂ ਹੋਰ ਗੁਰਦੁਆਰਿਆਂ ਨੂੰ ਵੀ ਸਾੜਿਆ ਤੇ ਤਬਾਹ ਕੀਤਾ ਗਿਆ।

ਇਸ ਤੋਂ ਕੁਛ ਦਿਨ ਪਿਛੋਂ ਜਦ ਹਿੰਦੂ ਸਿੱਖ ਸ਼ਰਨਾਰਥੀ ਹਿੰਦੁਸਤਾਨ ਵੱਲ ਲਿਆਏ ਜਾ ਰਹੇ ਸਨ ਤਾਂ ਉਨ੍ਹਾਂ ਦੀਆਂ ਲਾਰੀਆਂ ਬਿਨਾਂ ਕਾਰਨ ਲਾਹੌਰ ਰਾਵੀ ਰੋਡ ਉਪਰ ਰੋਕ ਲਈਆਂ ਗਈਆਂ। ਇਕ ਮੋਟਰ-ਸਾਈਕਲ ਵਾਲਾ ਸ਼ਹਿਰ ਦੇ ਅੰਦਰ ਜਾਕੇ ਬਹੁਤ ਸਾਰੇ ਮੁਸਲਮਾਨ ਇਕੱਠੇ ਕਰ ਲਿਆਇਆ। ਇਨ੍ਹਾਂ ਲਾਰੀਆਂ ਉਪਰ ਹਮਲਾ ਹੋਇਆ ਤੇ ੪੦ ਬੰਦੇ ਕਤਲ ਕੀਤੇ ਗਏ। ਜੇ ਸਿੱਖ ਮਿਲਟਰੀ ਮੌਕੇ ਤੇ ਨਾ ਪਹੁੰਚਦੀ ਤਾਂ ਸ਼ਾਇਦ ਇਨ੍ਹਾਂ ਲਾਰੀਆਂ ਵਿਚੋਂ ਇਕ ਵੀ ਨਾ ਬਚਦਾ। ਜਿਹੜੇ ਇਨ੍ਹਾਂ ਵਿਚੋਂ ਬਚੇ ਉਨ੍ਹਾਂ ਨੂੰ ਅੰਮ੍ਰਿਤਸਰ ਵਿਚ ਹਿੰਦੁਸਤਾਨ ਦੀ ਸੇਹਤ ਦੀ ਵਜ਼ੀਰ ਰਾਜ ਕੁਮਾਰੀ ਅੰਮ੍ਰਿਤ ਕੌਰ ਨੇ ਵੇਖਿਆ।

ਤਹਿਸੀਲ ਸ਼ਕਰਗੜ੍ਹ ਦਾ ਭਵਾਨੀਪੁਰ ਨਗਰ ਪਹਿਲਾਂ ਗੁਰਦਾਸਪੁਰ ਜ਼ਿਲੇ ਵਿਚ ਸੀ ਪਰ ੧੭ ਅਗਸਤ ੧੯੪੭ ਤੋਂ ਹੱਦ ਕਮਿਸ਼ਨ ਨੇ ਇਸਨੂੰ ਸਿਆਲਕੋਟ ਜ਼ਿਲੇ ਦਾ ਹਿੱਸਾ ਬਣਾ ਦਿਤਾ। ਇਥੇ ਮੁਸਲਮਾਨਾਂ ਨੇ ਭਾਰੀ ਜਬਰ ਤੇ ਘ੍ਰਿਣਾ ਯੋਗ ਕੁਟਲਤਾ ਨਾਲ ਕੰਮ ਲਿਆ। ੨੪ ਅਗਸਤ ਨੂੰ ਇਥੇ ਮੁਸਲਮਾਨਾਂ ਨੇ ਹਮਲਾ ਕੀਤਾ। ਜਿਹੜੇ ਹਿੰਦੂ ਸਿੱਖ ਕਤਲ ਹੋਣੋ ਬਚੇ ਉਹ ਜਾਨ ਬਚਾਣ ਲਈ ਕਮਾਦ ਦੇ ਇਕ ਖੇਤ ਵਿਚ ਲੁਕ ਗਏ। ਬਾਹਰ ਖੜਿਆਂ ਮੁਸਲਮਾਨਾਂ ਨੇ ਅੱਲਾ ਦੇ ਨਾਂ ਉਪਰ ਵਾਇਦਾ ਕੀਤਾ ਕਿ ਜੋ ਬਾਹਰ ਨਿਕਲੇਗਾ ਉਸਦੀ ਜਾਨ ਬਖਸ਼ ਦਿਤੀ ਜਾਵੇਗੀ

ਜਿਨ੍ਹਾਂ ਨੇ ਇਸ ਵਾਇਦੇ ਉਪਰ ਇਤਬਾਰ ਕੀਤਾ ਉਨ੍ਹਾਂ ਨੂੰ ਬਾਹਰ ਨਿਕਲਦਿਆਂ ਹੀ ਕਤਲ ਕੀਤਾ ਗਿਆ। ਕੁਛ ਜ਼ਨਾਨੀਆਂ ਤੇ ਕੇਵਲ ਤਿੰਨ ਆਦਮੀ ਬਚੇ । ਪਿਛੋਂ ਇਨ੍ਹਾਂ ਆਦਮੀਆਂ ਨੂੰ ਵੀ ਕਤਲ ਕੀਤਾ ਗਿਆ ਤੇ ਬਹੁਤ ਸਾਰੀਆਂ ਨੌਜਵਾਨ ਲੜਕੀਆਂ ਚੁੱਕੀਆਂ ਗਈਆਂ।

ਪਿੰਡ ਬੱਦੋਮੱਲੀ ਉਪਰ ਹਮਲਾ ਹੋਇਆ ਤੇ ਭਾਰੀ ਕਤਲ ਹੋਏ ਤੇ ਬਹੁਤ ਇਸਤ੍ਰੀਆਂ ਚੁੱਕੀਆਂ ਗਈਆਂ। ਹੇਠ ਦਿਤਾ ਹੋਇਆ ਪ੍ਰਸਿਨੀ ਦਾ ਬਿਆਨ ਹੈ, ਜੋ ੧੫ ਵਰ੍ਹੇ ਦੀ ਇਕ ਹਿੰਦੂ ਲੜਕੀ ਸੀ। ਇਸਨੂੰ ਹਿੰਦੁਸਤਾਨੀ ਮਿਲਟਰੀ ਛੁੜਾਕੇ ਲਿਆਈ ਸੀ। ਇਹ ਬਿਆਨ ਉਸਨੇ ਪੂਰਬੀ ਪੰਜਾਬ ਸਰਕਾਰ ਦੇ ਵੱਡੇ ਲੀਜ਼ਨ ਅਫਸਰ ਨੂੰ ਦਿਤਾ ਸੀ:-

"ਤਿੰਨ ਮਹੀਨੇ ਹੋਏ ਸਾਡੇ ਪਿੰਡ ਉਪਰ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਸਾਡੇ ਬਜ਼ਾਰ ਨੂੰ ਜਿਸਦਾ ਨਾਂ ਸਮਾਜ ਵਾਲੀ ਗਲੀ ਸੀ, ਅੱਗ ਲਾਕੇ ਲੁਟਿਆ। ਮੁਸਲਮਾਨਾਂ ਨੇ ਐਲਾਨ ਕੀਤਾ ਸੀ ਕਿ ਜੇ ਹਿੰਦੂ ਚੁਪ ਚਾਪ ਨਿਕਲ ਜਾਣ ਤਾਂ ਉਨ੍ਹਾਂ ਨੂੰ ਹਿਫਾਜ਼ਤ ਨਾਲ ਰਾਵੀ ਤੋਂ ਪਾਰ ਲੰਘਾ ਦਿਤਾ ਜਾਵੇਗਾ। ਜਦ ਮਰਦ ਔਰਤਾਂ ਤੇ ਬੱਚੇ ਘਰਾਂ ਤੋਂ ਬਾਹਰ ਨਿਕਲੇ ਤਾਂ ਮੁਸਲਮਾਨ ਗੁੰਡਿਆਂ ਨੇ ਖੁਲ੍ਹੇ ਬਜ਼ਾਰ ਔਰਤਾਂ ਦੀ ਬੇ-ਪੱਤੀ ਕੀਤੀ ਤੇ ਜਵਾਨ ਲੜਕੀਆਂ ਚੁਕੀਆਂ ਗਈਆਂ ਤੇ ਬਹੁਤ ਮਰਦ ਤੇ ਵਡੇਰੀਆਂ ਜ਼ਨਾਨੀਆਂ ਕਤਲ ਕੀਤੀਆਂ ਗਈਆਂ। ਮੈਨੂੰ ਬਾਗਬਾਨ ਪੁਰੇ ਦਾ ਇਕ ਟਾਂਗੇ ਵਾਲਾ ਫਜ਼ਲਦੀਨ ਲੈ ਗਿਆ, ਜਿਸ ਨੂੰ ਫੱਜਾ ੨ ਕਰਕੇ ਆਖਦੇ ਸਨ। ਬਹੁਤ ਸਾਰੇ ਗੁੰਡੇ ਬਾਗਬਾਨਪੁਰੇ ਤੋਂ ਆਏ ਹੋਏ ਸਨ। ਪਿਆਰੀ ਨਾਂ ਦੀ ਲੜਕੀ ਜੋ ਬਾਹਰ ਹੈ ਤੇ ਉਸ ਦੀ ਭੈਣ ਵੀ ਜਿਸਦਾ ਨਾਂ ਪਿਆਰੀ ਹੈ ਦੋਵੇਂ ਮੇਰੇ ਨਾਲ ਸਨ। ਦੋ ਆਦਮੀ ਲਭੂ ਤੇ ਅੱਲਾ ਰੱਖਾ ਇਨ੍ਹਾਂ ਲੜਕੀਆਂ ਦੇ ਨਾਲ ਸਨ ਤੇ ਇਨ੍ਹਾਂ ਨੂੰ ਆਪਣੇ ਨਾਲ ਜਾਣ ਉਪਰ ਮਜਬੂਰ ਕਰ ਰਹੇ ਸਨ। ਅਸੀਂ ਤਿੰਨੇ ਲੜਕੀਆਂ ਇਨ੍ਹਾਂ ਆਦਮੀਆਂ ਨਾਲ ਪੈਦਲ ਗਈਆਂ ਤੇ ਰਾਤ ਨੂੰ ਪਾਸੀਆਂ ਵਾਲੇ ਵਿਚ ਇਕ ਮੁਸਲਮਾਨ ਦੇ ਘਰ ਰਹੀਆਂ। ਇਸ ਮਕਾਨ ਦਾ ਮਾਲਕ ਉਸ ਅੱਲਾ ਰਖੇ ਦਾ ਚਾਚਾ ਸੀ, ਜੋ ਪਿਆਰੀ ਨੂੰ ਪਕੜਕੇ ਲਿਆਇਆ ਸੀ। ਅਗਲੀ ਰਾਤ ਦੇ ੧੦ ਵਜੇ ਫਿਰ ਸਾਨੂੰ ਬਾਗਬਾਨ ਪੁਰੇ ਲਿਜਾਇਆ ਗਿਆ। ਮੈਨੂੰ ਫੱਜੇ ਦੇ ਘਰ ਲਿਜਾਇਆ ਗਿਆ ਤੇ ਦੂਸਰੀਆਂ ਦੋ ਲੜਕੀਆਂ ਵੀ ਉਥੇ ਹੀ ਸਨ । ਰਾਤ ਵੇਲੇ ਲਭੂ ਨੇ ਪਿਆਰੀ ਦੀ ਬੇ-ਪੱਤੀ ਕੀਤੀ ਤੇ ਉਸਦੀਆਂ ਸੋਨੇ ਦੀਆਂ ਦੋ ਮੁੰਦਰੀਆਂ ਵੀ ਖੋਹ ਲਈਆਂ । ਦੂਜੇ ਦਿਨ ਇਹ ਦੋਵੇਂ ਕੁੜੀਆਂ ਜਿਨ੍ਹਾਂ ਦਾ ਨਾਂ ਪਿਆਰੀ ਹੈ, ਉਨ੍ਹਾਂ ਨੂੰ ਅਲਾ ਰਖਾ ਤੇ ਲਭੂ ਲੈ ਗਏ । ੧੫ ਕੁ ਦਿਨਾਂ ਪਿਛੋਂ ਮੇਰਾ ਨਕਾਹ ਜ਼ਬਰਦਸਤੀ ਫ਼ਰੀਦ ਨਾਲ ਪੜ੍ਹਾਇਆ ਗਿਆ, ਮੈਂ ਉਸਦੇ ਘਰ ਰਹੀ ਤੇ ਮੈਨੂੰ ਜ਼ਬਰਦਸਤੀ ਮੁਸਲਮਾਨ ਬਣਾਕੇ ਮੇਰਾ ਨਾਂ ਖ਼ੁਰਸ਼ੀਦ ਰਖਿਆ ਗਿਆ ।"

ਜਲਾਲਪੁਰ ਜਟਾਂ ਇਕ ਵਡਾ ਨਗਰ ਹੈ ਤੇ ਉਸ ਉਪਰ ੧੨ ਅਗਸਤ ਤੇ ਉਸ ਤੋਂ ਪਿਛੋਂ ਹਮਲਾ ਹੋਇਆ। ਉਥੇ ਦਿਆਂ ਮੁਸਲਮਾਨਾਂ ਨੇ ਸਰਕਾਰੀ ਅਫ਼ਸਰਾਂ ਨਾਲ ਮਿਲਕੇ ਹਿੰਦੂਆਂ ਸਿੱਖਾਂ ਦੇ ਕਤਲ ਦੀ ਵਿਓਂਤ ਬਣਾਈ ਸੀ। ੧੮ ਨੂੰ ਹਿੰਦੂਆਂ ਸਿੱਖਾਂ ਦਿਆਂ ਘਰਾਂ ਨੂੰ ਤੇ ਮੰਦਰਾਂ ਨੂੰ ਸਾੜਨ ਦਾ ਭਾਰਾ ਅੰਦੋਲਨ ਸ਼ੁਰੂ ਹੋਇਆ । ਗਡੀਆਂ ਰੋਕੀਆਂ ਗਈਆਂ, ਤਾਰਾਂ ਕਟੀਆਂ ਗਈਆਂ ਤੇ ਹਿੰਦੂਆਂ ਸਿੱਖਾਂ ਨੂੰ ਘੇਰੇ ਲੈ ਲਿਆ ਗਿਆ। ਨਸਕੇ ਜਾਨ ਬਚਾਉਣਾ ਅਸੰਭਵ ਹੋ ਗਿਆ। ਜਲਾਲ ਪੁਰ ਜਟਾਂ ਦੇ ਲਾਗੇ ਦਿਆਂ ਪਿੰਡਾਂ ਵਿਚ ਭੀ ਬਹੁਤ ਹਿੰਦੂ ਸਿੱਖ ਕਤਲ ਹੋਏ ਤੇ ਇਸ ਨਗਰ ਵਿਚ ੪੦੦ ਮਾਰੇ । ਇਥੋਂ ਦੀ ਹਿੰਦੂ ਸਿੱਖ ਆਬਾਦੀ ਵਿਚੋਂ ਕੇਵਲ ਇਕ ਬੰਦਾ ਬਚਿਆ ਆਖਿਆ ਜਾਂਦਾ ਹੈ।

ਥੰਬੜੇਵਾਲ ਤਹਿਸੀਲ ਡਸਕਾ ਵਿਚ ੧੯ ਅਗਸਤ ਨੂੰ ਕਈ ਹਿੰਦੂ ਤੇ ਸਿੱਖ ਮਾਰੇ ਗਏ ਤੇ

ਦੋ ਦਰਜਨ ਦੇ ਲਾਗੇ ਜਬਰਨ ਮੁਸਲਮਾਨ ਕੀਤੇ ਗਏ ਪਰ ਫੇਰ ਇਨ੍ਹਾਂ ਨੂੰ ਭੀ ਕਤਲ ਕਰ ਦਿਤਾ ਗਿਆ ਕਿਉਂਕਿ ਮੁਸਲਮਾਨਾਂ ਦੀ ਹਾਲੇ ਤਸੱਲੀ ਨਹੀਂ ਸੀ ਹੋਈ ।

ਪਿੰਡ ਪੰਜ ਗਰਾਈਂ ਬਾਜਵਾ (ਤਹਿਸੀਲ ਪਸਰੂਰ) ਉੱਪਰ ੨੬ ਨੂੰ ਪੁਲੀਸ ਅਤੇ ਮੁਸਲਮਾਨਾਂ ਦੀ ਭੀੜ ਨੇ ਹਮਲਾ ਕੀਤਾ । ਇਥੋਂ ਦੀ ਕੁਲ ਹਿੰਦੂ ਸਿੱਖ ਅਬਾਦੀ ੩੦੦ ਸੀ ਜਿਸ ਵਿਚੋਂ ਕੇਵਲ ੭੦ ਯਾ ੮੦ ਬਚੇ ਤੇ ਜਿਹੜੇ ਕਤਲ ਹੋਏ ਉਨ੍ਹਾਂ ਨੂੰ ਨਾਰੋਵਾਲ ਦੇ ਰਸਤੇ ਵਿਚ ਮਾਰਿਆ ਗਿਆ । ਰਹਿੰਦਿਆਂ ਨੂੰ ਫੜਕੇ ਜ਼ਬਰਦਸਤੀ ਮੁਸਲਮਾਨ ਕੀਤਾ ਗਿਆ । ਭੀਖੋ ਚੱਕ ਦੇ ਸਿੱਖ ਤੇ ਹਿੰਦੂ ਪਿੰਡੋਂ ਨਿਕਲਦੇ ੧੩੦ ਮੁਸਲਮਾਨਾਂ ਦੇ ਹਮਲੇ ਦਾ ਸ਼ਿਕਾਰ ਹੋਏ । ਇਹ ਹਮਲਾ ਰਾਵੀ ਦੀ ਪੱਤਣ ਉਪਰ ਹੋਇਆ । ਇਨ੍ਹਾਂ ਵਿਚੋਂ ੧੧੩ ਮਾਰੇ ਗਏ ਤੇ ੧੭, ੧੮ ਤੋਂ ਵਧ ਨਹੀਂ ਬਚੇ । ਇਸ ਪਿੰਡ ਵਿਚ ਭਾਰੀ ਕਤਲ ਹੋਇਆ, ਹਮਲਾ ਕਰਨ ਵਾਲਿਆਂ ਦੀ ਗਿਣਤੀ ੬੦੦੦ ਸੀ । ੩੦੦੦ ਹਿੰਦੂ ਤੇ ਸਿੱਖ ਮੁਸਲਮਾਨ ਮਿਲਟਰੀ ਦੇ ਹੱਥੀਂ ਮਾਰੇ ਗਏ ਤੇ ੩੦੦ ਔਰਤਾਂ ਚੁਕੀਆਂ ਗਈਆਂ, ਜੋ ਬਚੇ ਉਨ੍ਹਾਂ ਨੂੰ ਮੁਸਲਮਾਨ ਕੀਤਾ ਗਿਆ । ਮੁਸਲਮਾਨਾਂ ਨੇ ਇਹ ਹਮਲਾ ਢੋਲ ਮਾਰਕੇ ਕੀਤਾ ਸੀ ਤੇ ਉਨ੍ਹਾਂ ਪਾਸ ਮਸ਼ੀਨਗਨਾਂ ਆਦਿਕ ਹਥਿਆਰ ਸਨ ।

ਤਹਿਸੀਲ ਡਸਕਾ ਦੇ ਪਿੰਡ ਭੋਈ ਵਿਚ ਬਹੁਤ ਥੋੜੇ ਸਿੱਖ ਬਚੇ । ਮੇਲੋ ਮੇਰ ਉਪਰ ੨੯ ਅਗਸਤ ਨੂੰ ਹਮਲਾ ਹੋਇਆ ਤੇ ਇਥੇ ਮਕਾਨਾਂ ਵਿੱਚ ਵੜੇ ਹੋਏ ੧੫੦੦ ਸਿੱਖ ਜੀਉਂਦੇ ਸਾੜੇ ਗਏ । ਢਪਈ ਵਿਚ ਜੋ ਜ਼ਫਰਵਾਲ ਥਾਨੇ ਨੂੰ ਲਗਦਾ ਹੈ, ੧੫੦ ਮਾਰੇ ਗਏ ਤੇ ੫੦ ਲੜਕੀਆਂ ਚੁਕੀਆਂ ਗਈਆਂ ।

ਜਸੜ ਇਸ ਜ਼ਿਲੇ ਦਾ ਉਘਾ ਸ਼ਹਿਰ ਤੇ ਰੇਲਵੇ ਜੰਕਸ਼ਨ ਹੈ, ਇਥੇ ੨੩ ਅਕਤੂਬਰ ੧੯੪੭ ਨੂੰ ਸਿੱਖਾਂ ਤੇ ਹਿੰਦੂਆਂ ਦਾ ਭਾਰੀ ਕਤਲਾਮ ਹੋਇਆ । ਇਸ ਘਟਨਾ ਨਾਲ ਪੂਰਬੀ ਪੰਜਾਬ ਵਿਚ ਬਹੁਤ ਜੋਸ਼ ਫੈਲਿਆ। ਅੰਮ੍ਰਿਤਸਰ ਦੇ ਸ਼੍ਰਨਾਰਥੀ ਕੈਂਪ ਦੇ ਕਮਾਂਡਰ ਨੇ ਇਸ ਬਾਰੇ ਪੂਰਬੀ ਪੰਜਾਬ ਸਰਕਾਰ ਨੂੰ ਇਸ ਮਤਲਬ ਦਾ ਤਾਰ ਦਿੱਤਾ:—"ਅੰਮ੍ਰਿਤਸਰ ਦੀ ਹਾਲਤ ਜਸੜ ਦੇ ਹਮਲੇ ਦੀ ਖ਼ਬਰ ਸੁਣਕੇ ਬਹੁਤ ਬਿਗੜ ਗਈ ਹੈ । ਪਾਕਿਸਤਾਨ ਦੀਆਂ ਅਖ਼ਬਾਰਾਂ ੩੦ ਕਤਲ ਤੇ ੨੦੦ ਫਟੜ ਦਸਦੀਆਂ ਹਨ ਪਰ ਸ਼ਹਿਰ ਵਿਚ ਜੋ ਬਚਕੇ ਆਏ ਹਨ ਉਨ੍ਹਾਂ ਦੀ ਜ਼ਬਾਨੀ ਪਤਾ ਲਗਾ ਹੈ ਕਿ ੧੫੦੦ ਕਤਲ ਹੋਇਆ ਹੈ । ਅਜ ਦੁਪਹਿਰ ੧੦੦੦੦ ਗੈਰ ਮੁਸਲਮਾਨ ਅੰਮ੍ਰਿਤਸਰ ਦੇ ਮਾਲ ਮੰਡੀ ਦੇ ਮੁਸਲਮਾਨ ਸ਼ਰਨਾਰਥੀ ਕੈਂਪ ਉੱਪਰ ਜਵਾਬੀ ਹਮਲਾ ਕਰਨ ਲਈ ਇਕੱਠੇ ਹੋਏ । ਬਹੁਤ ਮੁਸ਼ਕਲ ਨਾਲ ਉਨ੍ਹਾਂ ਨੂੰ ਮੋੜਿਆ ਗਿਆ ਪਰ ਸ਼ਹਿਰ ਵਿਚ ਜੋਸ਼ ਸੀ, ਲੋਕਾਂ ਦਾ ਕਹਿਣਾ ਹੈ ਕਿ ਹਿੰਦ ਸਰਕਾਰ ਕੋਈ ਕਦਮ ਚੁਕੇ ਤੇ ਪੱਛਮੀ ਪੰਜਾਬ ਸਰਕਾਰ ਨੂੰ ਚਿਤਾਵਨੀ ਦਿਤੀ ਜਾਵੇ ਕਿ ਜੇ ਅਜੇਹੇ ਹਮਲੇ ਨਾ ਰੁਕੇ ਤਾਂ ਇਧਰ ਵੀ ਅਮਨ ਨਹੀਂ ਰਹਿ ਸਕੇਗਾ । ਕਰਫੀਊ ਲਾ ਦਿਤਾ ਗਿਆ ਹੈ ਤੇ ਮੁਸਲਮਾਨ ਕੈਂਪਾਂ ਉੱਪਰ ਮਿਲਟਰੀ ਵਧਾ ਦਿਤੀ ਗਈ ਹੈ, ਮੁਸਲਮਾਨ ਸ਼ਰਨਾਰਥੀ ਗੱਡੀ ਬਿਆਸ ਰੋਕੀ ਗਈ । ਇਹ ਗਡੀ ਕੇਵਲ ਤਦ ਹੀ ਲੰਘਾਈ ਜਾਵੇਗੀ ਜੇ ਲਾਈਨ ਠੀਕ ਹੋਈ ਆਦਿਕ ।"

ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਨੇ ਇਸ ਘਟਨਾ ਬਾਰੇ ਇਹ ਰਿਪੋਰਟ ਭੇਜੀ—"ਮੈਂ ਜੱਸੜ ਦੇ ਸਬੰਧ ਵਿਚ ਫੌਜੀ ਤੇ ਪੁਲਸ ਅਫ਼ਸਰਾਂ ਨਾਲ ਡੇਰਾ ਬਾਬਾ ਨਾਨਕ ਗਿਆ । ਪਤਾ ਲਗਾ ਕਿ ਜਸੜ ਵਿਚ ਸਭ ਸ਼ਰਨਾਰਥੀਆਂ ਨੂੰ ਗਡੀ ਤੋਂ ਉਤਾਰ ਲਿਆ ਗਿਆ।ਸਾਮਾਨ ਉਨ੍ਹਾਂ ਪਾਸੋਂ ਲੈ ਲਿਆ ਗਿਆ ਤੇ ਹਥਿਆਰ ਬੰਦ ਮੁਸਲਮਾਨਾਂ ਨੇ ਉਨ੍ਹਾਂ ਉਪਰ ਹਮਲਾ ਕੀਤਾ । ਮੁਸਲਮਾਨ ਫੌਜੀਆਂ ਨੇ ਕੇਵਲ ਹਵਾਈ ਫਾਇਰ ਕੀਤੇ ਤੇ ਤਿੰਨ ਸਿੱਖ ਫੌਜੀਆਂ ਨੂੰ ਕਤਲ ਕੀਤਾ ਕਿਉਂਕਿ ਉਹ ਮੁਸਲਮਾਨ ਫੌਜੀਆਂ ਦੇ ਹਮਲਾਆਵਰਾਂ ਉਪਰ ਗੋਲੀ ਨਾ ਚਲਾਉਣ ਤੇ ਪ੍ਰੋਟੈਸਟ ਕਰਦੇ ਸਨ । ਕੇਵਲ

੨੦੦੦ ਬਚੇ। ਇਨ੍ਹਾਂ ਵਿਚੋਂ ੬੦੦ ਫਟੜ ਸਨ ਤੇ ੭੦ ਹਸਪਤਾਲ ਭੇਜਣ ਦੇ ਯੋਗ ਸਨ। ਬਹੁਤ ਭੈੜੇ ਫਟੜ ਗੁਰਦਾਸਪੁਰ ਤੇ ਅੰਮ੍ਰਿਤਸਰ ਦਿਆਂ ਹਸਪਤਾਲਾਂ ਵਿਚ ਭੇਜੇ ਗਏ। ਜੋ ਕਤਲ ਹੋਏ ਉਨ੍ਹਾਂ ਦੀ ਗਿਣਤੀ ਸਹੀ ਤਾਂ ਪਤਾ ਨਹੀਂ ਪਰ ੫੦੦੦ ਦਸੀ ਜਾਂਦੀ ਹੈ। ਤਲਾਸ਼ੀਆਂ ਰਾਹੀਂ ਸਾਰਾ ਸਾਮਾਨ ਲੁਟਿਆ ਗਿਆ ਤੇ ਇਸਤ੍ਰੀਆਂ ਦੀ ਭਾਰੀ ਗਿਣਤੀ ਚੁਕੀ ਗਈ।"

ਪਹਿਲੀ ਨਵੰਬਰ ਨੂੰ ਪੱਛਮੀ ਪੰਜਾਬ ਦੇ ਗਵਰਨਰ ਨੇ ਪੂਰਬੀ ਪੰਜਾਬ ਦੇ ਗਵਰਨਰ ਨੂੰ ਖਿਮਾ ਪੱਤਰ ਘਲਿਆ ਪਰ ਜਸੜ ਦਿਆਂ ਕਤਲਾਂ ਦੀ ਗਿਣਤੀ ਬਹੁਤ ਘਟ ਦਸੀ। ਇਸ ਤਾਰ ਵਿਚ ਇਹ ਦਰਜ ਸੀ: "ਜਸੜ ਦੀ ਘਟਨਾ ਉਪਰ ਸਭ ਅਫਸੋਸ ਕਰਦੇ ਹਨ, ਸਾਰੇ ਅੰਕੜੇ ਪੂਰਬੀ ਪੰਜਾਬ ਦੇ ਵਡੇ ਵਜ਼ੀਰ, ਹਿੰਦੁਸਤਾਨ ਦੇ ਸ਼ਰਨਾਰਥੀ ਵਜ਼ੀਰ ਤੇ ਡਿਪਟੀ ਹਾਈ ਕਮਿਸ਼ਨਰ ਨੂੰ ਘਲੇ ਜਾ ਚੁਕੇ ਹਨ। ੩੦ ਸ਼ਰਨਾਰਥੀ ਕਤਲ ਹੋਏ ਤੇ ੨੦੦ ਫਟੜ ਹੋਏ ਤੇ ਫੌਜੀ ਗਾਰਦ ਨੇ ਹਮਲਾ ਕਰਨ ਵਾਲਿਆਂ ਦੇ ੫੦ ਬੰਦੇ ਮਾਰੇ ਤੇ ਤਿੰਨ ਚਾਰ ਸੌ ਫਟੜ ਕੀਤੇ। ਅਜੇਹੀਆਂ ਘਟਨਾਵਾਂ ਨੂੰ ਰੋਕਣ ਉਪਰ ਵਿਚਾਰ ਕੀਤੀ ਜਾ ਰਹੀ ਹੈ ਤੇ ਤਫਤੀਸ਼ ਜਾਰੀ ਹੈ, ਜੋ ਇਕ ਸੁਪ੍ਰੰਟੰਡੈਂਟ ਪ੍ਰੀਲਸ ਕਰ ਰਿਹਾ ਹੈ।"

## ਮੀਆਂਵਾਲੀ

ਮਾਰਚ ੧੯੪੭ ਵਿਚ ਇਸ ਗਲ ਦੇ ਹੁੰਦਿਆਂ ਹੋਇਆਂ ਵੀ ਕਿ ਇਹ ਜ਼ਿਲਾ ਸਰਹੱਦੀ ਇਲਾਕਾ ਸੀ, ਇਸ ਵਿਚ ਫਸਾਦ ਘਟ ਹੀ ਹੋਏ। ਕੇਵਲ ਇਕ ਘਟਨਾ ਹੋਈ ਸੀ ਕਿ ੧੦,੦੦੦ ਮੁਸਲਮਾਨਾਂ ਨੇ ਮੀਆਂਵਾਲੀ ਸ਼ਹਿਰ ਉਪਰ ਹਮਲਾ ਕੀਤਾ ਪਰ ਡਿਪਟੀ ਕਮਿਸ਼ਨਰ ਤੇ ਅਫਸਰਾਂ ਦੀ ਹੁਸ਼ਿਆਰੀ ਨੇ ਹਾਲਾਤ ਨੂੰ ਵਿਗੜਨ ਤੋਂ ਬਚਾ ਲਿਆ। ੨੯ ਅਗਸਤ ਨੂੰ ਮੀਆਂਵਾਲੀ ਵਿਚ ਮੁਸਲਮਾਨਾਂ ਤੇ ਪਾਕਿਸਤਾਨੀ ਮਿਲਟਰੀ ਨੇ ਮਿਲਕੇ ਗੁਰਦੁਆਰੇ ਦੇ ਅੰਦਰ ੨੫੦ ਹਿੰਦੂ ਸਿਖ ਮਾਰੇ ਤੇ ਨਾਲੇ ਸਨਾਤਨ ਧਰਮ ਤੇ ਆਰੀਆ ਸਮਾਜ ਮੰਦਰ ਵਿਚ। ਇਨ੍ਹਾਂ ਧਰਮ ਅਸਥਾਨਾਂ ਉਪਰ ਵੀ ਹਮਲੇ ਹੋਏ। ਇਸਤੋਂ ਪਿਛੋਂ ਹਿੰਦੂਆਂ ਸਿਖਾਂ ਦਾ ਕਤਲਾਮ ਹੋਇਆ ਜਿਸ ਵਿਚ ੩੫੦੦ ਮਾਰੇ ਗਏ ਤੇ ੧੦੦੦ ਜ਼ਨਾਨੀਆਂ ਚੁਕੀਆਂ ਗਈਆਂ। ਲੁਟ ਵੀ ਬਹੁਤ ਭਾਰੀ ਮਚੀ। ਪਾਕਿਸਤਾਨ ਬਣਨ ਪਿਛੋਂ ਪੱਛਮੀ ਪੰਜਾਬ ਦਿਆਂ ਹੋਰਾਂ ਜ਼ਿਲਿਆਂ ਵਾਂਗ ਇਥੇ ਵੀ ਬੜੇ ਜ਼ੋਰ ਸ਼ੋਰ ਨਾਲ ਹਿੰਦੂਆਂ ਸਿਖਾਂ ਦੇ ਕਤਲਾਮ ਦਾ ਅੰਦੋਲਨ ਸ਼ੁਰੂ ਹੋਇਆ। ਪਹਿਲੀ ਸਤੰਬਰ ਨੂੰ ਇਸ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੇ ਇਕ ਖੁਲ੍ਹੀ ਮੀਟਿੰਗ ਵਿਚ ਆਪਣੀ ਨੀਤੀ ਬਾਰੇ ਇਹ ਦਸਿਆ ਕਿ ਸਾਰੇ ਹਿੰਦੂ ਸਿੱਖ ਕਢ ਦਿਤੇ ਜਾਣਗੇ। ਇਸ ਕੰਮ ਲਈ ਪ੍ਰੋਗ੍ਰਾਮ ਤਿਆਰ ਹੋ ਗਿਆ ਤੇ ਹੇਠਲਿਆਂ ਅਫ਼ਸਰਾਂ ਦੇ ਨਾਂ ਪ੍ਰਵਾਨੇ ਜਾਰੀ ਹੋ ਗਏ। ਅਜੇਹੇ ਖੁਲ੍ਹੇ ਐਲਾਨ ਪਿਛੋਂ ਮੁਸਲਮਾਨ ਗੁੰਡਿਆਂ ਨੂੰ ਪੂਰੀ ਸ਼ਹਿ ਮਿਲ ਗਈ ਕਿ ਉਹ ਭਾਵੇਂ ਹਿੰਦੂਆਂ ਸਿੱਖਾਂ ਵਿਰੁਧ ਕੁਛ ਵੀ ਕਰਨ, ਸਰਕਾਰ ਵਲੋਂ ਉਨ੍ਹਾਂ ਨੂੰ ਕੋਈ ਡਰ ਨਹੀਂ ਚਾਹੀਦਾ।

ਪਾਈਖੇਲ ਰੇਲਵੇ ਸਟੇਸ਼ਨ ਉਪਰ ਇਕ ਸਿੱਖ ਫੌਜੀ ਅਫਸਰ ਕੈਪਟਨ ਪੀ. ਐਸ. ਗਰੇਵਾਲ ਨੂੰ ਮੁਸਲਿਮ ਨੈਸ਼ਨਲ ਗਾਰਡ ਵਾਲਿਆਂ ਨੇ ਗੋਲੀ ਦਾ ਨਿਸ਼ਾਨਾ ਬਣਾਇਆ, ਪਰ ਇਸ ਕਤਲ ਉਪਰ ਪੁਲੀਸ ਨੇ ਕੁਛ ਨਾ ਕੀਤਾ। ਇਸ ਪਿਛੋਂ ਰੇਲ ਗੱਡੀਆਂ ਉਪਰ ਆਮ ਹਮਲੇ ਸ਼ੁਰੂ ਹੋ ਗਏ। ਹਿੰਦੂ ਤੇ ਸਿੱਖ ਮੁਸਾਫ਼ਰ ਗੱਡੀਆਂ ਵਿਚੋਂ ਚੁਣ ਚੁਣ ਕੇ ਕੱਢੇ ਗਏ ਤੇ ਕਤਲ ਕਰਕੇ ਪਲੇਟ ਫਾਰਮਾਂ ਉਪਰ ਯਾ ਰੇਲਵੇ ਲਾਈਨ ਦੇ ਨਾਲ ਸੁਟੇ ਗਏ। ਇਨ੍ਹਾਂ ਅਤਿਆਚਾਰਾਂ ਨੂੰ ਕਿਸੇ ਨੇ ਨਾ ਰੋਕਿਆ। ਗੈਰ-ਮੁਸਲਮਾਨ ਰੇਲਵੇ ਮੁਲਾਜ਼ਮ ਭਾਰੀ ਗਿਣਤੀ ਵਿਚ ਕਤਲ ਹੋਏ। ਸ਼ਾਹ ਆਲਮ ਦੇ ਬ੍ਰਾਹਮਣ ਸਟੇਸ਼ਨ ਮਾਸਟਰ ਨੂੰ ਜਬਰੀ ਮੁਸਲਮਾਨ ਕੀਤਾ ਗਿਆ ਤੇ ਜਦ ਉਸਨੇ

ਗਊ ਮਾਸ ਖਾਣੋ ਨਾਂਹ ਕੀਤੀ ਤਾਂ ਉਸਨੂੰ ਗੋਲੀ ਮਾਰ ਦਿੱਤੀ ਗਈ। ਦਰੱਟੇ ਵਿਚ ਇਕ ਸਿੱਖ ਰੇਲਵੇ ਮੁਲਾਜ਼ਮ ਨੂੰ ਸਣੇ ਟੱਬਰ ਕਤਲ ਕੀਤਾ ਗਿਆ। ਕੁੰਦੀਆਂ ਰੇਲਵੇ ਸਟੇਸ਼ਨ ਉਪਰ ੧੨ ਹਿੰਦੂ ਰੇਲਵੇ ਮੁਲਾਜ਼ਮ ਤੇ ਮੁਸਾਫਰ ਮਾਰੇ ਗਏ।

ਕੁੰਦੀਆਂ, ਹਰਨੌਲੀ, ਪਿੱਪਲਾ, ਕਲੂਰਕੋਟ ਤੇ ਭੱਖਰ ਉਪਰ ਸਤੰਬਰ ਦੇ ਪਹਿਲੇ ਹਫ਼ਤੇ ਵਿਚ ਹਮਲਾ ਹੋਇਆ। ਇਨ੍ਹਾਂ ਥਾਵਾਂ ਉਪਰ ਕਤਲ ਹੋਣ ਵਾਲਿਆਂ ਹਿੰਦੂਆਂ ਸਿੱਖਾਂ ਦੀ ਗਿਣਤੀ ਇੰਜ ਹੈ:–

| | |
|---|---|
| ਕੁੰਦੀਆਂ ... ... ... ... ... | ੧੦੦ |
| ਹਰਨੌਲੀ ... ... ... ... ... ... | ੨੫੦੦ |
| ਪਿੱਪਲਾ ... ... ... ... ... ... | ੬੦੦ |
| ਭੱਖਰ ਤਹਿਸੀਲ ... ... ... ... ... | ੬੦੦੦ |
| ਆਬਾ ਵਾਲੀ ... ... ... ... ... ... | ੧੨੦ |
| ਕਲੂਰ ਕੋਟ ... ... ... ... ... | ੧੫੦ |

ਹਰਨੌਲੀ ਵਿਚ ੫੦੦ ਜ਼ਨਾਨੀਆਂ ਤੇ ਲੜਕੀਆਂ ਚੁੱਕੀਆਂ ਗਈਆਂ, ਫੱਟੜਾਂ ਨੂੰ ਮੀਆਂਵਾਲੀ ਦੇ ਸਰਕਾਰੀ ਹਸਪਤਾਲ ਵਿਚ ਲਿਆਂਦਾ ਗਿਆ। ਉਥੋਂ ਦੇ ਮੁਸਲਮਾਨ ਸਿਵਲ ਸਰਜਨ ਨੇ ਹਿੰਦੂਆਂ ਸਿੱਖਾਂ ਨੂੰ ਕਿਹਾ ਕਿ ਉਨ੍ਹਾਂ ਦਿਆਂ ਜ਼ਖਮਾਂ ਉਪਰ ਤਦ ਹੀ ਮਲ੍ਹਮ ਪੱਟੀ ਕੀਤੀ ਜਾਵੇਗੀ ਜੇ ਉਹ ਮੁਸਲਮਾਨ ਬਣ ਜਾਣ। ਗੈਰ-ਮੁਸਲਮਾਨ ਰੀਲੀਫ਼ ਜਥਿਆਂ ਨੂੰ ਮੁਸਲਮਾਨ ਮਿਲਟਰੀ ਦੇ ਸਾਹਮਣੇ ਹੀ ਕਤਲ ਕਰ ਦੇਂਦੇ ਸਨ।

ਦਰੀਆ ਖਾਂ ਵਿਚ ੧੫੦੦ ਹਿੰਦੂ ਜ਼ਬਰਦਸਤੀ ਮੁਸਲਮਾਨ ਕੀਤੇ ਗਏ। ਈਸਾ ਖੇਲ ਵਿਚ ਡਿਪਟੀ ਕਮਿਸ਼ਨਰ ਨੇ ੨੫ ਹਿੰਦੂ ਘੇਰੇ ਵਿਚ ਲੈ ਲਏ ਤੇ ਇਨ੍ਹਾਂ ਨੂੰ ਮੁਸਲਮਾਨਾਂ ਨੇ ਕਤਲ ਕਰ ਦਿੱਤਾ ਤੇ ਇਸਦੇ ਪਿਛੋਂ ੫੦ ਹਿੰਦੂ ਗ੍ਰਿਫਤਾਰ ਕੀਤੇ ਗਏ ਪਰ ਕੋਈ ਮੁਸਲਮਾਨ ਨਾ ਫੜਿਆ ਗਿਆ। ਸੋਹਲਾ ਵਸਤੀ ਸਿੱਖਾਂ ਤਹਿਸੀਲ ਭੱਖਰ ਵਿਚ ੫ ਸਾਵਣ ਨੂੰ ਬਹੁਤ ਹਿੰਦੂ ਤੇ ਸਿੱਖ ਮਾਰੇ ਗਏ। ੧੧੩ ਹਿੰਦੂ ਜ਼ਬਰਦਸਤੀ ਮੁਸਲਮਾਨ ਕੀਤੇ ਗਏ ਤੇ ਕੁਛ ਜ਼ਨਾਨੀਆਂ ਚੁੱਕੀਆਂ ਗਈਆਂ। ਇਕ ਹਿੰਦੂ ਸਿੱਖ ਸ਼ਰਨਾਰਥੀ ਗੱਡੀ ਜੋ ਮੀਆਂਵਾਲੀ ਤੋਂ ੧੩ ਅਕਤੂਬਰ ਨੂੰ ਚੱਲੀ, ਉਸ ਉਪਰ ਕੁੰਦੀਆਂ ਤੇ ਵਾਣ ਭੁਚਰਾਂ ਵਿਚਕਾਰ ਤੇ ਸਰਗੋਧੇ ਤੇ ਸ਼ਾਹਦਰਾ ਵਿਚ ਮੁੜ ਮੁੜ ਹਮਲੇ ਹੋਏ। ਰਸਤੇ ਵਿਚ ਇਨ੍ਹਾਂ ਸ਼ਰਨਾਰਥੀਆਂ ਨੂੰ ਪਾਣੀ ਨਾ ਮਿਲਣ ਕਰਕੇ ਤਸੀਹਾ ਹੋਇਆ ਤੇ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਨੂੰ ਪਾਣੀ ਦਸ ਰੁਪਏ ਗਲਾਸ ਤੇ ਵੇਚਿਆ।

ਤਹਿਸੀਲ ਭੱਖਰ ਦੇ ਹੈਦਰਾਬਾਦ ਥੱਲ ਦੇ ਇਲਾਕੇ ਵਿਚ ੨੫ ਅਗਸਤ ਪਿਛੋਂ ਇਨ੍ਹਾਂ ਪਿੰਡਾਂ ਨੂੰ ਘੇਰੇ ਪਏ : ਸਾਧ ਵਾਲਾ, ਮਾਨਕੇਰਾ, ਖੀਣ, ਮੈਣ, ਢੇਨਾਣਾ, ਵਿੜੀ, ਕਰੂਲੂ ਵਾਲਾ ਆਦਿਕ। ਹਿੰਦੂਆਂ ਤੇ ਸਿੱਖਾਂ ਨੂੰ ਬਹੁਤ ਦੁੱਖ ਦੇਕੇ ਤੇ ਲੁੱਟ ਪੱਟਕੇ ਕਢਿਆ ਗਿਆ। ਵਣ ਭੁਚਰਾਂ ਉਪਰ ੪ ਸਤੰਬਰ ਨੂੰ ਹਮਲਾ ਹੋਇਆ। ਹਿੰਦੂ ਰਖਿਆ ਲਈ ਅਫਸਰਾਂ ਪਾਸ ਗਏ ਤੇ ਉਨ੍ਹਾਂ ਨੂੰ ਰੱਖਿਆ ਦਾ ਯਕੀਨ ਦਿਵਾਇਆ ਗਿਆ, ਪਰ ਉਸੇ ਰਾਤ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਰਾਤ ਭਰ ਅੱਗਾਂ ਲਗਦੀਆਂ ਤੇ ਲੁੱਟ ਪੈਂਦੀ ਰਹੀ। ਇਕ ਹਿੰਦੂ ਜੋ ਖ਼ਤਰਾ ਝਲਕੇ ਬਾਹਰ ਨਿਕਲਿਆ ਉਸਨੇ ਮੀਆਂਵਾਲੀ ਸਰਕਾਰੀ ਅਫਸਰਾਂ ਨੂੰ ਇਤਲਾਹ ਦਿਤੀ। ਮਿਲਟਰੀ ਨੇ ਆਕੇ ਕੇਵਲ ਲੁਟੇਰਿਆਂ ਨੂੰ ਨਸਾ ਦਿਤਾ, ਪਰ ਲੁੱਟ ਦਾ ਮਾਲ ਨਾ ਮੋੜਿਆ ਗਿਆ।

## ਝੰਗ

ਝੰਗ ਦੇ ਸਾਰੇ ਜ਼ਿਲੇ ਵਿਚ ੨੪ ਅਗਸਤ ਦੇ ਨੇੜੇ ਹਿੰਦੂਆਂ ਸਿੱਖਾਂ ਉਪਰ ਹਮਲੇ ਸ਼ੁਰੂ ਹੋ ਗਏ। ਸਿੱਖਾਂ ਤੇ ਹਿੰਦੂਆਂ ਨੂੰ ਤੰਗ ਕੀਤਾ ਗਿਆ ਤੇ ਉਨ੍ਹਾਂ ਨੂੰ ਕਤਲ ਕਰਕੇ ਘੇਰਾ ਪਾਇਆ ਗਿਆ। ਇਹ ਘਟਨਾ ਹਰ ਸ਼ਹਿਰ ਤੇ ਪਿੰਡ ਵਿਚ ਹੋਈ। ਗੁਰਦੁਆਰੇ ਸਭ ਥਾਂ ਸਾੜੇ ਗਏ ਜਿਵੇਂ ਨਾਨਕਸਰ ਤੇ ਚੁੰਡ ਵਿਚ। ਮੰਡੀ ਸ਼ਾਹ ਜੀਵਨਾ ਵਿਚ ਸਿੱਖਾਂ ਤੇ ਹਿੰਦੂਆਂ ਨੂੰ ਭਾਰੀ ਗਿਣਤੀ ਵਿਚ ਲੁਟਿਆ ਗਿਆ। ਚੁੰਡ ਵਿਚ ਗੁਰਦੁਆਰੇ ਉਪਰ ਹਮਲਾ ਹੋਇਆ ਜਿਥੇ ਹਿੰਦੂ ਸਿੱਖ ਪਨਾਹਗੀਰ ਸਨ ਤੇ ਮੁਸਲਮਾਨਾਂ ਨੇ ਉਨ੍ਹਾਂ ਨੂੰ ਕਹਿ ਭੇਜਿਆ ਕਿ ਮੁਸਲਮਾਨ ਹੋ ਜਾਓ ਯਾ ਮੌਤ ਕਬੂਲ ਕਰੋ। ਹਿੰਦੂ ਤੇ ਸਿੱਖ ਇਸਤ੍ਰੀਆਂ ਆਪਣੀ ਪਤ-ਰੱਖਿਆ ਲਈ ਚਿਤਾ ਉਪਰ ਸੜ ਮਰੀਆਂ। ਮਰਦਾਂ ਨੇ ਹਮਲਾਵਰਾਂ ਦਾ ਮੁਕਾਬਲਾ ਕੀਤਾ ਤੇ ੪੫੦ ਵਿਚੋਂ ੩੭੫ ਮਾਰੇ ਗਏ।

ਝੰਗ ਦੀ ਅਬਾਦੀ ਦੇ ਅੰਕੜੇ -

| | |
|---|---|
| ਮੁਸਲਮਾਨ | ੮੨.੬੧ ਫੀ ਸਦੀ |
| ਹਿੰਦੂ | ੧੫.੮੦ ਫੀ ਸਦੀ |
| ਸਿੱਖ | ੧.੪੯ ਫੀ ਸਦੀ |

## ਰਿਆਸਤ ਬਹਾਵਲ ਪੁਰ

ਇਹ ਰਿਆਸਤ ਪੰਜਾਬ ਦੇ ਦੱਖਣ ਪੱਛਮ ਵਿਚ ਹੈ ਤੇ ਸਤਲੁਜ ਤੇ ਝਨਾਂ ਦੇ ਨਾਲ ਨਾਲ ਫੈਲੀ ਹੋਈ ਹੈ ਤੇ ਸਿੰਧ ਦੇ ਸੂਬੇ ਨੂੰ ਵੀ ਲਗਦੀ ਹੈ। ਇਸ ਵਿਚ ਹਿੰਦੂ ਸਿੱਖ ਅਬਾਦੀ ਘੱਟ ਗਿਣਤੀ ਵਿਚ ਸੀ ਤੇ ਇਸਦਾ ਹਾਕਮ ਮੁਸਲਮਾਨ ਨਵਾਬ ਹੈ। ਇਹ ਰਿਆਸਤ ਪਾਕਿਸਤਾਨ ਦਾ ਹਿੱਸਾ ਬਣ ਗਈ। ਪਾਕਿਸਤਾਨ ਬਣਨ ਪਿਛੋਂ ਇਸ ਰਿਆਸਤ ਦਿਆਂ ਹਿੰਦੂਆਂ ਤੇ ਸਿੱਖਾਂ ਨੂੰ ਕਤਲ ਕੀਤਾ ਤੇ ਲੁਟਿਆ ਗਿਆ ਤੇ ਉਨ੍ਹਾਂ ਦੀਆਂ ਜ਼ਨਾਨੀਆਂ ਚੁਕੀਆਂ ਗਈਆਂ। ਇਥੋਂ ਦੇ ਸਿੱਖ ਸਾਰੇ ਹੀ ਨਵੇਂ ਅਬਾਦਕਾਰ ਸਨ, ਜਿਨ੍ਹਾਂ ਨੇ ਆਪਣੀ ਕਰੜੀ ਮੇਹਨਤ ਨਾਲ ਲਾਇਲਪੁਰ, ਮਿੰਟਗੁਮਰੀ, ਝੰਗ ਤੇ ਮੁਲਤਾਨ ਦਿਆਂ ਸਿੱਖਾਂ ਵਾਂਗ ਜ਼ਮੀਨਾਂ ਨੂੰ ਉਪਜਾਊ ਬਣਾਇਆ ਸੀ। ਹਰ ਪਿੰਡ ਵਿਚ ਉਨ੍ਹਾਂ ਨੂੰ ਕਤਲ ਕੀਤਾ ਗਿਆ ਤੇ ਰਿਆਸਤੀ ਅਫਸਰਾਂ ਨੇ ਉਨ੍ਹਾਂ ਨੂੰ ਹਰ ਥਾਂ ਸ਼ਹਿ ਦਿਤੀ।

ਜ਼ਿਲਾ ਰਹੀਮਯਾਰ ਖਾਂ ਦੇ ਭੱਟੀਆਂ ਸ਼ਹਿਰ ਵਿਚ ਲਾਗੇ ਦਿਆਂ ਪਿੰਡਾਂ ਦੇ ੪੦੦੦ ਸਿੱਖਾਂ ਨੂੰ ਰਿਆਸਤੀ ਪੁਲੀਸ ਨੇ ਰੱਖਿਆ ਦੇ ਵਾਹਿਦੇ ਦੇਕੇ ਕੱਠਿਆਂ ਕੀਤਾ। ੨੩ ਸਤੰਬਰ ਨੂੰ ਇਨ੍ਹਾਂ ਉਪਰ ਹਮਲਾ ਹੋਇਆ ਤੇ ੪੦੦੦ ਵਿਚੋਂ ਕੇਵਲ ੬੬੦ ਬਚੇ। ੭੦੦ ਜ਼ਨਾਨੀਆਂ ਚੁਕੀਆਂ ਗਈਆਂ ਤੇ ਸਿੱਖਾਂ ਦਾ ਮਾਲ ਹਰ ਥਾਂ ਲੁਟਿਆ ਗਿਆ। ਹਿੰਦੂਆਂ ਨੂੰ ਵੀ ਜੋ ਬਹੁਤ ਮਾਲਦਾਰ ਸ਼੍ਰੇਣੀ ਸਨ ਹਰ ਥਾਂ ਲੁਟਿਆ ਤੇ ਕਤਲ ਕੀਤਾ ਗਿਆ। ਰਿਆਸਤ ਦੀ ਰਾਜਧਾਨੀ ਵਿਚ ਜਿੰਨੇ ਕੁ ਹਿੰਦੂ ਸਿੱਖ ਅਫਸਰ ਸਨ, ਉਨ੍ਹਾਂ ਨੂੰ ਬਿਨਾ ਕਾਰਨ ਗ੍ਰਿਫਤਾਰ ਕੀਤਾ ਗਿਆ।

੩ ਦਸੰਬਰ ੧੯੪੭ ਨੂੰ ਹਿੰਦ ਸਰਕਾਰ ਦੇ ਰਿਆਸਤੀ ਵਿਭਾਗ ਨੇ ਇਹ ਬਿਆਨ ਪ੍ਰਕਾਸ਼ਤ ਕੀਤਾ: "੧੯੪੧ ਦੀ ਆਦਮ ਗਿਣਤੀ ਅਨੁਸਾਰ ਬਹਾਵਲ ਪੁਰ ਦੀ ਗੈਰ-ਮੁਸਲਮਾਨ ਅਬਾਦੀ ਦੋ ਲੱਖ ੪੦ ਹਜ਼ਾਰ ਸੀ ਜਿਹੜੀ ਆਮ ਵਾਧੇ ਨੂੰ ਮੁੱਖ ਰਖਕੇ ਹੁਣ ਕੋਈ ਦੋ ਲੱਖ ੭੦ ਹਜ਼ਾਰ ਹੋ ਗਈ ਹੈ। ਇਸ ਵਿਚੋਂ ੭੦ ਤੇ ੮੦ ਹਜ਼ਾਰ ਦੇ ਵਿਚਕਾਰ ਫਸਾਦਾਂ ਕਰਕੇ ਰਿਆਸਤ ਵਿਚੋਂ ਨਿਕਲ ਆਏ ਸਨ, ਤੇ ਪਿਛੇ ਰਿਹਾਂ ਦੀ ਗਿਣਤੀ ੭੦ ਹਜ਼ਾਰ ਦੱਸੀ ਜਾਂਦੀ ਹੈ। ਇਕ ਲੱਖ ਐਸੇ ਬੰਦੇ ਰਹਿ ਜਾਂਦੇ ਹਨ ਜਿਨ੍ਹਾਂ ਦਾ ਕੋਈ ਪਤਾ ਨਹੀਂ ਲਗਦਾ।"

ਇਹ ੧ ਲੱਖ ਬੇ-ਪਤਾ ਬੰਦੇ ਉਹ ਅਭਾਗੇ ਹਿੰਦੂ ਸਿੱਖ ਹਨ ਜਿਨ੍ਹਾਂ ਨੂੰ ਮੁਸਲਮਾਨ ਗੁੰਡਿਆਂ, ਮਿਲਟਰੀ ਤੇ ਪੁਲੀਸ ਨੇ ਘੇਰ ਘੇਰ ਮਾਰਿਆ ਤੇ ਜਿਨ੍ਹਾਂ ਦਾ ਕਸੂਰ ਕੇਵਲ ਇਹ ਸੀ ਕਿ ਉਹ ਹਿੰਦੂ ਯਾ ਸਿੱਖ ਸਨ।

## ਜੇਹਲਮ

ਜੇਹਲਮ ਵਿਚ ਹੋਈ ਮਾਰਚ ੧੯੪੭ ਦੀ ਤਬਾਹੀ ਦਾ ਹਾਲ ਪਹਿਲਾਂ ਦਸਿਆ ਜਾ ਚੁਕਾ ਹੈ। ਇਸ ਦਿਆਂ ਪਿੰਡਾਂ ਵਿਚ ਕੋਈ ਹਿੰਦੂ ਯਾ ਸਿਖ ਨਹੀਂ ਰਹਿ ਗਿਆ ਸੀ ਕਿਉਂਕਿ ਉਹ ਯਾ ਪੂਰਬੀ ਪੰਜਾਬ ਵਿਚ ਆ ਗਏ ਸਨ ਯਾ ਸ਼ਰਨਾਰਥੀ ਕੈਂਪਾਂ ਵਿਚ ਜਮ੍ਹਾਂ ਹੋ ਗਏ ਸਨ। ਅਗਸਤ ਤੱਕ ਸ਼ਹਿਰਾਂ ਵਿਚ ਘੱਟ ਖਤਰਾ ਸੀ ਪਰ ਪਾਕਿਸਤਾਨ ਬਣਨ ਨਾਲ ਹਿੰਦੂਆਂ ਸਿੱਖਾਂ ਉਪਰ ਅਤਿਆਚਾਰ ਸ਼ੁਰੂ ਹੋ ਗਏ।

ਅਗਸਤ ਦੇ ਅਖੀਰ ਵਿਚ ਰੋਹਤਾਸ ਤੇ ਸੰਘੋਈ ਦੇ ਸਾਰੇ ਹਿੰਦੂ ਤੇ ਸਿੱਖ ਕਤਲ ਕੀਤੇ ਗਏ, ਜ਼ਨਾਨੀਆਂ ਤੇ ਲੜਕੀਆਂ ਚੁਕੀਆਂ ਗਈਆਂ। ਇਹ ਸਭ ਕੁਛ ਮੁਸਲਿਮ ਲੀਗੀਆਂ ਤੇ ਪੁਲੀਸ ਦੀ ਵਿਉਂਤ ਨਾਲ ਹੋਇਆ। ਪਿੰਡ ਦਾਦਨ ਖਾਂ ਤਹਿਸੀਲ ਵਿਚ ਮੀਰਪੁਰ ਦੀ ਸਾਰੀ ਗੈਰ-ਮੁਸਲਮਾਨ ਅਬਾਦੀ ਕਤਲ ਕੀਤੀ ਗਈ, ਕੇਵਲ ਦੋ ਬਾਲ ਬਚੇ। ਵਹਾਲੀ ਨੂੰ ਜੜੋਂ ਪੁਟਿਆ ਗਿਆ ਤੇ ਇਸ ਦੀ ਵਸੋਂ ਨੂੰ ਜਿਉਂਦਿਆਂ ਸਾੜਿਆ ਗਿਆ। ਖੇਵੜਾ ਦੇ ਹਿੰਦੂਆਂ ਤੇ ਸਿੱਖਾਂ ਉਪਰ ਹਮਲਾ ਕੀਤਾ ਗਿਆ ਤੇ ਜੋ ਕਤਲ ਤੋਂ ਬਚੇ ਉਹ ਹਿੰਦੁਸਤਾਨ ਨੂੰ ਆ ਗਏ। ਪਿੰਡ ਦਾਦਨ ਖਾਂ ਸ਼ਹਿਰ ਵਿਚ ਹਿੰਦੂਆਂ ਤੇ ਸਿੱਖਾਂ ਦਾ ਭਾਰੀ ਕਤਲ ਹੋਇਆ।

ਜੇਹਲਮ ਤੋਂ ਆਉਣ ਵਾਲੀਆਂ ਸ਼ਰਨਾਰਥੀ ਗੱਡੀਆਂ ਉਪਰ ਬਹੁਤ ਹਮਲੇ ਹੋਏ ਤੇ ਹਿੰਦੂਆਂ ਸਿੱਖਾਂ ਦੇ ਭਾਰੀ ਕਤਲ ਹੋਏ। ਇਕ ਅਜੇਹੀ ਗੱਡੀ ਉਪਰ ੧੯ ਸਤੰਬਰ ਨੂੰ ਪਿੰਡ ਦਾਦਨ ਖਾਂ ਤੇ ਚਾਲੀਸਾ ਦੇ ਵਿਚਕਾਰ ਹਮਲਾ ਹੋਇਆ ਤੇ ਬਹੁਤ ਜਾਨੀ ਨੁਕਸਾਨ ਹੋਇਆ। ਹਰਬੰਸ ਪੁਰੇ ਵਿਚ ਇਕ ਹੋਰ ਹਮਲਾ ਹੋਇਆ, ਪਰ ਇਥੇ ਇਕ ਅੰਗਰੇਜ਼ ਅਫਸਰ ਦੇ ਡਰਾਵੇ ਉਪਰ ਹਮਲਾਆਵਰ ਨੱਸ ਗਏ। ਲਾਹੌਰ ੨੦੦ ਫਟੜ ਇਸ ਗੱਡੀ ਵਿਚੋਂ ਕਢਕੇ ਮਾਰੇ ਗਏ। ਇਕ ਹੋਰ ਗੱਡੀ ੨੪ ਸਤੰਬਰ ਨੂੰ ਚੱਲੀ ਜਿਸ ਉਪਰ ਕਾਮੋਕੇ ਹਮਲਾ ਹੋਇਆ ਤੇ ਇਕ ਹਜ਼ਾਰ ਹਿੰਦੂ ਸਿੱਖ ਮਾਰੇ ਗਏ ਤੇ ਬਹੁਤ ਲੜਕੀਆਂ ਤੇ ਜ਼ਨਾਨੀਆਂ ਚੁਕੀਆਂ ਗਈਆਂ। ਸ਼ਹਿਰ ਜੇਹਲਮ ਉਪਰ ੨੫ ਸਤੰਬਰ ਨੂੰ ਹਮਲਾ ਹੋਇਆ। ਇਸ ਹਮਲੇ ਦੀ ਵਿਉਂਤ ਪਾਕਿਸਤਾਨੀ ਮਿਲਟਰੀ ਨੇ ਬਣਾਈ ਸੀ। ਮਹੱਲਾ ਗੋਬਿੰਦ ਪੁਰਾ ਵਿਚ ਜੋ ਹਿੰਦੂ ਸਿੱਖ ਅਬਾਦੀ ਦਾ ਕੇਂਦਰ ਸੀ, ੭੦੦ ਹਿੰਦੂ ਸਿੱਖ ਗੋਲੀ ਨਾਲ ਮਾਰੇ ਗਏ। ਘਰਾਂ ਤੋਂ ਘਸੀਟ ੨ ਕੇ ਉਨ੍ਹਾਂ ਨੂੰ ਕਤਲ ਕੀਤਾ ਗਿਆ। ਜ਼ਨਾਨੀਆਂ ਦੀ ਬੇ-ਪੱਤੀ ਕੀਤੀ ਗਈ ਤੇ ਬਹੁਤ ਸਾਰੀਆਂ ਚੁਕੀਆਂ ਗਈਆਂ। ਜੇਹਲਮ ਤੋਂ ਨਿਕਲਣ ਵਾਲੇ ਕਿਸੇ ਹਿੰਦੂ ਸਿੱਖ ਨੂੰ ਸਿਰ ਉਪਰ ਚੁਕੇ ਭਾਰ ਤੋਂ ਵਧ ਲੈ ਜਾਣ ਦੀ ਇਜਾਜ਼ਤ ਨਹੀਂ ਸੀ। ਰੇਲਵੇ ਸਟੇਸ਼ਨ ਤੋਂ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਦੇ ਮਾਲ ਦੇ ੪੦ ਟਰੱਕ ਲੁਟੇ। ਨਵੰਬਰ ਦੇ ਮਹੀਨੇ ਵਿਚ ਪਠਾਣਾਂ ਨੇ ਕਸ਼ਮੀਰ ਤੋਂ ਲਿਆਂਦੀਆਂ ਹੋਈਆਂ ਹਿੰਦੂ ਸਿੱਖ ਲੜਕੀਆਂ ਜੇਹਲਮ ਦਿਆਂ ਬਜ਼ਾਰਾਂ ਵਿਚ ਵੇਚੀਆਂ।

## ਮੁਲਤਾਨ ਤੇ ਮੁਜ਼ਫਰ ਗੜ੍ਹ

ਮੁਲਤਾਨ ਵਿਚ ਹੋਈਆਂ ਮਾਰਚ ੧੯੪੭ ਦੀਆਂ ਘਟਨਾਵਾਂ ਪਹਿਲਾਂ ਦਸੀਆਂ ਜਾ ਚੁਕੀਆਂ ਹਨ। ਇਸ ਜ਼ਿਲੇ ਵਿੱਚ ਜੋ ਕੋਈ ਹਿੰਦੂ ਸਿੱਖ ਰਹਿ ਗਏ ਸਨ ਓਹ ਪਾਕਿਸਤਾਨ ਬਣਨ ਉਪਰ ਖਤਮ ਕਰ ਦਿਤੇ। ਗਏ ੨੬ ਸਤੰਬਰ ਨੂੰ ਮਖ਼ਦੂਮ ਪੁਰ ਜੌੜਾ ਉਪਰ ਮੁਸਲਮਾਨਾਂ ਨੇ ਹਮਲਾ

ਕਰਕੇ ੧੫੦੦ ਸਿੱਖ ਤੇ ਹਿੰਦੂ ਕਤਲ ਕੀਤੇ ਤੇ ੧੫੦ ਜ਼ਨਾਨੀਆਂ ਚੁਕੀਆਂ। ਇਸੇ ਦਿਨ ਕਬੀਰ ਵਾਲਾ ਤਹਿਸੀਲ ਵਿਚ ਰਾਮਪੁਰ ਉਪਰ ਹਮਲਾ ਹੋਇਆ। ਇਹ ਪਿੰਡ ਸਿੱਖਾਂ ਦਾ ਸੀ, ਇਥੇ ਇਕ ਵੀ ਸਿਖ ਕਤਲ ਹੋਣੋ ਨਹੀਂ ਬਚਿਆ, ਬਾਲ ਵੀ ਨਹੀਂ ਛਡੇ ਗਏ ਤੇ ਇਸਤ੍ਰੀਆਂ ਨੇ ਬੇ-ਪੱਤੀ ਤੋਂ ਬਚਣ ਲਈ ਆਪਣੀ ਬਲੀ ਦੇ ਦਿਤੀ।

ਅਕਤੂਬਰ ਦੇ ਸ਼ੁਰੂ ਵਿੱਚ ਮੈਲਸੀ ਦੇ ਸ਼ਰਨਾਰਥੀ ਕੈਂਪ ਵਿਚ ੨੦੦੦ ਹਿੰਦੂ ਤੇ ਸਿਖ ਪਾਕਿਸਤਾਨੀ ਮਿਲਟਰੀ ਨੇ ਗੋਲੀ ਨਾਲ ਉਡਾਏ ਤੇ ਇਸਤੋਂ ਪਿਛੋਂ ੨੦੦ ਹੋਰ ਰੇਲਵੇ ਸਟੇਸ਼ਨ ਉਪਰ ਮਾਰੇ। ਜਿਸ ਸ਼ਰਨਾਰਥੀ ਗਡੀ ਵਿਚ ਇਥੋਂ ਦੇ ਹਿੰਦੂ ਸਿਖ ਆ ਰਹੇ ਸਨ ਉਸ ਉਪਰ ਕਈ ਹਮਲੇ ਹੋਏ। ੩੧ ਅਗਸਤ ਨੂੰ ਤਹਿਸੀਲ ਵਿਹਾੜੀ ਦੇ ਚਕ ੫੭੧, ੫੬੧, ੫੬੩, ੫੬੫, ੫੬੬ ਆਦਿਕ ਉਪਰ ਹਮਲਾ ਹੋਇਆ ਤੇ ਇਨ੍ਹਾਂ ਦੇ ਵਸਨੀਕ ਜੋ ਸਾਰੇ ਸਿਖ ਸਨ ਲੁਟ ਕੇ ਕਢੇ ਗਏ,ਰਸਤੇ ਵਿਚ ਇਨ੍ਹਾਂ ਦੇ ਕਾਫ਼ਲੇ ਉਪਰ ਮੁਸਲਮਾਨਾਂ ਨੇ ਕਈ ਹਮਲੇ ਕੀਤੇ। ਕੇਵਲ ਹਿੰਦੁਸਤਾਨੀ ਮਿਲਟ੍ਰੀ ਨੇ ਇਨ੍ਹਾਂ ਨੂੰ ਆਕੇ ਬਚਾਇਆ। ਤਹਿਸੀਲ ਸ਼ੁਜਾਬਾਦ ਦੇ ਚੱਕ ੮੦ ਵਿਚ ੧੧ ਸਤੰਬਰ ਨੂੰ ੬ ਸਿਖ ਮਾਰੇ ਗਏ ਤੇ ਬਾਕੀ ਦੇ ਲੁਟ ਪੁਟ ਕੇ ਕਢੇ ਗਏ।

ਮੁਜ਼ਫਰਗੜ੍ਹ, ਮੁਲਤਾਨ ਤੋਂ ਪੱਛਮ ਵਲ ਇਕ ਸਰਹੱਦੀ ਜ਼ਿਲਾ ਹੈ। ਇਥੋਂ ਦੀ ਮੁਸਲਮਾਨ ਆਬਾਦੀ ੮੭ ਫੀ ਸਦੀ ਸੀ। ਇਸ ਜ਼ਿਲੇ ਵਿਚ ਹਿੰਦੂਆਂ ਸਿੱਖਾਂ ਦੇ ਭਾਰੀ ਕਤਲ ਹੋਏ, ਇਥੇ ਕਟੜ ਮੁਸਲਮਾਨ ਪੀਰਾਂ, ਮੁਸਲਿਮ ਲੀਗੀਆਂ ਤੇ ਭਾਰੀ ਮੁਸਲਮਾਨ ਜਾਗੀਰਦਾਰਾਂ ਦਾ ਰਸੂਖ ਸੀ ਤੇ ਇਥੋਂ ਦੇ ਆਮ ਮੁਸਲਮਾਨ ਅਨਪੜ੍ਹ ਤੇ ਇਨ੍ਹਾਂ ਪੀਰਾਂ ਆਦਿਕ ਦੇ ਅੰਧ ਵਿਸ਼ਵਾਸੀ ਸਨ। ਇਸ ਜ਼ਿਲੇ ਵਿਚ ਘਟੋ ਘਟ ੧੦੦੦੦ ਹਿੰਦੂ ਤੇ ਸਿਖ ਮਾਰੇ ਗਏ।

ਗੁਰਮਾਨੀ, ਬਸਤੀ ਨਵੀਂ ਤੇ ਪੱਤੀ ਭਾਨ ਵਾਲੀ ਆਦਿਕ ਉਪਰ ੯ ਸਤੰਬਰ ਨੂੰ ਹਮਲੇ ਸ਼ੁਰੂ ਹੋਏ। ਇਨ੍ਹਾਂ ਥਾਵਾਂ ਦੇ ਸਭ ਸਿੱਖ ਤੇ ਹਿੰਦੂ ਜਬਰੀ ਮੁਸਲਮਾਨ ਬਣਾਏ ਗਏ ਤੇ ਇਨ੍ਹਾਂ ਸਭ ਦੀ ਸੁੰਨਤ ਕੀਤੀ ਗਈ ਤੇ ਗਊ ਮਾਸ ਖਵਾਇਆ ਗਿਆ ਤੇ ਇਨ੍ਹਾਂ ਦੀਆਂ ਲੜਕੀਆਂ ਜ਼ਬਰਦਸਤੀ ਮੁਸਲਮਾਨਾਂ ਨੂੰ ਨਿਕਾਹ ਵਿੱਚ ਦਿਤੀਆਂ ਗਈਆਂ। ਇਨ੍ਹਾਂ ਹਿੰਦੂਆਂ ਸਿੱਖਾਂ ਦੀ ਸ਼ਰਨਾਰਥੀ ਗਡੀ ਉਪਰ ਕਾਨ੍ਹਾਂ ਕਾਛਾ ਜ਼ਿਲਾ ਲਾਹੌਰ ਵਿਚ ਹਮਲਾ ਹੋਇਆ। ੧੦ ਸਤੰਬਰ ਨੂੰ ਬਸਤੀ ਸਿੱਖਾਂ ਵਾਲੀ ਵਿਚ ੮੦੦ ਹਿੰਦੂ ਤੇ ਸਿੱਖ ਕਤਲ ਕੀਤੇ ਗਏ। ਮੁਜ਼ਫਰਗੜ੍ਹ ਦੇ ਡਿਪਟੀ ਕਮਿਸ਼ਨਰ ਨੇ ਹਿੰਦੂ ਸਿਰਕਢਾਂ ਨੂੰ ਬੁਲਾਕੇ ਤਾੜਨਾ ਦਿਤੀ ਕਿ ਓਹ ਕਿਸੇ ਸਿਖ ਨੂੰ ਪਨਾਹ ਨਾ ਦੇਣ ਕਿਉਂਕਿ ਸਭ ਸਿਖਾਂ ਨੂੰ ਪਾਕਿਸਤਾਨ ਵਿਚੋਂ ਕਢਣਾ ਹੈ।ਇਹ ਅਧ ਸਤੰਬਰ ਦੀ ਗਲ ਹੈ। ੧੦ ਸਤੰਬਰ ਨੂੰ ਕੋਟ ਅਦੂ ਵਿਚ ੧੪੦੦ ਮਨੁਖ ਮਾਰੇ ਗਏ। ਜੋ ਵਧੇਰੇ ਸਿੱਖ ਸਨ ਤੇ ਇਸ ਕਤਲਾਮ ਵਿਚ ਜਨਾਨੀਆਂ ਤੇ ਬਚੇ ਵੀ ਨਾ ਬਚ ਸਕੇ।

ਗੋਬਿੰਦਪੁਰ, ਅਲੀਪੁਰ ਤੇ ਬਦਰਾ ਵਿਚ ਸਿੱਖਾਂ ਨੂੰ ਹਿਫ਼ਾਜ਼ਤ ਦੇ ਝੂਠੇ ਵਾਇਦੇ ਦਿਤੇ ਗਏ। ਗੋਬਿੰਦਪੁਰੇ ਵਿਚ ੧੫੦ ਸਿੱਖਾਂ ਨੂੰ ਇਕ ਇਮਾਰਤ ਵਿਚ ਬੰਦ ਕਰਕੇ ਅਗ ਵਿਚ ਸਾੜਿਆ ਗਿਆ। ੧੯ ਅਗਸਤ ਨੂੰ ਜਿਸ ਦਿਨ ਇਹ ਘਟਨਾ ਹੋਈ ੨੦ ਜ਼ਨਾਨੀਆਂ ਚੁਕੀਆਂ ਗਈਆਂ। ਖਾਨੇਵਾਲ ਤਹਿਸੀਲ ਵਿੱਚ ਜਹਾਨੀਆਂ ਤੇ ਮੀਆਂਚੰਨੂ ਦੇ ਸਾਰਿਆਂ ਸਿੱਖ ਪਿੰਡਾਂ ਉਪਰ ਹਮਲਾ ਹੋਇਆ। ਚਕ ੧੦੭-੧੫ ਐਲ ਵਿਚ ਅਧੀ ਦਰਜਨ ਸਿੱਖ ਕਤਲ ਹੋਏ। ਮੁਲਤਾਨ ਛਾਉਣੀ ਦੇ ਗੁਰਦੁਆਰੇ ਨੂੰ ਘੇਰਾ ਪਾਇਆ ਗਿਆ ਤੇ ਮੁਲਤਾਨ ਵਿੱਚ ਬਹੁਤ ਹਿੰਦੂ ਜਬਰੀ ਮੁਸਲਮਾਨ ਕੀਤੇ ਗਏ।

## ਗੁਜਰਾਤ

ਗੁਜਰਾਤ ਦਾ ਜ਼ਿਲਾ ਗੁਜਰਾਂਵਾਲੇ ਤੇ ਜੇਹਲਮ ਦੇ ਵਿਚਕਾਰ ਹੈ। ਭਾਵੇਂ ਰਾਵਲਪਿੰਡੀ ਤੇ ਜੇਹਲਮ ਦਿਆਂ ਜ਼ਿਲਿਆਂ ਵਿਚੋਂ ਮਾਰਚ ੧੯੪੭ ਤੋਂ ਹਿੰਦੂ ਸਿੱਖ ਆਬਾਦੀ ਨੂੰ ਖਤਮ ਕੀਤਾ

ਜਾ ਰਿਹਾ ਸੀ ਤਾਂ ਵੀ ਗੁਜਰਾਤ ਦਾ ਜ਼ਿਲਾ ਕਾਫ਼ੀ ਹਦ ਤਕ ਸ਼ਾਂਤ ਰਿਹਾ ਸੀ । ਇਸ ਦਾ ਕਾਰਨ ਇਹ ਸੀ ਕਿ ਰਾਵਲਪਿੰਡੀ, ਮੁਲਤਾਨ ਤੇ ਜੇਹਲਮ ਦੇ ਤਜਰਬੇ ਦੇ ਪਿਛੋਂ ਤੇ ਪੰਜਾਬ ਦਿਆਂ ਪੂਰਬੀ ਜ਼ਿਲਿਆਂ ਵਿਚੋਂ ਹਿੰਦੂ ਸਿੱਖਾਂ ਦੇ ਜਵਾਬੀ ਹਮਲੇ ਦੇ ਡਰ ਨਾਲ ਸਰਕਾਰ ਨੇ ਹਿਫ਼ਾਜ਼ਤੀ ਬੰਦੋਬਸਤ ਵਧਾ ਦਿਤੇ ਸੀ ਤੇ ਅਮਨ ਕਾਇਮ ਰਖਣ ਲਈ ਪੰਜਾਬ ਦੇ ਪੱਛਮੀ ਹਿਸੇ ਵਿਚ ਮਿਲਟਰੀ ਬਹੁਤ ਗਿਣਤੀ ਵਿਚ ਭੇਜ ਦਿਤੀ ਗਈ ਸੀ । ਯਕੀਨੀ ਤੌਰ ਤੇ ਅਜਿਹੇ ਕਦਮ ਚੁਕੇ ਗਏ ਸਨ ਜਿਨ੍ਹਾਂ ਨਾਲ ਗੁਜਰਾਤ ਦੇ ਮੁਸਲਿਮ ਲੀਗੀ ਕਾਬੂ ਵਿਚ ਰਹੇ ।

ਪਰ ਪਾਕਿਸਤਾਨ ਬਣਦਿਆਂ ਸਾਰ ਹੀ ਫ਼ਸਾਦ ਸ਼ੁਰੂ ਹੋ ਗਏ । ਜਿਸ ਵੇਲੇ ਕਿ ਸਿਆਲਕੋਟ, ਵਜ਼ੀਰਾਬਾਦ ਤੇ ਗੁਜਰਾਂਵਾਲਾ ਤੇ ਮੱਧ ਤੇ ਪੱਛਮੀ ਪੰਜਾਬ ਦਿਆਂ ਹੋਰ ਹਿਸਿਆਂ ਵਿਚ ਸਿੱਖਾਂ ਤੇ ਹਿੰਦੂਆਂ ਦਾ ਕਤਲਾਮ ਸ਼ੁਰੂ ਹੋਇਆ । ਹਿੰਦੂਆਂ ਤੇ ਸਿੱਖਾਂ ਲਈ ਗੁਜਰਾਤ ਜ਼ਿਲੇ ਦੀ ਭੂਗੋਲਕ ਸਥਾਨਕਤਾ ਬਹੁਤ ਭੈੜੀ ਸੀ । ਕਿਉਂਕਿ ਸਿਆਲਕੋਟ ਵਾਂਗ ਇਸਨੂੰ ਕਸ਼ਮੀਰ ਵਿਚ ਜਾਣ ਦਾ ਕੋਈ ਅਸਾਨ ਜਿਹਾ ਰਸਤਾ ਨਹੀਂ ਸੀ । ਇਸਦੇ ਪੱਛਮ ਵਿਚ ਸਾਰੀ ਹਿੰਦੂ ਸਿੱਖ ਅਬਾਦੀ ਮਾਰਚ ਦਿਆਂ ਫ਼ਸਾਦਾਂ ਵਿੱਚ ਨਿਕਲ ਚੁਕੀ ਸੀ ਯਾ ਕਤਲ ਹੋ ਚੁਕੀ ਸੀ, ਇਸ ਲਈ ਸ਼ਹਿਰਾਂ ਤੇ ਪਿੰਡਾਂ ਵਿਚੋਂ ਮੁਸਲਿਮ ਲੀਗ ਦੇ ਆਗਿਆਕਾਰੀ ਮੁਤਅਸਬ ਮੁਸਲਮਾਨ ਜਥੇ ਤੇ ਪਾਕਿਸਤਾਨੀ ਮਿਲਟਰੀ ਤੇ ਪੁਲੀਸ ਹਿੰਦੂਆਂ ਸਿੱਖਾਂ ਉਪਰ ਟੁਟ ਪਈ ਤੇ ਹੋਰਾਂ ਥਾਵਾਂ ਵਾਂਗ ਸਾੜਨ ਤੇ ਇਸਤ੍ਰੀਆਂ ਦੇ ਬੇ-ਪੱਤੀ ਤੇ ਲੁਟ ਦੀਆਂ ਘਟਨਾਵਾਂ ਆਮ ਹੋ ਗਈਆਂ ।

ਲਾਲਾਮੂਸਾ ਜੋ ਦਿਲੀ, ਲਾਹੌਰ ਪਿਸ਼ਾਵਰ ਮੇਨ ਲਾਇਨ ਉਪਰ ਉੱਘਾ ਜੰਕਸ਼ਨ ਹੈ, ਉਥੇ ੧੯ ਅਗਸਤ ਨੂੰ ਲੀਗ ਦਾ ਹਮਲਾ ਸ਼ੁਰੂ ਹੋ ਗਿਆ । ਇਥੇ ਇਹ ਢੰਗ ਵਰਤਿਆ ਤੇ ਝੂਠਾ ਐਲਾਨ ਕਰ ਦਿਤਾ ਗਿਆ ਕਿ ਸਿੱਖਾਂ ਨੇ ਮੁਸਲਮਾਨਾਂ ਉਪਰ ਹਮਲਾ ਸ਼ੁਰੂ ਕਰ ਦਿਤਾ ਹੈ । ਸਾਰੇ ਸ਼ਹਿਰ ਨੂੰ ਸ਼ਹਿਰੀ ਤੇ ਪੇਂਡੂ ਮੁਸਲਮਾਨਾਂ ਨੇ ਪਾਕਿਸਤਾਨੀ ਪੁਲੀਸ ਤੇ ਮਿਲਟਰੀ ਦੀ ਮਦਦ ਨਾਲ ਘੇਰਾ ਪਾ ਲਿਆ । ਹਿੰਦੂਆਂ ਸਿੱਖਾਂ ਖ਼ਿਲਾਫ ਭਾਰੀ ਹਮਲਾ ਸ਼ੁਰੂ ਹੋ ਗਿਆ ਤੇ ਬਹੁਤ ਲੁਟ ਤੇ ਸਾੜ ਫੂਕ ਹੋਈ । ਭਾਵੇਂ ਜਾਨੀ ਨੁਕਸਾਨ ਕੁਛ ਘਟ ਹੋਇਆ । ਇਸ ਹਮਲੇ ਵਿਚ ਤਿੰਨ ਵਡਿਆਂ ਗੁਰਦੁਆਰਿਆਂ ਨੂੰ ਅਗ ਲਾਈ ਗਈ ਤੇ ਜੋ ਸਿੱਖ ਅੰਦਰ ਸਨ ਓਹ ਜੀਉਂਦੇ ਸਾੜ ਦਿਤੇ ਗਏ । ਪਾਕਿਸਤਾਨੀ ਫੌਜ ਨੇ ਹਿੰਦੂ ਸਿੱਖ ਇਸਤ੍ਰੀਆਂ ਦੀ ਬੇ-ਪੱਤੀ ਕੀਤੀ । ਜਿਸ ਗਡੀ ਵਿਚ ਲਾਲੇਮੂਸੇ ਦੇ ਹਿੰਦੂ ਸਿਖ ਸ਼ਰਨਾਰਥੀ ਆਏ ਉਸਨੂੰ ਸ਼ਾਹਦਰਾ ਲਾਹੌਰ ਦੇ ਨੇੜੇ ਰੋਕਿਆ ਗਿਆ ਤੇ ਇਹ ਸ਼ਰਨਾਰਥੀ ਕਿੰਨੇ ਹੀ ਮਾਰੇ ਗਏ ।

੧੪ ਅਗਸਤ ਨੂੰ ਮੁਰਾਲੇ ਉਪਰ ਹਮਲਾ ਸ਼ੁਰੂ ਹੋ ਗਿਆ । ਇਥੇ ਇਕ ਪ੍ਰਸਿਧ ਗੁਰਦੁਆਰਾ ਹੈ ਤੇ ਨਾਲੇ ਇਥੇ ਮਹੰਤ ਪ੍ਰੇਮ ਸਿੰਘ ਐਮ. ਐਲ. ਏ. ਦਾ ਟਿਕਾਣਾ ਹੈ । ਇਸ ਦਿਨ ਪਾਕਿਸਤਾਨ ਦਾ ਰਾਜ ਪ੍ਰਬੰਧ ਕਰਾਚੀ ਵਿਚ ਅੰਗਰੇਜ਼ ਵਾਇਸਰਾਇ ਨੇ ਜਿਨਹਾ ਨੂੰ ਦਿਤਾ । ਮੁਸਲਮਾਨਾਂ ਨੇ ਇਥੇ ਵਿਸਾਹ-ਘਾਤ ਕੀਤਾ । ਉਨ੍ਹਾਂ ਨੇ ਸਿੱਖਾਂ ਦਾ ਸਭ ਕੀਮਤੀ ਮਾਲ ਇਹ ਕਹਿਕੇ ਕਬਜ਼ੇ ਵਿਚ ਕਰ ਲਿਆ ਕਿ ਇਸਨੂੰ ਲੁਟ ਤੋਂ ਬਚਾਣਾ ਹੈ ਤੇ ਮਾਲ ਵਾਪਸ ਨਹੀਂ ਕੀਤਾ । ਪਿੰਡ ਢੱਲਾ ਦੇ ਬਹੁਤ ਸਾਰਿਆਂ ਸਿੱਖਾਂ ਨੂੰ ਮੁਸਲਮਾਨਾਂ ਨੇ ਇਕ ਮਕਾਨ ਵਿਚ ਇਕਠੇ ਹੋਣ ਲਈ ਪ੍ਰੇਰਿਆ ਤੇ ਕਿਹਾ ਗਿਆ ਕਿ ਇਸਤਰ੍ਹਾਂ ਉਨ੍ਹਾਂ ਦੀ ਰਖਿਆ ਹੋ ਜਾਏਗੀ ਤੇ ਇਸ ਘਰ ਨੂੰ ਤਾਲਾ ਲਾ ਦਿੱਤਾ ਗਿਆ । ਇਨ੍ਹਾਂ ਬੰਦ ਹੋਇਆਂ ਮਰਦਾਂ ਇਸਤ੍ਰੀਆਂ ਤੇ ਬਚਿਆਂ ਨੂੰ ਅੰਦਰ ਹੀ ਸਾੜ ਦਿਤਾ ਗਿਆ । ਜਿਨ੍ਹਾਂ ਨੇ ਨਿਕਲਣਾ ਚਾਹਿਆ ਉਨ੍ਹਾਂ ਨੂੰ ਫੜਕੇ ਮੁੜ ਅਗ ਵਿਚ ਸੁਟ ਦਿਤਾ ਗਿਆ । ੧੯ ਅਗਸਤ ਨੂੰ ਜੋਕਿ ਈਦ ਸੀ, ਮੁਰਾਲੇ ਦੇ ਡੇਹਰੇ (ਗੁਰਦੁਆਰੇ) ਉਪਰ ਹਮਲਾ ਕੀਤਾ ਗਿਆ, ਇਸ ਡੇਹਰੇ ਵਿਚ ੪੦੦ ਹਿੰਦੂਆਂ ਤੇ ਸਿੱਖਾਂ ਨੇ ਪਨਾਹ ਲਈ ਸੀ । ਇਹ ਸਭ ਕਤਲ ਹੋ ਜਾਂਦੇ ਪਰ ਕੁਝ ਸਿਰਕੱਢ ਮੁਸਲਮਾਨਾਂ ਨੇ

ਜੋ ਮਹੰਤ ਪ੍ਰੇਮ ਸਿੰਘ ਦੇ ਸਾਥੀ ਮਿਤਰ ਸਨ, ਵਿਚ ਪੈਕੇ ਮੁਸਲਮਾਨਾਂ ਨੂੰ ਰੋਕਿਆ । ਇਹ ਹਿੰਦੂ ਸਿੱਖ ਲੁੱਟੇ ਪੁੱਟੇ ਗੁਜਰਾਤ ਦੇ ਸ਼ਰਨਾਰਥੀ ਕੈਂਪ ਵਿਚ ਗਏ । ਖਾਰੀਆਂ ਰੇਲਵੇ ਸਟੇਸ਼ਨ ਉਪਰ ਉਥੋਂ ਦਾ ਸਟੇਸ਼ਨ ਮਾਸਟਰ ਤੇ ਪੰਜ ਸਿੱਖ ਕਤਲ ਹੋਏ । ਕੁਛ ਸਿੱਖ ਲੁਹਾਰੀਆਂ ਵਿਚ ਵੀ ਕਤਲ ਹੋਏ । ੧੮ ਅਗਸਤ ਨੂੰ ਹੀ ਜੁਕਾਲੀਆਂ, ਮਿੱਠਾ ਚੱਕ ਤੇ ਇਸ ਇਲਾਕੇ ਦਿਆਂ ਹੋਰ ਪਿੰਡਾਂ ਉਪਰ ਹਮਲੇ ਸ਼ੁਰੂ ਹੋ ਗਏ । ਇਸ ਇਲਾਕੇ ਦਿਆਂ ਮੁਸਲਮਾਨਾਂ ਨੇ ਕੁਰਾਨ ਦੀ ਕਸਮ ਖਾਕੇ ਹਿੰਦੂਆਂ ਸਿੱਖਾਂ ਨੂੰ ਹਿਫਾਜ਼ਤ ਦਾ ਯਕੀਨ ਦਵਾਇਆ ਸੀ । ਪਰ ੧੮ ਅਗਸਤ ਨੂੰ ਮੁਸਲਮਾਨਾਂ ਨੇ ਉਹੀ ਢੰਗ ਵਰਤਿਆ ਕਿ ਸਿੱਖਾਂ ਵਲੋਂ ਮੁਸਲਮਾਨਾਂ ਉਪਰ ਹਮਲੇ ਦੀ ਝੂਠੀ ਅਫਵਾਹ ਫੈਲਾਈ ਤੇ ਮੁਸਲਮਾਨਾਂ ਨੂੰ ਸਿੱਖਾਂ ਉਪਰ ਹਮਲੇ ਲਈ ਭੜਕਾਇਆ ਗਿਆ, ਕੁਛ ਚਿਰ ਇਕੱਲੇ ਦੁਕੱਲੇ ਆਦਮੀ ਕਤਲ ਹੁੰਦੇ ਰਹੇ ਤੇ ਹਿੰਦੂਆਂ ਸਿੱਖਾਂ ਨੂੰ ਬਹੁਤ ਤੰਗ ਕੀਤਾ ਗਿਆ ।

੩ ਸਤੰਬਰ ਨੂੰ ੬੦ ਪਿੰਡਾਂ ਦੇ ਮੁਸਲਮਾਨ ਇਕੱਠੇ ਹੋ ਕੇ ਜੁਕਾਲੀਆਂ ਉਪਰ ਹਮਲੇ ਲਈ ਆਏ । ਇਨ੍ਹਾਂ ਮੁਸਲਮਾਨਾਂ ਦੀ ਗਿਣਤੀ ਕੋਈ ੨੦ ਹਜ਼ਾਰ ਸੀ । ਇਸ ਥਾਂ ਦੇ ਗੁਰਦੁਆਰੇ ਉਪਰ ਹਮਲਾ ਕੀਤਾ । ਸਿੱਖ ਇਥੇ ਪਨਾਹਗੀਰ ਸਨ ਤੇ ੮੦੦ ਸਿੱਖ ਸਣੇ ਇਸਤ੍ਰੀਆਂ ਬੱਚਿਆਂ ਦੇ ਕਤਲ ਹੋਏ । ਇਸ ਤੋਂ ਪਿਛੋਂ ਰਹਿੰਦੀ ਸਾਰੀ ਸਿੱਖ ਅਬਾਦੀ ਨੂੰ ਵੀ ਕਤਲ ਕੀਤਾ ਗਿਆ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਪਾੜਿਆ ਤੇ ਬੇਪੱਤ ਕੀਤਾ ਗਿਆ । ਲੁਟ ਤਿੰਨ ਦਿਨ ਜਾਰੀ ਰਹੀ । ਜੁਕਾਲੀਆਂ ਦੇ ਪਿਛੋਂ ਮਿੱਠਾ ਚੱਕ ਦਿਆਂ ਹਿੰਦੂਆਂ ਸਿੱਖਾਂ ਨੂੰ ਚੈਲੰਜ ਦਿਤਾ ਗਿਆ ਕਿ ਮੁਸਲਮਾਨ ਬਣ ਜਾਓ ਯਾ ਮਰਨ ਲਈ ਤਿਆਰ ਹੋ ਜਾਓ । ਕੋਈ ੪੦ ਪਿੰਡਾਂ ਦਿਆਂ ਲੋਕਾਂ ਨੂੰ ਜ਼ਬਰਦਸਤੀ ਮੁਸਲਮਾਨ ਕੀਤਾ ਗਿਆ (ਇਨ੍ਹਾਂ ਪਿੰਡਾਂ ਦਾ ਤਤਕਰਾ ਪੁਸਤਕ ਦੇ ਅੰਤ ਵਿਚ ਹੈ) ।

ਪਿੰਡ ਘਣੀਆਂ ਦਿਆਂ ਹਿੰਦੂਆਂ ਨੂੰ ਦਬਕਾ ਦਿੱਤਾ ਗਿਆ ਕਿ ਜੇ ਉਹ ਸਿੱਖਾਂ ਨਾਲ ਸ਼ਾਮਲ ਹੋਏ ਤਾਂ ਉਨ੍ਹਾਂ ਨਾਲ ਬੁਰੀ ਬੀਤੇਗੀ । ਇੰਝ ਸਿੱਖ ਹੋਰ ਭੀ ਬੇਬੱਸ ਹੋ ਗਏ ਕਿਉਂਕਿ ਉਨ੍ਹਾਂ ਦੀ ਗਿਣਤੀ ਪਹਿਲਾਂ ਹੀ ਕੋਈ ਇਕ ਦਰਜਨ ਸੀ । ਹਾਲਤ ਬਹੁਤ ਬਿਗੜੀ ਵੇਖਕੇ ਇਨ੍ਹਾਂ ਬਹਾਦਰ ਸਿੱਖਾਂ ਨੇ ਆਪਣੀਆਂ ਇਸਤ੍ਰੀਆਂ ਨੂੰ ਆਪਣੇ ਹਥੀਂ ਕਤਲ ਕੀਤਾ, ਤੇ ਫਿਰ ਇਕ ਘਰ ਵਿਚ ਇਕੱਠੇ ਹੋਕੇ ਉਸਨੂੰ ਅੱਗ ਲਾਕੇ ਵਿਚੇ ਸ਼ਹੀਦ ਹੋ ਗਏ । ਸਿੱਖਾਂ ਦੇ ਖਤਮ ਹੋਣ ਪਿਛੋਂ ਮੁਸਲਮਾਨ ਹਿੰਦੂਆਂ ਉਪਰ ਟੁੱਟ ਪਏ ਜਿਨ੍ਹਾਂ ਨੇ ਸਾਦੇ-ਪਣ ਵਿਚ ਉਨ੍ਹਾਂ ਦੇ ਵਾਇਦੇ ਉਪਰ ਯਕੀਨ ਕੀਤਾ ਸੀ । ਕੁਛ ਹਿੰਦੂ ਮਾਰੇ ਗਏ ਤੇ ਕੁਛ ਲੜਕੀਆਂ ਚੁਕੀਆਂ ਗਈਆਂ । ਇਹ ਘਟਨਾ ੨੧ ਅਗਸਤ ਦੇ ਲਾਗੇ ਦੀ ਹੈ ।

ਭਰੋਵਾਲ ਉਪਰ ੧੧ ਅਗਸਤ ਨੂੰ ਹਮਲਾ ਹੋਇਆ ਤੇ ਇਥੇ ਵੀ ਹਿੰਦੂਆਂ ਸਿੱਖਾਂ ਦਾ ਕਤਲਆਮ ਹੋਇਆ । ਇਥੋਂ ਦੀ ੧੨੦੦ ਦੀ ਹਿੰਦੂ ਸਿੱਖ ਅਬਾਦੀ ਵਿਚੋਂ ਕੇਵਲ ੧੨੩ ਬਚੇ ਤੇ ਇਸ ਕਤਲ ਪਿਛੋਂ ਲੁਟ ਵੀ ਭਾਰੀ ਮੱਚੀ ।

ਗੁਜਰਾਤ ਜ਼ਿਲੇ ਦੀ ਇਕ ਭਾਰੀ ਮੰਡੀ ਬਹਾਉਦੀਨ ਹੈ।ਇਥੇ ਮੁਸਲਮਾਨ ਮਿਲਟਰੀ ਨੇ ਬਹੁਤ ਛੇਤੀ ਹਮਲੇ ਸ਼ੁਰੂ ਕੀਤੇ । ਸਿੱਖਾਂ ਨੂੰ ਘਰਾਂ ਵਿਚੋਂ ਕਢਕੇ ਸੰਗੀਨਾਂ ਨਾਲ ਘਾਇਲ ਕੀਤਾ ਜਾਂਦਾ ਤੇ ਤਸੀਹਿਆਂ ਨਾਲ ਮੁਸਲਮਾਨ ਬਣਨ ਉਪਰ ਮਜਬੂਰ ਕੀਤਾ ਜਾਂਦਾ । ਇਥੋਂ ਦੇ ਸ਼ਰਨਾਰਥੀ ਕੈਂਪ ਨੂੰ ਮੁਸਲਮਾਨ ਅਫਸਰ ਵਹਿਸ਼ੀ-ਪੁਣੇ ਨਾਲ ਚਲਾਂਦੇ ਸਨ ਤੇ ਕੋਈ ਤਸੀਹਾ ਯਾ ਬੇ-ਇਜ਼ਤੀ ਸਿੱਖਾਂ ਨੂੰ ਦੇਣੋ ਘਟ ਨਾ ਕੀਤੀ ਗਈ । ਇਸ ਕੈਂਪ ਤੋਂ ਹਿੰਦੁਸਤਾਨ ਲਿਆਂਦੇ ਜਾਣ ਲਈ ਸਿੱਖਾਂ ਵਲੋਂ ਦਰਦਨਾਕ ਅਪੀਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੂਰਬੀ ਪੰਜਾਬ ਸਰਕਾਰ ਤੇ ਹਿੰਦ ਸਰਕਾਰ ਨੂੰ ਆਉਂਦੀਆਂ ਰਹਿੰਦੀਆਂ ।

ਡਿੰਗੇ ਦੇ ਸ਼ਹਿਰ ਵਿਚ ੩੩੦੦ ਸਿੱਖ ਮਾਰੇ ਗਏ। ਸ਼ਾਦੀਵਾਲ ਕਲਾਂ ਤੇ ਸ਼ਾਦੀਵਾਲ ਖ਼ੁਰਦ ਦਿਆਂ ਪਿੰਡਾਂ ਵਿਚ ਹਿੰਦੂਆਂ ਨੂੰ ਮੁਸਲਮਾਨ ਕੀਤਾ ਗਿਆ ਤੇ ਸਿੱਖ ਸਾਰੇ ਕਤਲ ਕੀਤੇ ਗਏ। ਇਹ ੧੮ ਤੇ ੧੯ ਅਗਸਤ ਦੀਆਂ ਘਟਨਾਵਾਂ ਹਨ। ਮਾਂਗਟ ਦਿਆਂ ਸਿੱਖਾਂ ਉਪਰ ੫ ਸਤੰਬਰ ਨੂੰ ਹਮਲਾ ਹੋਇਆ। ਇਨ੍ਹਾਂ ਸਿੱਖਾਂ ਨੇ ਕਰੜਾ ਮੁਕਾਬਲਾ ਕੀਤਾ ਤੇ ਅਖੀਰ ਮੰਡੀ ਬਹਾਉਦੀਨ ਕੈਂਪ ਵਿਚੋਂ ਹਿੰਦੁਸਤਾਨ ਲਿਆਂਦੇ ਗਏ।

ਗੁਜਰਾਤ ਦੇ ੨੦੦੦ ਹਿੰਦੂ ਸਿੱਖ ਸ਼ਰਨਾਰਥੀ ਟਰੱਕਾਂ ਵਿਚ ਹਿੰਦੁਸਤਾਨ ਲਿਆਂਦੇ ਜਾ ਰਹੇ ਸਨ। ਇਨ੍ਹਾਂ ਟਰੱਕਾਂ ਨੂੰ ਕੁੰਜਾਹ ਦੇ ਪੁਲ ਦੇ ਲਾਗੇ ਰੁਕਾਵਟ ਪਾਈ ਗਈ। ਹਿੰਦੁਸਤਾਨੀ ਮਿਲਟਰੀ ਨੇ ਮੁਸਲਮਾਨਾਂ ਉਪਰ ਗੋਲੀ ਚਲਾਕੇ ਰਸਤਾ ਸਾਫ ਕੀਤਾ (੯ ਸਤੰਬਰ)। ਇਨ੍ਹਾਂ ਹੀ ਟਰੱਕਾਂ ਉਪਰ ਫੇਰ ਲਾਹੌਰ ਮੁਜ਼ੰਗ ਜਾਕੇ ਹਮਲਾ ਹੋਇਆ। ੨੧ ਅਗਸਤ ਨੂੰ ਕੋਟਲਾ ਕਾਸਮ ਖਾਨ ਵਿਚ ੪੦੦੦ ਮੁਸਲਮਾਨਾਂ ਨੇ ਹਿੰਦੂਆਂ ਸਿੱਖਾਂ ਉਪਰ ਹਮਲਾ ਕੀਤਾ। ਬਹੁਤ ਘਰ ਸਾੜੇ ਗਏ, ੭੦ ਹਿੰਦੂ ਸਿੱਖ ਮਾਰੇ ਗਏ ਤੇ ੩੦ ਫਟੜ ਹੋਏ। ਇਸਤ੍ਰੀਆਂ ਦਿਆਂ ਬੱਚਿਆਂ ਨੂੰ ਭੀ ਬੇ-ਰਹਿਮੀ ਨਾਲ ਕਤਲ ਕੀਤਾ ਗਿਆ। ਫਾਲੀਆ ਤਹਿਸੀਲ ਦੇ ਸ਼ਹਿਰ ਕੁੰਜਾਹ ਉਪਰ ਅਗਸਤ ਦੇ ਅਖੀਰ ਵਿਚ ਹਮਲਾ ਹੋਇਆ। ਇਥੇ ਬਹੁਤ ਲੋਗ ਜ਼ਬਰਦਸਤੀ ਮੁਸਲਮਾਨ ਕੀਤੇ ਗਏ। ਹਿੰਦੂਆਂ ਤੇ ਸਿੱਖਾਂ ਦਿਆਂ ਘਰਾਂ ਉਪਰ ਜ਼ਬਰਦਸਤੀ ਮੁਸਲਮਾਨਾਂ ਨੇ ਕਬਜ਼ੇ ਕੀਤੇ। ਗੁਰਦੁਆਰੇ ਤੇ ਜੋ ਸਿੱਖ ਉਨ੍ਹਾਂ ਦੇ ਅੰਦਰ ਸਨ ਸਾੜ ਦਿਤੇ ਗਏ। ਇਥੋਂ ਦਾ ਇਕ ਸਿੱਖ ਵੀ ਨਹੀਂ ਬਚਿਆ।

## ਸਰਗੋਧਾ

ਇਸ ਜ਼ਿਲੇ ਵਿਚ ਹਿੰਦੂਆਂ ਤੇ ਸਿੱਖਾਂ ਉਪਰ ਮਾਰਚ ੧੯੪੭ ਵਿਚ ਹਮਲੇ ਸ਼ੁਰੂ ਹੋਏ। ੨੬ ਮਾਰਚ ਨੂੰ ਇਸ ਜ਼ਿਲੇ ਦੀਆਂ ਬਹੁਤ ਸਾਰੀਆਂ ਥਾਵਾਂ ਉਪਰੋਂ ਹਿੰਦੂਆਂ ਸਿੱਖਾਂ ਉਤੇ ਹੋਇਆਂ ਹਮਲਿਆਂ ਦੀ ਇਤਲਾਹ ਪੁਜੀ। ਇਹ ਹਮਲੇ ਉੱਨੇ ਭਾਰੇ ਤਾਂ ਨਹੀਂ ਸਨ ਜਿੰਨੇ ਕਿ ਰਾਵਲਪਿੰਡੀ ਵਿਚ ਹੋਏ, ਪਰ ਫੇਰ ਵੀ ਇਹ ਜ਼ਬਰਦਸਤ ਸਨ। ਇਸ ਤੋਂ ਪਹਿਲਾਂ ੧੧ ਮਾਰਚ ਨੂੰ ਮੁਸਲਮਾਨਾਂ ਨੇ ਮਾਨਸੇਹਰੇ ਉਪਰ ਹਮਲਾ ਕੀਤਾ ਪਰ ਭਾਂਜ ਖਾਧੀ।

੧੪ ਮਾਰਚ ਨੂੰ ਖੁਸ਼ਾਬ ਵਿਚ ਹਿੰਦੂਆਂ ਤੇ ਸਿੱਖਾਂ ਅਤੇ ਉਨ੍ਹਾਂ ਦੀਆਂ ਦੁਕਾਨਾਂ ਉਪਰ ਹਮਲਾ ਕੀਤਾ ਗਿਆ ਤੇ ਤਿੰਨ ਹਿੰਦੂ ਸਾਧੂ ਕਤਲ ਕੀਤੇ ਗਏ। ਇਸ ਜ਼ਿਲੇ ਵਿਚ ਫਸਾਦ ਜਾਰੀ ਰਿਹਾ ਤੇ ੧੧ ਜੁਲਾਈ ਦੀ ਇਕ ਰੀਪੋਰਟ ਅਨੁਸਾਰ ਇਸ ਫਸਾਦ ਦੇ ਕਾਰਨ ਸਰਕਾਰ ਨੇ ਖੁਸ਼ਾਬ ਦਿਆਂ ਮੁਸਲਮਾਨਾਂ ਉਪਰ ੫੦੦੦੦ ਰੁਪਏ ਜੁਰਮਾਨਾ ਕੀਤਾ। ਕਈ ਹੋਰਾਂ ਪਿੰਡਾਂ ਉਪਰ ਇਸੇ ਅਪਰਾਧ ਕਰਕੇ ਸਮੂੱਹੇ ਜੁਰਮਾਨੇ ਹੋਏ ਜੋ ੫੦੦ ਤੋਂ ੩੦੦੦ ਰੁਪਏ ਤਕ ਦੇ ਸਨ।

ਜੁਲਾਈ ਪਿਛੋਂ ਕੁਝ ਦਿਨ ਲਈ ਇਥੇ ਠੰਢ ਵਰਤੀ ਪਰ ਪਾਕਿਸਤਾਨ ਬਣਦਿਆਂ ਹੀ ੧੬ ਅਗਸਤ ਨੂੰ ਹਿੰਦੂਆਂ ਸਿੱਖਾਂ ਉਪਰ ਜ਼ੋਰਦਾਰ ਹਮਲੇ ਸ਼ੁਰੂ ਹੋ ਗਏ। ਮਲਕਵਾਲ-ਸ਼ੇਰਕੋਟ ਤੇ ਮਲਕਵਾਲ-ਭੇਰੇ ਦੇ ਦਰਮਿਆਨ ਦੀਆਂ ਗੱਡੀਆਂ ਉਪਰ ਹਮਲੇ ਹੋਏ ਤੇ ਹਿੰਦੂ ਸਿੱਖ ਮੁਸਾਫ਼ਰ ਲੁੱਟੇ ਤੇ ਕਤਲ ਕੀਤੇ ਗਏ। ਪਿੰਡਾਂ ਵਿਚ ਹਿੰਦੂਆਂ ਸਿੱਖਾਂ ਨੂੰ ਕਿਹਾ ਗਿਆ ਕਿ ਮੁਸਲਮਾਨ ਬਣੋ ਯਾ ਕਤਲ ਹੋਵੋ ਤੇ ਬਹੁਤ ਸਾਰੀਆਂ ਥਾਵਾਂ ਉਪਰ ਜੇਹੜੇ ਮੁਸਲਮਾਨ ਨਹੀਂ ਬਣੇ ਉਨ੍ਹਾਂ ਨੂੰ ਸੱਚੀ ਮੁੱਚੀ ਕਤਲ ਕੀਤਾ ਗਿਆ। ਕਿੰਨੇ ਹੀ ਉਹ ਵੀ ਜੋ ਮੁਸਲਮਾਨ ਬਣ ਗਏ ਕਤਲ ਕੀਤੇ ਗਏ। ਜਿਨ੍ਹਾਂ ਨੂੰ ਕਤਲ ਨਹੀਂ ਕੀਤਾ ਗਿਆ ਉਨ੍ਹਾਂ ਦੇ ਹਿੰਦੁਸਤਾਨੀ ਮਿਲਟਰੀ ਹੱਥੀਂ ਹਿੰਦੁਸਤਾਨ ਨੂੰ ਆਉਣ ਵਿਚ ਰੋਕਾਂ ਪਾਈਆਂ ਗਈਆਂ। ਕੱਲੇ ਬੰਦਿਆਲ ਵਿਚ ਅਜਿਹੇ ੩੨੫ ਜਬਰੀ ਮੁਸਲਮਾਨ ਕੀਤੇ ਬੰਦੇ ਮਿਲੇ।

ਭੇਰੇ ਵਿਚ ਜੋ ਭਲਵਾਲ ਤਹਿਸੀਲ ਵਿਚ ਹੈ, ਹਿੰਦੂਆਂ ਦੇ ਕਈ ਕਤਲ ਹੋਏ। ਲਿਲਾਨੀ ਵਿਚ ੧੦ ਹਿੰਦੂ ਮਾਰੇ ਗਏ। ਗੋਂਡਪੁਰ ਵਿਚ ਇਕ ਥਾਣੇਦਾਰ ਦੇ ਹੁਕਮ ਨਾਲ ੧੫੦ ਹਿੰਦੂ ਮਾਰੇ ਗਏ ਤੇ ਥਾਣੇਦਾਰ ਦੀ ਪਾਰਟੀ ਨੇ ਉਨ੍ਹਾਂ ਦਾ ਸਾਮਾਨ ਲੁੱਟਿਆ। ਮਿਆਨੀ ਉਪਰ ੧੦ ਸਤੰਬਰ ਨੂੰ ਹਮਲਾ ਹੋਇਆ। ੬੦੦ ਹਿੰਦੂ ਤੇ ਸਿੱਖ ਮਾਰੇ ਗਏ ਤੇ ੩੬ ਜ਼ਨਾਨੀਆਂ ਚੁਕੀਆਂ ਗਈਆਂ ਤੇ ਕੋਈ ੫੦ ਲਖ ਰੁਪਏ ਦਾ ਮਾਲ ਲੁੱਟਿਆ ਗਿਆ। ੨੮ ਅਗਸਤ ਤੋਂ ਕੋਈ ਦਸ ਦਿਨ ਤਕ ਇਨ੍ਹਾਂ ਪਿੰਡਾਂ ਉਪਰ ਹਮਲੇ ਹੁੰਦੇ ਰਹੇ:-

ਭਦਰਾੜ, ਵਰਚਾ, ਜੱਬੀ, ਖੋੜੀ, ਮਿਠਾ ਟਿਵਾਣਾ, ਅੱਦੀ ਕੋਟ, ਗਿਰੋਟ, ਮੀਰਪੁਰ ਤੇ ਠੱਟਾ ਸ਼ਾਹ ਜਮਾਲ। ਕਾਫ਼ੀ ਹਿੰਦੂ ਸਿੱਖ ਮਾਰੇ ਗਏ ਤੇ ਉਨ੍ਹਾਂ ਦਾ ਮਾਲ ਚੁਕਿਆ ਗਿਆ। ਕਈ ਥਾਵਾਂ ਵਿਚ ਜਵਾਨ ਇਸਤ੍ਰੀਆਂ ਚੁਕੀਆਂ ਗਈਆਂ। ਮਿਠੇ ਟਿਵਾਣੇ ਵਿਚ ੫੯ ਆਦਮੀ ਕਤਲ ਹੋਏ ਤੇ ੧੭ ਲੜਕੀਆਂ ਚੁਕੀਆਂ ਗਈਆਂ। ਜਿਹੜੇ ਹਿੰਦੂ ਤੇ ਸਿੱਖ ਹਿੰਦੁਸਤਾਨ ਨੂੰ ਚਲੇ ਉਨ੍ਹਾਂ ਨੂੰ ੧੫ ਰੁਪਏ ਤੋਂ ਵਧ ਨਹੀਂ ਲਿਆਣ ਦਿਤੇ, ਜਿਸ ਦੇ ਨਾਲ ਮੌਸਮ ਅਨੁਸਾਰ ਬਿਸਤਰਾ ਤੇ ਇਕ ਅੱਧਾ ਭਾਂਡਾ ਲਿਜਾਣ ਦੀ ਇਜਾਜ਼ਤ ਸੀ ਤੇ ਕਪੜੇ ਕੇਵਲ ਉਹੋ ਜੋ ਤਨ ਤੇੜ ਹੁੰਦੇ ਸੀ। ਸ਼ਾਹਪੁਰ ਤੇ ਸਰਗੋਧੇ ਦੀਆਂ ਤਹਿਸੀਲਾਂ ਵਿਚ ਲਗ ਪਗ ਸਾਰਿਆਂ ਹੀ ਪਿੰਡਾਂ ਤੇ ਸ਼ਹਿਰਾਂ ਵਿਚ ਕਤਲ ਤੇ ਲੁੱਟ ਮੱਚੀ।

ਜਿਹੜੇ ਜਬਰੀ ਮੁਸਲਮਾਨ ਕੀਤੇ ਗਏ ਉਨ੍ਹਾਂ ਨੂੰ ਮਜਬੂਰ ਕੀਤਾ ਗਿਆ ਕਿ ਉਹ ਆਪਣੀਆਂ ਲੜਕੀਆਂ ਦੇ ਨਿਕਾਹ ਮੁਸਲਮਾਨਾਂ ਨਾਲ ਕਰਾਉਣ ਤਾਂ ਜੋ ਇਹ ਲੜਕੀਆਂ ਤੇ ਉਨ੍ਹਾਂ ਦੇ ਟਬਰ ਹਿੰਦੁਸਤਾਨ ਨਾ ਜਾ ਸਕਣ। ਚੱਕ ੪੫, ੪੬, ੧੯, ੨੦, ੨੬, ੧੫, ੩੭, ੪੨, ੪੪, ੩੦, ੩੬ ਆਦਿਕਾਂ ਦੇ ਵਸਨੀਕ ਜੋ ਬਹੁਤੇ ਸਿੱਖ ਸਨ, ਉਨ੍ਹਾਂ ਨੂੰ ਲੁਟ ਪੁਟਕੇ ਘਰਾਂ ਚੋਂ ਕਢਿਆ ਗਿਆ ਤੇ ਉਹ ਗੁਜਰਾਤ ਸ਼ਰਨਾਰਥੀ ਕੈਂਪ ਵਿਚ ਆਏ। ਇਨ੍ਹਾਂ ਚੱਕਾਂ ਤੋਂ ਕੋਈ ੯੦੦੦ ਆਦਮੀ ਕਢਿਆ ਗਿਆ ਤੇ ਇਹ ਸਤੰਬਰ ਸ਼ੁਰੂ ਤਕ ਕਢੇ ਜਾ ਚੁਕੇ ਸਨ।

੨੭ ਅਗਸਤ ਨੂੰ ਭੇਰੇ ਵਿਚ ਕਈ ਹਿੰਦੂ ਸਿਖ ਦੁਕਾਨਦਾਰ ਕਤਲ ਹੋਏ ਤੇ ਇਹ ਕਤਲ ਮੁਸਲਮਾਨ ਗੁੰਡਿਆਂ ਦੇ ਗਸ਼ਤੀ ਜਥੇ ਕਈ ਦਿਨ ਤਕ ਕਰਦੇ ਰਹੇ। ਮਲਕਵਾਲ ਦੇ ਹਿੰਦੂ ਤੇ ਸਿੱਖ ਕੁਛਕੁ ਕਤਲ ਹੋਣ ਦੇ ਬਾਅਦ ਘਰਾਂ ਨੂੰ ਛਡ ਆਏ। ਚੱਕ ੩੮ ਬੀ ਤੇ ੨੯ ਵਿਚ ਮੁਸਲਮਾਨ ਮਿਲਟਰੀ ਨੇ ਸਿਖ ਭਾਰੀ ਗਿਣਤੀ ਵਿਚ ਮਾਰੇ। ਖ਼ਿਆਲੀ ਵਿਚ ੧੬ ਅਗਸਤ ਨੂੰ ਬਹੁਤ ਹਿੰਦੂ ਸਿੱਖ ਮਾਰੇ ਗਏ। ਸਰਗੋਧੇ ਦਿਆਂ ੫੦,੦੦੦ ਸਿਖ ਸ਼ਰਨਾਰਥੀਆਂ ਉਪਰ ਲਾਇਲਪੁਰ ਦੇ ਤਾਰਕਾਬਾਦ ਰੇਲਵੇ ਫਾਟਕ ਤੇ ਹਮਲਾ ਹੋਇਆ ਤੇ ਇਸ ਵਿਚ ਮੁਸਲਮਾਨ ਮਿਲਟਰੀ ਦੇ ਹਿਫਾਜ਼ਤੀ ਦਸਤੇ ਦੀ ਕਾਫ਼ੀ ਸ਼ਹਿ ਸੀ। ਸਿੱਖਾਂ ਨੇ ਮੁਕਾਬਲਾ ਚੰਗਾ ਕੀਤਾ ਪਰ ਬਹੁਤ ਮਾਰੇ ਗਏ।

# ਸਿੰਧ

ਸਿੰਧ ਵਿਚ ਸਿੱਖਾਂ ਦੀ ਵਸੋਂ ਤਾਂ ਬਹੁਤ ਨਹੀਂ ਸੀ, ਭਾਵੇਂ ਹਿੰਦੂ ਇਸ ਸੂਬੇ ਦੀ ਆਬਾਦੀ ਦਾ ੩੦ ਫੀ ਸਦੀ ਹਿਸਾ ਸਨ । ਇਥੋਂ ਦੀ ੧੪ ਲਖ ਦੀ ਗੈਰ-ਮੁਸਲਮਾਨ ਅਬਾਦੀ ਵਿਚੋਂ ੧੯੪੯ ਦੇ ਸ਼ੁਰੂ ਤਕ ਕੇਵਲ ੨ ਲਖ ਰਹਿ ਗਏ ਸਨ ਤੇ ਬਾਕੀ ਸ਼ਰਨਾਰਥੀ ਬਣਕੇ ਹਿੰਦੁਸਤਾਨ ਆ ਚੁਕੇ ਸਨ । ਗੈਰ-ਮੁਸਲਮਾਨਾਂ ਦੇ ਸਿੰਧ ਵਿਚੋਂ ਕਢੇ ਜਾਣ ਨਾਲ ਮੁਸਲਿਮ ਲੀਗ ਦੀ ਇਹ ਪਾਲਿਸੀ ਪੂਰੀ ਤਰ੍ਹਾਂ ਨੰਗੀ ਹੋ ਜਾਂਦੀ ਹੈ ਕਿ ਉਹ ਪਾਕਿਸਤਾਨ ਵਿਚ ਮੁਸਲਮਾਨਾਂ ਤੋਂ ਬਿਨਾ ਹੋਰ ਕਿਸੇ ਨੂੰ ਰਹਿਣ ਦੇਣਾ ਨਹੀਂ ਸੀ ਚਾਹੁੰਦੇ । ਹਿੰਦੂਆਂ ਨੂੰ ਜਥੇਬੰਦ ਤੇ ਗੋਂਦਵੇਂ ਤ੍ਰੀਕੇ ਨਾਲ ਧਮਕਾਇਆ ਗਿਆ । ਉਨ੍ਹਾਂ ਦੀਆਂ ਦੁਕਾਨਾਂ ਲੁਟੀਆਂ ਗਈਆਂ ਤੇ ਜ਼ਨਾਨੀਆਂ ਨੂੰ ਤੰਗ ਕੀਤਾ ਗਿਆ ਤੇ ਇਜ਼ਤ ਦੀ ਜ਼ਿੰਦਗੀ ਉਨ੍ਹਾਂ ਉਪਰ ਬੰਦ ਕਰ ਦਿਤੀ ਗਈ। ਇੰਜ ਡਰਾਵੇ ਨਾਲ ਵਰ੍ਹੇ ਤੋਂ ਘਟ ਅਰਸੇ ਵਿਚ ੧੨ ਲਖ ਹਿੰਦੂ ਸਿੰਧ ਵਿਚੋਂ ਕਢੇ ਗਏ । ਜਿਵੇਂ ਸ੍ਰੀ ਮਾਨਸੁਖਾਨੀ ਨੇ, ਜੋ ਨਵੀਂ ਦਿਲੀ ਦੇ ਸਿੰਧੀ ਰੀਲੀਫ ਕਮੇਟੀ ਦੇ ਸਕੱਤ੍ਰ ਹਨ, ਲਿਖਿਆ ਹੈ:—

"ਇਕ ਵੀ ਮੁਸਲਮਾਨ ਕਿਸੇ ਕਾਰਨ ਕਿਸੇ ਹਿੰਦੂ ਦੇ ਹਥੋਂ ਨਹੀਂ ਮਾਰਿਆ ਗਿਆ, ਹਮਲੇ ਦਾ ਤਾਂ ਸਵਾਲ ਹੀ ਨਹੀਂ ਉਪਜਦਾ। ਪਰ ਪਾਕਿਸਤਾਨ ਬਣਨ ਦੇ ਦਿਨ ਤੋਂ ਹੀ ਹਿੰਦੂਆਂ ਨੂੰ ਲਗਾਤਾਰ ਕਤਲ ਕੀਤਾ ਗਿਆ ਹੈ ਛੁਰੇ ਨਾਲ, ਗੋਲੀਆਂ ਤੇ ਚਲਦੀਆਂ ਰੇਲਾਂ ਵਿਚੋਂ ਬਾਹਰ ਧਕੇ ਦੇਕੇ । ਇਸ ਸਾਰੀ ਘਟਨਾਂ ਦਾ ਕਾਰਨ ਇਕੋ ਹੀ ਹੈ ਕਿ ਪਾਕਿਸਤਾਨ ਵਿਚ ਇਕ ਮਜ਼੍ਹਬੀ ਰਾਜ ਬਣਾਨਾ ਚਾਹੁੰਦੇ ਸਨ ਜਿਥੇ ਕੋਈ ਗੈਰ-ਮੁਸਲਮਾਨ ਨਾ ਰਹੇ । ਇਹ ਅੰਦੋਲਨ ਸਾਰੇ ਹੀ ਪੱਛਮੀ ਪਾਕਿਸਤਾਨ ਵਿਚ ਫੈਲਿਆ ਹੋਇਆ ਹੈ । ਹਿੰਦੂਆਂ ਦੇ ਘਰ ਜ਼ਬਰਦਸਤੀ ਖੋਹ ਲਏ ਗਏ ਇਹ ਕਰਾਚੀ ਵਿਚ ਭੀ ਹੋਇਆ ਤੇ ਉਨ੍ਹਾਂ ਲਈ ਇਸਤੋਂ ਬਿਨਾ ਕੋਈ ਰਾਹ ਨਾ ਰਹਿਣ ਦਿਤਾ ਗਿਆ ਕਿ ਇਜ਼ਤ ਦੀ ਜ਼ਿੰਦਗੀ ਲਈ ਹਿੰਦੁਸਤਾਨ ਆ ਜਾਣ ।

ਸ੍ਰੀ ਮਾਨਸੁਖਾਈ ਦੇ ਇਸ ਲੇਖ ਵਿਚੋਂ ਹੋਰ ਗਲਾਂ ਇਹ ਹਨ, "੧੫ ਅਗਸਤ ੧੯੪੭ ਦੇ ਪਿਛੋਂ ਛੇਤੀ ਹੀ ਹਿੰਦੂਆਂ ਤੇ ਸਿੱਖਾਂ ਦਾ ਉਨ੍ਹਾਂ ਦੇ ਘਰਾਂ, ਦੁਕਾਨਾਂ, ਜ਼ਮੀਨਾਂ ਤੇ ਕਾਰਖਾਨਿਆਂ ਵਿਚੋਂ ਕਢੇ ਜਾਣਾ ਅਰੰਭਿਆ ਗਿਆ । ਕਿਸੇ ਹਿੰਦੂ ਦਾ ਘਰ ਸੁਰਖਸ਼ਤ ਨਹੀਂ ਸੀ, ਉਸ ਨੂੰ ਹਮਲੇ ਦੇ ਡਰ ਨਾਲ ਆਪਣੇ ਘਰ ਤੋਂ ਨਸਕੇ ਨਿਕਲਣਾ ਪਿਆ । ਇਸ ਸੂਬੇ ਦੀ ਪੁਲੀਸ ਤੇ ਲੜਾਈ ਦੇ ਦਿਨਾਂ ਦੇ ਬਣਾਏ ਹੋਏ ਕਰਾਇਆ ਕੰਟਰੋਲ ਮਹਿਕਮੇ ਨੇ ਘਟ ਗਿਣਤੀਆਂ ਦੇ ਇਸ ਤਰ੍ਹਾਂ ਘਰਾਂ ਤੋਂ ਕਢੇ ਜਾਣ ਨੂੰ ਕਾਨੂੰਨੀ ਰੰਗਤ ਵੀ ਦੇ ਦਿਤੀ।

ਜਿਹੜੇ ਸਿਰਕੱਢ ਹਿੰਦੂ ਸਿੰਧ ਵਿਚ ਹਾਲੇ ਮੌਜੂਦ ਹਨ ਉਨ੍ਹਾਂ ਨੂੰ ਵਡੀਆਂ ੨ ਸੜਕਾਂ ਉਪਰ ਮੁਸਲਮਾਨ ਇਹ ਧਮਕੀ ਦਿੰਦੇ ਹਨ ਕਿ ਉਹ ਯਾ ਮੁਸਲਮਾਨ ਬਣ ਜਾਣ ਤੇ ਯਾ ਪਾਕਿਸਤਾਨ ਵਿਚੋਂ ਨਿਕਲ ਜਾਣ । ਹਿੰਦੂ ਰੇਲ ਵਿਚ ਥੋੜ੍ਹੀ ੨ ਦੂਰ ਤਕ ਹੀ ਜਾ ਸਕਦੇ ਹਨ ਤੇ ਉਹ ਵੀ ਦਿਨ ਵੇਲੇ ਤੇ ਫੇਰ ਵੀ ਉਨ੍ਹਾਂ ਨੂੰ ਖਤਰਾ ਰਹਿੰਦਾ ਹੈ ।

ਕਰਾਚੀ ਵਿੱਚ ਸਾਡਾ ਗੁਰਮੰਦਰ ਬਦਨਾਮ ਹਵਾਬਾਜ਼ ਸਿਡਨੀਕਾਟਨ ਦੀ ਰਿਹਾਇਸ਼ ਬਣਿਆ, ਜੋ ਚੋਰੀ ਹਥਿਆਰ ਹੈਦਰਾਬਾਦ ਲੈ ਜਾਂਦਾ ਹੁੰਦਾ ਸੀ। ਸਾਡੇ ਧਾਰਮਕ ਅਸਥਾਨ, ਮੰਦਰ ਤੇ ਗੁਰਦੁਆਰੇ ਮੁਸਲਮਾਨਾਂ ਦੇ ਕਬਜ਼ੇ ਵਿਚ ਹਨ । ਧਾਰਮਕ ਪੁਸਤਕਾਂ ਨੂੰ ਤਬਾਹ ਕੀਤਾ ਜਾ ਚੁਕਾ ਹੈ ਤੇ ਕੀਮਤੀ ਚੀਜਾਂ ਚੁਕੀਆਂ ਜਾ ਚੁਕੀਆਂ ਹਨ ਤੇ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਥਾਵਾਂ ਤੇ ਮਸੀਤਾਂ ਵੀ ਬਣਾਈਆਂ ਜਾ ਚੁਕੀਆਂ ਹਨ । ਵਿਦਿਆਲਿਯਾਂ ਨੂੰ ਵੀ ਇਸੇਤਰ੍ਹਾਂ ਕਬਜ਼ਾ ਕਰਕੇ ਮੁਸਲਮਾਨਾਂ ਦੇ ਵਿਦਯਾਲੇ ਬਣਾਏ ਜਾ ਚੁਕੇ ਹਨ ।" (ਟਰੀਬਯੂਨ ੧੬ ਜਨਵਰੀ ੧੯੪੯)

ਸਿੰਧ ਵਿਚੋਂ ਸਿੱਖਾਂ ਦੀ ਤਬਾਹੀ ਉਸੇ ਵੇਲੇ ਸ਼ੁਰੂ ਹੋ ਗਈ ਸੀ ਜਿਸ ਵੇਲੇ ਕਿ ਪਛਮੀ ਪੰਜਾਬ ਵਿਚ। ਅਗਸਤ ਤਕ ਵਡਿਆਂ ਸ਼ਹਿਰਾਂ ਦੇ ਸਾਰੇ ਸਿੱਖ ਪੰਜਾਬ ਵਿਚ ਆ ਚੁਕੇ ਸਨ। ਇਨ੍ਹਾਂ ਸਿੱਖਾਂ ਦੀਆਂ ਗਡੀਆਂ ਉਪਰ ਆਮ ਹਮਲੇ ਹੁੰਦੇ ਸੀ। ੨ ਅਗਸਤ ਨੂੰ ਨਵਾਬਸ਼ਾਹ ਜ਼ਿਲੇ ਦਿਆਂ ਪਿੰਡਾਂ ਉਪਰ ਹਮਲਾ ਹੋਇਆ। ੧ ਸਤੰਬਰ ੧੯੪੭ ਨੂੰ ਇਕ ਗੱਡੀ ਨਵਾਬਸ਼ਾਹ ਰੋਕੀ ਗਈ ਤੇ ਸਿੱਖ ਮੁਸਾਫਰਾਂ ਉਪਰ ਹਮਲਾ ਕੀਤਾ ਗਿਆ। ਇਸ ਵਿਚ ੧੫ ਕਤਲ ਹੋਏ ਤੇ ੧੭ ਫਟੜ ਹੋਏ।

ਅਗਸਤ ਪਿਛੋਂ ਕੇਵਲ ਉਹ ਸਿੱਖ ਸਿੰਧ ਵਿਚ ਰਹਿ ਗਏ ਸਨ ਜੋ ਦੂਰ ਅੰਦਰ ਦਿਆਂ ਇਲਾਕਿਆਂ ਵਿਚ ਪਏ ਹੋਏ ਸਨ। ਇਹ ਛੋਟੇ ੨ ਦੁਕਾਨਦਾਰ ਫੇਰੀ ਵਾਲੇ ਤੇ ਛੋਟੇ ਛੋਟੇ ਕਾਰੀਗਰ ਸਨ। ਇਨ੍ਹਾਂ ਨੂੰ ਵੀ ਕਢਿਆ ਜਾਣ ਲੱਗਾ। ਖਬਰਾਂ ਵਿਚ ਇਨ੍ਹਾਂ ਦੀ ਹਾਲਤ ਬਹੁਤ ਭੈੜੀ ਤੇ ਤਰਸ ਯੋਗ ਬਿਆਨ ਕੀਤੀ ਗਈ ਕਿਉਂਕਿ ਇਹ ਕੋਈ ਕਾਰੋਬਾਰ ਨਹੀਂ ਸਨ ਕਰ ਸਕਦੇ ਤੇ ਭੁੱਖ ਦੀ ਅੰਤਲੀ ਹਾਲਤ ਨੂੰ ਪਹੁੰਚ ਚੁਕੇ ਸਨ।

ਮੁਸਲਮਾਨ ਮੁਸਲਿਮ ਲੀਗ ਦੇ ਘ੍ਰਿਣਾ ਭਰੇ ਪ੍ਰਚਾਰ ਵਿਚ ਇਨ੍ਹੇ ਰੰਗੇ ਜਾ ਚੁਕੇ ਸਨ ਕਿ ੬ ਜਨਵਰੀ ੧੯੪੮ ਨੂੰ ਜਿਸ ਵੇਲੇ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਦੇ ਕਤਲ ਬੰਦ ਹੋਇਆਂ ਨੂੰ ਕਈ ਮਹੀਨੇ ਲੰਘ ਚੁਕੇ ਸੀ, ਉਨ੍ਹਾਂ ਸਿੱਖਾਂ ਦਾ ਜੋ ਕਰਾਚੀ ਵਿਚ ਹਿੰਦੁਸਤਾਨ ਆਉਣ ਲਈ ਜਹਾਜ਼ ਦੀ ਉਡੀਕ ਕਰ ਰਹੇ ਸਨ, ਭਾਰਾ ਕਤਲਾਮ ਹੋਇਆ। ਇਹ ਇਕ ਕੱਲੀ ਦੁਕੱਲੀ ਘਟਨਾ ਨਹੀਂ ਸੀ ਕਿਉਂਕਿ ਇਸੇ ਵਰ੍ਹੇ ਦੀ ੧੧ ਜਨਵਰੀ ਨੂੰ ਗੁਜਰਾਤ ਵਿਚ, ੨੩ ਜਨਵਰੀ ਨੂੰ ਪਾਰਾ ਚਨਾਰ ਵਿਚ ਹਜ਼ਾਰਾਂ ਨੂੰ ਕਤਲ ਕੀਤਾ ਗਿਆ। ਇਹ ਹਿੰਦੂਆਂ ਸਿੱਖਾਂ ਦੇ ਤਿੰਨੇ ਕਤਲਾਮ ਉੱਤੋੜੂਤੀ ਉਸ ਸਮੇਂ ਹੋਏ ਜਦੋਂ ਹਿੰਦੁਸਤਾਨ ਵਿਚ ਮੁਸਲਮਾਨਾਂ ਦੇ ਕਤਲ ਬੰਦ ਹੋਇਆਂ ਨੂੰ ਕਈ ਮਹੀਨੇ ਲੰਘ ਚੁੱਕੇ ਸਨ।

ਇਸ ਕਰਾਚੀ ਦੇ ਕਤਲਾਮ ਦੀਆਂ ਕਈ ਘਟਨਾਵਾਂ ਤੋਂ ਪਤਾ ਲਗਦਾ ਹੈ ਕਿ ਪਾਕਿਸਤਾਨ ਸਰਕਾਰ ਨੇ ਸਿੱਖਾਂ ਨੂੰ ਕਤਲ ਕਰਾਣ ਵਿਚ ਸਾਜ਼ਸ਼, ਪੱਥਰ-ਦਿਲੀ ਤੇ ਬੇ-ਹਮਦਰਦੀ ਨਾਲ ਕੰਮ ਲਿਆ। ਕਰਾਚੀ ਦੇ ਡਿਸਟ੍ਰਿਕਟ ਮੈਜਿਸਟ੍ਰੇਟ ਦੀ ਰੀਪੋਰਟ ਅਨੁਸਾਰ ਇਹ ਕਤਲ ਇੰਜ ਹੋਇਆ:–

"ਕਰਾਚੀ ਵਿਚ ਅੱਜ ਫਿਰਕੂ ਫਸਾਦ ਸ਼ੁਰੂ ਹੋਇਆ, ਜਦ ਸਵੇਰ ਦੀ ਗੱਡੀ ਤੋਂ ੧੮੪ ਸਿੱਖ ਸ਼ਿਕਾਰਪੁਰ ਤੋਂ ਲਿਆਂਦੇ ਗਏ। ਸਟੇਸ਼ਨ ਤੋਂ ਇਹ ਗੁਰਦੁਆਰਾ ਰਤਨ ਤਲਾਓ ਨੂੰ ਲਿਜਾਏ ਗਏ। ੮੦੦੦ ਮੁਸਲਮਾਨ ਇਕੱਠੇ ਹੋ ਗਏ ਤੇ ਉਨ੍ਹਾਂ ਨੇ ਗੁਰਦੁਆਰੇ ਨੂੰ ਘੇਰਾ ਪਾ ਲਿਆ ਤੇ ਕਤਲ ਕਰਨਾ ਸ਼ੁਰੂ ਕੀਤਾ ਤੇ ਕਾਫੀ ਆਦਮੀ ਮਾਰੇ ਗਏ।" (ਮਾਰੇ ਜਾਣ ਵਾਲੇ ਸਾਰੇ ਹੀ ਸਿੱਖ ਸੀ) ਕਰਾਚੀ ਵਿਚ ਬਹੁਤ ਹਿੱਸਿਆਂ ਵਿਚ ਲੁੱਟ ਪਈ ਤੇ ਚਾਰ ਥਾਂ ਅੱਗ ਲੱਗੀ।

ਹਿੰਦੂਆਂ ਦਿਆਂ ਘਰਾਂ ਵਿਚ ਦੂਜੇ ਦਿਨ ਵੀ ਲੁੱਟ ਪਈ। ਕਰਾਚੀ ਦਿਆਂ ਕਈ ਅਖਬਾਰਾਂ ਦਿਆਂ ਸੰਪਾਦਕਾਂ ਨੇ ਇਕ ਅਪੀਲ ਵਿਚ ਇਸ ਹਾਲਤ ਨੂੰ ਭਿਆਨਕ ਬਿਆਨ ਕੀਤਾ। ਭਾਵੇਂ ਨਾਲ ਇਹ ਵੀ ਦਸਿਆ ਕਿ ਕੁਛ ਮੁਸਲਮਾਨਾਂ ਨੇ ਪੀੜਤ ਹਿੰਦੂਆਂ ਦੀ ਮਦਦ ਵੀ ਕੀਤੀ।

ਸਿੰਧ ਦੇ ਵੱਡੇ ਵਜ਼ੀਰ ਦੇ ਬਿਆਨ ਅਨੁਸਾਰ ਕਰਾਚੀ ਦੇ ਗੁਰਦੁਆਰੇ ਵਿਚ ਹੋਏ ਕਤਲਾਮ ਵਿਚ ਇਸਤ੍ਰੀਆਂ ਤੇ ਬੱਚੇ ਵੀ ਮਾਰੇ ਗਏ।

ਇਸ ੬ ਜਨਵਰੀ ਦੇ ਫਸਾਦ ਦਾ ਹਾਲ ਸਿਵਲ ਮਿਲਟਰੀ ਗਜ਼ਟ ਨ ਇੰਜ ਲਿਖਿਆ ਹੈ:–
"ਹਿੰਦੂਆਂ ਦਾ ਨੁਕਸਾਨ ਜਾਨੀ ਘੱਟ ਹੋਇਆ ਪਰ ਉਨ੍ਹਾਂ ਦਾ ਮਾਲ ਬਹੁਤ ਲੁਟਿਆ ਗਿਆ। ਕਹਿਣਾ ਚਾਹੀਦਾ ਹੈ ਕਿ ਉਨ੍ਹਾਂ ਦੀ ਜਾਨ ਉਨ੍ਹਾਂ ਦੇ ਮਾਲ ਦੇ ਸਦਕੇ ਬਖਸ਼ੀ।"

੧੦,੦੦੦ ਹਿੰਦੂ ਸ਼ਰਨਾਰਥੀ ਕੈਂਪਾਂ ਵਿਚ ਰੱਖੇ ਗਏ ਤੇ ਆਮ ਹਿੰਦੂਆਂ ਦੀ ਨਿਕਾਸੀ ਹਿੰਦੁਸਤਾਨ ਵਲ ਸ਼ੁਰੂ ਹੋ ਗਈ ਤਾਂ ਜੋ ਉਨ੍ਹਾਂ ਨੂੰ ਮੁਸਲਮਾਨਾਂ ਦੇ ਹਥੀਂ ਕਤਲ ਹੋਣੋ ਬਚਾਇਆ

ਜਾ ਸਕੇ। ਲੁੱਟ ਲਗਾਤਾਰ ਪੈਂਦੀ ਰਹੀ। ਇਹ ਲੁੱਟ ਇਨ੍ਹੀ ਖੁਲ੍ਹੀ ਸੀ ਕਿ ਸਿੰਧ ਦੇ ਚੀਫ ਕੋਰਟ ਦੇ ਨੌਕਰ ਤੇ ਪੁਲਸ ਬੇ-ਧੜਕ ਇਸ ਵਿਚ ਹਿੱਸਾ ਲੈਂਦੇ ਸਨ। ਲੁੱਟ ਦਾ ਮਾਲ ਚੀਫ਼ ਕੋਰਟ ਵਿਚ ਜਮ੍ਹਾਂ ਕੀਤਾ ਜਾਂਦਾ ਸੀ। ਚੀਫ਼ ਜਸਟਿਸ ਅੰਗਰੇਜ਼ ਸੀ ਤੇ ਉਹ ਇਸ ਬੇ-ਕਾਨੂੰਨੀ ਤੋਂ ਇਤਨਾ ਤੰਗ ਆਇਆ ਕਿ ਉਸਨੇ ਘੱਟੋ ਘੱਟ ਚੀਫ਼ ਕੋਰਟ ਦੀ ਬਿਲਡਿੰਗ ਨੂੰ ਲੁੱਟ ਦਾ ਗੁਦਾਮ ਬਨਾਉਣੋ ਰੋਕਿਆ। ਇਹ ਹੱਦ ਸੀ ਪਾਕਿਸਤਾਨ ਵਿਚ ਸਰਕਾਰੀ ਕਾਨੂੰਨ ਦੀ ਨਿਰਬਲਤਾ ਦੀ।

ਇਸ ਘਟਨਾ ਦੀਆਂ ਕੁਝ ਹੋਰ ਗੱਲਾਂ ਇਹ ਹਨ:-

੧. ਮਾਰੇ ਗਏ ਸਿੱਖਾਂ ਦੀ ਅਸਲ ਗਿਣਤੀ ੮੦੦ ਸੀ ਤੇ ੧੮੪ ਨਹੀਂ, ਜਿਹਾ ਕਿ ਪਾਕਿਸਤਾਨ ਦੇ ਐਲਾਨ ਵਿਚ ਦਸਿਆ ਹੈ।

੨. ਪਾਕਿਸਤਾਨ ਵਿਚ ਕਿਸੇ ਜ਼ਿਮੇਂਵਾਰ ਆਦਮੀ ਨੇ ਸਿੱਖਾਂ ਦੇ ਇਸ ਭਾਰੇ ਜਾਨੀ ਨੁਕਸਾਨ ਬਾਰੇ ਇਕ ਵੀ ਘ੍ਰਿਣਾ ਦਾ ਲਫ਼ਜ਼ ਨਹੀਂ ਆਖਿਆ। ਸਿੰਧ ਦੇ ਵੱਡੇ ਵਜ਼ੀਰ ਨੇ ਇਹ ਸਗੋਂ ਕ੍ਰੋਧ ਦਿਵਾਉਣ ਵਾਲੀ ਗੱਲ ਆਖੀ ਕਿ ਸਿੱਖਾਂ ਨੂੰ ਵੇਖ ਕੇ ਮੁਸਲਮਾਨਾਂ ਨੂੰ ਜੋਸ਼ ਚੜ੍ਹ ਗਿਆ ਤੇ ਇਸਤੋਂ ਵੀ ਵੱਧ ਇਹ ਕਿ ਸਿੱਖਾਂ ਨੂੰ ਕਰਾਚੀ ਵਿਚ ਖੁਲ੍ਹੀਆਂ ਗਡੀਆਂ ਵਿਚ ਨਾ ਲਿਆਂਦਾ ਜਾਵੇ। ਵਡੇ ਵਜ਼ੀਰ ਦੇ ਇਸ ਬਿਆਨ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਸਿੱਖਾਂ ਦੀ ਜਾਨ ਦੇ ਬਚਾ ਬਾਰੇ ਕੋਈ ਕਦਮ ਨਹੀਂ ਚੁਕਿਆ ਗਿਆ, ਜਿਵੇਂ ਕਿ ਇਨ੍ਹਾਂ ਦੀ ਜ਼ਿੰਦਗੀ ਇੰਨੀ ਸਸਤੀ ਹੋਵੇ ਕਿ ਪਾਕਿਸਤਾਨੀ ਸਰਕਾਰ ਦੀ ਬਲਾ ਤੋਂ ਕੋਈ ਇਨ੍ਹਾਂ ਨੂੰ ਮਾਰ ਛਡੇ।

ਪਾਕਿਸਤਾਨ ਦੇ ਗਵਰਨਰ ਜਨਰਲ ਜਿਨਾਹ ਨੇ ਇਕ ਹਮਦਰਦੀ ਦੇ ਸੁਨੇਹੇ ਵਿਚ ਸਿੱਖਾਂ ਦਾ ਜ਼ਿਕਰ ਤਕ ਵੀ ਨਹੀਂ ਕੀਤਾ ਜੋ ਭਾਰੀ ਗਿਣਤੀ ਵਿਚ ਕਤਲ ਹੋਏ। ਉਸ ਨੇ ਕੇਵਲ ਇਹ ਕਿਹਾ ਕਿ ਮੈਨੂੰ ਹਿੰਦੂਆਂ ਤੇ ਉਨ੍ਹਾਂ ਦੇ ਨੁਕਸਾਨ ਵਿਚ ਹਮਦਰਦੀ ਹੈ। ਇਹ ਪਾਕਿਸਤਾਨ ਦੀ ਸਰਕਾਰ ਦੇ ਰਵਈਏ ਦਾ ਨਮੂਨਾ ਹੈ,ਜਿਸ ਅਨੁਸਾਰ ਸਿੱਖਾਂ ਦੀ ਜ਼ਿੰਦਗੀ ਕਿਸੇ ਹਮਦਰਦੀ ਦੀ ਹੱਕਦਾਰ ਹੀ ਨਹੀਂ। ਪਾਕਿਸਤਾਨ ਦਿਆਂ ਆਮ ਲੋਕਾਂ ਨੂੰ ਪਤਾ ਸੀ ਕਿ ਸਰਕਾਰ ਉਨ੍ਹਾਂ ਦੇ ਸਿਖਾਂ ਉਪਰ ਹਮਲਾ ਕਰਨ ਨੂੰ ਬੁਰਾ ਨਹੀਂ ਸਮਝਦੀ। ਜਿਨਾਹ ਦੇ ਬਿਆਨ ਨਾਲ ਮੁਸਲਮਾਨਾਂ ਦਾ ਇਹ ਅੰਦਾਜ਼ਾ ਸੀ ਕਿ ਹਿੰਦੂਆਂ ਤੇ ਸਿੱਖਾਂ ਵਿਚ ਵਿਤਕਰਾ ਪੈ ਸਕੇਗਾ। ਕਿਉਂਕਿ ਮੁਸਲਮਾਨ ਇਹ ਦਸਣ ਦਾ ਯਤਨ ਕਰਦੇ ਰਹੇ ਹਨ ਕਿ ਉਨ੍ਹਾਂ ਦੀ ਘ੍ਰਿਣਾ ਹਿੰਦੂ ਵਾਸਤੇ ਸਿੱਖ ਨਾਲੋਂ ਘਟ ਹੈ।

ਇਹ ਘਟਨਾਵਾਂ ਉਸ ਵੇਲੇ ਹੋਈਆਂ ਜਦ ਮਹਾਤਮਾ ਗਾਂਧੀ ਨੇ ਹਿੰਦੀ ਮੁਸਲਮਾਨਾਂ ਨਾਲ ਚੰਗਾ ਸਲੂਕ ਕਰਵਾਉਣ ਲਈ ਵਰਤ ਰਖਿਆ। ਮਹਾਤਮਾ ਦੇ ਵਰਤ ਅਤੇ ਹਿੰਦੂਆਂ ਸਿੱਖਾਂ ਦੇ ਮਹਾਤਮਾ ਦਾ ਹੁਕਮ ਪਾਲਨ ਕਰਨ ਦਾ ਪਾਕਿਸਤਾਨ ਵਲੋਂ ਇਹ ਉਤਰ ਮਿਲਿਆ ਕਿ ਜਿਸ ਵੇਲੇ ਦਿਲੀ ਵਿਚ ਮੁਸਲਮਾਨਾਂ ਦੀ ਰਖਿਆ ਕੀਤੀ ਜਾ ਰਹੀ ਸੀ, ਕਰਾਚੀ ਵਿਚ ੮੦੦ ਸਿੱਖ ਕਤਲ ਕੀਤੇ ਗਏ ਤੇ ਹਿੰਦੂ ਲੁਟੇ ਪੁਟੇ ਸ਼ਰਨਾਰਥੀ ਕੈਂਪਾਂ ਵਿਚ ਜਾਣ ਲਗੇ।

## ਕੀ ਸਿੱਖ (ਤੇ ਹਿੰਦੂ)

# ਆਪਣੇ ਆਪ ਪਾਕਿਸਤਾਨੋਂ ਨਿਕਲੇ ?

### ੧.

ਪਾਕਿਸਤਾਨੀ ਪ੍ਰੋਪੇਗੈਂਡਿਸਟਾਂ ਨੇ ਮੁਸਲਿਮ ਲੀਗ ਦਿਆਂ ਘ੍ਰਿਣਤ ਅਪਰਾਧਾਂ ਨੂੰ ਲੁਕਾਉਣ ਲਈ ਜਿਸਦਾ ਇਕ ਅੰਗ ਇਹ ਸੀ ਕਿ ਇਕ ਨਿਰੋਲ ਮੁਸਲਮਾਨੀ ਰਿਆਸਤ ਬਣਾਈ ਜਾਵੇ ਜਿਸ ਵਿਚ ਧਾਰਮਿਕ ਘਟ ਗਿਣਤੀਆਂ ਨਾ ਰਹਿਣ, ਇਹ ਸ਼ਰਾਰਤ ਭਰਿਆ ਪ੍ਰੋਪੇਗੰਡਾ ਕੀਤਾ ਹੈ ਕਿ ਸਿੱਖ ਤੇ ਹਿੰਦੂ ਜਾਣ ਬੁਝਕੇ ਪਾਕਿਸਤਾਨ ਨੂੰ ਛਡਕੇ ਗਏ। ਇਹ ਸਮਝ ਵਿਚ ਨਹੀਂ ਆਉਂਦਾ ਕਿ ਜਾਣ ਬੁਝਕੇ ਪਾਕਿਸਤਾਨ ਤੋਂ ਨਿਕਲਣ ਨਾਲ ਕੀ ਲਾਭ ਹੋ ਸਕਦਾ ਸੀ। ਪਾਕਿਸਤਾਨੀ ਸ੍ਰਕਾਰੀ ਪ੍ਰੋਪੇਗੰਡੇ ਵਿਚ ਇਹ ਅਨਹੋਣੀ ਜਿਹੀ ਗਲ ਲਿਖੀ ਹੈ :

"ਸਿੱਖ ਲਾਇਲਪੁਰ ਵਿਚ ਪੰਜਾਬ ਦੀ ਵੰਡ ਤੋਂ ਪਿਛੋਂ ਤਕ ਟਿਕੇ ਰਹੇ ਤੇ ਫਿਰ ਸਿਖ ਲੀਡਰਾਂ ਨੇ ਉਨ੍ਹਾਂ ਨੂੰ ਬਿਨਾਂ ਕਾਰਣ ਪੂਰਬੀ ਪੰਜਾਬ ਵਿਚ ਲੈ ਆਂਦਾ। ਜਿਸਤੋਂ ਪਤਾ ਚਲਦਾ ਹੈ ਕਿ ਕਿਸੇ ਅਚਨਚੇਤ ਗਲ ਕਰਕੇ ਉਨ੍ਹਾਂ ਦੀ ਸਕੀਮ ਬਦਲ ਗਈ ਸੀ।"

ਇਸ ਉਪਰਲੇ ਬਿਆਨ ਵਿਚ ਕਈ ਝੂਠ ਹਨ ਤੇ ਕਈ ਥਾਂ ਸਚ ਨੂੰ ਛੁਪਾਇਆ ਗਿਆ ਹੈ ਤੇ ਨਾਲ ਹੀ ਸ਼ਰਾਰਤ ਭਰੀਆਂ ਊਜਾਂ ਹਨ। ਜਿਸਦਾ ਨਖੇੜਾ ਕਰਨਾ ਚਾਹੀਦਾ ਹੈ:–

(ੳ) ਪਾਕਿਸਤਾਨ ਨੇ ਕਿਹਾ ਹੈ ਕਿ ਸਿਖ ਲਾਇਲਪੁਰ ਵਿਚ ਵੰਡ ਤੋਂ ਪਿਛੋਂ ਤਕ ਟਿਕੇ ਰਹੇ। ਕੀ ਇਸ ਤੋਂ ਭਾਵ ਇਹ ਹੈ ਕਿ ਵੰਡ ਤੋਂ ਪਹਿਲਾਂ ਹੀ ਮੁਸਲਿਮ ਲੀਗੀਆਂ ਨੇ ਇਹ ਫੈਸਲਾ ਕਰ ਲਿਆ ਸੀ ਕਿ ਵੰਡ ਤੋਂ ਪਿਛੋਂ ਕੋਈ ਸਿਖ ਪੱਛਮੀ ਪੰਜਾਬ ਵਿਚ ਨਾ ਰਹੇ ਤੇ ਇਸ ਕਰਕੇ ਅਗਸਤ ੧੯੪੭ ਪਿਛੋਂ ਸਿੱਖਾਂ ਦਾ ਪਾਕਿਸਤਾਨ ਵਿੱਚ ਰਹਿਣਾ ਹੈਰਾਨ ਕਰਨ ਵਾਲੀ ਗਲ ਸੀ। ਇਹ ਸਪਸ਼ਟ ਹੈ ਕਿ ਜਿਹੜਾ ਆਬਾਦੀ ਦਾ ਵਟਾਂਦਰਾ ਹੋਇਆ ਇਸਦੀ ਕਿਸੇ ਨੂੰ ਆਸ ਨਹੀਂ ਸੀ ਤੇ ਸਿੱਖਾਂ ਨੂੰ ਉਕੀ ਹੀ ਨਹੀਂ ਸੀ। ਸਭ ਚੰਗਿਆਂ ਲੋਕਾਂ ਨੂੰ ਇਹੀ ਖਿਆਲ ਸੀ ਕਿ ਪਾਕਿਸਤਾਨ ਬਣਨ ਉਪਰ ਉਸਦੇ ਲੀਡਰ ਧਰਮ ਦੇ ਵਿਤਕਰੇ ਤੋਂ ਬਿਨਾਂ ਚੰਗੀਆਂ ਹਕੂਮਤਾਂ ਵਾਂਗ ਸਭ ਵਸਨੀਕਾਂ ਦੀ ਇਕੋ ਜਿਹੀ ਰਖਿਆ ਕਰਨਗੇ। ਇਸ ਕਰਕੇ ਸਿੱਖ ਤੇ ਹਿੰਦੂ ਲੀਡਰ (ਇਸ ਕਾਂਡ ਦਾ ਅੰਤ ਵੇਖੋ) ਸਿੱਖਾਂ ਤੇ ਹਿੰਦੂਆਂ ਨੂੰ ਪਾਕਿਸਤਾਨ ਵਿਚ ਟਿਕੇ ਰਹਿਣ ਦੀ ਪ੍ਰੇਰਨਾ ਕਰਦੇ ਰਹੇ। ਇਸ ਲਈ ਸਿੱਖ ਪਾਕਿਸਤਾਨ ਵਿਚ ਰਾਵਲਪਿੰਡੀ, ਕੈਮਲਪੁਰ, ਜੇਹਲਮ ਤੇ ਮੁਲਤਾਨ ਦੇ ਦਿਹਾਤੀ ਇਲਾਕਿਆਂ ਤੋਂ ਛੁਟ ਹੋਰ ਸਭ ਥਾਈਂ ਟਿਕੇ ਰਹੇ। ਓਹ ਇਸ ਲਈ ਰਹੇ ਕਿ ਇਹ ਥਾਵਾਂ ਉਨ੍ਹਾਂ ਦੇ ਜੱਦੀ ਘਰ ਸੀ। ਇਸ ਲਈ ਇਹ ਕਹਿਣਾ ਕਿ ਕੁਛ ਸਿਖ ਪਿਛੋਂ ਟਿਕੇ ਰਹੇ ਕੋਈ ਅਰਥ ਨਹੀਂ ਰਖਦਾ ਜਦ ਤਕ ਇਹ ਨਾ ਕਿਹਾ ਜਾਵੇ ਕਿ ਮੁਸਲਿਮ ਲੀਗੀਆਂ ਦੀ ਵਿਉਂਤ ਅਨੁਸਾਰ ਕਿਸੇ ਸਿੱਖ ਨੂੰ ਰਹਿਣ ਨਹੀਂ ਸੀ ਦੇਣਾ। ੧੫ ਅਗਸਤ ਨੂੰ ਉਪਰ ਦਸੇ ਦਿਹਾਤੀ ਇਲਾਕਿਆਂ ਤੋਂ ਬਿਨਾਂ ਸਾਰੇ ਸਿਖ ਪਾਕਿਸਤਾਨ ਵਿਚ ਸਨ।

(ਅ) ਫਿਰ ਕਿਹਾ ਗਿਆ ਹੈ ਕਿ ਸਿਖ ਜਾਣ ਬੁਝਕੇ ਨਿਕਲੇ। ਇਸਦਾ ਕੀ ਭਾਵ ਹੈ ? ਸਿਖ ਤਾਂ ਇਸ ਕਰਕੇ ਨਿਕਲੇ ਕਿ ਮੁਸਲਮਾਨਾਂ ਦੀ ਕਤਲ, ਲੁਟ ਤੇ ਗੁੰਡਾ-ਗਰਦੀ ਦੇ ਕਾਰਨ ਸਿੱਖਾਂ ਲਈ ਪਾਕਿਸਤਾਨ ਵਿਚ ਇਜ਼ਤ ਨਾਲ ਰਹਿਣਾ ਅਸੰਭਵ ਹੋ ਗਿਆ ਸੀ। ਸਿੱਖ ਇਸੇ

ਕਰਕੇ ਨਿਕਲੇ ਜਿਵੇਂ ਪਾਕਿਸਤਾਨ ਨੇ ਕਿਹਾ ਕਿ ਕਈ ਨਵੀਆਂ ਗਲਾਂ ਹੋ ਗਈਆਂ ਸਨ। ਇਹ ਨਵੀਆਂ ਗਲਾਂ ਪਾਕਿਸਤਾਨ ਦੀ ਘੋਰ ਲੁਟ ਮਾਰ ਸੀ ਜਿਹੜੀ ਕਿ ਲਾਇਲਪੁਰ ਵਿਚ ਵੀ ਮਚੀ।

(ੲ) ਜੇ ਲਾਇਲਪੁਰ ਦੇ ਸਿੱਖ ਕਿਸੇ ਵਿਉਂਤ ਕਰਕੇ ਨਿਕਲੇ ਤਾਂ ਹੋਰਾਂ ਜ਼ਿਲਿਆਂ ਦੇ ਸਿੱਖ ਕਿਉਂ ਨਿਕਲੇ? ਤੇ ਹਿੰਦੂ ਕਿਉਂ ਨਿਕਲੇ? ਕੀ ਉਨ੍ਹਾਂ ਨੂੰ ਸਿੱਖਾਂ ਦੀ ਵਿਉਂਤ ਨਾਲ ਕੋਈ ਹਮਦਰਦੀ ਸੀ? ਜੇ ਇਹ ਮੰਨ ਲਿਆ ਜਾਵੇ ਕਿ ਸਿੱਖਾਂ ਦੀ ਕੋਈ ਵਿਉਂਤ ਸੀ।

ਮੁਸਲਿਮ ਲੀਗ ਦੇ ਲੀਡਰ ਮੁਸਲਮਾਨੀ ਤੇ ਗੈਰ-ਮੁਸਲਮਾਨੀ ਹਿੰਦ ਦੇ ਵਿਚਕਾਰ ਆਬਾਦੀ ਦੇ ਵਟਾਂਦਰੇ ਦੀ ਚਰਚਾ ਕਰਦੇ ਆਏ ਸਨ। ਪਾਕਿਸਤਾਨ ਦੇ ਨਾਲ ੨ ਹੀ ਇਸ ਵਟਾਂਦਰੇ ਦੀ ਵਿਉਂਤ ਇਕ ਜ਼ਰੂਰੀ ਅੰਗ ਸੀ। ਰਹਿਮਤ ਅਲੀ, ਸਯਦ ਅਬਦੁਲ ਲਤੀਫ ਤੇ ਜਿਨਾਹ ਸਾਰੇ ਹੀ ਅਬਾਦੀ ਦੇ ਵਟਾਂਦਰੇ ਨੂੰ ਮੁਖ ਰਖਦੇ ਰਹੇ ਹਨ ਤਾਂ ਜੋ ਪਾਕਿਸਤਾਨ ਨਿਰੋਲ ਮੁਸਲਿਮ ਸਟੇਟ ਬਣੇ ਤੇ ਘਟ ਗਿਣਤੀਆਂ ਦਾ ਵੀ ਉਲਝੇਵਾਂ ਨਾ ਰਹੇ। ਜਿਨਾਹ ਦੇ ਕਥਨ ਅਨਸਾਰ ਤਾਂ ਨੌਆਖਲੀ ਵਿਚੋਂ ਹਿੰਦੂਆਂ ਦਾ ਨਿਕਲਣਾ ਵਟਾਂਦਰੇ ਦੀ ਪਹਿਲੀ ਕਿਸ਼ਤ ਸੀ, ਜਿਸ ਲਈ ਕਾਨੂੰਨੀ ਸਾਧਨ ਬਨਾਉਣ ਦੀ ਲੋੜ ਸੀ ਤਾਂ ਜੋ ਉਹ ਪੂਰੀ ਤਰ੍ਹਾਂ ਹੋ ਸਕੇ। ਇਹ ਵਟਾਂਦਰਾ, ਵਟਾਂਦਰਾ ਨਹੀਂ ਸੀ ਕਿਉਂਕਿ ਕੇਵਲ ਹਿੰਦੂ ਆਪਣੇ ਘਰਾਂ ਵਿਚੋਂ ਕਢੇ ਜਾ ਰਹੇ ਸਨ ਤੇ ਮੁਸਲਮਾਨ ਕਾਂਗਰਸ ਸਰਕਾਰ ਦੀ ਛਤਰ ਛਾਇਆ ਹੇਠ ਹਰ ਥਾਂ ਸੁਰਖਯਤ ਸਨ। ਕੇਵਲ ਬਿਹਾਰ ਵਿਚੋਂ ਕੁਛ ਮੁਸਲਮਾਨ ਨਿਕਲੇ।

੨੦ ਫਰਵਰੀ ੧੯੪੭ ਦੇ ਅੰਗ੍ਰੇਜ਼ੀ ਸਰਕਾਰ ਦੇ ਐਲਾਨ ਪਿਛੋਂ ਜਦ ਪਾਕਿਸਤਾਨ ਹੋਂਦ ਵਿਚ ਆਉਂਦਾ ਦਿਸਿਆ ਤੇ ਫੇਰ ੧੫ ਅਗਸਤ ਦੇ ਲਾਗੇ ਗੈਰ-ਮੁਸਲਮਾਨ ਤੇਜ਼ੀ ਨਾਲ ਤੇ ਜੜ੍ਹੋਂ ਸਿਰਿਓਂ ਪਾਕਿਸਤਾਨ ਵਿਚੋਂ ਕਢੇ ਜਾਣ।

ਹਿੰਦੂ ਤੇ ਸਿੱਖ ਇਸ ਵਟਾਂਦਰੇ ਦੇ ਹਕ ਵਿਚ ਨਹੀਂ ਸਨ ਹੋ ਸਕਦੇ। ਉਨ੍ਹਾਂ ਨੂੰ ਪਾਕਿਸਤਾਨ ਵਿਚ ਰਹਿਣਾ ਵਧੇਰੇ ਲਾਭਵਾਨ ਸੀ। ਹਿੰਦੂ ਸਿਖ ਪਾਕਿਸਤਾਨ ਦੀ ਵਿਧਾਨ ਸਭਾ ਵਿਚ ਸ਼ਾਮਿਲ ਹੋਏ ਤੇ ਆਪਣੇ ਕਾਰੋਬਾਰ ਤੇ ਨੌਕਰੀਆਂ ਵਿਚ ਲਗੇ ਰਹੇ ਤੇ ਆਪਣੀਆਂ ਇਸਤ੍ਰੀਆਂ ਬਚਿਆਂ ਤੇ ਜਾਇਦਾਦਾਂ ਸਮੇਤ ਪਾਕਿਸਤਾਨ ਵਿਚ ਟਿਕੇ ਰਹੇ। ਜੇ ਇਹ ਕਿਹਾ ਜਾਵੇ ਕਿ ਸਿਖ ਪਾਕਿਸਤਾਨ ਵਿਚੋਂ ਇਸ ਲਈ ਨਿਕਲੇ ਕਿ ਉਹ ਹਿੰਦ ਸਰਕਾਰ ਥਲੇ ਰਹਿਣਾ ਪਸੰਦ ਕਰਦੇ ਸਨ ਤਾਂ ਇਹ ਇੰਨੀ ਅਣਹੋਣੀ ਗਲ ਹੈ ਕਿ ਹੋਣ ਵਾਲੇ ਨੁਕਸਾਨਾਂ ਤੋਂ ਹੀ ਇਸਦੇ ਝੂਠ ਦਾ ਪਤਾ ਲਗ ਜਾਵੇਗਾ, ਉਹ ਨੁਕਸਾਨ ਇਹ ਸਨ:-

੧. ਸਿੱਖਾਂ ਦੀਆਂ ਭਾਰੀ ਜ਼ਮੀਨਾਂ, ਬਿਓਪਾਰ, ਕਾਰਖ਼ਾਨੇ ਤੇ ਸੰਸਥਾਵਾਂ ਪਿਛੇ ਰਹਿ ਜਾਣੇ ਸਨ, ਜਿੰਨ੍ਹਾਂ ਲਈ ਪੂਰਬੀ ਪੰਜਾਬ ਵਿਚ ਕਈ ਹਿਸੇ ਘਟ ਮੁਆਵਜ਼ਾ ਮੁਸਲਮਾਨਾਂ ਦੀ ਜਾਇਦਾਦ ਤੋਂ ਮਿਲ ਸਕਦਾ ਸੀ।

੨ ਪੂਰਬੀ ਪੰਜਾਬ ਵਿਚ ਜ਼ਮੀਨ ਪੱਛਮੀ ਪੰਜਾਬ ਤੋਂ ਬਹੁਤ ਹਲਕੀ ਹੈ ਤੇ ਇਸ ਵਿਚੋਂ ਵੀ ਮੁਸਲਮਾਨ ਗਰੀਬ ਤੇ ਕਮੀ ਹੋਣ ਕਰਕੇ ਸਭ ਤੋਂ ਘਟੀਆ ਟੁਕੜਿਆਂ ਦੇ ਮਾਲਕ ਸੀ ਤੇ ਜੇ ਸਿੱਖ ਪਾਕਿਸਤਾਨ ਤੋਂ ਆਉਣ ਤਾਂ ਉਨ੍ਹਾਂ ਨੂੰ ਇਹੋ ਟੁਕੜੇ ਮਿਲ ਸਕਦੇ ਸੀ।

੩. ਸਿੱਖਾਂ ਦੇ ਪੱਛਮੀ ਪੰਜਾਬ ਵਿਚ ਮਹਾਨ ਪਵਿੜ੍ਹ ਗੁਰਦੁਆਰੇ ਰਹਿ ਗਏ ਜਿਨ੍ਹਾਂ ਦੀ ਸਿੱਖਾਂ ਦੇ ਆਉਣ ਉਪਰ ਬੇਪੱਤੀ ਹੋਣੀ ਸੀ।

ਸਿੱਖਾਂ ਤੇ ਹਿੰਦੂਆਂ ਦਾ ਨੁਕਸਾਨ ਜੋ ਚਲੇ ਆਉਣ ਉਪਰ ਹੋਣਾ ਸੀ, ਉਸਦਾ ਅੰਦਾਜ਼ਾ ਕਰਦਿਆਂ ਹੀ ਇਹ ਕਿਹਾ ਜਾ ਸਕਦਾ ਹੈ ਕਿ ਇਹ ਅਸੰਭਵ ਹੈ ਕਿ ਉਹ ਆਪਣੀ ਭਾਰੀ ਦੌਲਤ ਤੇ ਧਰਮ ਅਸਥਾਨ ਕੇਵਲ ਇਕ ਖਿਆਲ ਯਾ ਸਿਆਸੀ ਚਾਲ ਦੇ ਅਧੀਨ ਹੋ ਕੇ ਛੱਡ ਆਉਣ। ਲੱਖਾਂ ਆਦਮੀ ਸਿਆਸੀ ਅਦਰਸ਼ਾਂ ਪਿੱਛੇ ਘਰ ਨਹੀਂ ਛਡਦੇ ਹੁੰਦੇ, ਟਾਵੇਂ ੨ ਲੋਕ ਭਾਵੇਂ ਛੱਡ ਦੇਣ। ਇਸ ਲਈ ਜੇ ਸਿੱਖ, ਹਿੰਦੂ ਆਪਣੀਆਂ ਬਹੁ-ਮੁੱਲੀਆਂ ਵਸਤਾਂ ਛਡਕੇ ਆਏ ਤਾਂ ਇਸ ਦਾ ਕਾਰਨ ਇਹ ਸੀ ਕਿ ਪਾਕਿਸਤਾਨੀ ਅਤਿਆਚਾਰ ਨੇ ਉਨ੍ਹਾਂ ਦਾ ਰਖਣਾ ਅਸੰਭਵ ਬਣਾ ਦਿੱਤਾ ਸੀ।

ਹਿੰਦੂਆਂ ਤੇ ਸਿਖਾਂ ਦੀ ਪਾਕਿਸਤਾਨ ਵਿਚ ਲਗ ਭਗ ਚੌਦਾਂ ਅਰਬ ਰੁਪਏ ਦੀ ਜਾਇਦਾਦ ਰਹਿ ਗਈ ਤੇ ਇਸ ਤੋਂ ਉਪਰੰਤ ਅਨਗਿਣਤ ਬੈਂਕ, ਫੈਕਟਰੀਆਂ, ਕਾਰਖਾਨੇ, ਗੁਦਾਮ ਤੇ ਉਨ੍ਹਾਂ ਦਾ ਮਾਲ, ਜ਼ਮੀਨਾਂ, ਮਕਾਨ, ਬਾਗ ਤੇ ਪੰਜਾਹ ਲੱਖ ਏਕੜ ਤੋਂ ਵਧ ਉਪਜਾਊ ਜ਼ਮੀਨ, ਕਾਲਜ, ਸਕੂਲ, ਸ਼ਾਨਦਾਰ ਹਸਪਤਾਲ ਤੇ ਇਨ੍ਹਾਂ ਤੋਂ ਵੀ ਵਧ ਜ਼ਿੰਦਗੀ ਤੋਂ ਬਹੁ-ਮੁਲੇ ਗੁਰਦੁਆਰੇ ਤੇ ਧਾਰਮਕ ਅਸਥਾਨ ਪਿਛੇ ਰਹਿ ਗਏ। ਇਹ ਕਹਿਣਾ ਬੜੀ ਅਨਹੋਣੀ ਗਲ ਲਗਦੀ ਹੈ ਕਿ ਸਿਖਾਂ ਹਿੰਦੂਆਂ ਨੇ ਪਾਕਿਸਤਾਨ ਨੂੰ "ਤਬਾਹ" ਕਰਨ ਦਾ ਇਹ ਤਰੀਕਾ ਸੋਚਿਆ ਹੋਵੇ ਕਿ ਉਹ ਆਪਣੇ ਕਈ ਲਖ ਬੰਦੇ ਕਤਲ ਕਰਾ ਲੈਣ ਤੇ ਫਟੜ ਕਰਾ ਲੈਣ ਤੇ ਉਨ੍ਹਾਂ ਨੂੰ ਜਬਰੀ ਪਤਤ ਕਰਾਉਣ, ਆਪਣੀਆਂ ਤ੍ਰੀਮਤਾਂ ਦੀ ਬੇ-ਪਤੀ ਕਰਾਉਣ, ਬਚਿਆਂ ਨੂੰ ਟੁਕੜੇ ੨ ਕਰਾਉਣ ਤੇ ੫੦੦੦੦ ਲੜਕੀਆਂ ਚੁਕਵਾ ਲੈਣਾ ਤੇ ਫੇਰ ਜੇ ਹਿੰਦੂਆਂ ਸਿਖਾਂ ਨੇ ਪਾਕਿਸਤਾਨ ਤੋਂ ਨਿਕਲਨਾ ਹੀ ਸੀ ਤਾਂ ਉਹ ੧੫ ਅਗਸਤ ੧੯੪੭ ਤੋਂ ਪਹਿਲਾਂ ਕਿਉਂ ਨਾ ਨਿਕਲੇ ਜਦੋਂ ਹਾਲੇ ਨਿਕਲਨ ਵਿਚ ਕੋਈ ਖ਼ਤਰਾ ਨਹੀਂ ਸੀ। ਉਸ ਵੇਲੇ ਤਕ ਹਿੰਦੂ ਸਿਖ ਕਾਹਦੇ ਲਈ ਉਡੀਕਦੇ ਰਹੇ? ਘਟੋ ਘਟ ੩ ਜੂਨ ਦੇ ਪਿਛੋਂ ਬੇ-ਸਮਝ ਤੋਂ ਬੇ-ਸਮਝ ਬੰਦੇ ਨੂੰ ਵੀ ਪਤਾ ਸੀ ਕਿ ਹੁਣ ਪਾਕਿਸਤਾਨ ਬਣ ਜਾਣਾ ਹੈ। ਹਿੰਦੂ ਤੇ ਸਿਖ ਪਛਮੀ ਪੰਜਾਬ ਤੋਂ ਨਿਕਲਨਾ ਤਾਂ ਇਕ ਪਾਸੇ ਸਗੋਂ ਉਨ੍ਹਾਂ ਨੇ ਤਾਂ ਪਾਕਿਸਤਾਨ ਦੇ ਨਗਰਿਕ ਬਨਣਾ ਮੰਨ ਲਿਆ ਤੇ ਪਾਕਿਸਤਾਨ ਦੀ ਵਿਧਾਨ ਸਭਾ ਵਿਚ ਆਪਣੇ ਪ੍ਰਤੀਨਿਧ ਚੁਣ ਕੇ ਭੇਜੇ। ਇਨ੍ਹਾਂ ਗਲਾਂ ਤੋਂ ਪਾਕਿਸਤਾਨ ਛੱਡਣਾ ਪ੍ਰਤੀਤ ਨਹੀਂ ਹੁੰਦਾ ਸਗੋਂ ਪਾਕਿਸ-ਤਾਨ ਦਾ ਕਾਨੂੰਨ ਮੰਨਣਾ ਪ੍ਰਤੀਤ ਹੁੰਦਾ ਹੈ। ਜਿਹੜੇ ਹਿੰਦੂ ਤੇ ਸਿਖ ਪੰਜਾਬ ਦਿਆਂ ਪੱਛਮੀ ਜ਼ਿਲਿਆਂ ਤੋਂ ਅਗਸਤ ਤੋਂ ਪਹਿਲਾਂ ਨਿਕਲ ਕੇ ਆਏ ਉਨ੍ਹਾਂ ਦੀ ਗਿਣਤੀ ਵਧ ਤੋਂ ਵਧ ੧੦੦੦੦੦ ਸੀ। ਪਰ ੧੫ ਅਗਸਤ ਪਿਛੋਂ ਜਦ ਪਾਕਿਸਤਾਨ ਵਿਚ ਕੋਈ ਰਖਿਆ ਹੀ ਨਾ ਰਹੀ ਤਾਂ ਪੱਛਮੀ ਪੰਜਾਬ ਦੇ ੪੫੦੦੦੦੦ ਹਿੰਦੂ ਤੇ ਸਿਖ ਤੇ ਸਰਹਦ ਦੀ ਸਾਰੀ ਹਿੰਦੂ ਸਿਖ ਆਬਾਦੀ ਤੇ ਇਸੇ ਤਰ੍ਹਾਂ ਬਲੋਚਿਸਤਾਨ ਤੇ ਬਹਾਵਲਪੁਰ ਦੀ ਤੇ ਸਿੰਧ ਦੇ ੧੨੦੦੦੦੦ ਹਿੰਦੂ ਵੀ ਆਪਣੇ ਜੱਦੀ ਘਰ ਬਾਰ ਛੱਡਕੇ ਹਿੰਦੁਸਤਾਨ ਨੂੰ ਆਏ। ਨਾ ਕੇਵਲ ਇਹ ਸਗੋਂ ਬਹੁਤ ਸਾਰੇ ਈਸਾਈ ਤੇ ਅਛੂਤ ਵੀ ਪਾਕਿਸਤਾਨ ਵਿਚੋਂ ਧਿਕੇ ਗਏ ਤੇ ਹਜ਼ਾਰਾਂ ਮੀਲ ਪਰ੍ਹੇ ਪਾਕਿਸਤਾਨ ਦੇ ਦੂਜੇ ਸਿਰੇ ਪੂਰਬੀ ਬੰਗਾਲ ਤੋਂ ਵੀ ੨੫੦੦੦੦੦ ਹਿੰਦੂ ਹਿੰਦੁਸਤਾਨ ਵਲ ਨਿਕਲ ਆਏ। ਇਹ ਗੱਲ ਮੂਰਖਾਂ ਨੂੰ ਵੀ ਯਕੀਨ ਕਰਾਉਣੀ ਔਖੀ ਹੈ ਕਿ ਇਹ ਸਾਰੇ ਇਕ ਕਰੋੜ ਦੇ ਲਗ ਪਗ ਮਨੁੱਖ ਕੇਵਲ ਇਸ ਲਈ ਗਰੀਬ ਬਣੇ ਤੇ ਦੁਖੀ ਹੋਏ ਕਿ ਪਾਕਿਸਤਾਨ ਨੂੰ ਆਰਥਕ ਤੌਰ ਤੇ ਤਬਾਹ ਹੁੰਦਿਆਂ ਵੇਖ ਸਕਣ।

ਹਕੀਕਤ ਤਾਂ ਇਹ ਹੈ ਕਿ ਪਾਕਿਸਤਾਨ ਵਾਲੇ ਅਜਿਹੀਆਂ ਨਾ ਮੰਨਣ ਯੋਗ ਗੱਲਾਂ ਕੇਵਲ ਇਸ ਲਈ ਕਹਿ ਰਹੇ ਹਨ ਕਿ ਹਿੰਦੂਆਂ ਸਿਖਾਂ ਵਿਰੁਧ ਆਪਣੀ ਸਾਜ਼ਿਸ਼ ਤੇ ਅਪਰਾਧ ਛੁਪਾ

ਸਕਣ। ਜਿਨ੍ਹਾਂ ਨੂੰ ਕਿ ਉਨ੍ਹਾਂ ਦੁਖੀ ਕਰਕੇ ਤੇ ਕਤਲ, ਬੇ-ਪਤੀ, ਸਾੜ ਫੂਕ ਤੇ ਲੁਟ ਰਾਹੀਂ ਪਾਕਿਸ-ਤਾਨ ਵਿਚੋਂ ਕਢਿਆ। ਇਸ ਗਲ ਦੀਆਂ ਬਹੁਤ ਦਲੀਲਾਂ ਹਨ ਕਿ ਹਿੰਦੂ ਤੇ ਸਿੱਖ ਪਾਕਿਸਤਾਨ ਵਿਚੋਂ ਬਹੁਤ ਦੁਖੀ ਹੋਣ ਦੇ ਕਾਰਨ ਨਿਕਲੇ ਤੇ ਨਿਕਲਦਿਆਂ ਉਨ੍ਹਾਂ ਨੂੰ ਬਹੁਤ ਦੁਖ ਹੋਇਆ। ਕਿਉਂਕਿ ਇਸ ਤਰ੍ਹਾਂ ਆਰਥਕ ਤੇ ਆਤਮਕ ਤੌਰ ਤੇ ਜੋ ਵੀ ਬਹੁ-ਮੁੱਲੀ ਸ਼ੈ ਉਨ੍ਹਾਂ ਪਾਸ ਸੀ, ਉਹ ਉਨ੍ਹਾਂ ਦੇ ਹੱਥੋਂ ਜਾਂਦੀ ਰਹੀ।

## ੨.

ਆਬਾਦੀ ਦਾ ਵਟਾਂਦਰਾ ਸਗੋਂ ਹਿੰਦੂਆਂ ਤੇ ਸਿਖਾਂ ਦਾ ਤੰਗ ਕਰਕੇ ਕੱਢਣਾ ਇਹ ਸ਼ੁਰੂ ਤੋਂ ਹੀ ਪਾਕਿਸਤਾਨ ਬਾਰੇ ਵਿਚਾਰ ਲੜੀ ਦਾ ਅੰਗ ਰਿਹਾ ਹੈ। ਇਸ ਬਾਰੇ ਮੁਢਲੇ ਕਾਂਡ ਵਿਚ ਕਾਫੀ ਦਲੀਲਾਂ ਦੇ ਦਿਤੀਆਂ ਗਈਆਂ ਹਨ। ਜਦ ਪਾਕਿਸਤਾਨ ਬਣ ਚੁਕਿਆ ਤਾਂ ਇਹ ਅਵੱਸ਼ ਅੰਤਲਾ ਕਾਂਡ ਪਾਕਿਸਤਾਨ ਦੀ ਵਸੋਂ (ਮੁਸਲਮਾਨਾਂ) ਅਤੇ ਸਰਕਾਰ ਨੇ ਮਿਲਕੇ ਪੂਰੇ ਜੋਸ਼ ਨਾਲ ਅਮਲ ਵਿਚ ਲਿਆਂਦਾ। ਘਟ ਗਿਣਤੀਆਂ ਨੂੰ ਕੱਢਣ ਵਿਚ ਮੁਸਲਮਾਨ ਪੁਲੀਸ ਅਫ਼ਸਰਾਂ ਤੇ ਮਿਲਟਰੀ ਨੇ ਕੋਈ ਰੋਕ ਨਹੀਂ ਪਾਈ ਸਗੋਂ ਉਨ੍ਹਾਂ ਨੇ ਇਸ ਵਿਚ ਪੂਰੀ ਉਕਸਾਟ ਦਿਤੀ। ਕਿਸੇ ਜ਼ਿੰਮੇਵਾਰ ਪਾਕਿਸਤਾਨੀ ਯਾ ਲੀਗੀ ਲੀਡਰ ਨੇ ਇਨ੍ਹਾਂ ਹਿੰਦੂਆਂ ਤੇ ਸਿਖਾਂ ਉਪਰ ਹੋਇਆਂ ਹਮਲਿਆਂ ਦੀ ਨਿਖੇਧੀ ਨਹੀਂ ਕੀਤੀ। ਪੱਛਮੀ ਪੰਜਾਬ ਦੇ ਗਵਰਨਰ ਮੂਡੀ ਨੇ ਜਿਨਾਹ ਵਲ ਲਿਖੀ ਚਿਠੀ ਵਿਚ ਸਿਖਾਂ ਨੂੰ ਹਰ ਕੀਮਤ ਉਪਰ ਪਾਕਿਸਤਾਨ ਵਿੱਚੋਂ ਕੱਢਣ ਲਈ ਆਪਣੀ ਤਤਪਰਤਾ ਪ੍ਰਗਟ ਕੀਤੀ। (ਇਹ ਚਿਠੀ ਜ਼ਮੀਮੇ ਵਿਚ ਪੜ੍ਹੋ ਇਸ ਵਿਚੋਂ ਕੁਛ ਟੁਕੜੇ ਪਹਿਲਾਂ ਦੋ ਥਾਵਾਂ ਉਪਰ ਦਿੱਤੇ ਜਾ ਚੁਕੇ ਹਨ) ੬ ਜਨਵਰੀ ੧੯੪੮ ਨੂੰ ਕਰਾਚੀ ਵਿਚ ਹੋਏ ੮੦੦ ਸਿੱਖਾਂ ਦੇ ਕਤਲ ਬਾਰੇ ਜਿਨਾਹ ਨੇ ਇਕ ਲਫਜ਼ ਵੀ ਨਹੀਂ ਕਿਹਾ। ਉਸ ਨੇ ਤਾਂ ਨਵਾਖਲੀ, ਸਰਹੱਦ, ਰਾਵਲਪਿੰਡੀ, ਮੁਲਤਾਨ ਆਦਿਕ ਕਿਸੇ ਥਾਂ ਦਿਆਂ ਅਤਿਆਚਾਰਾਂ ਬਾਰੇ ਕੋਈ ਵੀ ਨਿਖੇਧੀ ਨਹੀਂ ਕੀਤੀ।

ਪਾਕਿਸਤਾਨ ਦਿਆਂ ਅਖ਼ਬਾਰਾਂ ਤੇ ਲੀਡਰਾਂ ਨੇ ਖੁਲਮ ਖੁਲ੍ਹਾ ਸਿੱਖਾਂ ਨੂੰ ਪੱਛਮੀ ਪੰਜਾਬ ਵਿਚੋਂ ਕੱਢਣ ਦੀ ਪ੍ਰੇਰਨਾ ਕੀਤੀ। ਜ਼ਫਰ ਅਲੀ ਦਾ ਇਹ ਕਥਨ (ਕੋਈ ਸਿੱਖ ਰਹਿਨੇ ਨਾ ਪਾਏ ਮਗ਼ਰਬੀ ਪੰਜਾਬ ਮੇਂ) ਇਸ ਤੋਂ ਪਹਿਲਾਂ ਆ ਚੁੱਕਾ ਹੈ। ਸਿੱਖਾਂ ਵਿਰੁਧ ਘਿਰਣਾ ਜਾਣ ਬੁਝ ਕੇ ਭੜਕਾਈ ਗਈ ਤਾਂ ਜੋ ਮੁਸਲਮਾਨ ਉਨ੍ਹਾਂ ਨੂੰ ਛੇਤੀ ਪੱਛਮੀ ਪੰਜਾਬ ਵਿਚੋਂ ਕੱਢ ਦੇਣ।

## ੩.

ਪਾਕਿਸਤਾਨ ਵਿਚੋਂ ਹਿੰਦੂਆਂ ਤੇ ਸਿੱਖਾਂ ਨੂੰ ਕੱਢਣ ਨਾਲ ਮੁਸਲਮਾਨਾਂ ਨੂੰ ਬਹੁਤ ਆਰਥਕ ਲਾਭ ਸੀ। ਇਸ ਲੁੱਟੀ ਦੌਲਤ ਦਾ ਅੰਦਾਜ਼ਾ ਚੌਦਾਂ ਅਰਬ ਰੁਪਏ ਕੀਤਾ ਗਿਆ। ਇਸ ਵਿਚ ੫੫੦੦੦੦੦ ਏਕੜ ਉਪਜਾਊ ਜ਼ਮੀਨ, ਚੰਗੇ ਮਜ਼ਬੂਤ ਘਰ, ਬਹੁਤ ਫੈਕਟਰੀਆਂ ਤੇ ਕਾਰਖਾਨੇ, ਸਕੂਲ ਕਾਲਜ, ਮਾਲ ਨਾਲ ਭਰਪੂਰ ਦੁਕਾਨਾਂ, ਸਟੋਰ ਤੇ ਗ਼ੁਦਾਮ ਸਨ। ਜਿਨ੍ਹਾਂ ਦੀ ਕੀਮਤ ਕਰੋੜ ਦਰ ਕਰੋੜ ਰੁਪੈ ਸੀ। ਇਨ੍ਹਾਂ ਤੋਂ ਉਪ੍ਰੰਤ ਸੈਂਕੜੇ ਵਧੀਆ ਸਕੂਲ, ਕਿੰਨੇ ਹੀ ਕਾਲਜ, ਹਸਪਤਾਲ, ਧਰਮ ਅਰਥ ਸਥਾਨ ਤੇ ਲਾਇਬ੍ਰੇਰੀਆਂ ਸਨ। ਪੱਛਮੀ ਪੰਜਾਬ ਦਿਆਂ ਬੈਂਕਾਂ ਦੇ ਲਾਕਰਾਂ ਵਿਚ ਹੀ ਕੋਈ ਦੋ ਅਰਬ ਰੁਪਏ ਦਾ ਗਹਿਣਾ ਆਦਿਕ ਪਿਆ ਸੀ। ਇਹ ਹਿੰਦੂਆਂ ਸਿੱਖਾਂ ਦਾ ਹੀ ਮਾਲ ਸੀ ਤੇ ਇਹ ਸਭ ਪਿਛੇ ਛੱਡਣਾ ਪਿਆ।

ਇਸ ਦੇ ਮੁਕਾਬਲੇ ਵਿਚ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਦੀ ਕੁੱਲ ਜਾਇਦਾਦ ਢਾਈ ਅਰਬ ਰੁਪਏ ਤੋਂ ਵਧ ਨਹੀਂ ਸੀ। ਇਹ ਸਮਝਣਾ ਕਿ ਹਿੰਦੂ ਤੇ ਸਿਖ ਇਹ ਸਾਰੀ ਦੌਲਤ

ਪਾਕਿਸਤਾਨ ਵਿਚ ਛੱਡ ਆਉਣ ਤੇ ਮੁਸਲਮਾਨਾਂ ਦੀ ਨਖਿੱਧ ਜਾਇਦਾਦ ਉਸਦੇ ਬਦਲੇ ਵਿਚ ਲੈ ਲੈਣ, ਉਨ੍ਹਾਂ ਨੂੰ ਭਾਰੇ ਮੂਰਖ ਸਮਝਣ ਵਾਲੀ ਗੱਲ ਹੈ।

## ੪.

ਸਿੱਖਾਂ ਦੇ ਸਭ ਤੋਂ ਵਧੀਆ ਮੁਰੱਬੇ ਪੱਛਮੀ ਪੰਜਾਬ ਵਿਚ ਰਹਿ ਗਏ ਹਨ। ਸਿਖਾਂ ਦੀ ਮੇਹਨਤ ਨਾਲ ਲਾਇਲਪੁਰ, ਮਿੰਟਗੁਮਰੀ ਤੇ ਸ਼ੇਖ਼ੂਪੁਰੇ ਦੀਆਂ ਬਾਰਾਂ ਕੀਮਤੀ ਤੇ ਉਪਜਾਊ ਜ਼ਮੀਨਾਂ ਬਣ ਗਈਆਂ। ਸਿਖਾਂ ਦੀ ਮੇਹਨਤ ਤੇ ਲਗਣ ਨੇ ਉਨ੍ਹਾਂ ਨੂੰ ਭਾਰੀਆਂ ਖੇਤੀਆਂ ਦੇ ਮਾਲਕ ਬਣਾ ਦਿਤਾ, ਜਿਹੜੀਆਂ ਕਿ ਮੁਸਲਮਾਨਾਂ ਦੀ ਬਹੁ-ਗਿਣਤੀ ਵਾਲਿਆਂ ਜ਼ਿਲਿਆਂ ਵਿਚ ਹੀ ਉਨ੍ਹਾਂ ਦੀਆਂ ਜ਼ਮੀਨਾਂ ਤੋਂ ਕਈ ਹਿੱਸੇ ਜ਼ਿਆਦਾ ਸਨ। ਲਾਹੌਰ ਦੀ ਮਿਸਾਲ ਲਓ, ਇਸ ਵਿਚ ਸਿਖਾਂ ਦੀ ਆਬਾਦੀ ਕੇਵਲ ੧੮.੩੨ ਫ਼ੀ ਸਦੀ ਸੀ, ਪਰ ਲਾਹੌਰ ਜ਼ਿਲੇ ਦੀ ਬੰਦੋਬਸਤ ਰਿਪੋਰਟ ਵਿਚ ਮਿਸਟਰ ਜੀ. ਐਚ. ਬੀ. ਏਬਲ, ਆਈ. ਸੀ. ਐਸ. ਇੰਝ ਲਿਖਦਾ ਹੈ:-

"ਕੋਈ ੬੬.੭ ਫ਼ੀ ਸਦੀ ਜ਼ਮੀਨ ਲਾਹੌਰ ਜ਼ਿਲੇ ਦੀ ਜੱਟਾਂ ਦੇ ਪਾਸ ਹੈ, ਜੋ ਵਧੇਰੇ ਸਿਖ ਹਨ। ਆਮ ਤੌਰ ਤੇ ਇਨ੍ਹਾਂ ਦਾ ਸਰੀਰ ਬਹੁਤ ਤਕੜਾ ਹੁੰਦਾ ਹੈ ਤੇ ਇਹ ਸਮਝਦਾਰ ਵੀ ਚੰਗੇ ਹੁੰਦੇ ਹਨ। ਇਹ ਬਹੁਤ ਸ਼ਾਨਦਾਰ ਮਨੁੱਖ ਹੁੰਦੇ ਹਨ। ਇਸ ਜ਼ਿਲੇ ਅਤੇ ਪੰਜਾਬ ਲਈ ਇਨ੍ਹਾਂ ਦੀ ਭਾਰੀ ਕੀਮਤ ਹੈ। ਇਸ ਜ਼ਿਲੇ ਵਿਚ ਅਬਾਦੀ ਤਾਂ ਬਹੁਤੀ ਮੁਸਲਮਾਨਾਂ ਦੀ ਹੈ ਪਰ ਇਥੋਂ ਦੇ ਜ਼ਿਮੀਂਦਾਰ ਸਿਖ ਜੱਟ ਹੀ ਹਨ।"

ਮੁਸਲਮਾਨਾਂ ਅਤੇ ਗ਼ੈਰ-ਮੁਸਲਮਾਨਾਂ ਵਲੋਂ ਦਿਤੇ ਗਏ ਸਰਕਾਰੀ ਮਾਮਲੇ ਦਿਆਂ ਅੰਕੜਿਆਂ ਤੋਂ ਜੋ ਮੁਸਲਮਾਨ ਬਹੁ-ਗਿਣਤੀ ਦੇ ਜ਼ਿਲਿਆਂ ਬਾਰੇ ਹਨ ਕਿ ਸਿਖ ਤੇ ਹਿੰਦੂ ਕਿੰਨੀਆਂ ਜ਼ਮੀਨਾਂ ਦੇ ਮਾਲਕ ਸਨ ਤੇ ਇਸ ਗੱਲ ਦਾ ਝੂਠ ਸਾਬਤ ਹੋ ਜਾਏਗਾ ਕਿ ਇਹ ਕਿਸੇ ਦੁਖੋਂ ਬਿਨਾਂ ਆਪਣੀ ਰਜ਼ਾ ਨਾਲ ਪਾਕਿਸਤਾਨ ਛਡ ਕੇ ਆਏ।

| ਜ਼ਿਲਾ | ਕੁਲ ਮਾਲੀਆ | ਸਿੱਖ ਹਿੱਸਾ | ਹਿੰਦੂ ਹਿੱਸਾ | ਮੁਸਲਮਾਨ ਹਿੱਸਾ |
|---|---|---|---|---|
| ਲਾਹੌਰ | ੧੪,੧੯,੪੫੫ | ੮,੪੧,੯੨੧ | ੧,੦੯,੭੪੫ | ੪,੬੨,੪੪੮ |
| ਸ਼ੇਖ਼ੂਪੁਰਾ | ੧੩,੨੭,੭੮੩ | ੭,੩੯,੫੮੮ | ੯੧,੭੨੫ | ੪,੮੩,੨੪੧ |
| ਗੁਜਰਾਂਵਾਲਾ | ੭,੭੬,੧੬੪ | ੩,੦੫,੩੫੭ | ੧,੯੫,੧੪੮ | ੨,੭੫,੬੫੯ |
| ਸ਼ਕਰਗੜ੍ਹ (ਸਆਲਕੋਟ) | ੬,੦੭,੩੭੯ | ੪,੪੫,੦੦੦ | ........... | ੧,੬੨੩੭੯ |
| ਨਾਰੋਵਾਲ | ੩,੯੫,੭੧੬ | ੨,੧੬,੪੦੮ | ........... | ੧,੭੯,੩੦੮ |

ਇਨ੍ਹਾਂ ਅੰਕੜਿਆਂ ਤੋਂ ਬਿਨਾ ਹੇਠ ਲਿਖੇ ਬਿਆਨਾਂ ਤੋਂ, ਜੋ ਪੰਜਾਬ ਹੱਦ ਕਮਿਸ਼ਨ ਦੇ ਸਾਹਮਣੇ ਜੂਨ ੧੯੪੭ ਵਿਚ ਸਿਖ ਮੈਮੋਰੰਡਮ ਵਿਚ ਕੀਤੇ ਗਏ, ਇਹ ਪਤਾ ਲਗ ਜਾਵੇਗਾ ਕਿ ਪੱਛਮੀ ਪੰਜਾਬ ਵਿਚ ਸਿੱਖਾਂ ਹਿੰਦੂਆਂ ਦੀ ਕਿਤਨੀ ਜਾਇਦਾਦ ਸੀ, ਜਿਸ ਨੂੰ ਕਿ ਭਾਰੀ ਮਜਬੂਰੀ ਤੋਂ ਬਿਨਾਂ ਇਹ ਦੋਵੇਂ ਛੱਡਣ ਨੂੰ ਤਿਆਰ ਨਹੀਂ ਸਨ ਹੋ ਸਕਦੇ।

ਲਾਹੌਰ ਡਵੀਯਨ ਵਿਚ ਸਮੂਹੇ ਤੌਰ ਤੇ ਸਿੱਖ ਕੁਲ ਮੁਆਮਲੇ ਦਾ ੪੬ ਫ਼ੀ ਸਦੀ ਦਿੰਦੇ ਸਨ।

"ਸਰ ਮੈਲਕਮ ਡਾਰਲਿੰਗ ਦੀ ਪੁਸਤਕ Punjab Peasant ਨੂੰ ਪੜ੍ਹਿਆਂ ਪਤਾ ਲਗਦਾ ਹੈ (ਇਹ ਪੰਜਾਬ ਦਾ ਫਨਾਨਸ਼ਲ ਕਮਿਸ਼ਨਰ ਸੀ) ਅਸੀਂ ਹੁਣ ਪੰਜਾਬ ਦੇ ਮੱਧ ਵਿਚ ਆ ਜਾਂਦੇ ਹਾਂ ਜੋ ਜੇਹਲਮ ਤੋਂ ਲੈਕੇ ਸਤਲੁਜ ਤੋਂ ਪਰ੍ਹੇ ਤੱਕ ਉੱਤਰ ਦੱਖਣੀ ਬਾਰੀ ਵਿਚ ਫੈਲਿਆ ਹੋਇਆ ਹੈ। ਇਸ ਵਿਚ ਇਸ ਸੂਬੇ ਦੀਆਂ ਕੁਲ ਵਿਸ਼ੇਸ਼ਤਾਈਆਂ ਮੌਜੂਦ ਹਨ। ਇਹ ਸਿੱਖਾਂ ਦਾ ਗੜ੍ਹ ਹੈ ਤੇ ਸੌ ਵਰ੍ਹੇ

ਪਹਿਲਾਂ ਰਣਜੀਤ ਸਿੰਘ ਦੀ ਤਾਕਤ ਇਸੇ ਉਪਰ ਨਿਰਭਰ ਸੀ। ਮਾਲਕ ਕਿਰਸਾਣ ਬਾਰਾਂ ਦੀ ਪਿਠ ਦੀ ਹਡੀ ਹੈ ਤੇ ਨਾਲ ਹੀ ਪੰਜਾਬ ਦੀ ਵੀ। ਲਾਇਲਪੁਰ ਦੀ ਬਾਰ ਵਿਚ ਉਸਦੀ ਜ਼ਮੀਨ ੮੦ ਫ਼ੀ ਸਦੀ ਹੈ ਤੇ ਇਸੇ ਤਰ੍ਹਾਂ ਸ਼ਾਹਪੁਰ ਵਿਚ ਇਹ ਕਿਰਸਾਣ ਉਤਰੀ ਜ਼ਿਲਿਆਂ ਵਿਚੋਂ ਆਏ ਹਨ। ਪਰ ਇਹ ਸਾਰੇ ਹੀ ਮਾਝੇ ਵਿਚੋਂ ਆਏ ਹਨ। ਬਾਰਾਂ ਵਿਚ ਇਨ੍ਹਾਂ ਤੋਂ ਵਧ ਚੰਗੇ ਕਿਰਸਾਨ ਨਹੀਂ ਹੋ ਸਕਦੇ ਕਿਉਂਕਿ ਲੁਧਿਆਣਾ, ਜਾਲੰਧਰ ਤੇ ਅੰਮ੍ਰਿਤਸਰ ਹਿੰਦੁਸਤਾਨ ਭਰ ਵਿਚੋਂ ਸਭ ਤੋਂ ਚੰਗੇ ਕਿਰਸਾਣ ਪੈਦਾ ਕਰਦੇ ਹਨ। ਇਹ ਜਟ ਸਿਖਾਂ ਦੇ ਘਰ ਹਨ ਜਿਨ੍ਹਾਂ ਨੂੰ ਸਭ ਤੋਂ ਚੰਗੇ ਅਬਾਦਕਾਰ ਗਿਣਿਆਂ ਗਿਆ ਹੈ।

"ਬਾਰਾਂ ਨੂੰ ਅਬਾਦ ਕਰਨ ਵਿਚ ਇਨ੍ਹਾਂ ਜੱਟ ਸਿਖਾਂ ਨੇ ਇੰਨਾਂ ਕਮਾਲ ਕੀਤਾ ਹੈ ਜੋ ਹਿੰਦੁਸਤਾਨ ਵਿਚ ਹੋਰ ਕਿਤੇ ਸੰਭਵ ਨਹੀਂ। ਇਕ ਪੀੜ੍ਹੀ ਤੋਂ ਘਟ ਅਰਸੇ ਵਿਚ ਇਨ੍ਹਾਂ ਨੇ ਥਲਾਂ ਦੇ ਬਾਗ਼ ਬਣਾ ਦਿਤੇ ਹਨ। ਇੰਜ ਲਗਦਾ ਹੈ ਕਿ ਜਿਵੇਂ ਬਾਰ ਦੀ ਧਰਤੀ ਦੀ ਸਜਰੀ ਤਾਕਤ ਉਸ ਦੀਆਂ ਰਗਾਂ ਵਿਚ ਆ ਗਈ ਹੋਵੇ ਤੇ ਉਸ ਨੂੰ ਉਸੇ ਕੁਦਰਤ ਦਾ ਅੰਗ ਬਣਾ ਦਿੱਤਾ ਹੋਵੇ ਜਿਸਨੂੰ ਕਿ ਉਸਨੇ ਜਿਤਿਆ ਹੈ। ਇਹ ਪਰਤੱਖ ਹੈ ਕਿ ਮਾਝੇ ਦੇ ਜਟ ਸਿਖਾਂ ਨੇ ਲਾਇਲਪੁਰ ਤੇ ਮਿੰਟਗੁਮਰੀ ਦੀਆਂ ਬਾਰਾਂ ਨੂੰ ਉਪਜਾਊ ਬਣਾਇਆ ਹੈ, ਜਿਨ੍ਹਾਂ ਵਿਚੋਂ ਹਿੰਦੁਸਤਾਨ ਦੇ ਬਹੁਤ ਵਡੇ ਹਿਸੇ ਨੂੰ ਅੰਨ ਮਿਲਦਾ ਹੈ ਤੇ ਇਹ ਦਸਣ ਯੋਗ ਹੈ ਕਿ ਪੰਜਾਬ ਦਿਆਂ ਵਿਚਲਿਆਂ ਡਵੀਜਨਾਂ ਵਿਚ ਸਿਖਾਂ ਦੀ ਜਾਇਦਾਦ ਹੋਰ ਸਭਨਾਂ ਨੂੰ ਮਿਲਾਕੇ ਭੀ ਵਧ ਹੈ। ਲਾਹੌਰ ਜ਼ਿਲੇ ਦੇ ਕੁਲ ਜ਼ਿਮੀਦਾਰਾਂ ਦੀ ਗਿਣਤੀ ੧,੪੬,੫੨੨ ਹੈ ਤੇ ਜ਼ਮੀਨ ੧੫,੭੮,੭੩੪ ਏਕੜ ਹੈ। ਇਨ੍ਹਾਂ ਵਿਚੋਂ ਮੁਸਲਮਾਨ ਜ਼ਿਮੀ-ਦਾਰ ੪੧੦੨੯ ਹਨ ਜਿਨ੍ਹਾਂ ਪਾਸ ੩੭੮੦੪੭ ਏਕੜ ਹਨ। ਸਿਖ ਜ਼ਿਮੀਦਾਰ ੮੩੫੮੫ ਹਨ ਤੇ ਉਨ੍ਹਾਂ ਪਾਸ ੧੦੦੧੪੩੮ ਏਕੜ ਹਨ। (ਪੰਜਾਬ ਹੱਦ ਕਮਿਸ਼ਨ ਦੇ ਬਿਆਨ ਵਿਚੋਂ)

## ਲਾਹੌਰ ਸ਼ਹਿਰ

(ਪੰਜਾਬ ਹੱਦ ਕਮਿਸ਼ਨ ਦੇ ਬਿਆਨ ਤੋਂ) ਲਾਹੌਰ ਸ਼ਹਿਰ ਵਿਚ ਪੁਰਾਨਾ ਸ਼ਹਿਰ, ਅਨਾਰਕਲੀ, ਸਿਵਲ ਲਾਈਨ ਤੇ ਲੋਅਰ ਮਾਲ ਦੇ ਲਾਗੇ ਤਾਗੇ ਦੇ ਮਕਾਨ ਸ਼ਾਮਲ ਸਨ। ਲਾਹੌਰ ਦੀ ਵਸੋਂ ੧੯੧੪ ਵਿਚ ਵਧਣੀ ਸ਼ੁਰੂ ਹੋਈ ਤੇ ੧੯੨੯ ਤੋਂ ੧੯੩੭ ਤਕ ਬਹੁਤ ਮਕਾਨ ਬਣੇ। ੧੯੩੩ ਦੇ ਬਾਦ ਇਹ ਅਬਾਦੀਆਂ ਬਣੀਆਂ:—ਰਾਮ ਗਲੀ, ਗਵਾਲਮੰਡੀ, ਨਿਸਬਤ ਰੋਡ, ਰਿਸ਼ੀ ਨਗਰ, ਸੰਤ ਨਗਰ,ਰਾਮ ਨਗਰ, ਕ੍ਰਿਸ਼ਨ ਨਗਰ, ਜਨਕ ਨਗਰ,ਕਿਲ੍ਹਾ ਲਛਮਣ ਸਿੰਘ, ਕਸੂਰ ਪੁਰਾ ਤੇ ਮੁਹੰਮਦ ਨਗਰ। ਇਹ ਅਬਾਦੀਆਂ ਵਧੇਰੇ ਲੋਅਰ ਮਾਲ ਦੇ ਪੂਰਬ ਤੇ ਪੱਛਮ ਨੂੰ ਹਨ ਤੇ ਰਾਵੀ ਦੇ ਪੁਲ ਤੋਂ ਨਵੇਂ ਕੋਟ ਤਕ ਫੈਲੀਆਂ ਹੋਈਆਂ ਹਨ। ਹੋਰ ਨਵੀਆਂ ਆਬਾਦੀਆਂ ਇਹ ਹਨ—ਨਵਾਂ ਮੁਜ਼ੰਗ, ਇਸਲਾਮੀਆਂ ਪਾਰਕ, ਚਬੁਰਜੀ ਗਾਰਡਨ, ਆਰੀਆ ਨਗਰ, ਮੁਸਲਿਮ ਟਾਊਨ, ਗਾਰਡਨ ਟਾਊਨ,ਕੈਨਾਲ ਪਾਰਕ, ਵਸਣ ਪੁਰਾ, ਧਰਮਪੁਰਾ, ਮਿਸਰੀਸ਼ਾਹ, ਭਾਰਤ ਨਗਰ, ਸਿੰਘ ਪੁਰਾ, ਰਾਮ ਗੜ੍ਹ। ਲਾਹੌਰ ਦੀਆਂ ਇਨ੍ਹਾਂ ਨਵੀਆਂ ਅਬਾਦੀਆਂ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਹ ਫਿਰਕੂ ਢੰਗ ਨਾਲ ਵਸੀਆਂ ਹਨ ਤੇ ਇਨ੍ਹਾਂ ਵਿਚੋਂ ਬਹੁਤੀਆਂ ਹਿੰਦੂ ਤੇ ਸਿਖ ਹਨ। ਪੰਜਾਬ ਗੌਰਮਿੰਟ ਦੇ ਬੋਰਡ ਔਫ਼ ਇਕਨੋਮਿਕ ਇਨਕੁਆਇਰੀ ਦੀ ਲਾਹੌਰ ਦੀ ਪੜਤਾਲ ਤੋਂ ਪਤਾ ਲਗਦਾ ਹੈ ਕਿ ਇਸ ਵਿਚ ਕਿਤਨੇ ਘਰ ਹਨ ਤੇ ਕੀ ਉਨ੍ਹਾਂ ਦਾ ਕਿਰਾਇਆ ਹੈ, ਕੌਣ ਮਾਲਕ ਹਨ ਤੇ ਵਸੋਂ ਦੀ ਕਿਵੇਂ ਵੰਡ ਹੈ। ਇਸ ਪੜਤਾਲ ਤੋਂ ਪਤਾ ਲਗਦਾ ਹੈ ਕਿ ਲਾਹੌਰ ਕਾਰਪੋਰੇਸ਼ਨ ਅੰਦਰ ਗੈਰ-ਮੁਸਲਮਾਨਾਂ ਦੀ ਕੁਲ ਘਰਾਂ ਦੀ ਜਾਇਦਾਦ ਦੀ ਕੀਮਤ ੧੨,੭੭,੬੪,੮੦੦ ਰੁਪਏ

ਹੈ ਤੇ ਮੁਸਲਮਾਨਾਂ ਦੀ ਅਜੇਹੀ ਜਾਇਦਾਦ ੮,੨੦,੯੯,੨੦੦ ਰੁਪਏ । ਦੁਕਾਨਾਂ ਅਤੇ ਬਿਉਪਾਰ ਦੀ ਕੁਲ ਗਿਣਤੀ ਵੀ ਲਈ ਗਈ, ਗੈਰ-ਮੁਸਲਮਾਨਾਂ ਦੀਆਂ ਪੁਰਾਣੇ ਸ਼ਹਿਰ ਵਿਚ ੬੩ ਫ਼ੀ ਸਦੀ ਦੁਕਾਨਾਂ ਹਨ ਤੇ ਨਵੇਂ ਵਿਚ ੧੬ ਫ਼ੀ ਸਦੀ। ਨਵੇਂ ਲਾਹੌਰ ਵਿਚ ਕੁਲ ਦੁਕਾਨਾਂ ੫੩੩੨ ਹਨ ਜਿਨ੍ਹਾਂ ਵਿਚੋਂ ਮੁਸਲਮਾਨਾਂ ਦੀਆਂ ੩੫੦੧ ਹਨ । ਇਸੇ ਪੜਤਾਲ ਤੋਂ ਪਤਾ ਲਗਦਾ ਹੈ ਕਿ ਲਾਹੌਰ ਵਿਚ ੨੧੮ ਰਜਿਸਟਰਡ ਕਾਰਖਾਨੇ ੧੯੪੩–੪੪ ਵਿਚ ਸਨ । ਇਨ੍ਹਾਂ ਵਿਚੋਂ ੧੭੩ ਯਾ ੮੦ ਫ਼ੀ ਸਦੀ ਗੈਰ-ਮੁਸਲਮਾਨਾਂ ਦੇ ਹਨ। ਇਨ੍ਹਾਂ ਕਾਰਖਾਨਿਆਂ ਵਿਚ ਦੋ ਕ੍ਰੋੜ ਚਾਲੀ ਲੱਖ ਸਤਾਈ ਹਜ਼ਾਰ ਰੁਪਿਆ ਲਗਾ ਹੋਇਆ ਹੈ ਇਸ ਵਿਚੋਂ ਮੁਸਲਮਾਨਾਂ ਦਾ ਕੇਵਲ ੫੮.੯੧ ਲੱਖ ਰੁਪਿਆ ਲਗਾ ਹੈ। ਜੇ ਚਲੰਤ ਹਿਸਾਬ ਵੀ ਸ਼ਾਮਲ ਕੀਤਾ ਜਾਵੇ ਤਾਂ ਕੁਲ ਰੁਪਿਆ ਇਨ੍ਹਾਂ ਕਾਰਖਾਨਿਆਂ ਵਿਚ ੬.੨੯ ਕ੍ਰੋੜ ਲਗਾ ਹੈ। ਇਸ ਵਿਚੋਂ ਗੈਰ-ਮੁਸਲਮਾਨਾਂ ਦਾ ਹਿੱਸਾ ੫.੧੨ ਕ੍ਰੋੜ ਹੈ। ਲਾਹੌਰ ਇਕ ਭਾਰਾ ਬੈਂਕਾਂ ਦਾ ਤੇ ਵਪਾਰੀ ਕੇਂਦਰ ਹੈ ਤੇ ਇਥੇ ਭਾਰਾ ਲੈਣ ਦੇਣ ਹੁੰਦਾ ਹੈ। ਇਥੇ ੨੬ ਗੈਰ ਮੁਸਲਮਾਨ ਬੈਂਕਾਂ ਦੇ ਹੈਡਆਫ਼ਿਸ ਹਨ । ਲਾਹੌਰ ਵਿਚ ਕੁਲ ੯੦ ਬੈਂਕ ਹਨ ਜਿਨ੍ਹਾਂ ਵਿਚੋਂ ਮੁਸਲਮਾਨਾਂ ਦੇ ਕੇਵਲ ੩ ਹਨ। ਲਾਹੌਰ ਵਿਚ ੮੦ ਬੀਮਾ ਕੰਪਨੀਆਂ ਹਨ ਇਨ੍ਹਾਂ ਵਿਚ ੧੫ ਹੈਡਆਫ਼ਿਸ ਹਨ । ਇਨ੍ਹਾਂ ਕੰਪਨੀਆਂ ਵਿਚੋਂ ਮੁਸਲਮਾਨਾਂ ਦੀਆਂ ਕੇਵਲ ੨ ਹਨ।

"ਲਾਹੌਰ ਸੂਬੇ ਵਿਚ ਉੱਘਾ ਵਿਦਿਆ ਦਾ ਕੇਂਦਰ ਹੈ ਤੇ ਵਿਦਿਆ ਦੀ ਇਹ ਉੱਨਤੀ ਗੈਰ-ਮੁਸਲਮਾਨਾਂ ਦੇ ਹੀ ਉੱਦਮ ਨਾਲ ਹੋਈ ਹੈ । ਕਾਲਜਾਂ ਤੇ ਸਕੂਲਾਂ ਦੇ ਵਾਧੇ ਵਿਚ ਗੈਰ-ਮੁਸਲਮਾਨਾਂ ਨੇ ਹਦੋਂ ਵਧ ਕੰਮ ਕੀਤਾ। ਲਾਹੌਰ ਵਿਚ ੨੭੦ ਵਿਦਿਅਕ ਥਾਵਾਂ ਹਨ ਜਿਨ੍ਹਾਂ ਨੂੰ ਪੰਜਾਬ ਵਿਦਯਾ ਵਿਭਾਗ ਯਾ ਯੂਨੀਵਰਸਿਟੀ ਦੀ ਮਨਜ਼ੂਰੀ ਪ੍ਰਾਪਤ ਹੈ। ਇਨ੍ਹਾਂ ਵਿਚੋਂ ੧੦੦ ਇਸਤ੍ਰੀ ਵਿਦਿਆ ਲਈ ਹਨ। ਇਨ੍ਹਾਂ ਵਿਚ ਮਰਦ ਵਿਦਿਆਰਥੀਆਂ ਦੀ ਗਿਣਤੀ ੬੪੯੦੨ ਹੈ ਤੇ ਲੜਕੀਆਂ ਦੀ ੨੩੪੪੭। ਲਾਹੌਰ ਦਿਆਂ ੧੨ ਆਰਟਸ ਤੇ ਸਾਇੰਸ ਕਾਲਜਾਂ ਵਿਚੋਂ ਜਿਨ੍ਹਾਂ ਵਿਚ ੧੦੬੪੭ ਵਿਦਿਆਰਥੀ ਪੜ੍ਹਦੇ ਹਨ ਕੇਵਲ ਇਕ ਮੁਸਲਮਾਨਾਂ ਦਾ ਹੈ ਤੇ ਇਕ ਸਰਕਾਰੀ ਹੈ ਬਾਕੀ ਦੇ ੧੦ ਗੈਰ-ਮੁਸਲਮਾਨਾਂ ਦੇ ਹਨ। ੧੫ ਵਿਵਹਾਰੀ ਕਾਲਜ ਹਨ ਜਿਨ੍ਹਾਂ ਵਿਚ ੨੬੨੦ ਵਿਦਿਆਰਥੀ ਪੜ੍ਹਦੇ ਹਨ ਜਿਨ੍ਹਾਂ ਵਿਚੋਂ ੩ ਕਾਲਜ ਸਰਕਾਰੀ ਹਨ ਤੇ ਬਾਕੀ ਸਾਰੇ ਗੈਰ-ਮੁਸਲਮਾਨਾਂ ਦੇ ਹਨ। ੩੬ ਹਾਈ ਸਕੂਲਾਂ ਵਿਚੋਂ ਜਿਨ੍ਹਾਂ ਵਿਚ ੨੬੬੪੭ ਵਿਦਿਆਰਥੀ ਪੜ੍ਹਦੇ ਹਨ, ਕੇਵਲ ੪ ਮੁਸਲਮਾਨਾਂ ਦੇ ਹਨ।"

"ਲਾਹੌਰ ਵਿਚ ੧੨ ਨਵੀਂ ਕਿਸਮ ਦੇ ਹਸਪਤਾਲ ਹਨ ਤੇ ੪ ਦੇਸੀ ਕਿਸਮ ਦੇ ਹਨ ਇਨ੍ਹਾਂ ਦੋਹਾਂ ਕਿਸਮਾਂ ਵਿਚੋਂ ਮੁਸਲਮਾਨਾਂ ਦਾ ਇਕ ਵੀ ਨਹੀਂ।"

## ਖੇਤੀ ਬਾੜੀ ਤੇ ਵਿਪਾਰ

( ਪੰਜਾਬ ਹੱਦ ਕਮਿਸ਼ਨ ਦੇ ਬਿਆਨ ਵਿਚੋਂ )

"ਜਿਹਾ ਕਿ ਉੱਪਰ ਕਿਹਾ ਗਿਆ ਹੈ ਉਹ ਅਬਾਦਕਾਰ ਜਿਹੜੇ ਸ਼ੇਖੂਪੁਰੇ ਤੇ ਲਾਇਲਪੁਰ ਜ਼ਿਲੇ ਵਿਚ ਖੇਤੀ ਕਰਨ ਆਏ ਉਨ੍ਹਾਂ ਵਿਚੋਂ ੯੦ ਫੀ ਸਦੀ ਅੰਬਾਲਾ, ਲੁਧਿਆਨਾ, ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ, ਗੁਰਦਾਸਪੁਰ, ਤੇ ਫੀਰੋਜ਼ਪੁਰ ਦਿਆਂ ਜ਼ਿਲਿਆਂ ਵਿਚੋਂ ਆਏ। ਗੁਜਰਾਂਵਾਲਾ, ਲਾਇਲਪੁਰ, ਗੋਜਰਾ, ਸਮੁੰਦਰੀ ਤੇ ਟੋਬਾ ਟੇਕ ਸਿੰਘ ਵੀ ਇਸੇ ਇਲਾਕੇ ਵਿਚ ਹਨ। ਇਨ੍ਹਾਂ ਸ਼ਹਿਰਾਂ ਵਿਚ ਗੈਰ-ਮੁਸਲਮਾਨ ਅਬਾਦੀ ਦੀ ਭਾਰੀ ਬਹੁ ਗਿਣਤੀ ਹੈ ਤੇ ਬਜ਼ਾਰ ਉਪਰ ਉਨ੍ਹਾਂ ਦਾ ਹੀ ਗਲਬਾ ਹੈ।

"ਸਿਖਾਂ ਨੇ ਇਸ ਇਲਾਕੇ ਦਿਆਂ ਪਿੰਡਾਂ ਦੇ ਵਾਧੇ ਲਈ ਬਹੁਤ ਕੰਮ ਕੀਤਾ ਤੇ ਸ਼ਹਿਰਾਂ ਨੂੰ ਬਹੁਤ ਕਰਕੇ ਹਿੰਦੂਆਂ ਨੇ ਵਸਾਇਆ। ਇਹ ਕਹਿਣਾ ਸਹੀ ਹੋਵੇਗਾ ਕਿ ਲਾਇਲਪੁਰ ਜ਼ਿਲੇ ਤੇ ਸ਼ੇਖ਼ੂਪੁਰੇ ਤਹਿਸੀਲ ਦਾ ਬਿਉਪਾਰ ਤੇ ਕਾਰਖਾਨੇਦਾਰੀ ਗੈਰ-ਮੁਸਲਮਾਨਾਂ ਦੇ ਹੱਥਾਂ ਵਿਚ ਹੈ। ੧੯੪੫-੪੬ ਵਿਚ ਲਾਇਲਪੁਰ ਜ਼ਿਲੇ ਵਿਚ ਗੈਰ-ਮੁਸਲਮਾਨਾਂ ਨੇ ਸ਼ਹਿਰੀ ਜਾਇਦਾਦ ਟੈਕਸ ਇਕ ਲੱਖ ਚਾਲੀ ਹਜ਼ਾਰ ਤਿੰਨ ਸੌ ਰੁਪਏ ਦਿਤੇ ਤੇ ਮੁਸਲਮਾਨਾਂ ਨੇ ਕੇਵਲ ਬਾਈ ਹਜ਼ਾਰ ਨੌਂ ਸੌ ਰੁਪਏ ਦਿਤੇ। ੧੯੪੫-੪੬ ਵਿਚ ਹੀ ਗੈਰ-ਮੁਸਲਮਾਨਾਂ ਨੇ ਬਿਕਰੀ ਟੈਕਸ ਤਿੰਨ ਲੱਖ ਅੱਠ ਹਜ਼ਾਰ ਰੁਪਏ ਦਿਤੇ ਤੇ ਮੁਸਲਮਾਨਾਂ ਨੇ ਸਤਾਰਾਂ ਹਜ਼ਾਰ ਰੁਪਏ ਦਿਤੇ। ਗੈਰ-ਮੁਸਲਮਾਨਾਂ ਦਾ ਇਨਕਮਟੈਕਸ ਉਨਾਹਠ ਲੱਖ ਪੰਜਾਹ ਹਜ਼ਾਰ ਰੁਪਏ ਸੀ ਤੇ ਮੁਸਲਮਾਨਾਂ ਦਾ ਕੇਵਲ ਪੰਜ ਲੱਖ। ਲਾਇਲਪੁਰ ਜ਼ਿਲੇ ਦਿਆਂ ਰਜਿਸਟਰਡ ਕਾਰਖਾਨਿਆਂ ਵਿਚੋਂ ੫੭ ਗੈਰ-ਮੁਸਲਮਾਨਾਂ ਦੇ ਤੇ ਕੇਵਲ ੧੫ ਮੁਸਲਮਾਨਾਂ ਦੇ।

"ਇਹ ਉਪਰਲਾ ਇਲਾਕਾ ਜਿਸ ਵਿਚ ਸ਼ੇਖ਼ੂਪੁਰਾ, ਗੁਜਰਾਂਵਾਲਾ ਤੇ ਲਾਇਲਪੁਰ ਜ਼ਿਲਿਆਂ ਦੇ ਹਿਸੇ ਸ਼ਾਮਲ ਹਨ ਨਾਲ ੨ ਮਿਲਵਾਂ ਹੈ ਤੇ ਇਸ ਨੂੰ ਸ਼ਹੀਦੀ ਬਾਰ ਕਿਹਾ ਜਾਂਦਾ ਹੈ। ਇਸ ਤੋਂ ਪਹਿਲਾਂ ਇਸ ਇਲਾਕੇ ਦੀ ਉੱਨਤੀ ਵਿਚ ਸਿਖਾਂ ਦੇ ਹੱਥ ਦਾ ਵੇਰਵਾ ਦਸਿਆ ਜਾ ਚੁਕਾ ਹੈ, ਤੇ ਇਸ ਗਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿਖਾਂ ਦੇ ਉੱਦਮ ਬਿਨਾਂ ਇਸ ਇਲਾਕੇ ਦੇ ਪਿੰਡ ਤਰੱਕੀ ਨਹੀਂ ਸਨ ਕਰ ਸਕੇ, ਤੇ ਹਿੰਦੂਆਂ ਸਿਖਾਂ ਦੇ ਉੱਦਮ ਬਿਨਾਂ ਇਥੋਂ ਦਾ ਬਿਉਪਾਰ ਨਹੀਂ ਸੀ ਚਮਕ ਸਕਦਾ"।

"ਸ਼ਕਰਗੜ੍ਹ ਤਹਿਸੀਲ ਵਿਚ ਵੀ ਮਾਲਕ ਕਿਸਾਨ ਆਰਥਿਕ ਮਹੱਤਤਾ ਰਖਦੇ ਹਨ, ਇਸ ਤਹਿਸੀਲ ਦੇ ਕੁਝ ਰਕਬੇ ਵਿਚੋਂ ਗੈਰ-ਮੁਸਲਮਾਨਾਂ ਪਾਸ ਇਕ ਲੱਖ ਬਹੱਤਰ ਹਜ਼ਾਰ ਇਕ ਸੌ ਗਿਆਰਾਂ ਏਕੜ ਹੈ ਤੇ ਮੁਸਲਮਾਨਾਂ ਪਾਸ ਛਿਆਨਵੇਂ ਹਜ਼ਾਰ ਨੌਂ ਸੌ ਅਠਵੰਜਾ ਏਕੜ ਹੈ। ਇਸ ਤਹਿਸੀਲ ਵਿਚ ਗੈਰ-ਮੁਸਲਮਾਨ ਚਾਰ ਲੱਖ ਪੰਜਤਾਲੀ ਹਜ਼ਾਰ ਰੁਪਏ ਮੁਆਮਲਾ ਦਿੰਦੇ ਹਨ ਤੇ ਮੁਸਲਮਾਨ ਇਕ ਲੱਖ ਬਾਹਠ ਹਜ਼ਾਰ ਤ੍ਰਿੰਨ ਸੌ ਉਨਾਸੀ। ਸ਼ਕਰਗੜ ਤਹਿਸੀਲ ਵਿਚ ਕੁਲ ਪਿੰਡ ੭੪੪ ਹਨ ਜਿਨ੍ਹਾਂ ਵਿਚੋਂ ਗੈਰ-ਮੁਸਲਮਾਨਾਂ ਦੇ ੪੦੮ ਹਨ ਤੇ ਮੁਸਲਮਾਨਾਂ ਦੇ ੩੧੧ ਤੇ ੨੫ ਪਿੰਡ ਮਿਲੇ ਜੁਲੇ ਹਨ। ਸ਼ਕਰਗੜ੍ਹ ਤਹਿਸੀਲ ਦੇ ਗੈਰ-ਮੁਸਲਮਾਨ ਸ਼ਹਿਰੀ ਜਾਇਦਾਦ ਦੇ ਭਾਰੀ ਹਿਸੇ ਦੇ ਮਾਲਕ ਹਨ ਤੇ ਬਹੁਤੇ ਟੈਕਸ ਉਹੋ ਦਿੰਦੇ ਹਨ। ਗੈਰ-ਮੁਸਲਮਾਨ ਪੰਜ ਹਜ਼ਾਰ ਚਾਰ ਸੌ ਪਚਾਸੀ ਰੁਪਏ ਹੈਸੀਅਤ ਟੈਕਸ ਦਿੰਦੇ ਹਨ ਤੇ ਮੁਸਲਮਾਨ ਦੋ ਹਜ਼ਾਰ ਨੌਂ ਸੌ ਤਰਤਾਲੀ। ਇਸ ਤਹਿਸੀਲ ਦੇ ਇਨਕਮਟੈਕਸ ਦੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਇਥੇ ਕੋਈ ਮੁਸਲਮਾਨ ਇਨਕਮ-ਟੈਕਸ ਦੇਣ ਵਾਲਾ ਹੈ ਹੀ ਨਹੀਂ। ਕਰਤਾਰਪੁਰ ਜਿਸ ਦਾ ਸਬੰਧ ਸ੍ਰੀ ਗੁਰੂ ਨਾਨਕ ਦੇਵ ਨਾਲ ਹੈ, ਇਸੇ ਤਹਿਸੀਲ ਵਿਚ ਹੈ"।

## ਨਾਰੋਵਾਲ ਤਹਿਸੀਲ

"ਗੁਰਦਾਸਪੁਰ ਦੇ ਰਾਵੀ ਪਾਰ ਦੇ ਇਲਾਕੇ ਨਾਲ ਲਗਦਾ ਇਲਾਕਾ ਸਿਆਲਕੋਟ ਜ਼ਿਲੇ ਦੀ ਨਾਰੋਵਾਲ ਤਹਿਸੀਲ ਹੈ। ਨਾਰੋਵਾਲ ਤਹਿਸੀਲ ਦੀ ਕੁਲ ਅਬਾਦੀ ਦੋ ਲੱਖ ਸਤਾਹਠ ਹਜ਼ਾਰ ਪੰਜ ਸੌ ਅਠਾਨਵੇਂ ਹੈ ਜਿਸ ਵਿਚੋਂ ਮੁਸਲਮਾਨ ਇਕ ਲੱਖ ਛਤਾਲੀ ਹਜ਼ਾਰ ਨੌਂ ਸੌ ਬਿਆਸੀ ਹਨ ਤੇ ਬਾਕੀ ਗੈਰ-ਮੁਸਲਮਾਨ ਹਨ। ਇਥੇ ਕਾਸ਼ਤ ਵਾਲੀ ਜ਼ਮੀਨ ਦੋ ਲਖ ਇਕਾਹਠ ਹਜ਼ਾਰ ਤਿੰਨ ਸੌ ਅਠੱਤਰ ਏਕੜ ਹੈ ਤੇ ਮਾਲੀਏ ਦਾ ਅੰਦਾਜ਼ਾ ਤਿੰਨ ਲੱਖ ਪਚਾਨਵੇਂ ਹਜ਼ਾਰ ਸੱਤ ਸੌ ਅਠਾਹਠ ਰੁਪਏ ਹੈ। ਇਸ ਤੋਂ ਪਤਾ ਲਗਦਾ ਹੈ ਕਿ ਇਸ ਤਹਿਸੀਲ ਵਿਚ ਹਿੰਦੂਆਂ ਸਿਖਾਂ ਦੀ ਆਰਥਿਕ ਮਹੱਤਤਾ

ਮੁਸਲਮਾਨਾਂ ਕੋਲੋਂ ਜ਼ਿਆਦਾ ਹੈ । ਇਹ ਦਲੀਲ ਡਿਸਟ੍ਰਿਕਟ ਬੋਰਡ ਦਿਆਂ ਮੁਸਲਮਾਨਾਂ ਤੇ ਗੈਰ-ਮੁਸਲਮਾਨਾਂ ਦੀ ਗਿਣਤੀ ਤੋਂ ਵੀ ਸਿਧ ਹੁੰਦੀ ਹੈ। ਨਾਰੋਵਾਲ ਤਹਿਸੀਲ ਦਿਆਂ ਡਿਸਟ੍ਰਿਕਟ ਬੋਰਡ ਦੀਆਂ ਚੋਣਾਂ ਲਈ ਵੋਟਰਾਂ ਦੀ ਫਹਿਰਿਸਤ ਤੋਂ ਪਤਾ ਲਗਦਾ ਹੈ ਕਿ ਗੈਰ-ਮੁਸਲਮਾਨ ਵੋਟਰਾਂ ਦੀ ਗਿਣਤੀ ਸੋਲਾਂ ਹਜ਼ਾਰ ਇਕੱਤੀ ਹੈ ਤੇ ਮੁਸਲਮਾਨ ਵੋਟਰਾਂ ਦੀ ਗਿਣਤੀ ਬਾਰਾਂ ਹਜ਼ਾਰ ਅੱਠ ਸੌ ਪਚਾਨਵੇਂ ਹੈ । ਇਨਕਮਟੈਕਸ ਦਿਆਂ ਅੰਕੜਿਆਂ ਤੋਂ ਹੋਰ ਵੀ ਫਰਕ ਜਾਪਦਾ ਹੈ, ਕਿਉਂਕਿ ਗੈਰ-ਮੁਸਲਮਾਨ ਸਲਾਨਾ ਇਨਕਮਟੈਕਸ ਅਠਾਰਾਂ ਹਜ਼ਾਰ ਪੰਜ ਸੌ ਤੇਈ ਰੁਪਏ ਚਾਰ ਆਨੇ ਦਿੰਦੇ ਹਨ ਤੇ ਮੁਸਲਮਾਨ ਸਤਾਈ ਸੌ ਸੋਲਾਂ ਰੁਪਏ ਇਕ ਆਨਾ ।"

## ੫.

ਉੱਪਰ ਦਸੀਆਂ ਗਲਾਂ ਤੋਂ ਉਪਰੰਤ ਇਹ ਗਲ ਵੀ ਚੇਤੇ ਰਖਣੀ ਚਾਹੀਦੀ ਹੈ ਕਿ ਮਿੰਟਗੁਮਰੀ, ਸ਼ੇਖੂਪੁਰਾ, ਗੁਜਰਾਂਵਾਲਾ, ਗੁਜਰਾਤ, ਜੇਹਲਮ, ਰਾਵਲਪਿੰਡੀ ਤੇ ਮੁਲਤਾਨ ਦਿਆਂ ਜ਼ਿਲਿਆਂ ਵਿਚ ਹਿੰਦੂਆਂ ਤੇ ਸਿਖਾਂ ਪਾਸ ਬਹੁਤ ਫੈਕਟਰੀਆਂ, ਬੈਂਕ, ਬਿਓਪਾਰ ਘਰ, ਸ਼ਹਿਰੀ ਜਾਇਦਾਦ, ਸਕੂਲ, ਕਾਲਜ ਤੇ ਧਰਮਾਰਥ ਥਾਵਾਂ ਸਨ, ਜਿਹੜੀਆਂ ਕਿ ਮੁਸਲਮਾਨਾਂ ਦੀਆਂ ਮਲਕੀਅਤਾਂ ਕੋਲੋਂ ਕਈ ਗੁਣਾਂ ਵਧ ਸਨ । ਭਾਵੇਂ ਇਹ ਹਕੀਕਤ ਸੀ ਕਿ ਇਨ੍ਹਾਂ ਸਾਰਿਆਂ ਜ਼ਿਲਿਆਂ ਵਿਚ ਮੁਸਲਮਾਨਾਂ ਦੀ ਅਬਾਦੀ ਦੀ ਭਾਰੀ ਬਹੁ ਗਿਣਤੀ ਸੀ ।

ਹੁਣ ਦੇ ਪੱਛਮੀ ਪੰਜਾਬ ਵਿਚ ਮੁਸਲਮਾਨਾਂ ਦੇ ਕੇਵਲ ਦੋ ਕਾਲਜ ਸਨ ਇਕ ਲਾਹੌਰ ਦਾ ਇਸਲਾਮੀਆਂ ਕਾਲਜ ਤੇ ਦੂਜਾ ਗੁਜਰਾਤ ਦਾ ਜ਼ਿਮੀਦਾਰਾ ਕਾਲਜ । ਇਸ ਦੇ ਮੁਕਾਬਲੇ ਵਿਚ ਗੈਰ-ਮੁਸਲਮਾਨਾਂ ਦੇ ੨੦ ਦੇ ਲਗ ਭਗ ਕਾਲਜ ਸਨ, ਜਿਨ੍ਹਾਂ ਵਿਚੋਂ ਇਕ ਤਾਂ ਸ਼ਾਨਦਾਰ ਮੈਡੀਕਲ ਕਾਲਜ ਸੀ ਤੇ ਦੂਜਾ ਇਕ ਚੰਗਾ ਇੰਜਨੀਈਰਿੰਗ ਦਾ ਕਾਲਜ । ਗੈਰ-ਮੁਸਲਮਾਨਾਂ ਦੇ ਕਈ ਇਜਹੇ ਵੀ ਵਿਦਯਕ ਆਸ਼ਰਮ ਸਨ ਜਿਨ੍ਹਾਂ ਦਾ ਯੂਨੀਵਰਸਟੀ ਨਾਲ ਸਬੰਧ ਨਹੀਂ ਸੀ ਤੇ ਸਕੂਲਾਂ ਦੀ ਗਿਣਤੀ ਵੀ ਇਸੇ ਹਿਸਾਬ ਨਾਲ ਸਮਝਣੀ ਚਾਹੀਦੀ ਹੈ ।

ਸਿਖਾਂ ਦੇ ਮਹਾਨ ਪਵਿਤ੍ਰ ਗੁਰਦੁਆਰੇ ਬਹੁਤ ਸਾਰੇ ਪਛਮੀ ਪੰਜਾਬ ਵਿਚ ਹਨ । ਇਨ੍ਹਾਂ ਗੁਰਦੁਆਰਿਆਂ ਦੀ ਆਜ਼ਾਦੀ ਤੇ ਇਨ੍ਹਾਂ ਵਿਚ ਖੁਲ੍ਹੀ ਪ੍ਰਾਰਥਨਾਂ ਦਾ ਹੱਕ ਸਿਖਾਂ ਨੂੰ ਨਾ ਹੋਣਾ ਪਾਕਿਸਤਾਨ ਸ੍ਰਕਾਰ ਵਿਰੁਧ ਭਾਰੀ ਰੋਸ ਦਾ ਕਾਰਨ ਹੈਸ੍ਰੀ ਨਨਕਾਣਾ ਸਾਹਿਬ ਜੋ ਮੁਸਲਮਾਨਾਂ ਦੇ ਮਕੇ ਵਾਂਗ ਸਿਖਾਂ ਲਈ ਪਵਿਤ੍ਰ ਹੈ,ਉਸ ਨਾਲ ਇਕ ਭਾਰੀ ਜਾਗੀਰ ਸੀ ਜੋ ਇਕ ਆਦਰਸ਼ ਜ਼ਰਾਇਤੀ ਕਾਲੋਨੀ ਸੀ ਤੇ ਜਿਸ ਦੀ ਆਮਦਨੀ ੨੦ ਲੱਖ ਰੁਪਏ ਸਾਲ ਦੇ ਨੇੜੇ ਸੀ । ਇਸ ਤੋਂ ਉਪ੍ਰੰਤ ਲਾਹੌਰ ਦਾ ਪ੍ਰਸਿਧ ਡੇਹਰਾ ਸਾਹਿਬ ਗੁਰਦੁਆਰਾ ਹੈ ਤੇ ਸ਼ਹੀਦਗੰਜ ਜਿਨ੍ਹਾਂ ਨਾਲ ਪਵਿਤ੍ਰ ਸ਼ਹੀਦੀਆਂ ਦੇ ਸਬੰਧ ਹਨ।ਰਾਵਲਪਿੰਡੀ ਜ਼ਿਲੇ ਵਿਚ ਪੰਜਾ ਸਾਹਿਬ ਤੇ ਸਿਆਲਕੋਟ ਵਿਚ ਬਾਬੇ ਦੀ ਬੇਰ, ਗੁਜਰਾਂਵਾਲੇ ਵਿਚ ਏਮਨਾਬਾਦ ਤੇ ਲਾਹੌਰ ਜ਼ਿਲੇ ਵਿਚ ਕਰਤਾਰਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਰਹੇ ਸੀ । ਇਨ੍ਹਾਂ ਮਹਾਨ ਗੁਰਦੁਆਰਿਆਂ ਤੋਂ ਉਪ੍ਰੰਤ ਹੋਰ ਸੈਂਕੜੇ ਧਾਰਮਕ ਅਸਥਾਨ ਹਨ ਜਿਨ੍ਹਾਂ ਦਾ ਸਬੰਧ ਗੁਰੂ ਸਾਹਿਬਾਨ ਨਾਲ ਤੇ ਪਵਿਤ੍ਰ ਹਸਤੀਆਂ ਤੇ ਸਿਖ ਇਤਿਹਾਸ ਨਾਲ ਹੈ, ਜਿਵੇਂ ਲਾਹੌਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਤੇ ਗੁਜਰਾਂਵਾਲੇ ਵਿਚ ਉਨ੍ਹਾਂ ਦੇ ਜਨਮ ਦੀ ਥਾਂ । ਇਹ ਥਾਵਾਂ ਸਿਖਾਂ ਨੂੰ ਬਹੁਤ ਪਿਆਰੀਆਂ ਹਨ ।

ਇਹ ਖ਼ਿਆਲ ਕਰਨਾ ਕਿ ਜੋ ਕੁਛ ਹੁਣ ਤਕ ਦਸਿਆ ਜਾ ਚੁਕਾ ਹੈ ਸਿਖ ਤੇ ਹਿੰਦੂ ਉਸਨੂੰ ਛਡ ਦਿੰਦੇ ਜੇ ਉਹਨੂੰ ਰਖ ਸਕਦੇ, ਸਰਾ ਸਰ ਝੂਠ ਹੈ,ਜਿਸਨੂੰ ਬੋਲਣ ਦਾ ਪਾਕਿਸਤਾਨੀ ਪ੍ਰੋਪੇਗੈਂਡਿਸਟ ਹੀ ਹੀਆ ਕਰ ਸਕਦੇ ਹਨ ।

# ੬.

ਪਾਕਿਸਤਾਨ ਬਨਣ ਪਿਛੋਂ ਮੁਸਲਮ ਲੀਗ ਤੇ ਪਾਕਿਸਤਾਨੀ ਸਰਕਾਰ ਨੇ ਮਿਲਕੇ ਸਿਖਾਂ ਤੇ ਹਿੰਦੂਆਂ ਨੂੰ ਕਢਣ ਦਾ ਨਿਯਮ ਅਨੁਸਾਰ ਅੰਦੋਲਨ ਸ਼ੁਰੂ ਕੀਤਾ। ਇਸ ਅੰਦੋਲਨ ਦੀਆਂ ਕੁਛ ਕੜੀਆਂ ਇਹ ਹਨ:—

(ੳ) ਗਵਰਨਰ ਮੂਡੀ ਦੀ ਜਿਨਾਹ ਨੂੰ ਚਿਠੀ (ਜ਼ਮੀਮਾਂ ਵੇਖੋ)

(ਅ) ਮਿੰਟਗੁਮਰੀ ਦੇ ਡਿਪਟੀ ਕਮਿਸ਼ਨਰ ਦਾ ਹੁਕਮ ਕਿ ਕੋਈ ਸਿਖ ਨਾ ਛਡਿਆ ਜਾਵੇ। ਇਸਦਾ ਸਬੂਤ ਉਸ ਹੇਠ ਦਿਤੇ ਬਿਆਨ ਤੋਂ ਮਿਲਦਾ ਹੈ ਜੋ ਇਕ ਹਿੰਦੂ ਮੈਜਿਸਟ੍ਰੇਟ ਨੇ ਇਕ ਅਦਾਲਤ ਵਿਚ ਦਿਤਾ:—

ਸ੍ਰੀ ਪੀ. ਐਲ ਸੋਂਧੀ ਮੈਜਿਸਟ੍ਰੇਟ ਦਰਜਾ ਅਵਲ ਦਾ ਬਿਆਨ ਜੋ ਮੈਂ ਰੀਕਾਰਡ ਕੀਤਾ, ਹੇਠਾਂ ਦਰਜ ਹੈ। ਇਸ ਸਮੇਂ ਸ੍ਰੀ ਬਨਵਾਰੀ ਲਾਲ ਡਿਪਟੀ ਕਮਿਸ਼ਨਰ ਦੇ ਪੀ. ਏ. ਤੇ ਸ: ਮੋਹਨ ਸਿੰਘ ਬਤਰਾ ਮੈਜਿਸਟ੍ਰੇਟ ਦਰਜਾ ਅਵਲ ਫਾਜ਼ਲਕਾ ਹਾਜ਼ਰ ਸਨ ਤੇ ਕਸਮ ਚੁਕਾਈ ਗਈ:—

"ਅਗਸਤ ੧੯੪੭ ਦੇ ਪਿਛਲੇ ਹਫਤੇ ਵਿਚ ਮੈਨੂੰ ਫੀਰੋਜ਼ਪੁਰ ਜਾਣ ਦਾ ਹੁਕਮ ਮਿਲਿਆ ਤੇ ਮੈਂ ਪੂਰਬੀ ਪੰਜਾਬ ਜਾਣ ਦੀ ਉਡੀਕ ਕਰ ਰਿਹਾ ਸਾਂ। ਮੈਨੂੰ ਸਹੀ ਤ੍ਰੀਕ ਯਾਦ ਨਹੀਂ ਪਰ ੨੩ ਤੇ ੨੫ ਅਗਸਤ ਦੇ ਦਰਮਿਆਨ ਮੈਂ ਇਕ ਮੀਟਿੰਗ ਵਿਚ ਸ਼ਾਮਲ ਸਾਂ ਜਿਸ ਵਿਚ ਮੈਜਿਸਟ੍ਰੇਟ ਸਨ ਤੇ ਪੁਲੀਸ ਸੀ ਤੇ ਜੋ ਰਾਜਾ ਹਸਨ ਅਖਤਰ ਡਿਪਟੀ ਕਮਿਸ਼ਨਰ ਮਿੰਟਗੁਮਰੀ ਦੇ ਦਫ਼ਤਰ ਵਿਚ ਸ਼ਾਮ ਦੇ ਚਾਰ ਵਜੇ ਹੋਈ। ਡੀ. ਸੀ. ਨੇ ਮੇਰੇ ਸਾਹਮਣੇ ਮੈਜਿਸਟ੍ਰੇਟਾਂ ਨੂੰ ਤੇ ਪੁਲੀਸ ਅਫਸਰਾਂ ਨੂੰ ਜੋ ਹਾਜ਼ਰ ਸਨ, ਇਹ ਸਾਫ਼ ਹੁਕਮ ਦਿਤਾ ਕਿ ਕੋਈ ਸਿਖ ਨਾ ਬਚ ਸਕੇ ਤੇ ਸਿਖਾਂ ਨੂੰ ਵੇਖਦਿਆਂ ਸਾਰ ਜਾਨੋਂ ਮਾਰ ਦਿੱਤਾ ਜਾਵੇ। ਪਰ ਹਿੰਦੂਆਂ ਨੂੰ ਹਾਲੇ ਨਾ ਮਾਰਿਆ ਜਾਵੇ। ਮੈਂ ਹੀ ਉਥੇ ਗੈਰ-ਮੁਸਲਮਾਨ ਮੌਜੂਦ ਸਾਂ। ਮੈਂ ਇਹੋ ਬਿਆਨ ਪਹਿਲਾਂ ਵੀ ਦਿੱਤਾ ਹੈ ਤੇ ਹੁਣ ਤਿੰਨ ਮੈਜਿਸਟ੍ਰੇਟਾਂ ਦੇ ਸਾਹਮਣੇ ਏ. ਡੀ. ਐਮ. ਫੀਰੋਜ਼ਪੁਰ ਦੀ ਕਚੈਹਰੀ ਵਿਚ ਇਹ ਬਿਆਨ ਦੇ ਰਿਹਾ ਹਾਂ।"

(ਬਿਆਨ ਦੇਣ ਵਾਲੇ ਦੇ ਦਸਖਤ) (ਦਸਤਖਤ) ਪੀ. ਐਸ. ਮੁਲਤਾਨੀ
੫—੪—੪੮ ਏ. ਡੀ. ਐਮ. ਫੀਰੋਜ਼ਪੁਰ
੫—੪—੪੮

(ੲ) ਮੀਆਂਵਾਲੀ ਦੇ ਡਿਪਟੀ ਕਮਿਸ਼ਨਰ ਨੇ ਹਿੰਦੂਆਂ ਤੇ ਸਿਖਾਂ ਨੂੰ ਕਢਣ ਲਈ ਬਕਾਇਦਾ ਟਾਇਮ ਟੇਬਲ ਬਣਾ ਦਿਤਾ ਸੀ, ਹੋਰਾਂ ਜ਼ਿਲਿਆਂ ਵਿਚ ਵੀ ਇਹ ਹੋਇਆ ਸੀ।

(ਸ) ਸ਼ੇਖੂਪੁਰੇ ਦਾ ਡਿਪਟੀ ਕਮਿਸ਼ਨਰ ਜਿਥੇ ਕਿ ਹਿੰਦੂਆਂ ਤੇ ਸਿਖਾਂ ਦਾ ਸਭ ਤੋਂ ਭਾਰਾ ਕਤਲ ਹੋਇਆ, ਇਸ ਕਤਲਾਮ ਵਿਚ ਰਜ਼ਾਮੰਦ ਸੀ। (ਵੇਖੋ ਜ਼ਮੀਮੇ ਵਿਚ ਸ: ਗੁਰਦਿਆਲ ਸਿੰਘ ਤਹਿਸੀਲਦਾਰ ਦੇ ਬਿਆਨ)।

(ਹ) ਗੈਰ-ਮੁਸਲਮਾਨ ਦੁਕਾਨਦਾਰਾਂ ਅਤੇ ਦੂਜਿਆਂ ਨੂੰ ਪਾਕਿਸਤਾਨ ਤੋਂ ਨਿਕਲਣ ਦੇ ਨੋਟਿਸ ਦਿਤੇ ਗਏ। ਇਕ ਅਜਿਹਾ ਨੋਟਿਸ ਜੋ ਹਿੰਦੁਸਤਾਨੀ ਤਾਲ ਮੇਲ ਅਫ਼ਸਰ ਰਾਹੀਂ ਹਿੰਦ ਸਰਕਾਰ ਨੂੰ ਭੇਜਿਆ ਗਿਆ, ਇਸ ਵਿਚ ਪਾਕਿਸਤਾਨ ਤੋਂ ਨਾ ਨਿਕਲਣ ਵਾਲਿਆਂ ਨੂੰ ਧਮਕੀ ਦਿੱਤੀ ਗਈ ਤੇ ਜਿਤਲਾਇਆ ਕਿ ਗੈਰ-ਮੁਸਲਮਾਨਾਂ ਨੂੰ ਸਰਕਾਰੀ ਰਖਿਆ ਨਹੀਂ ਮਿਲੇਗੀ। ਇਸ ਦੇ ਹੇਠਾਂ ਭੇਜਣ ਵਾਲੇ ਦਾ ਪਤਾ ਸੀ: 'ਲਾਹੌਰ ਦੀ ਫਿਫਥ ਕਾਲਮ ਵਿਰੁਧ ਜਥੇਬੰਦੀ'।

## ੭.

ਕਿਸੇ ਹਿੰਦੂ ਯਾ ਸਿੱਖ ਲੀਡਰ ਨੇ ਪਛਮੀ ਪੰਜਾਬ ਯਾ ਪਾਕਿਸਤਾਨ ਦੀ ਹੋਰ ਕੋਈ ਥਾਂ ਛਡਣ ਦੀ ਕਦੀ ਪ੍ਰੇਰਨਾ ਨਹੀਂ ਕੀਤੀ। ਅਜੇਹੀ ਪ੍ਰੇਰਨਾ ਕੇਵਲ ੧੫ ਅਗਸਤ ੧੯੪੭ ਪਿਛੋਂ ਕੀਤੀ ਗਈ ਜਦ ਹਿੰਦੂਆਂ ਤੇ ਸਿਖਾਂ ਲਈ ਪਾਕਿਸਤਾਨ ਵਿਚ ਇਜ਼ਤ ਨਾਲ ਰਹਿਣਾ ਨਿਰੋਲ ਤੌਰ ਤੇ ਅਸੰਭਵ ਹੋ ਗਿਆ। ਹੇਠ ਦਿਤੇ ਬਿਆਨਾਂ ਤੋਂ ਪਤਾ ਲਗਦਾ ਹੈ ਕਿ ੯ ਅਪ੍ਰੈਲ ਤੋਂ ੧੨ ਅਗਸਤ ੧੯੪੭ ਤਕ ਹਿੰਦੂ, ਸਿਖ ਲੀਡਰ ਪਾਕਿਸਤਾਨ ਨਾ ਛਡਣ ਦੀ ਪ੍ਰੇਰਨਾ ਕਰਦੇ ਰਹੇ। ੯ ਅਪ੍ਰੈਲ ਨੂੰ ਫਸਾਦ ਸ਼ੁਰੂ ਹੋਇਆਂ ਨੂੰ ਇਕ ਮਹੀਨਾ ਬੀਤ ਚੁਕਾ ਸੀ ਤੇ ੧੨ ਅਗਸਤ ਨੂੰ ਲਾਹੌਰ ਹਿੰਦੂਆਂ ਸਿਖਾਂ ਲਈ ਇਕ ਬੁਚੜਖਾਨਾ ਬਣਿਆ ਹੋਇਆ ਸੀ, ਉਹ ਬਿਆਨ ਇਹ ਹਨ।

### ਟਰੀਬੀਊਨ—੩੧-੫-੪੭

ਸ੍ਰੀ ਮਤੀ ਸੁਚੇਤਾ ਕ੍ਰਿਪਲਾਨੀ ਨੇ ੩੦-੫-੪੭ ਨੂੰ ਵਾਹ ਕੈਂਪ ਵਿਚ ਸ਼ਰਨਾਰਥੀਆਂ ਨੂੰ ਆਪਣਾ ਇਲਾਕਾ ਨਾ ਛਡਣ ਲਈ ਪ੍ਰੇਰਨਾ ਕੀਤੀ ਤਾਂ ਜੋ ਅਪਰਾਧੀਆਂ ਦੇ ਖਿਲਾਫ਼ ਮੁਕੱਦਮੇ ਵਿਗੜ ਨਾ ਜਾਵਣ।

### ਵੀਰ ਭਾਰਤ—੧੬-੬-੪੭

ਸਰਹਦੀ ਹਿੰਦੂ ਸਿਖ ਰੀਲੀਫ ਕਮੇਟੀ ਨੇ ਪਿਸ਼ਾਵਰ ਤੇ ਸਰਹੱਦ ਦਿਆਂ ਹਿੰਦੂਆਂ ਤੇ ਸਿਖਾਂ ਨੂੰ ਘਰੋ ਘਰੀ ਮੁੜਨ ਲਈ ਅਪੀਲ ਕੀਤੀ।

### ਅਜੀਤ—੧੬-੬-੪੭

ਬੰਨੂ ਦੇ ਲਾਲਾ ਕੋਤੂ ਰਾਮ ਐਮ. ਐਲ. ਏ. ਨੇ ਇਕ ਅਖ਼ਬਾਰੀ ਬਿਆਨ ਵਿਚ ਹਿੰਦੂਆਂ ਨੂੰ ਮੁੜ ਆਉਣ ਲਈ ਕਿਹਾ।

### ਟਰੀਬੀਊਨ—੨੮-੬-੪੭

ਮਾਸਟਰ ਤਾਰਾ ਸਿੰਘ ਨੇ ਇਸ ਅਫ਼ਵਾਹ ਦਾ ਖੰਡਨ ਕੀਤਾ ਕਿ ਉਨ੍ਹਾਂ ਪਛਮੀ ਪੰਜਾਬ ਦਿਆਂ ਸਿਖਾਂ ਨੂੰ ਪੂਰਬੀ ਪੰਜਾਬ ਆਣ ਲਈ ਕਿਹਾ ਹੈ। ਉਨ੍ਹਾਂ ਦੀ ਇਹ ਸੋਚੀ ਸਮਝੀ ਰਾਏ ਸੀ ਕਿ ਪੱਛਮੀ ਪੰਜਾਬ ਦੇ ਗੈਰ ਮੁਸਲਮਾਨ ਉਥੇ ਹੀ ਰਹਿਣ।

### ਵੀਰ ਭਾਰਤ—੨੯-੬-੪੭

ਪਰਸਿਧ ਦੇਸ਼ ਭਗਤ ਸ: ਅਜੀਤ ਸਿੰਘ ਨੇ ਹਿੰਦੂਆਂ ਤੇ ਸਿਖਾਂ ਨੂੰ ਥਾਈਂ ਰਹਿਣ ਦੀ ਪ੍ਰੇਰਨਾ ਕੀਤੀ।

### ਟਰੀਬੀਊਨ—੪-੭-੪੭

ਸ: ਪਟੇਲ ਤੇ ਸਰਦਾਰ ਬਲਦੇਵ ਸਿੰਘ ਨੇ ਸਿਖਾਂ ਦੇ ਇਕ ਡੈਪੂਟੇਸ਼ਨ ਨੂੰ ਜੋ ਰਾਵਲਪਿੰਡੀ ਤੋਂ ਆਇਆ ਸੀ,ਯਕੀਨ ਦਿਵਾਇਆ ਕਿ ਉਹ ਆਪਣੇ ਘਰਾਂ ਵਿਚ ਰਹਿਣ ਕਿਉਂਕਿ ਪਾਕਿਸਤਾਨ ਵਿਚ ਘਟ ਗਿਣਤੀਆਂ ਦੀ ਰਖਿਆ ਅਹਿਦਨਾਮੇ ਰਾਹੀਂ ਕਰਾਈ ਜਾਏਗੀ।

### ਵੀਰ ਭਾਰਤ—੭-੪.੪੭

ਲਾਲਾ ਦੇਵ ਰਾਜ ਸੇਠੀ ਐਮ. ਐਲ. ਏ. (ਕਾਂਗਰਸ) ਨੇ ਨਿਕਾਸੀ ਨੂੰ ਹਾਨੀਕਾਰਕ ਦਸਿਆ ਤੇ ਲੋਕਾਂ ਨੂੰ ਟਿਕੇ ਰਹਿਣ ਲਈ ਕਿਹਾ।

## ਵੀਰ ਭਾਰਤ—੯-੪-੪੭

ਸਰਦਾਰ ਜਗਜੀਤ ਸਿੰਘ ਮਾਨ ਐਮ. ਐਲ. ਏ. ਨੇ ਜੇਹਲਮ ਤੇ ਰਾਵਲਪਿੰਡੀ ਦਿਆਂ ਫ਼ਸਾਦਾਂ ਤੋਂ ਨਿਕਲੇ ਹੋਏ ਹਿੰਦੂਆਂ ਸਿਖਾਂ ਨੂੰ ਮੁੜ ਜਾਣ ਲਈ ਕਿਹਾ।

## ਵੀਰ ਭਾਰਤ—੯-੪-੪੭

ਰਾਵਲਪਿੰਡੀ ਰੀਲੀਫ ਕਮੇਟੀ ਨੇ ਵੀ ਇਹੋ ਬਿਆਨ ਦਿਤਾ।

## ਟਰੀਬੀਯੂਨ—੧੩-੪-੪੭

ਸ: ਪਰਤਾਪ ਸਿੰਘ ਕੈਰੋਂ ਐਮ. ਐਲ. ਏ. ਨੇ ਲੋਕਾਂ ਨੂੰ ਟਿਕੇ ਰਹਿਣ ਲਈ ਕਿਹਾ ਤੇ ਬਿਨਾਂ ਸਰਕਾਰੀ ਕਾਨੂੰਨ ਦੇ ਨਿਕਾਸੀ ਨੂੰ ਔਕੜਾਂ ਨਾਲ ਭਰਿਆ ਦਸਿਆ।

## ਟਰੀਬੀਯੂਨ—੧੯-੪-੪੭

ਸ: ਸਵਰਨ ਸਿੰਘ ਪ੍ਰਧਾਨ ਪੰਜਾਬ ਪੀੜਤ ਰੀਲੀਫ ਕਮੇਟੀ ਨੇ ੧੭-੪-੪੭ ਨੂੰ ਇਕ ਬਿਆਨ ਵਿਚ ਲੋਕਾਂ ਨੂੰ ਰਾਵਲਪਿੰਡੀ ਡਵੀਜਨ ਨਾ ਛੱਡਣ ਦੀ ਪ੍ਰੇਰਨਾ ਕੀਤੀ, ਸਗੋਂ ਉਨ੍ਹਾਂ ਨੂੰ ਸਰਕਾਰ ਵਲੋਂ ਸੁਰਖਯਤ ਥਾਵਾਂ ਉਪਰ ਟਿਕੇ ਰਹਿਣ ਲਈ ਕਿਹਾ।

## ਵੀਰ ਭਾਰਤ—੬-੫-੪੭

ਜਥੇਦਾਰ ਮੋਹਣ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਇਕ ਅਖਬਾਰੀ ਬਿਆਨ ਵਿਚ ਸ਼ਰਨਾਰਥੀਆਂ ਨੂੰ ਕਿਹਾ ਕਿ ਉਹ ਆਪਣੇ ਘਰ ਨਾ ਛਡਣ ਤੇ ਕਿਸੇ ਹਾਲਤ ਵਿਚ ਵੀ ਪੰਜਾਬ ਤੋਂ ਬਾਹਰ ਨਾ ਜਾਣ।

## ਟਰੀਬੀਊਨ—੨੬-੫-੪੭

ਪੰਡਤ ਜਵਾਹਰ ਲਾਲ ਨਹਿਰੂ ਤੇ ਸਰਦਾਰ ਪਟੇਲ ਨੇ ਟਰੀਬੀਊਨ ਦੇ ਐਡੀਟਰ ਨੂੰ ਇਕ ਮੁਲਾਕਾਤ ਵਿਚ ੨੪-੫-੪੭ ਨੂੰ ਕਿਹਾ ਕਿ ਉਨ੍ਹਾਂ ਦਾ ਸੁਨੇਹਾ ਇਹ ਹੈ ਕਿ ਲੋਕ ਘਬਰਾ ਨਾ ਜਾਣ ਤੇ ਆਪਣੀਆਂ ਥਾਵਾਂ ਤੇ ਬਹਾਦਰੀ ਨਾਲ ਟਿਕੇ ਰਹਿਣ।

## ਅਜੀਤ—੮-੭-੪੭

ਤਰਨ ਤਾਰਨ ਵਿਚ ਹੋਏ ਇਕ ਇਕੱਠ ਵਿਚ ਸਰ ਬੂਟਾ ਸਿੰਘ, ਸ: ਸੁਰਜੀਤ ਸਿੰਘ ਐਮ. ਐਲ. ਏ., ਸ: ਜਸਵੰਤ ਸਿੰਘ ਝਬਾਲ, ਜਥੇਦਾਰ ਸੋਹਣ ਸਿੰਘ ਜਲਾਲ ਉਸਮਾਂ ਤੇ ਹੋਰ ਸਿਖਾਂ ਲੀਡਰਾਂ ਨੇ ਲੋਕਾਂ ਨੂੰ ਘਟ ਗਿਣਤੀਆਂ ਦੇ ਜਾਨ ਤੇ ਮਾਲ ਦੀ ਰਖਿਆ ਲਈ ਪ੍ਰੇਰਿਆ।

## ਵੀਰ ਭਾਰਤ—੮-੭-੪੭

ਲਾਲਾ ਅਵਤਾਰ ਨਰਾਇਨ ਵਕੀਲ ਜੇਹਲਮ ਨੇ ਜੋ ਪਾਕਿਸਤਾਨ ਵਿਧਾਨ ਸਭਾ ਦੇ ਮੈਂਬਰ ਸਨ, ਇਕ ਬਿਆਨ ਵਿਚ ਪਾਕਿਸਤਾਨ ਦੀਆਂ ਘਟ ਗਿਣਤੀਆਂ ਨੂੰ ਟਿਕੇ ਰਹਿਣ ਲਈ ਕਿਹਾ ਤੇ ਪ੍ਰੇਰਿਆ ਕਿ ਉਹ ਪਾਕਿਸਤਾਨ ਦੇ ਚੰਗੇ ਸ਼ਹਿਰੀ ਬਨਣ।

## ਵੀਰ ਭਾਰਤ—੮-੭-੪੭

ਰਾਵਲਪਿੰਡੀ ਵਿਚ ਹੋਈ ਘਟ ਗਿਣਤੀਆਂ ਦੀ ਕਨਵੈਨਸ਼ਨ ਵਿਚ ੧-੭-੪੭ ਨੂੰ ਦੀਵਾਨ ਪਿੰਡੀ ਦਾਸ ਸਭਰਵਾਲ ਤੇ ਸ: ਸੰਤ ਸਿੰਘ ਨੇ ਘਟ ਗਿਣਤੀਆਂ ਨੂੰ ਟਿਕੇ ਰਹਿਣ ਲਈ ਕਿਹਾ।

ਇਸ ਵਿਚ ਲਾਲਾ ਭੀਮ ਸੈਨ ਸੱਚਰ, ਲਾਲਾ ਅਵਤਾਰ ਨਰਾਇਣ, ਡਾਕਟਰ ਲਹਿਣਾ ਸਿੰਘ, ਮਿ: ਪ੍ਰਬੋਧ ਚੰਦਰ ਐਮ. ਐਲ. ਏ. ਤੇ ਈਸਾਈ ਐਮ. ਐਲ. ਏ. ਫਜ਼ਲ ਇਲਾਹੀ ਵੀ ਸ਼ਾਮਲ ਸਨ।

## ਵੀਰ ਭਾਰਤ—੮-੭-੪੭

ਮਹਾਤਮਾ ਗਾਂਧੀ ਨੇ ਪ੍ਰਾਰਥਨਾ ਸਭਾ ਵਿਚ ਦੁਹਰਾਇਆ ਕਿ ਹਰ ਇਕ ਹਿੰਦੁਸਤਾਨੀ ਨਾਲ ਬਰਾਬਰ ਦਾ ਸਲੂਕ ਕੀਤਾ ਜਾਵੇ ਤੇ ਇਹ ਕਿ ਘੱਟ ਗਿਣਤੀਆਂ ਦੇ ਨਿਕਲਣ ਦਾ ਸਵਾਲ ਹੀ ਉਠਣਾ ਨਹੀਂ ਚਾਹੀਦਾ।

## ਵੀਰ ਭਾਰਤ—੧੦-੭-੪੭

ਗੋ ਸਵਾਮੀ ਗਨੇਸ਼ ਦੱਤ ਨੇ ਰਾਵਲਪਿੰਡੀ ਹੋਈ ਘਟ ਗਿਣਤੀਆਂ ਦੀ ਕਨਵੈਨਸ਼ਨ ਨੂੰ ਸੁਨੇਹਾ ਦਿਤਾ ਕਿ ਪਾਕਿਸਤਾਨ ਦੇ ਹਿੰਦੂ ਤੇ ਸਿਖ ਆਪਣੇ ਘਰਾਂ ਵਿਚ ਰਹਿਣ।

## ਵੀਰ ਭਾਰਤ—੩-੭-੪੭

ਮਿ: ਮੇਹਰ ਚੰਦ ਖੰਨਾ ਵਜ਼ੀਰ ਖਜ਼ਾਨਾ ਸਰਹੱਦ ਨੇ ਸਰਹਦੋਂ ਬਾਹਰ ਨਿਕਲਿਆਂ ਹਿੰਦੂਆਂ ਸਿਖਾਂ ਨੂੰ ਮੁੜ ਆਉਣ ਲਈ ਕਿਹਾ।

## ਵੀਰ ਭਾਰਤ—੧੫-੭-੪੭

ਡਾ: ਗੋਪੀ ਚੰਦ ਭਾਰਗੋ ਲੀਡਰ ਕਾਂਗਰਸ ਅਸੈਂਬਲੀ ਪਾਰਟੀ ਨੇ ਪ੍ਰਧਾਨ ਪੰਜਾਬ ਮੁਸਲਿਮ ਲੀਗ ਨੂੰ ਲਿਖਿਆ ਕਿ ਮਾਰਚ ਦਿਆਂ ਪੀੜਤਾਂ ਨੂੰ ਮੁੜ ਉਨ੍ਹਾਂ ਦਿਆਂ ਅਸਲੀ ਘਰਾਂ ਵਿਚ ਅਬਾਦ ਕੀਤਾ ਜਾਵੇ।

## ਵੀਰ ਭਾਰਤ—੧੭-੭-੪੭

ਸ: ਅਜੀਤ ਸਿੰਘ ਵਜ਼ੀਰ ਸਰਹੱਦ ਨੇ ਇਕ ਬਿਆਨ ਵਿਚ ਪਾਕਿਸਤਾਨ ਦੇ ਹਿੰਦੂ ਸਿਖਾਂ ਨੂੰ ਕਿਹਾ ਕਿ ਮਿ: ਜਿਨਾਹ ਦੀ ਗੱਲ ਉਪਰ ਵਿਸ਼ਵਾਸ਼ ਕਰਕੇ ਆਪਣਿਆਂ ਘਰਾਂ ਵਿਚ ਰਹਿਣ ਤੇ ਪਾਕਿਸਤਾਨ ਦੇ ਵਫ਼ਾਦਾਰ ਨਾਗਰਿਕ ਬਨਣ।

## ਵੀਰ ਭਾਰਤ—੨੫-੭-੪੭

ਸਰਹਦ ਦੀ ਹਿੰਦੂ ਸਿਖ ਡੀਫੈਂਸ ਕਮੇਟੀ ਨੇ ਇਕ ਅਖਬਾਰੀ ਅਪੀਲ ਵਿਚ ਹਿੰਦੂਆਂ ਸਿਖਾਂ ਨੂੰ ਆਪਣੇ ਘਰਾਂ ਵਿਚ ਰਹਿਣ ਲਈ ਕਿਹਾ ਤੇ ਇਸ ਮਤਲਬ ਦਾ ਇਕ ਮਤਾ ਵੀ ਪਾਸ ਕੀਤਾ।

## ਵੀਰ ਭਾਰਤ ਤੇ ਟਰੀਬੀਊਨ—੧-੮-੪੭

ਮਹਾਤਮਾ ਗਾਂਧੀ ਨੇ ਰਾਵਲ ਪਿੰਡੀ ਵਿਚ ਕਾਂਗਰਸੀਆਂ ਨੂੰ ਕਿਹਾ ਕਿ ਉਹ ਆਪਣੇ ਆਪ ਨੂੰ ਦੋਹਾਂ ਦੇਸਾਂ (ਹਿੰਦ ਤੇ ਪਾਕਿਸਤਾਨ) ਦੇ ਸ਼ਹਿਰੀ ਸਮਝਣ ਤੇ ੧੫ ਅਗਸਤ ਪਿਛੋਂ ਵੀ ਇੰਜ ਹੀ ਸਮਝਣ ਤੇ ਉਨ੍ਹਾਂ ਲੋਕਾਂ ਨੂੰ ਸਲਾਹ ਦਿਤੀ ਕਿ ਉਹ ਆਪਣੇ ਘਰਾਂ ਤੋਂ ਨਾ ਨਿਕਲਣ।

## ਟਰੀਬੀਊਨ—੪-੮-੪੭

ਅਚਾਰੀਆ ਕ੍ਰਿਪਲਾਨੀ ਪ੍ਰਧਾਨ ਕਾਂਗਰਸ ਨੇ ਇਕ ਅਖਬਾਰੀ ਕਾਨਫਰੰਸ ਵਿਚ ਕਿਹਾ ਕਿ ਸਭ ਨਾਗਰਿਕਾਂ ਨੂੰ ਆਪਣੇ ਇਲਾਕੇ ਦੀ ਸਰਕਾਰ ਨਾਲ ਵਫ਼ਾਦਾਰੀ ਤੇ ਮਿਲਵਰਤਨ ਕਰਨੀ ਚਾਹੀਦੀ ਹੈ ਤੇ ਉਨ੍ਹਾਂ ਨੇ ਕਿਹਾ ਕਿ ਘਰਾਂ ਨੂੰ ਨਹੀਂ ਛਡਣਾ ਚਾਹੀਦਾ।

## ਟਰੀਬੀਊਨ—੮-੮-੪੭

ਮਹਾਤਮਾ ਗਾਂਧੀ ਨੇ ਉਨ੍ਹਾਂ ਕਾਂਗਰਸੀਆਂ ਨੂੰ ਜੋ ਉਨ੍ਹਾਂ ਨੂੰ ਲਾਹੌਰ ਵਿਚ ਸ੍ਰੀ ਮਤੀ ਰਾਮੇਸ਼ਵਰੀ ਨਹਿਰੂ ਦੇ ਘਰ ਮਿਲੇ, ਆਖਿਆ ਕਿ ਉਹ ਲਾਹੌਰ ਵਿਚ ਹੀ ਆਪਣੇ ਪ੍ਰਾਨ ਦੇਣ ਪਰ ਉਸ ਨੂੰ ਨਾ ਛਡਣ ।

## ਸਿਵਲ ਮਿਲਟਰੀ ਗਜ਼ਟ—੧੨-੮-੪੭

੧੦-੮-੪੭ ਨੂੰ ਇਕ ਬਿਆਨ ਵਿਚ ਲਾਹੌਰੋਂ ਸ: ਸਵਰਨ ਸਿੰਘ ਨੇ ਕਿਹਾ ਕਿ ਮੁਲਕ ਦੇ ਵੰਡੇ ਜਾਣ ਉਪਰ ਵੀ ਮੁਸਲਮਾਨਾਂ, ਹਿੰਦੂਆਂ, ਸਿਖਾਂ ਨੇ ਕੱਠੇ ਰਹਿਣਾ ਹੈ ਇਸ ਲਈ ਸਾਨੂੰ ਅਮਨ ਨਾਲ ਰਹਿਣਾ ਚਾਹੀਦਾ ਹੈ ਤਾਂ ਜੋ ਆਜ਼ਾਦੀ ਮਿਲਨ ਉਪਰ ਗਰੀਬ ਲੋਕਾਂ ਨੂੰ ਰੋਟੀ ਕਪੜਾ ਤੇ ਖੁਸ਼ੀ ਮਿਲ ਸਕੇ ।

## ੮.

ਨਾ ਕੇਵਲ ਹਿੰਦੂ ਤੇ ਸਿਖ ਸਗੋਂ ਈਸਾਈ ਵੀ ਪਾਕਿਸਤਾਨ ਵਿਚ ਨਹੀਂ ਰਹਿ ਸਕੇ । ਇਸ ਦਾ ਕਾਰਨ ਇਹ ਸੀ ਕਿ ਮਿ: ਜਿਨਾਹ ਦੇ ਲੰਡਨ ਕਿੰਗਜ਼ਵੇ ਹਾਲ ਵਿਚ ਦਿਤੇ ਗਏ ਦਸੰਬਰ ੧੯੪੬ ਦੇ ਬਿਆਨ ਅਨੁਸਾਰ ਪਾਕਿਸਤਾਨ ਵਿਚ ਕੇਵਲ ਦਸ ਕ੍ਰੋੜ ਮੁਸਲਮਾਨ ਹੀ ਹੋਣੇ ਸਨ ਤੇ ਉਥੇ ਗੈਰ-ਮੁਸਲਮਾਨਾਂ ਲਈ ਕੋਈ ਥਾਂ ਨਹੀਂ ਸੀ । ਹੇਠ ਲਿਖੀਆਂ ਖਬਰਾਂ ਤੋਂ ਪਾਕਿਸਤਾਨ ਵਿਚ ਈਸਾਈਆਂ ਦੀ ਭੈੜੀ ਹਾਲਤ ਦਾ ਪਤਾ ਲਗ ਸਕਦਾ ਹੈ:–

"ਮਿ: ਵਿਲਿਅਮ ਜੋਜ਼ਫ ਨੇ ਜੋ ਪਾਕਿਸਤਾਨ ਈਸਾਈ ਲੀਗ ਲਾਹੌਰ ਦਾ ਪ੍ਰਧਾਨ ਹੈ, ਸਨਿਚਰਵਾਰ ਨੂੰ ਇਹ ਬਿਆਨ ਦਿਤਾ ਹੈ; ਕਾਇਦੇ ਆਜ਼ਮ ਦੇ ਭਰੋਸਾ ਦਿਵਾਣ ਉਪਰ ਵੀ ਈਸਾਈਆਂ ਨਾਲ ਪਛਮੀ ਪੰਜਾਬ ਵਿਚ ਭੈੜਾ ਸਲੂਕ ਕੀਤਾ ਜਾ ਰਿਹਾ ਹੈ। ਈਸਾਈਆਂ ਦੇ ਹੱਕ ਹਰ ਤਰ੍ਹਾਂ ਖੋਹੇ ਜਾ ਰਹੇ ਹਨ। ਉਨ੍ਹਾਂ ਨੇ ਮੁੜ ਮੁੜ ਪਾਕਿਸਤਾਨੀ ਪ੍ਰਧਾਨ ਮੰਤਰੀ ਤੇ ਪਛਮੀ ਪੰਜਾਬ ਵਜ਼ਾਰਤ ਨੂੰ ਰਖਿਆ ਲਈ ਬੇਨਤੀ ਕੀਤੀ।"

(ਸਿਵਲ ਮਿਲਟਰੀ ਗਜ਼ਟ ੧੯ ਮਈ ੧੯੪੭)

ਨਿਰਪੱਖ ਦਰਸ਼ਕਾਂ ਦਾ ਹਰ ਥਾਂ ਇਹੋ ਹੀ ਖਿਆਲ ਹੈ ਕਿ ਅਬਾਦੀ ਦੇ ਵਟਾਂਦਰੇ ਵਿਚ ਸਿਖਾਂ ਦਾ ਭਾਰਾ ਨੁਕਸਾਨ ਹੋਇਆ। ਇਹ ਅਨਹੋਣੀ ਜਿਹੀ ਗੱਲ ਹੈ ਕਿ ਪਾਕਿਸਤਾਨ ਵਿਚ ਭਾਰੀ ਔਖ ਤੋਂ ਬਿਨਾਂ ਸਿਖ ਫੇਰ ਵੀ ਇਹ ਘਰ ਛਡਣ ਦੀ ਮੁਸੀਬਤ ਆਪਣੇ ਸਿਰ ਉਪਰ ਲੈਂਦੇ। ਸਿਖਾਂ ਦੀ ੪੦ ਫੀ ਸਦੀ ਅਬਾਦੀ ਸ਼ਰਨਾਰਥੀ ਬਣੀ ਤੇ ਪੰਜਾਬ ਦਿਆਂ ਪਛਮੀ ਜ਼ਿਲਿਆਂ ਵਿਚ ਆਪਣੀਆਂ ਸਭ ਤੋਂ ਚੰਗੀਆਂ ਜ਼ਮੀਨਾਂ ਤੇ ਮਹਾਨ ਪਵਿਤ੍ਰ ਗੁਰਦੁਆਰੇ ਛਡ ਕੇ ਆਈ।

ਸਿਖਾਂ ਦੇ ਨੁਕਸਾਨ ਗਿਣਦਿਆਂ ਮਿ: ਸਟੀਵਨਜ਼ ਐਡੀਟਰ ਸਟੇਟਸਮੈਨ ਨੇ ੩–੪ ਜਨਵਰੀ ੧੯੪੮ ਦੇ ਐਡੀਟੋਰੀਅਲ ਵਿਚ ਇੰਜ ਲਿਖਿਆ "ਸ਼ਾਇਦ ਇਸ ਛੋਟੀ ਪਰ ਦਲੇਰ ਕੌਮ ਦੇ ੪੦ ਫ਼ੀ ਸਦੀ ਲੋਕ ਕਿਸੇ ਨਾ ਕਿਸੇ ਸ਼ਕਲ ਵਿਚ ਸ਼ਰਨਾਰਥੀ ਕਹੇ ਜਾ ਸਕਦੇ ਹਨ ਤੇ ਇਹ ਬਹੁਤ ਕਰਕੇ ਵਧੀਆ ਨਹਿਰੀ ਇਲਾਕਿਆਂ ਤੋਂ ਘਟ ਉਪਜਾਊ ਜ਼ਮੀਨਾਂ ਉਪਰ ਆਏ ਹਨ। ਮਾਲਦਾਰ ਚੱਕ ਜੋ ਮੇਹਨਤੀ ਤੇ ਚੰਗਿਆਂ ਕਿਰਸਾਨਾਂ ਨੇ ਵਸਾਏ ਸਨ, ਛੱਡ ਦਿਤੇ ਗਏ ਹਨ ਤੇ ਇੰਜ ਹੀ ਪੇਂਡੂ ਤੇ ਸ਼ਹਿਰੀ ਇਲਾਕੇ ਦੀ ਹੋਰ ਵੀ ਜਾਇਦਾਦ। ਬਹੁਤ ਸਾਰੇ ਪਵਿਤ੍ਰ ਧਾਰਮਿਕ ਅਸਥਾਨ ਵੀ ਦੂਜੇ ਦੇਸ਼ ਵਿਚ ਰਹਿ ਗਏ ਹਨ।"

ਇਸ ਕਾਂਡ ਨੂੰ ਪੜ੍ਹਕੇ ਇਕੋ ਹੀ ਸਿੱਟਾ ਨਿਕਲਦਾ ਹੈ ਤੇ ਉਹ ਇਹ ਹੈ ਕਿ ਹਿੰਦੂ ਤੇ ਸਿਖ ਤੇ ਈਸਾਈ ਵੀ ਪਛਮੀ ਪੰਜਾਬ ਤੇ ਸਰਹੱਦ ਵਿਚੋਂ ਇਕ ਬੱਝੀ ਸਕੀਮ ਅਨੁਸਾਰ ਕੱਢੇ ਗਏ ਤਾਂ ਜੋ ਪਾਕਿਸਤਾਨ ਨੂੰ ਇਕ ਨਿਰੋਲ ਮੁਸਲਮਾਨੀ ਰਾਜ ਬਣਾਇਆ ਜਾ ਸਕੇ ਤੇ ਦੂਜੇ ਇਸ ਲਈ ਕਿ ਮੁਸਲਮਾਨ ਗ਼ੈਰ-ਮੁਸਲਮਾਨਾਂ ਦਾ ਮਾਲ ਲੁਟ ਸਕਣ। ਇਹ ਕਾਰਰਵਾਈ ਥੋਹੜਾ ਹੀ ਚਿਰ ਪਿਛੋਂ ਸਿੰਧ ਤੇ ਪੂਰਬੀ ਬੰਗਾਲ ਵਿਚ ਸ਼ੁਰੂ ਹੋ ਗਈ। ਥੋੜਾ ਚਿਰ ਪਹਿਲਾਂ ਹੀ ਇਹ ਪੂਰਬੀ ਬੰਗਾਲ ਵਿਚੋਂ ਹਿੰਦੂਆਂ ਦੀ ਨਿਕਾਸੀ ਹਿੰਦ ਸਰਕਾਰ ਦੇ ਜ਼ੋਰ ਦੇਣ ਉਪਰ ਰੁਕੀ ਹੈ ਪਰ ਕੁਛ ਨਹੀਂ ਕਿਹਾ ਜਾ ਸਕਦਾ ਕਿ ਮੁੜ ਕਦੋਂ ਜਾਰੀ ਹੋ ਜਾਵੇ।



## ਕੀ ਸਿੱਖਾਂ ਨੇ—

# ਕੋਈ ਖਾਸ "ਵਿਉਂਤ" ਬਣਾਈ ਹੋਈ ਸੀ ?

### "ਇਕ ਜਬਰਨ ਦੋਸ਼ੀ ਬਣਾਈ ਕੌਮ—" ਸਟੀਵਨਜ਼

੧.

ਪਾਕਿਸਤਾਨੀ ਪ੍ਰਾਪੇਗੰਡੇ ਨੇ ਦੁਨੀਆਂ ਨੂੰ ਇਹ ਯਕੀਨ ਕਰਾਣਾ ਲੋੜਿਆ ਹੈ ਕਿ ਪੰਜਾਬ ਦੀਆਂ ੧੯੪੭ ਦੀਆਂ ਘਟਨਾਵਾਂ ਸਿਖਾਂ ਦੀ ਇਕ ਖਾਸ ਅਖੌਤੀ ਵਿਉਂਤ ਦਾ ਸਿੱਟਾ ਸਨ। ਇਹ ਵਿਉਂਤ ਕੀ ਸੀ ? ਤੇ ਇਸ ਦੇ ਮੰਤਵ ਕੀ ਸਨ ? ਇਹ ਸਪਸ਼ਟ ਨਹੀਂ ਕੀਤਾ ਗਿਆ, ਪਰ ਇਹ ਕਿਹਾ ਗਿਆ ਹੈ ਕਿ ਮੁਸਲਮਾਨਾਂ ਨੂੰ ਕਤਲ ਕਰਨ ਦੀ ਸਿਖਾਂ ਵਲੋਂ ਇਕ ਸਾਜ਼ਸ਼ ਸੀ। ਇਹ ਨਿਰਾ ਝੂਠ ਹੈ ਜਿਸ ਦੀ ਮਿਸਾਲ ਪਾਕਿਸਤਾਨੋਂ ਬਾਹਰ ਮਿਲਣੀ ਔਖੀ ਹੈ। ਕੋਈ ਮੂਰਖਾਂ ਦੀ ਦੁਨੀਆਂ ਹੀ ਅਜੇਹੇ ਝੂਠ ਨੂੰ ਮੰਨ ਸਕਦੀ ਹੈ।

ਪਹਿਲਿਆਂ ਕਾਂਡਾਂ ਵਿਚ ਪਿਛਲੇ ਡੇਢ ਦਹਾਕੇ ਦਾ ਮੁਸਲਮਾਨਾਂ ਦਾ ਸਿਆਸੀ ਨਿਸ਼ਾਨਾ, ਪਾਕਿਸਤਾਨ ਦਸਿਆ ਜਾ ਚੁਕਾ ਹੈ, ਤੇ ਇਹ ਵੀ ਦਸਿਆ ਜਾ ਚੁਕਾ ਹੈ ਕਿ ਇਸ ਨੂੰ ਪ੍ਰਾਪਤ ਕਰਨ ਲਈ ਕੀ ਸਾਧਨ ਦਸੇ ਗਏ। ਖ਼ਾਸ ਕਰਕੇ ਮੁਸਲਿਮ ਲੀਗ ਦਾ ਡਾਇਰੈਕਟ ਐਕਸ਼ਨ ਦਾ ਪ੍ਰੋਗਰਾਮ ਤੇ ਨੌਵਾਖਲੀ, ਸਰਹੱਦ, ਪੰਜਾਬ ਤੇ ਕਸ਼ਮੀਰ ਵਿਚ ਇਸ ਪ੍ਰੋਗਰਾਮ ਦੇ ਅਸਰ ਹੇਠਾਂ ਕੀਤੇ ਗਏ ਹਿੰਦੂਆਂ ਤੇ ਸਿਖਾਂ ਦੇ ਕਤਲਆਮ।

ਜਦ ਤੋਂ ਮਹਾਤਮਾ ਗਾਂਧੀ ਦੇਸ਼ ਦੇ ਆਗੂ ਬਣੇ ਸਿਆਸੀ ਅੰਦੋਲਨ ਕਾਨੂੰਨੀ ਤੇ ਸ਼ਾਂਤਮਈ ਢੰਗ ਦੇ ਰਹੇ ਹਨ। ਕਈ ਵਾਰੀ ਇਨ੍ਹਾਂ ਅੰਦੋਲਨਾਂ ਵਿਚ ਕਾਨੂੰਨ ਤੋੜੇ ਗਏ ਹਨ ਪਰ ਸਰੀਰਕ ਹਮਲਾ ਨਹੀਂ ਕੀਤਾ ਗਿਆ। ੧੯੨੧ ਤੋਂ ਲੈਕੇ ਸਾਡਾ ਦੇਸ਼ ਸਤਿਆਗ੍ਰਹਿ ਦਾ ਆਦੀ ਹੋ ਗਿਆ ਹੈ ਜਿਸ ਦੇ ਵੱਖੋ ਵੱਖ ਰੂਪ ਹਨ ਜਿਵੇਂ ਨਾ ਮਿਲਵਰਤਨ, ਸਿਵਲ ਨਾ ਫੁਰਮਾਨੀ, ਤੇ ੧੯੪੨ ਦਾ ਅੰਦੋਲਨ ਜਿਸਨੂੰ ਅਸਲ ਵਿਚ ਕਾਂਗਰਸ ਨੇ ਅਮਲ ਵਿਚ ਲਿਆਂਦਾ ਹੀ ਨਹੀਂ। ਪਰ ਮੁਸਲਿਮ ਲੀਗ ਅਜੇਹੇ ਅੰਦੋਲਨ ਦੇ ਹੱਕ ਵਿਚ ਨਹੀਂ ਸੀ।

ਮੁਸਲਿਮ ਲੀਗ ਦੀ ਸਿਆਸੀ ਘਾਲਨਾ ਅਜੇਹਿਆਂ ਲੋਕਾਂ ਉਪਰ ਨਿਰਭਰ ਸੀ ਜਿਵੇਂ ਛੁਰੇ-ਬਾਜ਼ ਗੁੰਡੇ, ਗੋਲੀਆਂ ਚਲਾਨ ਵਾਲੇ, ਅੱਗ ਲਾਉਣ ਵਾਲੇ, ਔਰਤਾਂ ਬੱਚਿਆਂ ਦੇ ਘਾਤੀ ਡਕੈਤ ਤੇ ਲਫ਼ੰਗੇ। ਇਸ ਸੈਨਾਂ ਦੇ ਆਗੂ ਕੁਝ ਸਮਝਦਾਰ ਆਦਮੀ ਸਨ ਜੋ ਵਿਉਂਤਾਂ ਬਣਾਂਦੇ ਸਨ ਤੇ ਜਾਣ ਬੁਝ ਕੇ ਮੁਸਲਮਾਨਾਂ ਅੰਦਰ ਦੂਜਿਆਂ ਲਈ ਫਿਰਕੂ ਘ੍ਰਿਣਾ ਭਰਦੇ ਸਨ ਤੇ ਇਨ੍ਹਾਂ ਨੂੰ ਉਭਾਰ ਕੇ ਥੋਹੜੀ ਗਿਣਤੀ ਵਾਲਿਆਂ ਹਿੰਦੂਆਂ ਸਿਖਾਂ ਪਰ ਹਮਲਾ ਕਰਾ ਦਿੰਦੇ ਸਨ। ਇਨ੍ਹਾਂ ਨੂੰ ਤਬਾਹ ਕਰਨਾ ਸੌਖਾ ਸੀ। ਇੰਜ ਮੁਸਲਿਮ ਲੀਗ ਸਾਰੇ ਦੇਸ਼ ਦੀ ਕੋਈ ਸਾਂਝੀ ਸਰਕਾਰ ਥਾਪਣਾ ਅਸੰਭਵ ਬਣਾ ਦੇਣਾ ਚਾਹੁੰਦੀ ਸੀ ਤੇ ਅਜੇਹੀ ਹਾਲਤ ਪੈਦਾ ਕਰਨਾ ਚਾਹੁੰਦੀ ਸੀ ਜਿਸ ਵਿਚ ਦੇਸ਼ ਦੀ ਵੰਡ ਅਵਸ਼ ਹੀ ਕਰਨੀ ਪਵੇ।

ਪਾਠਕਾਂ ਨੂੰ ਚੇਤਾ ਦਿਵਾਉਣ ਲਈ ਹਿੰਦੂਆਂ ਸਿਖਾਂ ਵਿਰੁਧ ਫਿਰਕੂ ਲੜਾਈ ਦੀਆਂ ਇਨ੍ਹਾਂ ਕੜੀਆਂ ਨੂੰ ਮੁੜ ਦਸਣ ਦੀ ਲੋੜ ਹੈ। ਇਹ ਕੜੀਆਂ ਇੰਜ ਹਨ:–

(ੳ) ਮੁਸਲਿਮ ਲੀਗ ਨੇ ਵਜ਼ਾਰਤੀ ਮਿਸ਼ਨ ਸਕੀਮ ਨੂੰ ਰੱਦ ਕੀਤਾ। ਭਾਵੇਂ ਇਸ ਅਨੁਸਾਰ ਮੁਸਲਿਮ ਬਹੁ ਗਿਣਤੀ ਦਿਆਂ ਇਲਾਕਿਆਂ ਵਿਚ ਭਾਰੀ ਅਖਤਿਆਰ ਮਿਲਦਾ ਸੀ। ਇਸ ਸਕੀਮ ਅਨੁਸਾਰ ਹਿੰਦੂ ਸਿਖ ਪੰਜਾਬ, ਹਿੰਦੂ ਬੰਗਾਲ ਤੇ ਸਾਰਾ ਆਸਾਮ ਮੁਸਲਮਾਨ ਹਲਕੇ ਵਿਚ ਆਉਂਦਾ ਸੀ। ਪਰ ਮੁਸਲਿਮ ਲੀਗ ਇਕ ਨਿਰੋਲ ਵਖਰੀ ਮੁਸਲਿਮ ਸਟੇਟ ਤੋਂ ਘੱਟ ਕਿਸੇ ਚੀਜ਼ ਨਾਲ ਸੰਤੁਸ਼ਟ ਨਹੀਂ ਸੀ ਹੁੰਦੀ।

(ਅ) ਇਸ ਵਖਰੀ ਸਟੇਟ ਨੂੰ ਕਾਇਮ ਕਰਨ ਲਈ ਲੀਗ ਨੇ ਡਾਇਰੈਕਟ ਐਕਸ਼ਨ ਦਾ ਪ੍ਰੋਗਰਾਮ ਬਣਾਇਆ ਜਿਸ ਦੀ ਪੁਸ਼ਟੀ ਵਿਚ ਬਹੁਤ ਸਖਤ ਤੇ ਲੜਾਈ ਦੀਆਂ ਤਕਰੀਰਾਂ ਕੀਤੀਆਂ ਗਈਆਂ ਜਿਨ੍ਹਾਂ ਵਿਚ ਸਾਫ਼ ਤੌਰ ਤੇ ਫਸਾਦ ਤੇ ਤਬਾਹੀ ਦੀ ਪ੍ਰੇਰਨਾ ਕੀਤੀ ਗਈ ਸੀ। ਮੁਸਲਮਾਨਾਂ ਦੇ ਦਿਲਾਂ ਵਿਚ ਕਤਲ ਕਰਨ ਦਾ ਜਨੂੰਨ ਭਰਿਆ ਗਿਆ। ਇਸ ਰਵੱਈਏ ਦਾ ਸਿੱਟਾ ਜੁਲਾਈ ੧੯੪੬ ਵਿਚ ਐਬਟਾਬਾਦ ਵਿਚ ਸਿਖਾਂ ਉਪਰ ਹਮਲੇ ਹੋਏ ਤੇ ੧੬ ਅਗਸਤ ੧੯੪੬ ਤੇ ਉਸ ਤੋਂ ਪਿਛੋਂ ਹਿੰਦੂਆਂ ਉਪਰ ਕਲਕੱਤੇ ਵਿਚ ਹਮਲੇ।

(ੲ) ਇਸ ਪਿਛੋਂ ਨੌਵਾਖਲੀ ਅਤੇ ਹੋਰ ਫਸਾਦ ਹੋਏ। ਇਹ ਕਤਲ ਅਤੇ ਤਬਾਹੀ ਅਜੇਹਿਆਂ ਇਲਾਕਿਆਂ ਵਿਚ ਹੋਈ ਜਿਨ੍ਹਾਂ ਵਿਚ ਮੁਸਲਮਾਨਾਂ ਦੀ ਭਾਰੀ ਬਹੁ ਗਿਣਤੀ ਸੀ ਤੇ ਪੁਲੀਸ ਤੇ ਅਫ਼ਸਰ ਇਸ ਕਾਰਰਵਾਈ ਦੀ ਪੁਸ਼ਟੀ ਪਰ ਸਨ। ਤਬਾਹੀ ਕਰਨ, ਅੱਗਾਂ ਲਾਉਣ ਤੇ ਜਬਰੀ ਮੁਸਲਮਾਨ ਬਨਾਣ ਆਦਿਕ ਵਿਚ ੧੯੪੬ ਤੋਂ ਲੈਕੇ ੧੯੪੮ ਤੀਕ ਹਰ ਥਾਂ ਨਿਰੋਲ ਓਹੋ ਤ੍ਰੀਕੇ ਵਰਤੇ।

(ਸ) ਮੁਸਲਿਮ ਲੀਗ ਦਿਆਂ ਲੀਡਰਾਂ ਨੇ ਆਪਣੇ ਸਿਆਸੀ ਪਿਛ ਲਗਾਂ ਦੀ ਗੈਰ-ਮੁਸਲਮਾਨਾਂ ਵਲ ਕੀਤੀ ਤਬਾਹੀ ਉਪਰ ਘ੍ਰਿਣਾ ਤਾਂ ਇਕ ਪਾਸੇ ਸ਼ੋਕ ਵੀ ਪ੍ਰਗਟ ਨਹੀਂ ਕੀਤਾ।

(ਹ) ਹਰ ਥਾਂ ਅਜੇਹੀਆਂ ਘਟਨਾਵਾਂ ਦੇ ਹੋਣ ਨਾਲ ਵਿਉਂਤ ਅਤੇ ਤਿਆਰੀ ਦਾ ਪਤਾ ਲਗਦਾ ਹੈ ਜਿਵੇਂ ਹਥਿਆਰ ਇਕੱਠੇ ਕਰਨਾ, ਪਟਰੌਲ ਜ਼ਖੀਰਾ ਕਰਨਾ, ਅੱਗ ਲਾਣ ਦੇ ਸਿਖੇ ਤ੍ਰੀਕੇ, ਮੁਸਲਮਾਨਾਂ ਤੇ ਪੁਲੀਸ ਤੇ ਅਫਸਰਾਂ ਦੇ ਦਰਮਿਆਨ ਪੂਰਾ ਤਾਲ ਮੇਲ, ਗੱਡੀਆਂ ਰੋਕਣੀਆਂ, ਸ਼ਹਿਰਾਂ ਵਿਚ ਇਟੇ ਇਕੱਠੇ ਕਰਨਾ। ਅੱਗ ਲਾਣ ਤੋਂ ਪਹਿਲਾਂ ਮੁਸਲਮਾਨਾਂ ਦੀਆਂ ਦੁਕਾਨਾਂ ਤੇ ਘਰਾਂ ਉਪਰ ਨਿਸ਼ਾਨ ਲਾ ਦੇਣਾ ਆਦਿਕ।

(ਕ) ਮੁਸਲਿਮ ਲੀਗ ਨੈਸ਼ਨਲ ਗਾਰਡ ਦੀ ਭਰਤੀ, ਸਿਖਲਾਈ ਹਥਿਆਰ ਬੰਦੀ ਤੇ ਫੌਜੀ ਨਿਯਮ ਦਸਦੇ ਹਨ ਕਿ ਮੁਸਲਿਮ ਲੀਗ ਨੇ ਇਕ ਵਿਉਂਤ ਬਣਾਈ ਹੋਈ ਸੀ ਜਿਸਨੂੰ ਕਿ ਗੁੰਡਿਆਂ ਨੇ ਅਮਲ ਵਿਚ ਲਿਆਉਣਾ ਸੀ।

(ਖ) ਅੰਤਲੀ ਦਲੀਲ ਇਹ ਹੈ ਕਿ ਬੰਗਾਲ, ਸਰਹੱਦ ਅਤੇ ਪੰਜਾਬ ਦਿਆਂ ਮੁਸਲਮਾਨਾਂ ਨੇ ਜਿਹੜੀਆਂ ਵਧੀਕੀਆਂ ਕੀਤੀਆਂ ਬਹੁਤ ਚਿਰ ਤੀਕ ਉਨ੍ਹਾਂ ਦਾ ਗੈਰ-ਮੁਸਲਮਾਨਾਂ ਵਲੋਂ ਕੋਈ ਬਦਲਾ ਨਹੀਂ ਲਿਆ ਗਿਆ। ਹਕੀਕਤ ਇਹ ਹੈ ਕਿ ਇਹ ਕੇਵਲ ਪੰਜਾਬ ਵਿਚ ਹੋਇਆ ਤੇ ਉਹ ਵੀ ੧੫ ਅਗਸਤ ੧੯੪੭ ਪਿਛੋਂ ਕਿ ਹਿੰਦੂਆਂ ਸਿਖਾਂ ਨੇ ਆਪਣੇ ਲੱਖਾਂ ਮਹਿ ਧਰਮੀਆਂ ਦੇ ਕਤਲ, ਘਰਾਂ ਨੂੰ ਫੂਕਣ ਤੇ ਔਰਤਾਂ ਤੇ ਬਚਿਆਂ ਨੂੰ ਚੁਕਣ ਦਾ ਉੱਕਾ ਕੋਈ ਬਦਲਾ ਲਿਆ ਹੋਵੇ। ੧੫ ਅਗਸਤ ਤਕ ਮੁਸਲਮਾਨਾਂ ਦੀਆਂ ਵਧੀਕੀਆਂ ਉਪਰ ਕੋਈ ਰੋਕ ਨਹੀਂ ਸੀ, ਜਿਸ ਦਾ ਕਾਰਨ ਇਹ ਨਹੀਂ ਸੀ ਕਿ ਹਿੰਦੂ ਤੇ ਸਿਖ ਮੁਸਲਮਾਨਾਂ ਦੇ ਹਥੋਂ ਅਤੀ ਦੁਖੀ ਨਹੀਂ ਸਨ। ਸਗੋਂ ਇਹ ਸੀ ਕਿ ਉਹ ਮੁਸਲਮਾਨਾਂ ਦੀ ਜਥੇਬੰਦੀ ਅਤੇ ਪੁਲੀਸ ਦੀ ਤਾਕਤ ਅਗੇ ਬੇਬੱਸ ਸਨ। ਮੁਸਲਮਾਨਾਂ ਨੇ ਇਹੋ ਹੀ ਖਿਆਲ ਕੀਤਾ ਕਿ ਉਨ੍ਹਾਂ ਨੂੰ ਕੋਈ ਰੋਕਣ ਵਾਲਾ ਉਠੇਗਾ ਹੀ ਨਹੀਂ ਤੇ ਕੋਈ ਬਦਲਾ ਨਹੀਂ ਲਿਆ ਜਾਵੇਗਾ। ੧੫ ਅਗਸਤ ਦੇ ਪਿਛੋਂ ਵੀ ਸਿਖਾਂ ਵਲੋਂ ਜਵਾਬੀ ਕਾਰਰਵਾਈ ਨੇ ਮੁਸਲਮਾਨਾਂ ਨੂੰ ਬਹੁਤ ਹੈਰਾਨ ਕੀਤਾ ਕਿਉਂਕਿ ਇਨ੍ਹਾਂ ਨੇ ਸਿਖ ਆਚਰਣ ਨੂੰ ਨਹੀਂ ਵਿਚਾਰਿਆ ਸੀ ਤੇ ਸਿਖ ਕੌਮ ਦੀਆਂ ਵਿਸ਼ੇਸ਼ਤਾਈਆਂ ਉਪਰ ਧਿਆਨ ਨਹੀਂ ਸੀ ਦਿੱਤਾ। ਸਿਖਾਂ ਅਤੇ ਨਾਲ ਹੀ ਹਿੰਦੂਆਂ ਦਾ ਬਦਲਾ ਖ਼ੂਨੀ ਤੇਜ਼ੀ ਨਾਲ ਵਧਣ ਵਾਲਾ ਤੇ ਗਜ਼ਬ ਦੀ ਤਬਾਹੀ ਵਾਲਾ ਸੀ। ਪੂਰਬੀ ਪੰਜਾਬ ਦਿਆਂ ਮੁਸਲਮਾਨਾਂ ਨੂੰ ਪੱਛਮੀ ਪੰਜਾਬ ਤੇ ਹੋਰਾਂ ਥਾਵਾਂ ਦਿਆਂ ਮੁਸਲਮਾਨਾਂ ਦਿਆਂ ਅਪਰਾਧਾਂ ਦੀ ਕੀਮਤ ਭਰਨੀ ਪਈ ਇਹ ਗੱਲ ਮਾੜੀ ਸੀ ਤੇ ਬਹੁਤੀ ਨਿਆਂ ਭਰੀ ਵੀ ਨਹੀਂ ਜਾਪਦੀ, ਪਰ ਦੁਨੀਆਂ ਵਿਚ ਹਰ ਥਾਂ ਕੰਮ ਪੂਰੀ ਸੋਚ ਨਾਲ ਨਹੀਂ ਕੀਤੇ ਜਾਂਦੇ ਤੇ ਆਮ ਲੋਕੀ ਜਦੋਂ ਇਕ ਵਾਰੀ ਭੜਕ ਉਠਣ ਤਾਂ ਉਹ ਘੋਰੀ, ਬੇਸਮਝ ਤੇ ਜਨੂੰਨੀ ਹੋ ਜਾਂਦੇ ਹਨ। ਪੱਛਮੀ ਪੰਜਾਬ ਤੇ ਸਰਹੱਦ ਵਿਚ ਮੁਸਲਮਾਨਾਂ ਦੇ ਹਥੀਂ ਹਿੰਦੂਆਂ ਤੇ ਸਿਖਾਂ ਦੀ ਭਾਰੀ ਤਬਾਹੀ ਦਾ ਪੂਰਬੀ ਪੰਜਾਬ ਦਿਆਂ ਸਿਖਾਂ ਤੇ ਹਿੰਦੂਆਂ ਉਪਰ ਅਜੇਹਾ ਹੀ ਅਸਰ ਹੋਇਆ। ਜਦ ਲੱਖਾਂ ਸਿਖ ਰਾਵਲਪਿੰਡੀ ਡਵੀਯਨ ਤੇ ਸਰਹੱਦ ਤੋਂ ਨਿਕਲੇ ਤੇ ਉਜੜੇ ਮਰਦ ਤੇ ਜ਼ਨਾਨੀਆਂ ਦਰਦ ਭਰੀਆਂ ਕਹਾਣੀਆਂ ਲੈ ਕੇ ਸੜਦੇ ਲਾਹੌਰ ਤੇ ਅੰਮ੍ਰਿਤਸਰ ਦੇ ਭੈ ਵਿਚੋਂ ਸ਼ਰਨ ਲਭਣ ਆਈਆਂ ਤਾਂ ਇਨ੍ਹਾਂ ਘਟਨਾਵਾਂ ਦਾ ਸਿਖਾਂ ਉਪਰ ਡੂੰਘੇ ਰੋਸ ਦਾ ਅਸਰ ਹੋਇਆ। ਮਰਦ ਔਰਤਾਂ ਤੇ ਬੱਚੇ ਸ਼ਹਿਰਾਂ ਤੇ ਪਿੰਡਾਂ ਵਿਚ ਗੁਰਦੁਆਰਿਆਂ, ਸਰਾਵਾਂ ਤੇ ਧਰਮਸਾਲਾਂ ਵਿਚ ਇਕ ਇਕ ਕੋਠੜੀ ਵਿਚ ਪੰਜਾਹ ੨ ਪਏ ਹੁੰਦੇ ਸਨ ਤੇ ਅਜੇਹੀਆਂ ਥਾਵਾਂ ਵਿਚ ਪਨਾਹਗੀਰ ਸਨ ਜਿਥੇ ਸੂਰ ਵੀ ਬੰਨ੍ਹੇ ਨਹੀਂ ਜਾ ਸਕਦੇ ਸਨ, ਤੇ ਸੜਕਾਂ ਉਪਰ ਥੜੇ ਲਾ ਲਾਕੇ ਰੋਟੀ ਕਮਾਂਦੇ ਸੀ ਇਸ ਸਾਰੀ ਗੱਲ ਨੇ ਸਿਖਾਂ ਨੂੰ ਭਾਰੀ ਕ੍ਰੋਧ ਵਿਚ ਲਿਆਂਦਾ। ਸਿਖ ਤਾਂ ਮਨੁਖ ਹੀ ਨਾ ਹੁੰਦੇ ਉਹ ਤਾਂ ਕਾਇਰ ਤੇ ਨਿਰਲੱਜ ਹੁੰਦੇ ਜੇ ਉਹ ਪੰਜਾਬ ਤੇ ਹੋਰਾਂ ਥਾਵਾਂ ਦਿਆਂ ਸਿਖਾਂ ਦੇ ਦੁੱਖ ਨੂੰ ਦੇਖਕੇ ਰੋਸ ਨਾ ਕਰਦੇ।

ਇਹ ਇਕ ਬਹੁਤ ਜ਼ਰੂਰੀ ਗੱਲ ਹੈ ਜਿਸ ਨੂੰ ਦੁਹਰਾਣਾ ਅਨੁਚਿਤ ਨਹੀਂ ਕਿ ਜਿਥੇ ਅਗਸਤ ੧੯੪੭ ਤੱਕ ਮੁਸਲਮਾਨਾਂ ਦੇ ਹਥੀਂ ੧੦ ਲੱਖ ਸਿਖ ਤੇ ਹਿੰਦੂ ਸ਼ਰਨਾਰਥੀ ਬਣ ਚੁਕੇ ਸਨ ਜਿਹੜੇ

ਕਿ ਵਾਹ, ਕਾਲਾ ਆਦਿਕ ਕੈਂਪਾਂ ਵਿਚ, ਅੰਮ੍ਰਿਤਸਰ ਵਿਚ, ਸਿਖ ਰਿਆਸਤਾਂ, ਲੁਧਿਆਣੇ, ਜਲੰਧਰ ਤੇ ਫੀਰੋਜ਼ਪੁਰ ਦਿਆਂ ਜ਼ਿਲਿਆਂ ਵਿਚ, ਹਰਦੁਆਰ, ਦਿੱਲੀ, ਅੰਬਾਲਾ, ਕਰਨਾਲ ਤੇ ਧੁਰ ਗੁੜਗਾਓਂ ਤੇ ਅਲਵਰ, ਭਰਤਪੁਰ, ਧੌਲ ਪੁਰ ਤੇ ਬੀਕਾਨੇਰ ਤੱਕ ਖਿੰਡ ਗਏ ਸਨ, ਉਥੇ ਬਹੁਤ ਹੀ ਘੱਟ ਐਸੇ ਮੁਸਲਮਾਨ ਸੀ ਜਿਨ੍ਹਾਂ ਨੂੰ ਸ਼ਰਨਾਰਥੀ ਕਿਹਾ ਜਾ ਸਕਦਾ ਸੀ ਤੇ ਇਹ ਹਾਲਤ ਮਹੀਨਿਆਂ ਬੱਧੀ ਰਹੀ। ਇਸ ਦਾ ਕਾਰਨ ਇਹ ਹੈ ਕਿ ਇਸ ਸਮੇਂ ਤਕ ਹਮਲਿਆਂ ਦੇ ਸ਼ਿਕਾਰ ਕੇਵਲ ਹਿੰਦੂ ਤੇ ਸਿਖ ਹੀ ਸਨ ਉਹ ਕਿਸੇ ਥਾਂ ਵੀ ਮੁਸਲਮਾਨਾਂ ਦੇ ਧੱਕੇ ਦਾ ਮੁਕਾਬਲਾ ਕਰਨ ਯੋਗ ਨਹੀਂ ਸਨ। ਕੇਵਲ ਅੰਮ੍ਰਿਤਸਰ ਵਿਚ ਹੀ ਕੁਛ ਮੁਸਲਮਾਨ ਅਜੇਹੇ ਸਨ ਜਿਹੜੇ ਸ਼ਹਿਰ ਦਿਆਂ ਕੁਝ ਹਿਸਿਆਂ ਵਿਚ ਬੇਘਰ ਹੋਇ ਸਨ। ਕਿਉਂਕਿ ਇਥੇ ਹਿੰਦੂਆਂ ਤੇ ਸਿਖਾਂ ਨੇ ਜਿਥੇ ਆਪਣੇ ਘਰ ਸੜਵਾਏ ਉਥੇ ਕੁਝ ਮੁਸਲਮਾਨਾਂ ਦੇ ਵੀ ਸਾੜੇ ਸਨ। ਕੁਛ ਮੁਸਲਮਾਨ ਮਜ਼ਦੂਰ ਵੀ ਬੇਰੁਜ਼ਗਾਰ ਹੋਇ ਸਨ ਕਿਉਂਕਿ ਇਨ੍ਹਾਂ ਸਮਿਆਂ ਵਿਚ ਗੈਰ-ਮੁਸਲਮਾਨ ਕਾਰਖਾਨੇਦਾਰ ਆਪਣੀ ਜਿੰਦ ਤੇ ਮਾਲ ਮੁਸਲਮਾਨਾਂ ਦੇ ਭਰੋਸੇ ਉਪਰ ਨਹੀਂ ਛੱਡ ਸਕਦੇ ਸਨ ਜਿਹੜੇ ਕਿ ਨਿਰਸੰਦੇਹ ਕਾਤਲ ਤੇ ਅੱਗ ਲਾਣ ਵਾਲੇ ਹੋ ਸਕਦੇ ਸਨ। ਇਹ ਅੰਮ੍ਰਿਤਸਰ ਦੇ ਮੁਸਲਮਾਨ ਜਿਨ੍ਹਾਂ ਦੀ ਗਿਣਤੀ ਕੁਛ ਹੀ ਹਜ਼ਾਰ ਸੀ ਉਹ ਇਕੱਲੇ ਮੁਸਲਮਾਨ ਸਨ ਜਿਹੜੇ ਕਿ ਪੰਜਾਬ ਵਿਚ ਫਸਾਦਾਂ ਦੇ ਸ਼ਿਕਾਰ ਕਹੇ ਜਾ ਸਕਦੇ ਸੀ ਜਿਥੇ ੧੦ ਲੱਖ ਸਿਖ ਤੇ ਹਿੰਦੂ ਇਸੇ ਹਾਲਤ ਵਿਚ ਸਨ। ਇਹ ਹਾਲਤ ੧੫ ਅਗਸਤ ਤੋਂ ਕਈ ਕੁ ਦਿਨ ਪਿਛੇ ਤੱਕ ਰਹੀ। ਸਿਖਾਂ ਤੇ ਮੁਸਲਮਾਨਾਂ ਦੀ ਸਮੱਸਿਆ ਨੂੰ ਵਿਚਾਰਨ ਲਗਿਆਂ ਇਹ ਅਤੀ ਜ਼ਰੂਰੀ ਗੱਲ ਕਦੀ ਨਹੀਂ ਭੁਲਾਣੀ ਚਾਹੀਦੀ।

ਅਗਸਤ ੧੯੪੭ ਤੱਕ ਉਸ ਸਾਰੇ ਇਲਾਕੇ ਵਿਚ ਜਿਸਨੂੰ ਹੁਣ ਪੂਰਬੀ ਪੰਜਾਬ ਕਿਹਾ ਜਾਂਦਾ ਹੈ ਤੇ ਸਿਖ ਰਿਆਸਤਾਂ ਵਿਚ ਸਿਖ ਪੂਰੀ ਤਰ੍ਹਾਂ ਸ਼ਾਂਤ ਰਹੇ। ਪੰਜਾਬ ਦੇ ਫਸਾਦਾਂ ਸੰਬੰਧੀ ਸਰਕਾਰੀ ਐਲਾਨਾਂ ਵਿਚ ਜਿਥੇ ਲਾਹੌਰ ਵਿਚ ੬੯-੬੯ ਅੱਗਾਂ ਲਗਣ ਦੀ ਰੀਪੋਰਟ ਆਉਂਦੀ ਸੀ ਤੇ ਇਲਾਕੇ ਦੇ ਇਲਾਕੇ ਸੜ ਜਾਣ ਨਾਲ ਹਜ਼ਾਰਾਂ ਲੋਕਾਂ ਦੇ ਬੇਘਰ ਹੋਣ ਦੀ ਤੇ ਨਾਲ ਹੀ ਮੁਸਲਮਾਨ ਗੁੰਡਿਆਂ ਤੇ ਕਾਤਲਾਂ ਦਿਆਂ ਅਤਿਆਚਾਰਾਂ ਦੀ, ਉਥੇ ਪੂਰਬੀ ਪੰਜਾਬ ਬਾਰੇ ਕੇਵਲ ਇਹੋ ਹੀ ਰੀਪੋਰਟ ਹੁੰਦੀ ਸੀ:—"ਪੂਰਬੀ ਪੰਜਾਬ ਸ਼ਾਂਤ ਹੈ"। ਕਿਤੇ ੨ ਮਾਮੂਲੀ ਝਗੜੇ ਹੁੰਦੇ ਪਰ ਇਨ੍ਹਾਂ ਦੀ ਤਹਿ ਵਿਚ ਵੀ ਮੁਸਲਮਾਨ ਹੀ ਹੁੰਦੇ ਸਨ। ਲੁਧਿਆਣਾ, ਜਲੰਧਰ ਤੇ ਹੁਸ਼ਿਆਰਪੁਰ ਵਿਚ ਮੁਸਲਮਾਨਾਂ ਨੇ ਸਿਖਾਂ ਨੂੰ ਕਤਲ ਕੀਤਾ ਤੇ ਕੁਛ ਇਸਦਾ ਜੁਆਬ ਵੀ ਦਿਤਾ ਗਿਆ ਪਰ ਪੂਰਬੀ ਪੰਜਾਬ ਵਿਚ ਕਿਹਾ ਜਾ ਸਕਦਾ ਹੈ ਕਿ ਸਮੁਚੇ ਤੌਰ ਤੇ ਕੋਈ ਕਾਰਰਵਾਈ ਨਹੀਂ ਹੋਈ। ਪਟਿਆਲਾ, ਜੀਂਦ, ਨਾਭਾ ਤੇ ਫਰੀਦਕੋਟ ਦੀਆਂ ਰਿਆਸਤਾਂ ਵਿਚੋਂ ਜਿਨ੍ਹਾਂ ਵਿਚ ਬਹੁ-ਗਿਣਤੀ ਸਿਖਾਂ ਦੀ ਸੀ ਤੇ ਜੀਂਦ ਵਿਚ ਹਿੰਦੂਆਂ ਦੀ ਸੀ, ਇਕ ਵੀ ਮੁਸਲਮਾਨ ਉਪਰ ਕਿਸੇ ਹਮਲੇ ਦੀ ਉੱਕੀ ਕੋਈ ਘਟਨਾ ਨਹੀਂ ਹੋਈ। ਇਨ੍ਹਾਂ ਰਿਆਸਤਾਂ ਵਿਚ ਮੁਸਲਮਾਨ ਨਿਧੜਕ ਰਹਿੰਦੇ ਸਨ ਭਾਵੇਂ ਪਟਿਆਲੇ ਦਿਆਂ ਕੁਝ ਹਿਸਿਆਂ ਵਿਚ ਮੁਸਲਮਾਨਾਂ ਨੇ ਰਾਵਲਪਿੰਡੀ ਤੇ ਸਰਹੱਦ ਤੋਂ ਆਏ ਸ਼ਰਨਾਰਥੀਆਂ ਵਿਰੁਧ ਸ਼ਰਾਰਤ ਕਰਨੀ ਚਾਹੀ ਪਰ ਇਸ ਉੱਪਰ ਵੀ ਮੁਸਲਮਾਨਾਂ ਉੱਪਰ ਕਿਤੇ ਕੋਈ ਹਮਲਾ ਨਹੀਂ ਹੋਇਆ।

ਫੀਰੋਜ਼ਪੁਰ, ਲੁਧਿਆਣੇ ਤੇ ਜਲੰਧਰ ਦਿਆਂ ਜ਼ਿਲਿਆਂ ਵਿਚ ਜਿਨ੍ਹਾਂ ਦਿਆਂ ਪਿੰਡਾਂ ਵਿਚ ਸਿਖ ਭਾਰੀ ਮਹੱਤਤਾ ਰਖਦੇ ਸਨ ਕਿਸੇ ਮੁਸਲਮਾਨ ਉਪਰ ਵੀ ਕੋਈ ਹਮਲਾ ਨਹੀਂ ਹੋਇਆ ਤੇ ਨਾ ਹੀ ਲਾਹੌਰ ਦਿਆਂ ਪਿੰਡਾਂ ਵਿਚ ਜਿਥੇ ਕਿ ਸਿਖ ਮੁਸਲਮਾਨਾਂ ਨਾਲੋਂ ਵਧੇਰੇ ਜਥੇਬੰਦ ਤੇ ਰਸੂਖ ਵਾਲੇ ਸਨ। ਇਕੋ ਹੀ ਜ਼ਿਲਾ ਸੀ ਜਿਸ ਦਿਆਂ ਪਿੰਡਾਂ ਵਿਚ ਕੁਛ ਲੜਾਈ ਹੋਈ ਤੇ ਇਹ ਸੀ

ਅੰਮ੍ਰਿਤਸਰ। ਪਰ ਇਥੇ ਵੀ ਇਹ ਜੁਲਾਈ ਦੇ ਅੱਧ ਪਿਛੋਂ ਸ਼ੁਰੂ ਹੋਇਆ। ਇਹ ਲੜਾਈ ਉਸ ਕਤਲ ਤੇ ਅੱਗਾਂ ਲਾਉਣ ਦਾ ਸਿੱਧਾ ਨਤੀਜਾ ਸੀ ਜਿਸ ਦੇ ਰੋਜ਼ ਹਿੰਦੂ ਤੇ ਸਿਖ ਅੰਮ੍ਰਿਤਸਰ ਤੇ ਲਾਹੌਰ ਵਿਚ ਸ਼ਿਕਾਰ ਬਣਦੇ ਸਨ। ਪਿੰਡਾਂ ਤੋਂ ਜੋ ਸਿਖ ਅੰਮ੍ਰਿਤਸਰ ਆਉਂਦੇ ਸਨ ਮੁਸਲਮਾਨ ਉਨ੍ਹਾਂ ਨੂੰ ਸ਼ਹਿਰੋਂ ਬਾਹਰ ਘੇਰਕੇ ਮਾਰ ਦਿੰਦੇ ਸਨ। ਕਈ ਸੌ ਸਿਖ ਕਤਲ ਹੋਏ। ਇਨ੍ਹਾਂ ਕਤਲਾਂ ਨੇ ਪਿੰਡਾਂ ਵਿਚ ਰਹਿਣ ਵਾਲਿਆਂ ਸਿਖਾਂ ਨੂੰ ਭੜਕਾਇਆ ਤੇ ਮੁਸਲਮਾਨਾਂ ਉਪਰ ਹਮਲੇ ਸ਼ੁਰੂ ਹੋ ਗਏ ਪਰ ਇਹ ਜੁਲਾਈ ਵਿਚ ਹੋਇਆ। ਅੰਮ੍ਰਿਤਸਰ ਦਿਆਂ ਪਿੰਡਾਂ ਵਿਚ ਵੀ ਬਹੁਤ ਕਰਕੇ ਮੁਸਲਮਾਨਾਂ ਨੇ ਹੀ ਪਹਿਲ ਕੀਤੀ। ਢਪਈ, ਮੂਲਾ ਚੱਕ, ਭਗਤਾਂ ਵਾਲਾ, ਝਬਾਲ, ਵੇਰਕਾ, ਸੁਲਤਾਨ ਵਿੰਡ ਤੇ ਖਾਸਾ ਆਦਿਕ ਵਿਚ ਸਿਖਾਂ ਉਪਰ ਹਮਲੇ ਹੋਏ। ਇਹ ਗੱਲ ਕੁਦਰਤੀ ਸੀ ਕਿ ਸਿਖ ਉਨ੍ਹਾਂ ਪੇਂਡੂ ਮੁਸਲਮਾਨਾਂ ਉਪਰ ਹਮਲੇ ਕਰਦੇ ਜਿਨ੍ਹਾਂ ਦੀ ਜਥੇਬੰਦੀ ਸਿਖਾਂ ਕੋਲੋਂ ਘੱਟ ਸੀ। ਅਗਸਤ ਸ਼ੁਰੂ ਹੋਣ ਉਪਰ ਪੰਜਾਬ ਵਿਚ ਅੰਮ੍ਰਿਤਸਰ ਹੀ ਐਸਾ ਜ਼ਿਲਾ ਸੀ ਜਿਥੇ ਲੜਾਈ ਜਾਰੀ ਸੀ। ਇਹ ਨਹੀਂ ਕਿ ਮੁਸਲਮਾਨ ਚੁਪ ਸਨ, ਅਗਸਤ ਆਉਣ ਉਪਰ ਕਿਸੇ ਖਾਸ ਲਾਭ ਹਿਤ ਉਹ ਚੁਪ ਜਹੇ ਹੋ ਗਏ, ਜਿਵੇਂ ਕਿਸੇ ਵੱਡੇ ਹਮਲੇ ਦੀ ਤਿਆਰੀ ਵਿਚ ਹੋਣ, ਤੇ ਇਹ ਹਮਲਾ ੧੦ ਅਗਸਤ ਨੂੰ ਹਰ ਥਾਂ ਸ਼ੁਰੂ ਹੋ ਗਿਆ। ਇਸ ਤ੍ਰੀਕ ਨੂੰ ਲਾਹੌਰ ਵਿਚ ਸ਼ੁਰੂ ਹੋਇਆ ਤੇ ੧੨-੧੩ ਅਗਸਤ ਤਕ ਗੁਜਰਾਂਵਾਲੇ, ਸਿਆਲਕੋਟ, ਗੁਜਰਾਤ, ਮਿੰਟਗੁਮਰੀ ਤੇ ਹੋਰ ਨੇੜੇ ਦਿਆਂ ਜ਼ਿਲਿਆਂ ਵਿਚ ਸ਼ੁਰੂ ਹੋ ਗਿਆ। ਮੀਆਂਵਾਲੀ, ਸ਼ੇਖੂਪੁਰਾ, ਲਾਇਲਪੁਰ ਤੇ ਮੁਜ਼ਫਰਗੜ੍ਹ ਵਿਚ ਇਸ ਤੋਂ ਥੋਹੜਾ ਹੀ ਪਿਛੋਂ ਸ਼ੁਰੂ ਹੋਇਆ।

ਅੰਮ੍ਰਿਤਸਰ ਵਿਚ ਮੁਸਲਮਾਨਾਂ ਉਪਰ ੧੨ ਅਗਸਤ ਨੂੰ ਹਮਲਾ ਸ਼ੁਰੂ ਹੋਇਆ, ਇਸ ਤੋਂ ਇਕ ਦਿਨ ਪਹਿਲਾਂ ਲਾਹੌਰ ਵਿਚ ਹਜ਼ਾਰਾਂ ਹਿੰਦੂਆਂ ਤੇ ਸਿਖਾਂ ਦਾ ਕਤਲਾਮ ਹੋਇਆ ਸੀ। ਲਾਹੌਰੋਂ ਹਿੰਦੂ ਸਿਖ ਸ਼ਰਨਾਰਥੀ ਹੋ ਕੇ ਨਿਕਲੇ ਤੇ ਇਹ ਨਵੇਂ ਸ਼ਰਨਾਰਥੀ ੧੩ ਅਗਸਤ ਤੱਕ ਫਿਰੋਜ਼ਪੁਰ ਦੇ ਰਸਤੇ ਪੂਰਬੀ ਪੰਜਾਬ ਪਹੁੰਚ ਚੁਕੇ ਸਨ। ਪਰ ਇਸ ਉਪਰ ਵੀ ਸਿਖਾਂ ਨੇ ਕਿਤੇ ਮੁਸਲਮਾਨਾਂ ਉਪਰ ਹਮਲੇ ਨਹੀਂ ਕੀਤੇ। ਲੋਕਾਂ ਦਾ ਇਹ ਖਿਆਲ ਸੀ ਕਿ ਪਾਕਿਸਤਾਨ ਵਿਚ ਜ਼ਿੰਮੇਂਵਾਰ ਸਰਕਾਰ ਬਣੇਗੀ ਤੇ ਅਮਨ ਹੋ ਕੇ ਅੰਗਰੇਜ਼ਾਂ ਕੋਲੋਂ ਚੰਗਾ ਪ੍ਰਬੰਧ ਹੋਵੇਗਾ। ਪਰ ਇਹ ਆਸਾਂ ਸਚੀਆਂ ਨਾ ਨਿਕਲੀਆਂ।

੧੫ ਅਗਸਤ ਨੂੰ ਇਹ ਹਾਲਤ ਸੀ ਕਿ ਸਾਰਾ ਪੂਰਬੀ ਪੰਜਾਬ ਸ਼ਾਂਤ ਸੀ, ਪੂਰਬੀ ਪੰਜਾਬ ਦਾ ਕੇਵਲ ਇਕੋ ਹਿੱਸਾ ਜਿਸ ਵਿਚ ਮੁਸਲਮਾਨਾਂ ਉਪਰ ਹਮਲੇ ਹੋਇ, ਅੰਮ੍ਰਿਤਸਰ ਸੀ। ਪਰ ਅੰਮ੍ਰਿਤਸਰ ਦੀ ਗੱਲ ਹੋਰ ਸੀ, ਇਸ ਦਾ ਕਾਰਨ ਇਹ ਸੀ ਕਿ ਅੰਮ੍ਰਿਤਸਰ ਵਿਚ ਹਿੰਦੂ ਸਿਖ ਘੇਰੇ ਵਿਚ ਰਹੇ ਸਨ ਤੇ ਉਨ੍ਹਾਂ ਮੁਸਲਮਾਨਾਂ ਦੇ ਹਥੀਂ ਭਾਰੇ ਕਸ਼ਟ ਸਹੇ ਸਨ। ਇਸ ਲਈ ਮੁਸਲਮਾਨ ਪੁਲੀਸ ਤੇ ਅਫਸਰਾਂ ਦੀ ਕੜ੍ਹਕੀ ਖੁਲ੍ਹਦਿਆਂ ਹੀ ਇਹ ਅਵਸ਼ ਸੀ ਕਿ ਅੰਮ੍ਰਿਤਸਰ ਦਿਆਂ ਮੁਸਲਮਾਨਾਂ ਨੂੰ ਸਜ਼ਾ ਮਿਲਦੀ। ਸਤੇ ਹੋਏ ਤੇ ਘਿਰੇ ਹੋਏ ਗੈਰ-ਮੁਸਲਮਾਨ ਆਪਣੇ ਉਪਰ ਅਤਿਯਾਚਾਰ ਕਰਨ ਵਾਲਿਆਂ ਉਪਰ ਟੁਟ ਪਏ ਤੇ ਉਨ੍ਹਾਂ ਨੇ ਕੁਲ ਡੇਢ ਦਿਨ ਵਿਚ ਅੰਮ੍ਰਿਤਸਰ ਵਿਚੋਂ ਪੂਰੀ ਤਰ੍ਹਾਂ ਕੱਢ ਦਿਤੇ ਪਰ ਇਸ ਸਮੇਂ ਅੰਮ੍ਰਿਤਸਰ ਦੀ ਘਟਨਾ ਦਾ ਕੋਈ ਵੀ ਅਸਰ ਪੂਰਬੀ ਪੰਜਾਬ ਦੇ ਕਿਸੇ ਹਿਸੇ ਵਿਚ ਨਹੀਂ ਦੇਖਿਆ ਜਾਂਦਾ।

੧੧ ਅਗਸਤ ਦੇ ਪਿਛੋਂ ਲਾਹੌਰ ਤੋਂ ਭਾਰੀ ਭਿਆਨਕ ਖਬਰਾਂ ਆਉਂਦੀਆਂ ਰਹੀਆਂ, ਸ਼ਰਨਾਰਥੀਆਂ ਤੇ ਹੋਰਾਂ ਵਸੀਲਿਆਂ ਦੇ ਰਾਹੀਂ ਜਿਹੜੀ ਲਾਹੌਰ ਦੇ ਕਤਲਾਮ ਦੀ ਸੂਹ ਪੂਰਬੀ ਪੰਜਾਬ ਵਿਚ ਪਹੁੰਚੀ ਉਹ ਗਲਤ ਨਹੀਂ ਸੀ। ੧੫ ਅਗਸਤ ਦਾ ਅਜ਼ਾਦੀ ਦਾ ਦਿਨ ਪੂਰਬੀ ਪੰਜਾਬ ਵਿਚ ਕਿਸੇ ਨੇ ਵੀ ਦਿਲ ਨਾਲ ਨਹੀਂ ਮਨਾਇਆ।

ਮੁਸਲਮਾਨ ਪੂਰਬੀ ਪੰਜਾਬ ਵਿਚ ਵੀ ਸ਼ਰਾਰਤ ਕਰਨ ਲੱਗ ਪਏ। ਇੰਝ ਪ੍ਰਤੀਤ ਹੁੰਦਾ ਹੈ ਕਿ ਮੁਸਲਮਾਨਾਂ ਦੀ ਇਹ ਵਿਉਂਤ ਸੀ ਕਿ ਹਿੰਦ ਦੇ ਬਾਲਕ ਰਾਸ਼ਟਰ ਵਿਚ ਖਾਸ ਕਰਕੇ ਪਾਕਿਸਤਾਨੀ ਹੱਦਾਂ ਉੱਪਰ ਝਗੜੇ ਕਰਾਏ ਜਾਣ। ਜਲੰਧਰ, ਲੁਧਿਆਣਾ, ਪਟਿਆਲਾ, ਅੰਬਾਲਾ, ਦਿੱਲੀ, ਅਲਵਰ ਤੇ ਹੋਰਾਂ ਥਾਵਾਂ ਤੋਂ ਮੁਸਲਮਾਨਾਂ ਦੇ ਭਾਰੀ ਹਥਿਆਰਾਂ ਦੇ ਜ਼ਖੀਰੇ ਨਿਕਲੇ। ਲੁਧਿਆਣੇ ਦੇ ਲਾਗੇ ੧੭ ਅਗਸਤ ਨੂੰ ਗੱਡੀਆਂ ਵਿਚ ਸਿਖ ਕਤਲ ਹੋਏ; ਇਸਦਾ ਸਿੱਟਾ ਮੁਸਲਮਾਨ ਵੀ ਕਤਲ ਹੋਏ। ਇਸ ਪਿੱਛੋਂ ਲਾਹੌਰ, ਸਿਆਲਕੋਟ, ਗੁਜਰਾਂਵਾਲਾ ਆਦਿਕ ਵਿਚ ਹੋਇਆਂ ਨਵਿਆਂ ਅਤਿਆਚਾਰਾਂ ਦੀ ਖ਼ਬਰ ਮਿਲੀ ਜਿਸ ਉੱਪਰ ਭੜਕੇ ਹੋਏ ਹਿੰਦੂਆਂ ਸਿਖਾਂ ਨੇ ਮੁਸਲਮਾਨਾਂ ਉੱਪਰ ਹਮਲੇ ਕੀਤੇ। ਇੰਝ ਇਹ ਹੋਇਆ ਕਿ ੨੧ ਅਗਸਤ ਨੂੰ ਇਕ ਦਮ ਸਭ ਰੇਲਾਂ ਬੰਦ ਹੋ ਗਈਆਂ। ਪੱਛਮੀ ਪੰਜਾਬ ਵਿਚ ਕਤਲਾਮ ਦੀਆਂ ਖ਼ਬਰਾਂ ਨਾਲ ਉਹੋ ਜਹੀਆਂ ਗੱਲਾਂ ਪੂਰਬੀ ਪੰਜਾਬ ਵਿਚ ਹੋਈਆਂ। ਇੰਝ ਜਾਣੋ ਕਿ ਵਿਰੋਧੀ ਫ਼ਿਰਕੇ ਦੇ ਕਤਲਾਮ ਦਾ ਆਪੋ ਵਿਚੀ ਦਾ ਮੁਕਾਬਲਾ ਕੀਤਾ ਜਾ ਰਿਹਾ ਸੀ। ਐਨ ਓਹੋ ਹੀ ਤ੍ਰੀਕੇ ਜਿਹੜੇ ਮੁਸਲਮਾਨਾਂ ਨੇ ਹਿੰਦੂਆਂ ਤੇ ਸਿਖਾਂ ਦੇ ਕਤਲ ਲਈ ਮੁਕੰਮਲ ਕੀਤੇ ਸਨ ਉਹ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਨੂੰ ਕਤਲ ਕਰਨ ਲਈ ਵਰਤੇ ਗਏ। ਅੱਗ ਦਾ ਬਦਲਾ ਅੱਗ, ਕਤਲ ਦਾ ਬਦਲਾ ਕਤਲ, ਉਧਾਲਣ ਤੇ ਜਬਰੀ ਧਰਮ ਬਦਲਣ ਦਾ ਜਬਰੀ ਧਰਮ ਬਦਲਣਾ, ਇਹ ਸੀ ਘ੍ਰਿਣਾ ਯੋਗ ਮੁਕਾਬਲਾ।

ਰਾਵਲਪਿੰਡੀ ਵਿਚ ਹੋਇਆਂ ਮਾਰਚ ਦਿਆਂ ਭਿਆਨਕ ਫਸਾਦਾਂ ਪਿਛੋਂ ਤੇ ਉਸ ਸਾਰੇ ਸਮੇਂ ਵਿਚ ਜਦ ਸਿਖ ਅੰਮ੍ਰਿਤਸਰ ਵਿਚ ਮੁਸਲਮਾਨਾਂ ਪਾਸੋਂ ਮਾਰ ਖਾ ਰਹੇ ਸਨ ਤਾਂ ਸਿਖਾਂ ਨੂੰ ਮੁਸਲਮਾਨ ਤੇ ਹੋਰ ਕਾਇਰ ਆਖ ਕੇ ਟਿਚਕਰਾਂ ਕਰਦੇ ਸਨ। ਇਹ ਗੱਲ ਮਸ਼ਹੂਰ ਹੋ ਗਈ ਕਿ ਸਿਖਾਂ ਦਾ ਤਪ ਤੇਜ ਖਤਮ ਹੋ ਗਿਆ ਹੈ ਤੇ ਉਨ੍ਹਾਂ ਦੀ ਜੱਦੀ ਬੀਰਤਾ ਦੀ ਸਪਿਰਟ ਮੁੱਕ ਗਈ ਹੈ। ਇਸ ਸਿਧਾਂਤ ਨੂੰ ਇੰਨਾ ਪੱਕੀ ਤਰ੍ਹਾਂ ਮੰਨਿਆ ਗਿਆ ਕਿ ਵਿਚਾਰਵਾਨ ਹਿੰਦੂ ਤੇ ਸਿਖ ਵੀ ਸਿਖਾਂ ਦੀ ਇਸ ਬੀਰਤਾ ਦੀ ਅਖੌਤੀ ਅਣਹੋਂਦ ਦੇ ਇਤਿਹਾਸਿਕ ਕਾਰਨ ਲਭਣ ਲਗ ਪਏ। ਕਈਆਂ ਨੇ ਤੇ ਆਖਿਆ ਕਿ ਇਸਦਾ ਕਾਰਨ ਇਹ ਹੈ ਕਿ ਬਹੁਤ ਸਿਖ ਸ਼ਹਿਰਾਂ ਵਿਚ ਵੱਸਣ ਲੱਗ ਪਏ, ਕਿਸੇ ਨੇ ਕਿਹਾ ਸਿਖਾਂ ਦੀ ਖੁਰਾਕ ਚੰਗੀ ਨਹੀਂ ਰਹੀ, ਕਿਸੇ ਨੇ ਦਸਿਆ ਕਿ ਇਸ ਦਾ ਕਾਰਨ ਧਰਮ ਵਲੋਂ ਅਣਗਹਿਲੀ ਹੈ ਇਤਿ ਆਦਿਕ। ਪਰ ਇਹ ਤਾਹਨਾ ਸਿਖਾਂ ਦੇ ਦਿਲ ਵਿਚ ਕੰਡੇ ਵਾਂਗ ਚੁਭਦਾ ਰਿਹਾ, ਸਿਖ ਹਰ ਥਾਂ ਬੇਬੱਸ ਜਹੇ ਮਹਿਸੂਸ ਕਰ ਰਹੇ ਸਨ। ਰਾਵਲਪਿੰਡੀ ਵਿਚ ਤਾਂ ਮੁਸਲਮਾਨਾਂ ਦੀ ਇਤਨੀ ਗਿਣਤੀ ਸੀ ਕਿ ਸਿਖ ਕੁਛ ਕਰ ਹੀ ਨਹੀਂ ਸੀ ਸਕਦੇ ਪਰ ਅੰਮ੍ਰਿਤਸਰ ਵਿਚ ਉਹ ਮੁਸਲਮਾਨਾਂ ਤੋਂ ਰਾਵਲਪਿੰਡੀ ਦਾ ਬਦਲਾ ਲੈਣਾ ਚਾਹੁੰਦੇ ਸੀ। ਪੁਲਿਸ ਵਿਚ ਮੁਸਲਮਾਨਾਂ ਦੀ ਭਾਰੀ ਗਿਣਤੀ ਤੇ ਪੰਜਾਬ ਵਿਚ ਮੁਸਲਿਮ ਲੀਗ ਦੇ ਅਫ਼ਸਰਾਂ ਦਾ ਤਾਲ ਮੇਲ ਤੇ ਇਸ ਤੋਂ ਵੀ ਵੱਧ ਇਹ ਕਿ ਬਾਉਂਡਰੀ ਫੌਜ ਦਾ ਬਹੁਤਾ ਹਿੱਸਾ ਪੂਰਬੀ ਪੰਜਾਬ ਵਿਚ ਹੀ ਰਖਿਆ ਗਿਆ। ਇਨ੍ਹਾਂ ਗੱਲਾਂ ਨੇ ਸਿਖਾਂ ਦੀ ਇਹ ਹਾਲਤ ਕਰ ਦਿਤੀ ਕਿ ਉਹ ਅੰਮ੍ਰਿਤਸਰ ਨੂੰ ਤਬਾਹ ਹੁੰਦਾ ਵੇਖਦੇ ਹੋਏ ਵੀ ਬੇਬੱਸ ਸਨ। ਵਕਤ ਦੇ ਲੰਘਣ ਨਾਲ ਰਾਵਲਪਿੰਡੀ ਦੀ ਘਟਨਾ ਇਕ ਬੀਤਿਆ ਇਤਿਹਾਸ ਜਿਹਾ ਬਣ ਗਿਆ, ਤੇ ਉਥੋ ਦਿਆਂ ਹਿੰਦੂਆਂ ਸਿਖਾਂ ਨੂੰ ਵਸਾਉਣ ਦਾ ਸਵਾਲ ਅਗੇ ਆ ਗਿਆ ਤੇ ਬਦਲੇ ਦਾ ਖਿਆਲ ਉਕਾ ਹੀ ਭੁਲ ਗਿਆ, ਤੇ ਇਹ ਖਿਆਲ ਕੀਤਾ ਜਾਂਦਾ ਸੀ ਕਿ ਪਾਕਿਸਤਾਨ ਬਣਨ ਨਾਲ ਜਦ ਅਮਨ ਹੋਵੇਗਾ ਤਾਂ ਰਾਵਲਪਿੰਡੀ ਵਿਚੋਂ ਨਿਕਲੇ ਹੋਏ ਲੋਕ ਆਪਣਿਆਂ ਘਰਾਂ ਨੂੰ ਮੁੜ ਸਕਣਗੇ। ਇਹ ਆਸ ਵਧਦੀ ਹੀ ਗਈ ਲੜਾਈ ਕੇਵਲ ਅੰਮ੍ਰਿਤਸਰ ਵਿਚ ਹੀ ਸੀ ਯਾ ਫਿਰ ਲਾਹੌਰ ਵਿਚ।

ਅਗਸਤ ਪਿਛੋਂ ਹੋਏ ਪੂਰਬੀ ਪੰਜਾਬ ਦਿਆਂ ਫਸਾਦਾਂ ਬਾਰੇ ਅਖਬਾਰ ਹਿੰਦੁਸਤਾਨ ਟਾਈਮਜ਼ ਨੇ ੨੩ ਅਕਤੂਬਰ ੧੯੪੮ ਦੇ ਸੰਪਾਦਕੀ ਨੋਟ ਵਿਚ ਇਹ ਲਿਖਿਆ:—

"ਜਿਹੜਾ ਸਮਝਿਆ ਸੋਚਿਆ ਤ੍ਰੀਕਾ ਪਾਕਿਸਤਾਨੀ ਇਸ ਗੱਲ ਲਈ ਵਰਤ ਰਹੇ ਹਨ ਕਿ ਹਿੰਦ ਦਿਆਂ ਲੋਕਾਂ ਨੂੰ ਅਜੇਹੇ ਦੈਂਤ ਦਸਿਆ ਜਾਵੇ ਜੋ ਬੇਕਸੂਰ ਮੁਸਲਮਾਨਾਂ ਦੇ ਲਹੂ ਦੇ ਤਿਹਾਏ ਹਨ, ਉਸ ਰਾਹੀਂ ਮੁਸਲਮਾਨਾਂ ਵਲੋਂ ਕੀਤੇ ਗਏ ਕਲਕੱਤੇ ਤੋਂ ਸ਼ੇਖੂਪੁਰੇ ਤੱਕ ਦੇ ਅਤਿਆਚਾਰ ਲੁਕਾਣੇ ਅਤੇ ਪ੍ਰੌੜਤਾ ਕਰਨੇ ਲੋੜੀਂਦੇ ਹਨ, ਤੇ ਨਾਲ ਹੀ ਉਸ ਦਾ ਭਾਵ ਇਹ ਹੈ ਕਿ ਹਿੰਦੁਸਤਾਨ ਨੂੰ ਬਦਨਾਮ ਕਰਕੇ ਮੁਸਲਮਾਨਾਂ ਦਿਆਂ ਅਤਿਆਚਾਰਾਂ ਬਾਰੇ ਦੁਨੀਆਂ ਦੀਆਂ ਅੱਖਾਂ ਵਿਚ ਘੱਟਾ ਪਾਇਆ ਜਾਵੇ। ਪਾਕਿਸਤਾਨੀ ਵੀ ਤੇ ਸਾਰੇ ਦੇਸ਼ ਇਸ ਗੱਲ ਨੂੰ ਜਾਣਦੇ ਹਨ ਕਿ ਪੰਜਾਬ ਦੇ ਫਸਾਦ ਉਸ ਘਟਨਾ ਦਾ ਅੰਤ ਸਨ ਜੋ ਉਸ ਫਿਰਕੂ ਘ੍ਰਿਣਾ ਤੇ ਜਬਰ ਦੀ ਬੇ-ਅਸੂਲੇ ਅੰਦੋਲਨ ਦੇ ਕਾਰਨ ਹੋਈ। ਜਿਸ ਨੂੰ ਲੀਗੀ ਲੀਡਰ ਵਰ੍ਹਿਆਂ ਬੱਧੀ ਇਸ ਲਈ ਫੈਲਾਂਦੇ ਆਏ ਸਨ ਤਾਂ ਜੋ ਮੁਲਕ ਦਾ ਇਕ ਵੱਖ ਹਿੱਸਾ ਹੋ ਜਾਵੇ, ਜਿਥੇ ਲੀਗੀਆਂ ਦਾ ਰਾਜ ਹੋ ਜਾਵੇ ਭਾਵੇਂ ਉਸ ਨਾਲ ਪਾਕਿਸਤਾਨ ਅਤੇ ਹਿੰਦੁਸਤਾਨ ਵਿਚ ਮੁਸਲਮਾਨਾਂ ਨੂੰ ਕਿੰਨਾ ਹੀ ਦੁਖ ਸਹਿਣਾ ਪਵੇ।"

੭ ਜੁਲਾਈ ੧੯੪੮ ਦੇ ਐਡੀਟੋਰੀਅਲ ਵਿਚ ਜਿਸ ਦਾ ਸਿਰਲੇਖ ਸੀ "ਜ਼ਿਮੇਂਵਾਰ ਕੌਣ ਸੀ ?" ਹਿੰਦੁਸਤਾਨ ਟਾਈਮਜ਼ ਨੇ ਸਾਫ ਸਾਬਤ ਕੀਤਾ ਹੈ ਕਿ ਪੰਜਾਬ ਦੀ ਦੁਰਘਟਨਾ ਪਾਕਿਸਤਾਨ ਦੀ ਸਾਜ਼ਸ਼ ਤੇ ਧੱਕੇ ਦੇ ਕਾਰਨ ਹੋਈ—ਇਹ ਲੇਖ ਇੰਝ ਹੈ—

"ਮਿਸਟਰ ਗੁਲਾਮ ਮੁਹੰਮਦ (ਪਾਕਿਸਤਾਨ ਦੇ ਅਰਬ ਮੰਤਰੀ) ਨੇ ਪੰਜਾਬ ਦੀ ਦੁਰਘਟਨਾ ਦੀ ਜ਼ਿਮੇਵਾਰੀ ਲਾਰਡ ਮਾਊਂਟ ਬੈਟਨ ਉਪਰ ਸੁਟੀ ਤੇ ਉਸਨੇ ਇਸ ਬਾਰੇ ਦੋ ਖਾਸ ਦੂਸ਼ਣ ਲਾਏ। ਇਕ ਤਾਂ ਇਹ ਕਿ ਇਸ ਵਾਇਸਰਾਏ ਨੂੰ ਸਿਖਾਂ ਤੇ ਸੰਗ ਦੀ ਇਸ ਭਾਰੀ ਸਾਜ਼ਸ਼ ਦਾ ਪਤਾ ਸੀ ਕਿ ਮੁਸਲਮਾਨਾਂ ਨੂੰ ਖਤਮ ਕਰਕੇ ਪਾਕਿਸਤਾਨ ਮੁਕਾਇਆ ਜਾਵੇ ਪਰ ਉਸ ਨੇ ਇਸ ਬਾਰੇ ਕੋਈ ਕਾਰਰਵਾਈ ਨਹੀਂ ਕੀਤੀ। ਦੂਜਾ ਇਹ ਦੂਸ਼ਣ ਹੈ ਕਿ ਲਾਰਡ ਮਾਊਂਟ ਬੈਟਨ ਨੇ ਦੇਸ਼ ਦੀ ਵੰਡ ਕਰਾਉਣ ਵਿਚ ਬਹੁਤ ਕਾਹਲੀ ਕੀਤੀ। ਬਰਤਾਨਵੀ ਕਾਮਨਵੈਲਥ ਵਿਭਾਗ ਨੇ ਇਨ੍ਹਾਂ ਦੂਸ਼ਣਾਂ ਨੂੰ ਗਲਤ ਦਸਿਆ ਤੇ ਕਿਹਾ ਹੈ ਕਿ ਪੰਜਾਬ ਦੇ ਉਸ ਸਮੇਂ ਦੇ ਗਵਰਨਰ ਨੇ ਲੀਗ ਦਾ ਪੱਖ ਕੀਤਾ ਤੇ ਸਗੋਂ ਜਦ ਉਤਰੀ ਪੰਜਾਬ ਵਿਚ ਮਾਰਚ ਤੇ ਅਪਰੈਲ ੧੯੪੭ ਵਿਚ ਮੁਸਲਿਮ ਲੀਗ ਤੇ ਮੁਸਲਿਮ ਨੈਸ਼ਨਲ ਗਾਰਡ ਵਲੋਂ ਖੂਨੀ ਫਸਾਦ ਹੋਏ ਤਾਂ ਉਹ ਬਿੱਟ ੨ ਤਕਦਾ ਰਿਹਾ। ਪਾਕਿਸਤਾਨੀ ਇਸ ਗੱਲ ਨੂੰ ਭੁਲ ਜਾਣਾ ਚੰਗਾ ਸਮਝਦੇ ਹਨ ਕਿ ਜੋ ਕੁਛ ਅਗਸਤ ੧੯੪੭ ਵਿਚ ਹੋਇਆ ਉਹ ਉਸੇ ਫਸਾਦ ਦੀ ਲੜੀ ਸੀ। ਅਗਸਤ ੧੯੪੬ ਵਿਚ ਕਲਕੱਤੇ ਵਿਚ ਸ਼ੁਰੂ ਹੋਇਆ, ਮਾਰਚ ਤੇ ਅਪਰੈਲ ੧੯੪੭ ਵਿਚ ਸਿਖਾਂ ਦਾ ਵਹਿਸ਼ੀਆਨਾ ਕਤਲ ਕੀਤਾ ਗਿਆ ਤੇ ਉਨ੍ਹਾਂ ਨੂੰ ਲੁਟਿਆ ਗਿਆ ਤੇ ਉਨ੍ਹਾਂ ਨੂੰ ਇਸ ਕਰਕੇ ਕਾਇਰ ਆਖਿਆ ਕਿ ਉਨ੍ਹਾਂ ਨੇ ਉਸੇ ਵੇਲੇ ਕਤਲ ਖੂਨ ਨਹੀਂ ਕੀਤੇ। ਹਕੀਕਤ ਇਹ ਹੈ ਕਿ ਲਾਰਡ ਮਾਊਂਟ ਬੈਟਨ ਨੇ ਮੁਸਲਮਾਨਾਂ ਦਿਆਂ ਪੱਖੀ ਸਲਾਹਕਾਰਾਂ ਦੀ ਗੱਲ ਮੰਨ ਕੇ ਬਾਊਂਡਰੀ ਫੌਜ ਦਾ ਬਹੁਤਾ ਹਿੱਸਾ ਪੂਰਬੀ ਪੰਜਾਬ ਵਿਚ ਹੀ ਰਖਿਆ। ਜਿਸ ਦਾ ਕਾਰਨ ਇਹ ਹੋਇਆ ਕਿ ਸ਼ੇਖੂਪੁਰਾ ਤੇ ਹੋਰਾਂ ਥਾਵਾਂ ਵਿਚ ਹਿੰਦੂਆਂ ਤੇ ਸਿਖਾਂ ਦੇ ਜੋ ਭਿਆਨਕ ਕਤਲ ਹੋਏ ਉਨ੍ਹਾਂ ਨੂੰ ਰੋਕਣ ਵਾਲੀ ਕੋਈ ਤਾਕਤ ਨਹੀਂ ਸੀ। ਅਸੀਂ ਚਾਹੁੰਦੇ ਹਾਂ ਕਿ ਉਸ ਸਮੇਂ ਦੀਆਂ ਘਟਨਾਵਾਂ ਬਾਰੇ ਨਿਰਪੱਖ ਖੋਜ ਕੀਤੀ ਜਾਵੇ ਤਾਂ ਪਤਾ ਲਗੇਗਾ ਕਿ ਹਿੰਦੁਸਤਾਨ ਵਿਚ ਫਸਾਦ ਇਸ ਲਈ ਹੋਏ ਕਿ ਲੋਗ ਆਪਣਿਆਂ ਆਗੂਆਂ ਦੀ ਨਰਮ ਪਾਲਿਸੀ

ਤੋਂ ਤੰਗ ਆਕੇ ਭੜਕ ਉਠੇ ਪਰ ਮੁਸਲਮਾਨਾਂ ਦੇ ਪਾਸੇ ਲੀਗ ਸਰਕਾਰੀ ਅਫਸਰ ਪੁਲੀਸ ਤੇ ਫਜ ਹਿਟਲਰ ਦੀ ਫੌਜ ਵਾਂਗੂ ਮਿਲਕੇ ਕੰਮ ਕਰਦੇ ਸੀ ਤੇ ਪਾਕਿਸਤਾਨੀ ਸਰਕਾਰ ਖੁਲ੍ਹਾ ਨਹੀਂ ਤਾਂ ਘੱਟੋ ਘੱਟ ਨਿਰਸੰਦੇਹ ਉਨ੍ਹਾਂ ਨੂੰ ਥਾਪੜਾ ਦਿੰਦੀ ਹੈ।"

ਜਿਸ ਵੇਲੇ ਮੁਸਲਮਾਨਾਂ ਉਪਰ ਸਿਖਾਂ ਤੇ ਹਿੰਦੂਆਂ ਦਾ ਹਮਲਾ ਹੋਇਆ ਉਸ ਵੇਲੇ ਹਾਲਤ ਇਹ ਸੀ ਕਿ ਸਿਖਾਂ ਨੂੰ ਆਪਣੀ ਬੇਬੱਸੀ ਉਪਰ ਭਾਰੀ ਸ਼ਰਮ ਆ ਰਹੀ ਸੀ, ਤੇ ਪੱਛਮੀ ਪੰਜਾਬ ਤੋਂ ਲੋਥਾਂ ਦੀਆਂ ਗੱਡੀਆਂ ਦੀਆਂ ਗੱਡੀਆਂ ਭਰੀਆਂ ਆਉਂਦੀਆਂ ਸਨ ਤੇ ਰੋਜ਼ ਕਤਲ ਦੀਆਂ ਰਿਪੋਰਟਾਂ ਮਿਲਦੀਆਂ ਸਨ ਤੇ ਲੱਖਾਂ ਬੇਬੱਸ ਮਰਦ ਔਰਤਾਂ ਤੇ ਬੱਚੇ ਸ਼ਰਨਾਰਥੀ ਹੋ ਕੇ ਆਏ ਸੀ। ਇਨ੍ਹਾਂ ਸਾਰੀਆਂ ਗੱਲਾਂ ਨੇ ਹਿੰਦੂਆਂ ਤੇ ਸਿਖਾਂ ਵਿਚ ਬਦਲੇ ਦੀ ਭਾਰੀ ਅੱਗ ਭੜਕਾ ਦਿਤੀ ਸੀ ਇਸ ਨਾਲ ਸ਼ਹਿਰ ੨ ਵਿਚ ਤੇ ਪਿੰਡ ੨ ਵਿਚ ਫਸਾਦ ਹੋਏ ਤੇ ਮੁਸਲਮਾਨਾਂ ਨੂੰ ਉਨ੍ਹਾਂ ਹੀ ਤ੍ਰੀਕਿਆਂ ਨਾਲ ਕਤਲ ਕੀਤਾ ਗਿਆ ਜਿਹੜੇ ਕਿ ਪੱਛਮੀ ਪੰਜਾਬ ਵਿਚ ਹਿੰਦੂਆਂ ਤੇ ਸਿਖਾਂ ਨੂੰ ਖਤਮ ਕਰਨ ਲਈ ਵਰਤੇ ਗਏ ਸਨ।

ਇਹ ਗੱਲ ਕਿ ਸਿਖ ਕਿਸੇ ਦਿਨ ਬਦਲਾ ਲੈਣਗੇ ਸਭ ਨੂੰ ਦਿਸ ਰਹੀ ਸੀ ਕੇਵਲ ਮੁਸਲਿਮ ਲੀਗੀ ਹੀ ਇਸ ਤੋਂ ਅੱਖਾਂ ਮੀਟੀ ਬੈਠੇ ਸਨ। ਮਿਸਟਰ ਅਖਤਰ ਹੁਸੈਨ ਨੇ ਜੋ ਵੰਡ ਤੋਂ ਕੁਛ ਚਿਰ ਪਹਿਲਾਂ ਤੋਂ ਪੰਜਾਬ ਦਾ ਚੀਫ ਸੈਕਟਰੀ ਸੀ ਆਪਣੀ ਅਰਧ ਮਾਸਿਕ ਰੀਪੋਰਟ ਵਿਚ ਅਜੇਹੇ ਬਦਲੇ ਵੱਲ ਦੀ ਸੰਭਾਵਨਾ ਦਾ ਇਸ਼ਾਰਾ ਕੀਤਾ ਸੀ, ਤੇ ਇਹ ਲਿਖਤ ਪਹਿਲਾਂ ਦਿੱਤੀ ਜਾ ਚੁਕੀ ਹੈ। ਇਹ ਰੀਪੋਰਟ ਮਾਰਚ ੧੯੪੭ ਦੇ ਪਹਿਲੇ ਅੱਧ ਦੀ ਹੈ; ਇਸ ਦਾ ਜ਼ਰੂਰੀ ਹਿੱਸਾ ਇੰਝ ਹੈ–
"ਜਿਹੜੀ ਮੁਸਲਮਾਨਾਂ ਨੇ ਅਤਿਆਚਾਰਾਂ ਵਿਚ ਵਹਿਸ਼ਤ ਵਿਖਾਈ ਉਸ ਨਾਲ ਇਹ ਬਦਲੇ ਦਾ ਖਤਰਾ ਹੋਰ ਵੀ ਵਧ ਜਾਂਦਾ ਹੈ। ਜਦ ਇਨ੍ਹਾਂ ਗੱਲਾਂ ਦਾ ਆਮ ਲੋਕਾਂ ਨੂੰ ਪਤਾ ਲਗੇਗਾ ਜਿਹੜਾ ਕਿ ਅਵਸ਼ ਹੈ, ਤਾਂ ਇਨ੍ਹਾਂ ਦਾ ਖਤਰਨਾਕ ਬਦਲਾ ਲਿਆ ਜਾਵੇਗਾ।"

ਇਹ ਬਦਲਾ ਇਸ ਸ਼ਕਲ ਵਿਚ ਲਿਆ ਗਿਆ ਤੇ ੧੧ ਅਗਸਤ ਪਿਛੋਂ ਮੁਸਲਮਾਨ ਅੰਮ੍ਰਿਤਸਰ ਵਿਚੋਂ ਗਏ। ਬਾਕੀ ਪੂਰਬੀ ਪੰਜਾਬ ਵਿਚ ਸਿਖਾਂ ਨੇ ਉਸ ਸਿਆਸੀ ਬਣਤਰ ਨੂੰ ਮੰਨ ਲਿਆ ਸੀ ਜੋ ਪੰਦਰਾਂ ਅਗਸਤ ਨੂੰ ਕਾਇਮ ਸੀ। ਸਿਖਾਂ ਦਾ ਇਹ ਪ੍ਰੋਗਰਾਮ ਸੀ ਤੇ ਪੂਰਬੀ ਅਤੇ ਪੱਛਮੀ ਦੋਹਾਂ ਪੰਜਾਬਾਂ ਵਿਚ ਘੱਟ ਗਿਣਤੀ ਦੇ ਤੌਰ ਤੇ ਖਾਸ ਹੱਕਾਂ ਲਈ ਮੰਗ ਕੀਤੀ ਜਾਵੇ। ਪੂਰਬੀ ਪੰਜਾਬ ਦੀ ਸਿਆਸੀ ਬਣਤਰ ਵਿਚ ਮੁਸਲਮਾਨਾਂ ਦੀ ਹੋਂਦ ਨੂੰ ਮੁਖ ਰਖਕੇ ਹੀ ਸਿਖ ਵਿਚਾਰਾਂ ਕਰ ਰਹੇ ਸਨ। ਇਸ ਲਈ ਇਹ ਕਹਿਣਾ ਉੱਕਾ ਹੀ ਗਲਤ ਹੈ ਕਿ ਇਸ ਵੇਲੇ ਸਿਖਾਂ ਦੇ ਦਿਲ ਵਿਚ ਮੁਸਲਮਾਨਾਂ ਨੂੰ ਕਢਣ ਦਾ ਰਤਾ ਵੀ ਕੋਈ ਖਿਆਲ ਸੀ।

ਪਰ ਇਸ ਪਿਛੋਂ ਲਾਹੌਰ, ਗੁਜਰਾਂਵਾਲਾ ਤੇ ਸਿਆਲਕੋਟ ਵਿਚ ਕਤਲਾਮ ਹੋਏ ਤੇ ਸ਼ਰਨਾਰਥੀ ਆ ਗਏ। ਇਸ ਨਾਲ ਸਾਰੀਆਂ ਵਿਉਂਤਾ ਤੇ ਸਿਆਸੀ ਪ੍ਰੋਗਰਾਮ ਖਤਮ ਹੋ ਗਏ। ਸਿਖਾਂ ਤੇ ਹਿੰਦੂਆਂ ਦੇ ਦਿਲ ਵਿਚ ਕੇਵਲ ਇਕੋ ਹੀ ਖਿਆਲ ਰਹਿ ਗਿਆ ਤੇ ਉਹ ਸੀ ਮੁਸਲਮਾਨਾਂ ਤੋਂ ਬਦਲਾ ਲੈਣਾ। ਪੂਰਬੀ ਪੰਜਾਬ ਦੇ ਸਿਖ ਤੇ ਹਿੰਦੂ ਜੋ ਕਿ ਸਿਆਸੀ ਮੈਦਾਨ ਵਿਚ ਇਕ ਦੂਜੇ ਦਾ ਵਿਰੋਧ ਕਰਨ ਵਾਲੇ ਸਨ, ਹੁਣ ਮੁਸਲਮਾਨਾਂ ਵਿਰੁਧ ਲੜਾਈ ਵਿਚ ਇਕ ਦਮ ਇਕ ਦੂਜੇ ਦੇ ਸਹਾਇਕ ਬਣ ਗਏ।

੨.

ਸਾਨੂੰ ਹੁਣ ਇਸ ਦੂਸ਼ਣ ਦੀ ਪੜਤਾਲ ਕਰਨੀ ਚਾਹੀਦੀ ਹੈ ਜੋ ਪਾਕਿਸਤਾਨ ਵਲੋਂ ਲਾਇਆ ਗਿਆ ਕਿ ਸਿੱਖਾਂ ਦੀ ਕੋਈ "ਵਿਉਂਤ" ਸੀ। ਸਵਾਲ ਉਠਦਾ ਹੈ ਕੇਹੀ ਵਿਉਂਤ? ਪਾਕਿਸਤਾਨੀ ਪ੍ਰੋਪੇਗੈਂਡਿਸਟਾਂ ਨੇ ਜ਼ਾਹਿਰ ਕੀਤਾ ਹੈ ਕਿ ਇਹ ਵਿਉਂਤ ਸੀ ਪੰਜਾਬ ਵਿਚ ਸਿਖ ਸਟੇਟ ਬਣਾਣ ਦੀ, ਪਰ ਜਿਸ ਕਿਸੇ ਨੇ ਪਿਛਲਿਆਂ ਦਿਨਾਂ ਦਾ ਸਿੱਖ ਇਤਿਹਾਸ ਵਿਚਾਰਿਆ ਹੈ, ਉਸ ਨੂੰ ਪਤਾ ਹੈ ਕਿ ਅਜਿਹਾ ਨਿਸ਼ਾਨਾ ਕਦੀ ਸਿਖਾਂ ਦੇ ਸਾਹਮਣੇ ਹੈ ਵੀ ਸੀ, ਤਾਂ ਉਸ ਨੂੰ ੧੯੪੫ ਤੀਕ ਛਡ ਦਿਤਾ ਗਿਆ ਸੀ। ਜਦ ੧੯੪੬ ਵਿਚ ਵਜ਼ਾਰਤੀ ਮਿਸ਼ਨ ਆਇਆ ਤਾਂ ਸਿਖਾਂ ਨੇ ਇਸ ਮਿਸ਼ਨ ਅਗੇ ਸਿਖ ਸਟੇਟ ਦੀ ਮੰਗ ਨਹੀਂ ਰਖੀ। ਹਕੀਕਤ ਵਿਚ ਸਿਖ ਸਟੇਟ ਦਾ ਸਿਧਾਂਤ ਹੀ ਪਾਕਿਸਤਾਨ ਦੀ ਮੰਗ ਨੂੰ ਕੱਟਣ ਲਈ ਪੇਸ਼ ਕੀਤਾ ਗਿਆ ਸੀ ਤੇ ਕਿਉਂਕਿ ਵਜ਼ਾਰਤੀ ਮਿਸ਼ਨ ਨੇ ਪਾਕਿਸਤਾਨ ਰੱਦ ਕਰ ਦਿਤਾ ਸੀ, ਇਸ ਲਈ ਸਿੱਖਾਂ ਨੇ ਵੀ ਵਖਰੀ ਸਿਖ ਸਟੇਟ ਦੀ ਮੰਗ ਨਹੀਂ ਕੀਤੀ। ਸਿਖ ਤਾਂ ਕੇਵਲ ਇਹੋ ਹੀ ਮੰਗ ਕਰਦੇ ਸਨ ਕਿ ਪੰਜਾਬ ਦੀਆਂ ਹਦਾਂ ਇਸ ਢੰਗ ਨਾਲ ਬਦਲ ਦਿਤੀਆਂ ਜਾਣ ਕਿ ਸੂਬੇ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਨਾ ਰਹਿ ਸਕੇ। ਸਿਖਾਂ ਨੇ ੧੮ ਮਈ ੧੯੪੬ ਤੋਂ ਹੀ ੧੬ ਮਈ ਦੀ ਵਜ਼ਾਰਤੀ ਮਿਸ਼ਨ ਦੀ ਤਜਵੀਜ਼ ਵਿਰੁਧ ਪ੍ਰੋਟੈਸਟ ਸ਼ੁਰੂ ਕਰ ਦਿਤਾ ਸੀ, ਕਿਉਂਕਿ ਇਸ ਤਜਵੀਜ਼ ਅਨੁਸਾਰ ਨਾ ਕੇਵਲ ਪੁਰਾਣੇ ਪੰਜਾਬ ਨੂੰ ਹੀ ਕਾਇਮ ਰਖਿਆ ਗਿਆ ਸੀ ਸਗੋਂ ਉਸ ਵਿਚ ਸਰਹੱਦ, ਸਿੰਧ, ਬਲੋਚਿਸਤਾਨ, ਬਹਾਵਲਪੁਰ, ਕਲਾਤ ਆਦਿਕ ਦੀਆਂ ਹੋਰ ਵੀ ਭਾਰੀ ਮੁਸਲਿਮ ਬਹੁ-ਗਿਣਤੀਆਂ ਸ਼ਾਮਲ ਕਰ ਦਿਤੀਆਂ ਗਈਆਂ ਸਨ।

ਵਜ਼ਾਰਤੀ ਮਿਸ਼ਨ ਦੀ ਤਜਵੀਜ਼ ਨਾ ਮੰਨੀ ਗਈ। ਸਗੋਂ ਇਸ ਤਜਵੀਜ਼ ਦੇ ਵਿਰੁਧ ਦੋ ਵਿਧਾਨ ਸਭਾਵਾਂ ਬਨਾਣ ਦਾ ਫੈਸਲਾ ਕੀਤਾ ਗਿਆ: ਇਕ ਹਿੰਦੁਸਤਾਨ ਦੀ ਤੇ ਇਕ ਪਾਕਿਸਤਾਨ ਦੀ ਤੇ ਬਰਤਾਨਵੀ ਸਰਕਾਰ ਦਾ ੨੦ ਫਰਵਰੀ ਦਾ ਐਲਾਨ ਜਿਸ ਅਸੁਸਾਰ ਅਧਿਕਾਰ ਇਕ ਯਾ ਇਕ ਤੋਂ ਵੱਧ ਸਰਕਾਰਾਂ ਨੂੰ ਸੌਂਪੇ ਜਾਣੇ ਸਨ, ਵਜ਼ਾਰਤੀ ਮਿਸ਼ਨ ਸਕੀਮ ਉਪਰ ਅੰਤਲਾ ਵਾਰ ਸੀ।

ਇਨ੍ਹਾਂ ਸਾਰੀਆਂ ਤਬਦੀਲੀਆਂ ਨੇ ਸਿਖਾਂ ਨੂੰ ਦੁਖੀ ਤੇ ਰੋਸਵਾਨ ਕੀਤਾ। ਇੰਜ ਲਗਦਾ ਸੀ ਜਿਵੇਂ ਕਿਸੇ ਨੂੰ ਸਿਖਾਂ ਦਾ ਖਿਆਲ ਹੀ ਨਹੀਂ। ਫੇਰ ਪੰਜਾਬ ਦੇ ਫਸਾਦ ਸ਼ੁਰੂ ਹੋਏ ਤੇ ੩ ਜੂਨ ੧੯੪੭ ਨੂੰ ਪਾਕਿਸਤਾਨ ਬਨਾਣ ਦਾ ਫੈਸਲਾ ਹੋ ਗਿਆ। ਸਰਦਾਰ ਬਲਦੇਵ ਸਿੰਘ ਰਕਸ਼ਾ ਮੰਤ੍ਰੀ ਰਾਹੀਂ ਸਿਖਾਂ ਨੇ ੩ ਜੂਨ ਦੀ ਤਜਵੀਜ਼ ਮੰਨ ਲਈ, ਜਿਸ ਰਾਹੀਂ ਪਾਕਿਸਤਾਨ ਬਣ ਜਾਣਾ ਸੀ। ਇਹ ਇਸ ਕਰਕੇ ਨਹੀਂ ਮੰਨੀ ਗਈ ਕਿ ਸਿਖ ਆਪਣੀ ਕੌਮ ਦੇ ਦੋ ਟੁਕੜੇ ਹੋਣ ਤੋਂ ਅਜਾਣੂ ਸਨ ਸਗੋਂ ਇਸ ਕਰਕੇ ਕਿ ਕਾਂਗਰਸ ਤੇ ਲੀਗ ਦੇ ਝਗੜੇ ਦਾ ਇਸ ਵੰਡ ਤੋਂ ਬਿਨਾਂ ਕੋਈ ਹਲ ਨਹੀਂ ਸੀ ਤੇ ਦੂਜੇ ਇਸ ਲਈ ਕਿ ਕਾਂਗਰਸ ਨੇ ਸਿਖਾਂ ਨੂੰ ਪੂਰੇ ਇਨਸਾਫ਼ ਦਾ ਵਾਇਦਾ ਕੀਤਾ ਸੀ। ਇਸ ਲਈ ਸਿਖਾਂ ਨੇ ਸਰਬਤ ਦੇ ਭਲੇ ਲਈ ਉਹ ਕੁਰਬਾਨੀ ਦੇਣ ਦਾ ਯਤਨ ਕੀਤਾ ਜੋ ਕਦੀ ਕਿਸੇ ਕੌਮ ਨੇ ਨਹੀਂ ਦਿਤੀ। ਸਿਖਾਂ ਦਾ ਖਿਆਲ ਇਹ ਸੀ ਕਿ ਸਰਹੱਦ ਕਮਿਸ਼ਨ ਦੇ "ਦੂਜੀਆਂ ਗੱਲਾਂ" ਵਾਲੇ ਨਿਯਮ ਵਿਚ ਇਹ ਪ੍ਰਬੰਧ ਕਰ ਦਿਤਾ ਜਾਏਗਾ ਕਿ ਵਧ ਤੋਂ ਵਧ ਸਿਖ ਪੂਰਬੀ ਪੰਜਾਬ ਵਿਚ ਲਿਆਂਦੇ ਜਾਣ ਤੇ ਨਨਕਾਣਾ ਸਾਹਿਬ ਵੀ।

ਇਹ ਗੱਲ ਸੱਚ ਹੈ ਕਿ ਸਰਹੱਦ ਕਮਿਸ਼ਨ ਦੇ ਫੈਸਲੇ ਉਪਰ ਸਿਖ ਸਖ਼ਤ ਗੁਸੇ ਵਿਚ ਤੇ ਨਿਰਾਸ ਸਨ, ਪਰ ਤਾਂ ਵੀ ਪੱਛਮੀ ਪੰਜਾਬ ਦੇ ਸਿੱਖ ਅਣਖ ਨਾਲ ਇਨ੍ਹਾਂ ਸ਼ਰਤਾਂ ਉਪਰ ਪਾਕਿਸਤਾਨ ਦੇ ਨਾਗ੍ਰਿਕ ਬਣ ਕੇ ਪਾਕਿਸਤਾਨ ਵਿਚ ਰਹਿਣ ਨੂੰ ਤਿਆਰ ਸਨ। ਇਕ ਤਾਂ ਇਹ ਕਿ ਸਭ ਕੌਮਾਂ

ਨਾਲ ਇਕੋ ਜਿਹਾ ਸਲੂਕ ਹੋਵੇ। ਤੇ ਦੂਜੀ ਇਹ ਕਿ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੀ ਰਖਯਾ ਕੀਤੀ ਜਾਵੇ।

ਪਰ ਇਹ ਗੱਲ ਦਿਸ ਰਹੀ ਸੀ ਕਿ ਪਾਕਿਸਤਾਨ ਵਿਚ ਹਿੰਦੁਸਤਾਨ ਵਾਂਗੂ ਨਿਰਪਖ ਰਾਜ ਨਹੀਂ ਹੋਵੇਗਾ। ਪਾਕਿਸਤਾਨੀ ਆਗੂ ਘਟ ਗਿਣਤੀਆਂ ਦੀ ਰਖਿਆ ਦੇ ਬੜੇ ਵਡੇ ਵਾਇਦੇ ਕਰਦੇ ਸਨ। ਪਰ ਉਨ੍ਹਾਂ ਦੀ ਹਕੀਕਤ ਤੋਂ ਹਰ ਕੋਈ ਜਾਣੂ ਸੀ। ਸਿਖਾਂ ਵਿਚੋਂ ਇਕ ਧੜਾ ਅਜਿਹਾ ਸੀ, ਜਿਹੜਾ ਇਸ ਗੱਲ ਦੇ ਹਕ ਵਿਚ ਸੀ ਕਿ ਕੁਝ ਨਾ ਕੁਝ ਸਿੱਖ ਆਬਾਦੀ ਜ਼ਰੂਰ ਪਾਕਿਸਤਾਨ ਤੋਂ ਹਿੰਦੁਸਤਾਨ ਵਿਚ ਲਿਆਂਦੀ ਜਾਵੇ, ਪਰ ਇਹ ਨਹੀਂ ਸੀ ਖਿਆਲ ਕਿ ਇਹ ਤਬਦੀਲੀ ਇਕ ਦਮ ਹੋਵੇ ਯਾ ਅਮਨ ਦੇ ਤਰੀਕੇ ਤੋਂ ਬਿਨਾ ਹੋਵੇ ਸਗੋਂ ਖਿਆਲ ਇਹ ਸੀ ਕਿ ਮੁਆਵਜ਼ੇ ਆਦਿਕ ਦਾ ਫੈਸਲਾ ਕਰਕੇ ਤੇ ਕਿਸੇ ਮੁਆਇਦੇ ਅਨੁਸਾਰ ਹੋਵੇ।

ਇਨ੍ਹਾਂ ਸਾਰੀਆਂ ਘਟਨਾਵਾਂ ਦੇ ਵਿਚਕਾਰ ਕਿਤੇ ਵੀ ਇਕ ਰੱਤੀ ਭਰ ਕੋਈ ਸਿਖਾਂ ਵਲੋਂ ਮੁਸਲਮਾਨਾਂ ਉਪਰ ਹਮਲੇ ਦੀ ਵਿਉਂਤ ਨਹੀਂ ਆਉਂਦੀ। ਜਿਹਾ ਕਿ ਪਹਿਲਾਂ ਦਸਿਆ ਗਿਆ ਹੈ ਸਿਖਾਂ ਨੇ ਪੂਰਬੀ ਪੰਜਾਬ ਬਾਰੇ ਜੋ ਫੈਸਲੇ ਕੀਤੇ ਸਨ, ਉਨ੍ਹਾਂ ਵਿਚ ਇਹ ਮੁੱਖ ਰਖ ਲਿਆ ਗਿਆ ਸੀ ਕਿ ਪੂਰਬੀ ਪੰਜਾਬ ਵਿਚ ਮੁਸਲਮਾਨ ਹੋਣਗੇ। ੧੫ ਅਗੱਸਤ ਪਿਛੋਂ ਦੀਆਂ ਘਟਨਾਵਾਂ ਜਿਨ੍ਹਾਂ ਕਰਕੇ ਪੂਰਬੀ ਤੇ ਪੱਛਮੀ ਪੰਜਾਬ ਦੇ ਵਿਚਕਾਰ ਮੁਸਲਮਾਨ ਤੇ ਗੈਰਮੁਸਲਮਾਨ ਆਬਾਦੀ ਦਾ ਵਟਾਂਦਰਾ ਅਵਸ਼ਕ ਬਣ ਗਿਆ, ਉਹ ਪਾਕਿਸਤਾਨੀ ਮੁਸਲਮਾਨਾਂ ਨੇ ਸਿਖਾਂ ਹਿੰਦੂਆਂ ਉਪਰ ਜਬਰ ਨਾਲ ਕਰਾਇਆ ਤੇ ਸਿਖ ਹਿੰਦੂ ਇਸ ਨੂੰ ਨਹੀਂ ਸਨ ਚਾਹੁੰਦੇ।

ਹਕੀਕਤ ਤਾਂ ਇਹ ਹੈ ਕਿ ਪਾਕਿਸਤਾਨ ਵਿਚ ਮੁਸਲਮਾਨਾਂ ਨੇ ਹਰ ਥਾਂ ਧਾਰਮਿਕ ਘਟ ਗਿਣਤੀਆਂ ਦਾ ਜੀਵਣ ਦੁਭੱਰ ਕਰ ਦਿਤਾ ਸੀ। ਇਹ ਗੱਲ ੨੫ ਅਕਤੂਬਰ ੧੯੪੮ ਨੂੰ ਪਛਮੀ ਬੰਗਾਲ ਦੇ ਵਡੇ ਵਜ਼ੀਰ ਡਾ: ਰਾਇ ਨੇ ਕਹੀ ਸੀ ਕਿ ਲੋਕ ਪੂਰਬੀ ਬੰਗਾਲ ਤੋਂ ਇਸ ਲਈ ਆ ਰਹੇ ਹਨ ਕਿ ਪੂਰਬੀ ਬੰਗਾਲ ਵਿਚ ਰਹਿਣਾ ਅਸੰਭਵ ਹੈ।

ਘੱਟ ਗਿਣਤੀਆਂ ਨੂੰ ਅਤਿਆਚਾਰ ਰਾਹੀਂ ਕੱਢਣਾ ਮੁਸਲਮਾਨਾਂ ਦਾ ਪੁਰਾਣਾ ਰਵੱਯਾ ਹੈ। ਇਹ ਸਿਲਸਿਲਾ ਨੌਆਖਲੀ ਤੋਂ ਸ਼ੁਰੂ ਹੋਇਆ ਤੇ ਜਿਵੇਂ ਇਸ ਪੁਸਤਕ ਵਿਚ ਦਸੀ ਕਹਾਣੀ ਤੋਂ ਪ੍ਰਤੀਤ ਹੁੰਦਾ ਹੈ ਇਕ ਵਰ੍ਹੇ ਤੋਂ ਵਧ ਜਾਰੀ ਰਿਹਾ।

ਪਾਕਿਸਤਾਨੀਆਂ ਨੇ ਸਿਖਾਂ ਵਲੋਂ ਮੁਸਲਮਾਨਾਂ ਉਪਰ ਹਮਲੇ ਦੀ ਵਿਉਂਤ ਦਾ ਦੂਸ਼ਨ ਸਿਧ ਕਰਨ ਲਈ ਕਈ ਬੇ-ਜੁੜਵੀਆਂ ਤੇ ਕਲਪਤ ਗੱਲਾਂ ਕਹੀਆਂ ਹਨ। ਸਾਨੂੰ ਸਾਰੇ ਵਾਕਿਆਤ ਦੀ ਲੜੀ ਲੈਕੇ ਵਿਚਾਰ ਕਰਨਾ ਚਾਹੀਦਾ ਹੈ।

(ੳ) ਇਹ ਤਾਂ ਸਿੱਧ ਹੈ ਕਿ ਮੁਸਲਮਾਨ ਵਲੋਂ ਅਤਿਆਚਾਰ ਹੋਏ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਵੀ ਮੰਨਿਆ ਕਿਉਂਕਿ ਜੂਨ ੧੯੪੭ ਤੋਂ ਪਹਿਲਾਂ, ਰਾਵਲਪਿੰਡੀ, ਮੁਲਤਾਨ, ਲਾਹੌਰ ਤੇ ਸਰਗੋਧੇ ਦਿਆਂ ਮੁਸਲਮਾਨਾਂ ਉਪਰ ਸਮੁੱਚੇ ਜੁਰਮਾਨੇ ਕੀਤੇ ਗਏ ਤੇ ੨੫ ਅਗਸਤ ਤੋਂ ਪਹਿਲਾਂ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਉਪਰ ਕੋਈ ਖਾਸ ਹਮਲਾ ਨਹੀਂ ਹੋਇਆ। ੨੫ ਅਗਸਤ ਨੂੰ ਪਛਮੀ ਪੰਜਾਬ ਵਿਚ ਕਤਲਾਮ ਦਾ ਦੂਜਾ ਦੌਰ ਸ਼ੁਰੂ ਹੋਏ ਨੂੰ ਦੋ ਹਫਤੇ ਬੀਤ ਚੁਕੇ ਸਨ ਏਸੇ ਗਲ ਤੋਂ ਪਤਾ ਲਗ ਜਾਵੇਗਾ ਕਿ ਉਹ ਵਿਉਂਤ ਕਿਸ ਦੀ ਸੀ ਜਿਸ ਦੇ ਸਿੱਟੇ ਦੇ ਤੌਰ ਤੇ ਅਖੀਰ ਸਿਖਾਂ ਨੂੰ ਇਸ ਝਗੜੇ ਵਿਚ ਪੈਣਾ ਪਿਆ।

(ਅ) ਪੰਜਾਬ ਦੇ ਚੀਫ ਸੈਕਟਰੀ ਦੀ ਰੀਪੋਰਟ ਅਨੁਸਾਰ ਪੰਜਾਬ ਵਿਚ ਮੁਸਲਿਮ ਲੀਗ ਨੈਸ਼ਨਲ ਗਾਰਡ ਦੀ ਗਿਣਤੀ ੩੯੦੦੦ ਸੀ। ਪੰਜਾਬ ਵਿਚ ਹੋਰ ਕੋਈ ਦੂਜੀ ਅਜੇਹੀ ਨਿੱਜੀ ਫੌਜ ਨਹੀਂ ਸੀ, ਘਟੋ ਘਟ ਇਸ ਗਿਣਤੀ ਵਿਚ ਨਹੀਂ ਤੇ ਸਿਖਾਂ ਕੋਲ ਤਾਂ ਕੋਈ ਨਿਜੀ

ਫੌਜ ਉੱਕਾ ਹੀ ਨਹੀਂ ਸੀ। ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਤੇ ਵਰਕਰ ਜ਼ਰੂਰ ਸਨ ਪਰ ਵਿਚ ਸਿਆਸੀ ਕਾਰਕੁਨ ਸਨ, ਕੋਈ ਫੌਜ ਨਹੀਂ ਸੀ। ਪਾਕਿਸਤਾਨ ਵਾਲਿਆਂ ਨੇ ਕਿਸੇ ਅਕਾਲ ਫੌਜ ਦਾ ਜ਼ਿਕਰ ਕੀਤਾ ਹੈ। ਵਾਸਤਵ ਦੀ ਕੋਈ ਅਜੇਹੀ ਜਮਾਤ ਹੈ ਹੀ ਨਹੀਂ ਸੀ, ਇਸ ਹੋਂਦ ਤਾਂ ਕੇਵਲ ਪਾਕਿਸਤਾਨੀ ਪ੍ਰਾਪੇਗੈਂਡਿਸਟਾਂ ਦੇ ਵਿਚਾਰ ਵਿਚ ਹੀ ਸੀ। ਅਜੇਹੀ ਇਕ ਕਿਸੇ ਸੰਸਥਾ ਬਨਾਉਣ ਦਾ ਖਿਆਲ ਮਾ: ਤਾਰਾ ਸਿੰਘ ਨੂੰ ਫਰਵਰੀ ੧੯੪੭ ਵਿਚ ਆਇਆ ਸੀ ਜੋ ਮੁਸਲਮਾਨਾਂ ਦੇ ਗੁੰਡੇ-ਪਣ ਦਾ ਮੁਕਾਬਲਾ ਕਰੇ ਜਦ ਕਿ ਉਹ ਪ੍ਰਸਿਧ ਘਟਨਾ ਹੋਈ ਜਿਹੜੀ ਦਸੀ ਜਾ ਚੁਕੀ ਹੈ ਕਿ ਮੁਸਲਮਾਨ ਤਾਂਗੇ ਵਾਲਿਆਂ ਨੇ ਸਿਖ ਟਾਂਗੇ ਵਾਲਿਆਂ ਦੇ ਮੂੰਹ ਕਾਲੇ ਕੀਤੇ ਸੀ, ਓਦੋਂ ਅਕਾਲ ਫੌਜ ਦਾ ਖਿਆਲ ਐਵੇਂ ਵਾਪਰਿਆ। ਕਿਤੇ ੨ ਛੋਟੇ ੨ ਦਸਤੇ ਬਣਾਏ ਗਏ, ਜਿਨ੍ਹਾਂ ਦੀ ਸਮੁੱਚੀ ਭਰਤੀ ਕੁਝ ਸੌ ਤੋਂ ਵਧ ਨਹੀਂ ਹੋਵੇਗੀ। ਪਰ ਸਾਰੇ ਇਸ ਦੌਰਾਨ ਵਿਚ ੩੯੦੦੦ ਮੁਸਲਿਮ ਨੈਸ਼ਨਲ ਗਾਰਡ, ਜਿਨ੍ਹਾਂ ਦੀ ਗਿਣਤੀ ਸਰਕਾਰੀ ਰਿਪੋਟ ਵਿਚ ਦਿਤੀ ਗਈ ਹੈ, ਮੌਜੂਦ ਸਨ ਤੇ ਉਨ੍ਹਾਂ ਪਾਸ ਹਥਿਆਰ ਸਨ ਤੇ ਪੁਲੀਸ ਨਾਲ ਉਨ੍ਹਾਂ ਦੀ ਗੰਢ ਤੁਪ ਸੀ ਤੇ ਇਨ੍ਹਾਂ ਤੋਂ ਛੁਟ ਖਾਕਸਾਰ ਆਦਿਕ ਜਥੇ ਸਨ ਜਿਨ੍ਹਾਂ ਨੂੰ ਹਮਲੇ ਤੇ ਕਤਲ ਕਰਨ ਦੀ ਸਿਖਿਆ ਦਿਤੀ ਗਈ ਸੀ।

ਇਕ ਸੰਸਥਾ ਸ਼ਹੀਦੀ ਜਥਾ ਸੀ। ਪਰ ਇਸ ਦੀ ਹੋਂਦ ਤਾਂ ਇਸ ਤੋਂ ਵੀ ਪਿਛੋਂ ਹੋਈ। ਵਸਾਖੀ ਦੇ ਦਿਨ ੧੩ ਅਪ੍ਰੈਲ ੧੯੪੭ ਨੂੰ। ਇਸ ਜਥੇ ਦਾ ਮਤਲਬ ਸੀ ਕਿ ਹਰ ਥਾਂ ਸਿਖਾਂ ਨੂੰ ਮੁਸਲਮਾਨਾਂ ਦੀ ਗੁੰਡਾ ਗਰਦੀ ਤੋਂ ਬਚਾਇਆ ਜਾਵੇ, ਜਿਹੜੇ ਪੁਲੀਸ ਨਾਲ ਮਿਲੇ ਹੋਣ ਕਰਕੇ ਭਾਰੇ ਅਤਿਆਚਾਰ ਕਰ ਰਹੇ ਸਨ। ਸਿਖ ਕੋਈ ਆਤਮਘਾਤ ਤੇ ਕਰਨ ਨੂੰ ਤਿਆਰ ਹੀ ਨਹੀਂ ਸਨ ਕਿ ਉਹ ਮੁਸਲਮਾਨਾਂ ਵਲੋਂ ਇਸ ਭਿਆਨਕ ਤਬਾਹੀ ਦੀ ਈਨ ਮੰਨ ਲੈਂਦੇ। ਸ਼ਹੀਦੀ ਜਥਿਆਂ ਨਾਲ ਸਿਖਾਂ ਵਿਚ ਉਤਸ਼ਾਹ ਪੈਦਾ ਹੋ ਗਿਆ ਤੇ ਇਨ੍ਹਾਂ ਕਰਕੇ ਹੀ ਲੁਧਿਆਨੇ ਤੇ ਜਲੰਧਰ ਜੇਹਿਆਂ ਸ਼ਹਿਰਾਂ ਵਿਚ ਜਿਥੇ ਮੁਸਲਮਾਨਾਂ ਦੀ ਭਾਰੀ ਆਬਾਦੀ ਸੀ, ਵਧੀਕੀਆਂ ਕਰਨੋਂ ਰੁਕੇ ਰਹੇ।

ਹੇਠ ਦਿਤੀਆਂ ਦੋ ਗਲਾਂ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਸਿਖਾਂ ਨੂੰ ਮੁਸਲਮਾਨਾਂ ਵਲੋਂ ਕਿਸੇ ਹਮਲੇ ਦਾ ਖਿਆਲ ਹੀ ਨਹੀਂ ਸੀ ਤੇ ਆਪ ਮੁਸਲਮਾਨਾਂ ਉਪਰ ਹਮਲਾ ਕਰਨ ਦਾ ਇਸ ਤੋਂ ਵੀ ਘਟ ਖਿਆਲ ਸੀ।

(੧) ਜਦੋਂ ੫ ਮਾਰਚ ੧੯੪੭ ਨੂੰ ਅੰਮ੍ਰਿਤਸਰ ਵਿਚ ਸਿੱਖਾਂ ਉਪਰ ਹਮਲੇ ਸ਼ੁਰੂ ਹੋਏ ਤਾਂ ਬਹੁਤ ਸਾਰੇ ਸਿਖ ਹੋਲੇ ਮਹੱਲੇ ਉਪਰ ਅਨੰਦਪੁਰ ਸਾਹਿਬ ਗਏ ਹੋਏ ਸਨ ਜਿਸ ਕਰਕੇ ਅੰਮ੍ਰਿਤਸਰ ਦੀ ਰਾਖੀ ਦਾ ਕੋਈ ਇੰਤਜ਼ਾਮ ਨਹੀਂ ਸੀ, ਜੇ ਸਿਖਾਂ ਨੂੰ ਹਮਲੇ ਦੀ ਆਸ ਹੁੰਦੀ ਜਾਂ ਜੇ ਆਪ ਹਮਲਾ ਕਰਨਾ ਚਾਹੁੰਦੇ ਤਾਂ ਉਨ੍ਹਾਂ ਇਹ ਨਹੀਂ ਸੀ ਕਰਨਾ।

(੨) ਜੀਂਦ ਦੀ ਸਿਖ ਰਿਆਸਤ ਵਿਚ ੩੧ ਅਗਸਤ ੧੯੪੭ ਤਕ ਵੱਡਾ ਵਜ਼ੀਰ ਇਕ ਮੁਸਲਮਾਨ ਸੀ। ਇਹ ਗਲ ਕਿਸੇ ਸਿਖ ਰਿਆਸਤ ਵਿਚ ਨਹੀਂ ਸੀ ਹੋ ਸਕਦੀ, ਜੇ ਸਿਖਾਂ ਦੀ ਕੋਈ ਅਜੇਹੀ ਵਿਉਂਤ ਹੁੰਦੀ ਜਿਸ ਅਨੁਸਾਰ ਉਨ੍ਹਾਂ ਆਪਣੀਆਂ ਰਿਆਸਤਾਂ ਜਾਂ ਕਿਸੇ ਵੀ ਸਿਖ ਇਲਾਕੇ ਨੂੰ ਮੁਸਲਮਾਨਾਂ ਵਿਰੁਧ ਹਮਲੇ ਦਾ ਅੱਡਾ ਬਨਾਉਣਾ ਸੀ।

ਜਿਨ੍ਹਾਂ ਲੋਕਾਂ ਨੇ ਪੰਜਾਬ ਦੀ ਘਟਨਾ ਦੀ ਨਿਰਪੱਖ ਵਿਚਾਰ ਕੀਤੀ ਹੈ ਉਨ੍ਹਾਂ ਵਿਚੋਂ ਮਿਸਟਰ ਆਇਨ ਸਟੀਵਨਜ਼ ਹਨ ਜੋ ਸਟੇਟਸਮੈਨ ਦੇ ਸੰਪਾਦਕ ਹਨ ਤੇ ਇਹ ਅਖਬਾਰ ਭਾਰਤ ਦੇ ਅਤਿ ਸਿਆਣੇ ਤੇ ਜ਼ਿਮੇਵਾਰ ਅਖਬਾਰਾਂ ਵਿਚੋਂ ਹੈ। ਕੁਝ ਚਿਰ ਪਹਿਲਾਂ ਇਨ੍ਹਾਂ ਸਿਖਾਂ ਬਾਰੇ

ਇਕ ਟ੍ਰੈਕਟ ਲਿਖਿਆ ਸੀ ਜਿਸ ਦਾ ਸਿਰਲੇਖ ਸੀ "ਸਿਖਾਂ ਵਿਚਕਾਰ–ਨਾਹਕ ਦੋਸ਼ੇ ਗਏ ਲੋਕ"। ਏਸ ਸਿਰਲੇਖ ਦਾ ਦੂਜਾ ਅੰਗ "ਨਿਹੱਕ ਦੋਸ਼ੇ ਗਏ ਲੋਕ" ਸਿਖਾਂ ਦੀ ਦਸ਼ਾ ਦੀ ਅਸਲ ਤਸਵੀਰ ਹੈ । ਇਤਨੇ ਝੂਠੇ ਪ੍ਰਾਪੇਗੰਡੇ, ਗਾਲੀ ਗਲੋਚ ਤੇ ਚਿਕੜ ਸੁਟਣ ਦੇ ਦਰਮਿਆਨ ਏਨੀਂ ਸਚ ਗਲ ਘਟ ਹੀ ਕਿਸੇ ਆਖੀ ਹੋਵੇਗੀ। ਸਿਖਾਂ ਨੂੰ ਨਾ ਸਿਰਫ ਮੁਸਲਮਾਨਾਂ ਨੇ ਹੀ ਕੋਸਿਆ ਹੈ ਸਗੋਂ ਨਾਵਾਕਫ ਹਿੰਦੂਆਂ ਤੇ ਹੋਰਾਂ ਗੈਰ ਮੁਸਲਮਾਨਾਂ ਨੇ ਵੀ। ਸਿਖਾਂ ਦਿਆਂ ਤਸੀਹਾਂ ਨੂੰ ਭੁਲਾ ਦਿਤਾ ਗਿਆ ਤੇ ਨਾਲੇ ਓਸ ਵੰਗਾਰ ਨੂੰ ਜੋ ਉਨ੍ਹਾਂ ਨੂੰ ਦਿਤੀ ਗਈ ਤੇ ਕਤਲ, ਲੁਟ, ਅਗ, ਧਰਮ ਅਸਥਾਨਾਂ ਦੀ ਬੇਪਤੀ ਤੇ ਸਭ ਤੋਂ ਵਧ ਉਨ੍ਹਾਂ ਦੀਆਂ ਇਸਤ੍ਰੀਆਂ ਦੀ ਬੇਪਤੀ ਭੁਲਾ ਦਿਤੀ ਗਈ। ਕੇਵਲ ਜਿਹੜੀਆਂ ਵਧੀਕੀਆਂ ਬਦਲੇ ਲਈ ਸਿਖਾਂ ਨੇ ਕੀਤੀਆਂ ਉਨ੍ਹਾਂ ਨੂੰ ਹੀ ਯਾਦ ਰਖਿਆ ਤੇ ਵਧਾਇਆ ਗਿਆ ਤੇ ਇੰਜ ਇਕ ਝੂਠਾ ਚਿਤ੍ਰ ਪੇਸ਼ ਕੀਤਾ ਗਿਆ ਜਿਸ ਰਾਹੀਂ ਸਾਰਾ ਦੂਸ਼ਣ ਸਿਖਾਂ ਦੇ ਸਿਰ ਹੀ ਮੜ੍ਹਿਆ ਗਿਆ। ਹਿੰਦੁਸਤਾਨ ਵਿਚ ਉਨ੍ਹਾਂ ਦਿਨਾਂ ਵਿਚ ਇਹ ਇਕ ਫੈਸ਼ਨ ਜਿਹਾ ਬਣ ਗਿਆ ਸੀ ਕਿ ਬਿਨਾਂ ਕਾਰਨ ਹੀ ਹਰ ਪਰਕਾਰ ਦੇ ਮੁਸਲਮਾਨਾਂ ਨਾਲ ਹਮਦਰਦੀ ਪਰਗਟ ਕੀਤੀ ਜਾਵੇ ਤੇ ਸਿਖਾਂ ਲਈ ਉਲੀ ਹੀ ਘਿਰਣਾ ਪਰਗਟ ਕੀਤੀ ਜਾਵੇ। ਅਜਿਹੇ ਰੱਵੀਈਏ ਦੇ ਵਿਰੁਧ ਸਾਨੂੰ ਆਇਨ ਸਟੀਵਨਜ਼ ਦੇ ਸਿਆਣਪ ਭਰੇ ਸ਼ਬਦ ਨਹੀਂ ਭੁਲਣੇ ਚਾਹੀਦੇ:–

"ਮੁਸਲਮਾਨਾਂ ਨੇ ਵੀ ਤੇ ਹਿੰਦੂਆਂ ਨੇ ਵੀ ਬਹੁਤ ਥਾਵਾਂ ਵਿਚ ਘੋਰ ਅਤਿਆਚਾਰ ਕੀਤੇ। ਤਿੰਨਾਂ ਹੀ ਫਿਰਕਿਆਂ ਨੇ ਇਨ੍ਹਾਂ ਅਨਹੋਣਿਆਂ ਕਤਲਾਂ ਤੇ ਅਗਾਂ ਲਾਉਣ ਵਿਚ ਸਾਰੇ ਉਤ੍ਰੀ ਹਿੰਦ ਵਿਚ ਅਗਸਤ ੪੬ ਤੋਂ ਨਵੰਬਰ ੪੭ ਤਕ ਭਾਰਾ ਹਿੱਸਾ ਲਿਆ–ਇਕੋ ਹੀ ਫਿਰਕੇ ਨੂੰ ਨਿੰਦਣਾ ਅਢੁਕਵਾਂ ਹੈ।

"ਇਹ ਗਲ ਖਾਸ ਕਰਕੇ ਕੋਝੀ, ਅਢੁਕਵੀਂ ਤੇ ਉਦਾਰਤਾਹੀਨ ਹੈ ਜਦ ਉਸ ਕੌਮ ਨੂੰ ਦੋਸ਼ ਲਈ ਚੁਣਿਆਂ ਜਾਂਦਾ ਹੈ ਜਿਸਦੇ ਮੈਂਬਰ ਬਹੁਤ ਛੇਤੀ ਹੀ ਪਛਾਣੇ ਜਾ ਸਕਦੇ ਹਨ। ਇਕ ਸਿਖ ਆਪਣਿਆਂ ਕਕਾਰਾਂ ਕਰਕੇ ਫੌਰਨ ਹੀ ਪਛਾਣਿਆਂ ਜਾ ਸਕਦਾ ਹੈ।

"ਜਦੋਂ ਤਕ ਇਸ ਨਿਕੀ ਪਰ ਬਹਾਦਰ, ਹਠੀ ਤੇ ਧਰਮ ਨੂੰ ਪਿਆਰਨ ਵਾਲੀ ਕੌਮ ਦੇ ਲੋਕ ਨਨਕਾਣੇ ਸਾਹਿਬ ਤੇ ਪੰਜੇ ਸਾਹਿਬ ਤਕ ਇੰਜ ਹੀ ਅਮਨ ਨਾਲ ਸਫਰ ਨਹੀਂ ਕਰ ਸਕਣਗੇ ਜਿਵੇਂ ਅੰਗ੍ਰੇਜ਼ ਕੈਥੋਲਿਕ ਰੋਮ ਜਾਂ ਨੂਰਦੇ ਜਾ ਸਕਦੇ ਹਨ। ਉਸ ਵੇਲੇ ਤਕ ਦੋਹਾਂ ਪੰਜਾਬਾਂ ਵਿਚ ਕੋਈ ਅਮਨ ਨਹੀਂ ਹੋਵੇਗਾ ਤੇ ਨਾ ਹੀ ਪਾਕਿਸਤਾਨ ਉਸ ਵੇਲੇ ਤਕ ਧਾਰਮਿਕ ਰਵਾਦਾਰੀ ਵਿਚ ਆਪਣੇ ਆਪ ਨੂੰ ਸਭਯਾ ਦੇਸ ਆਖ ਸਕੇਗਾ।

"ਮੈਨੂੰ ਵਿਚਾਰ ਆਈ ਕਿ ਜ਼ਰੂਰ ਇਹ ਇਕ ਕੌਮ ਉਪਰ ਹੀ ਦੋਸ਼ ਲਗਾਉਣਾ ਨਿਰੋਲ ਗਲਤੀ ਹੈ। ੧੪ ਮਹੀਨੇ ਲਗਾਤਾਰ ਅਗਸਤ ੪੬ ਤੋਂ ਉਤ੍ਰੀ ਹਿੰਦ ਦੇ ੧੫੦੦ ਮੀਲ ਲੰਬੇ ਇਲਾਕੇ ਵਿਚ, ਕਲਕਤੇ ਤੇ ਨੌਆਖਲੀ ਤੋਂ ਕੋਇਟੇ ਤੇ ਕਸ਼ਮੀਰ ਤਕ ਤਿੰਨਾਂ ਹੀ ਕੌਮਾਂ ਨੇ ਘਿਰਣਾ ਯੋਗ ਅਮਲ ਕੀਤੇ ਸਨ, ਸਿਖ ਤਾਂ ਹਨ ਹੀ ਥੋੜੇ ਤਾਂ ਕੀ ਇਤਨਾ ਦੂਸ਼ਨ ਇਨ੍ਹਾਂ ਉਪਰ ਲਗਾਉਣਾ ਸਹੀ ਹੈ?

"ਪੁਛ ਗਿਛ ਨਾਲ ਮੇਰਾ ਸ਼ਕ ਹੋਰ ਵੀ ਵਧਿਆ ਤੇ ਨਾਲ ਹੀ ਸਿਖਾਂ ਦੇ ਵੀ ਭਾਰੀ ਨੁਕਸਾਨਾਂ ਦਾ ਪਤਾ ਲਗਾ। ਕੋਈ ਸੌ ਪ੍ਰਤੀ ਚਾਲੀ ਸਿਖ ਸ਼ਰਨਾਰਥੀ ਬਣ ਚੁੱਕੇ ਸਨ । ਦੂਜੀਆਂ ਕੌਮਾਂ ਦੀ ਗਿਣਤੀ ਇਸ ਬਾਰੇ ਬਹੁਤ ਘਟ ਸੀ। ਸਿਖਾਂ ਪਾਸ ਕੋਈ ਚੰਗਾ ਅਖਬਾਰ ਵੀ ਨਹੀਂ ਸੀ

ਜੋ ਉਨ੍ਹਾਂ ਦੇ ਪਖ ਨੂੰ ਪੇਸ਼ ਕਰ ਸਕਦਾ । ਇਸ ਕਰਕੇ ਮੈਂ ਸਟੇਟਸਮੈਨ ਵਿਚ ਇਕ ਪਰਸਿਧ ਸੰਪਾਦਕੀ ਲੇਖ ਲਿਖਿਆ ।"

ਉਪਰ ਦਿਤੇ ਗਏ ਵੇਰਵੇ ਤੋਂ ਪਤਾ ਚਲਦਾ ਹੈ ਜੋ ਮੁਸਲਿਮ ਲੀਗ ਦੀ ਤਾਂ ਇਹ ਵਿਉਂਤ ਸੀ ਕਿ ਘਟ ਗਿਣਤੀਆਂ ਨੂੰ ਖਤਮ ਕੀਤਾ ਜਾਏ ਪਰ ਸਿਖਾਂ ਹਿੰਦੂਆਂ ਨੇ ਭਾਰੀ ਹਮਲਿਆਂ ਦੇ ਜਵਾਬ ਵਿਚ ਹੀ ਮੁਸਲਮਾਨਾਂ ਉਪਰ ਹਮਲੇ ਕੀਤੇ—ਇਹ ਆਖਣਾ ਜੋ ਸਿਖਾਂ ਜਾਂ ਹਿੰਦੂਆਂ ਦੀ ਕੋਈ ਵਿਉਂਤ ਸੀ ਇਕ ਖਿਆਲੀ ਗਲ ਹੈ—ਸਗੋਂ ਜਾਣ ਬੁਝ ਕੇ ਘੜਿਆ ਹੋਇਆ ਝੂਠ ਹੈ ।



ਜ਼ਮੀਮਾਂ ਜਿਸ ਵਿਚ ਪੀੜਤਾਂ ਦੇ ਬਿਆਨ, ਅਖਬਾਰੀ ਰਿਪੋਟਾਂ,
ਸਰਕਾਰੀ ਬਿਆਨ ਤੇ ਕਈ ਜ਼ਰੂਰੀ
ਲਿਖਤਾਂ ਦਰਜ ਹਨ ।



# ੧.

# ਕਾਮੋਕੇ ਦਾ ਕਤਲਆਮ

ਸ੍ਰੀ ਮਤੀ ਲਾਜਵੰਤੀ ਬੇਵਾ ਸ੍ਰੀ ਮਾਨਕ ਚੰਦ ਉਮਰ ੨੩ ਸਾਲ, ਕੌਮ ਖਤਰੀ ਪਿੰਡ ਨੂਰ ਪੁਰ ਸੇਠੀ ਜ਼ਿਲਾ ਜਿਹਲਮ, ਦਾ ਬਿਆਨ ਜੋ ਚੀਫ਼ ਲੇਆਜ਼ੁਨ ਆਫੀਸਰ ਲਾਹੌਰ ਅਗੇ ਦਿਤਾ ਗਿਆ:–

ਮੇਰਾ ਪਤੀ ਸ੍ਰੀ ਮਾਨਕ ਚੰਦ ਖਿਉੜੇ ਵਿਚ ਡੂਨਾਂ ਕੰਪਨੀ ਵਿਚ ਮੁਲਾਜ਼ਮ ਸੀ। ਅਸੀਂ ਕੰਪਨੀ ਦੇ ਕੁਆਟਰਾਂ ਵਿਚ ਰਹਿੰਦੇ ਸਾਂ। ਭਾਦੋਂ (ਅਗਸਤ ੧੯੪੭) ਦੇ ਅੰਤ ਵਿਚ ਮੁਸਲਮਾਨ ਜਥੇ ਨੇ ਖਿਉੜੇ ਉਪਰ ਹਮਲਾ ਕੀਤਾ ਤੇ ਕਿੰਨੇ ਹੀ ਘਰ ਸਾੜੇ। ਕੰਪਨੀ ਦਾ ਮੈਨੇਜਰ ਯੂਰਪੀਨ ਸੀ, ਇਸ ਲਈ ਕੰਪਨੀ ਦੀ ਇਮਾਰਤ ਤੇ ਕੰਪਨੀ ਦੇ ਮੁਲਾਜ਼ਮ ਤੇ ਉਨ੍ਹਾਂ ਦੇ ਘਰ ਬਚੇ ਰਹੇ। ਪਰ ਮੈਨੇਜਰ ਨੇ ਸਾਰੇ ਹਿੰਦੂਆਂ ਨੂੰ ਨਿਕਾਸੀ ਲਈ ਤਿਆਰੀ ਦਾ ਹੁਕਮ ਦੇ ਦਿਤਾ। ੬ ਅਸੂ (ਸਤੰਬਰ ੧੯੪੭ ਦੇ ਸ਼ੁਰੂ) ਹਿੰਦੂ ਮੁਲਾਜ਼ਮ ਖਿਉੜੇ ਤੋਂ ਟਰੱਕਾਂ ਵਿਚ ਭੇਜੇ ਗਏ–ਟਰੱਕਾਂ ਦੀ ਗਿਣਤੀ ੬ ਸੀ। ਮੈਂ, ਮੇਰਾ ਪਤੀ ਤੇ ਮੇਰਾ ਡੇਢ ਸਾਲ ਦਾ ਬੱਚਾ, ਮੇਰਾ ਚਾਚਾ ਗੰਡਾ ਮਲ,ਉਸਦੀ ਇਸਤ੍ਰੀ ਕਰਮਾਂ ਵਾਲੀ ਤੇ ਉਨ੍ਹਾਂ ਦੀ ਇਕ ਛੋਟੀ ਬਚੀ ਸਾਰੇ ਇਕ ਟਰੱਕ ਵਿਚ ਸਨ–ਅਸੀਂ ਚਾਰ ਵਜੇ ਖਿਉੜੇ ਤੋਂ ਚਲੇ ਤੇ ਕੋਈ ਸਾਢੇ ਚਾਰ ਵਜੇ ਸ਼ਾਮ ਪਿੰਡ ਦਾਦਨਖਾਂ ਪੁਜੇ–ਰੇਲਵੇ ਸਟੇਸ਼ਨ ਉਪਰ ਬਹੁਤ ਸਾਰੇ ਗੈਰ-ਮੁਸਲਮਾਨ ਇਕੱਠੇ ਹੋਏ ਹੋਏ ਸਨ–ਸਾਨੂੰ ਦਸਿਆ ਗਿਆ ਹੈ ਕਿ ਪਿੰਡ ਦਾਦਨ ਖਾਂ ਤੋਂ ਗੱਡੀ ਚਲੇਗੀ ਤੇ ਉਹ ਪਾਕਿਸਤਾਨ ਤੋਂ ਲੋਕਾਂ ਨੂੰ ਕਢਣ ਵਾਲੀ ਅਖੀਰੀ ਗੱਡੀ ਹੋਵੇਗੀ।

ਗੱਡੀ ਵਿਚ ਜਾਣ ਵਾਲੇ ਕੋਈ ਪੰਜ ਹਜ਼ਾਰ ਜੀਅ ਸਨ। ਛੇ ਸਤ ਸੌ ਜ਼ਨਾਨੀਆਂ ਸਨ। ਇਹ ਗੱਡੀ ਸਤ ਅਸੂ ਨੂੰ ਰਾਤ ਦੇ ਦਸ ਬਜੇ ਪਿੰਡ ਦਾਦਨ ਖਾਂ ਤੋਂ ਚਲੀ। ੧੫ ਪਾਕਿਸਤਾਨੀ ਫੌਜੀ ਗੱਡੀ ਦੇ ਨਾਲ ਗਾਰਦ ਵਜੋਂ ਸਨ–ਸਾਨੂੰ ਸਾਢੇ ਤਿੰਨ ਤਿੰਨ ਰੁਪੈ ਵਿਚ ਫਿਰੋਜ਼ਪੁਰ ਦੀਆਂ ਟਿਕਟਾਂ ਦਿਤੀਆਂ ਗਈਆਂ ਤੇ ਕਿਹਾ ਗਿਆ ਕਿ ਇਹ ਗੱਡੀ ਸਿਧੀ ਫਿਰੋਜ਼ ਪੁਰ ਜਾਵੇਗੀ–ਅਠ ਅਸੂ ਨੂੰ ਰਾਤ ਦੇ ਅਠ ਵਜੇ ਇਹ ਗੱਡੀ ਕਾਮੋਕੇ ਪੁਜੀ–ਜਿਥੇ ਜਿਥੇ ਗੱਡੀ ਰੁਕੀ ਕੋਈ ਪਾਣੀ ਨਹੀਂ ਦਿਤਾ ਗਿਆ ਕਿਉਂ ਜੋ ਮੁਸਾਫਰ ਸਾਰੇ ਹਿੰਦੂ ਸਨ ਤੇ ਨਾ ਹੀ ਮੁਸਾਫਰਾਂ ਨੂੰ ਕੋਈ ਖਾਣ ਪੀਣ ਦੀ ਚੀਜ਼ ਖਰੀਦਣ ਦੀ ਆਗਿਆ ਮਿਲੀ।

ਗੱਡੀ ਸਾਰੀ ਰਾਤ ਕਾਮੋਕੀ ਸਟੇਸ਼ਨ ਤੇ ਖਲੋਤੀ ਰਹੀ। ਅਗਲੇ ਦਿਨ ਅਠ ਵਜੇ ਪੋਲੀਸ ਆਈ ਤੇ ਉਸ ਗੱਡੀ ਦੀ ਤਲਾਸ਼ੀ ਸ਼ੁਰੂ ਕੀਤੀ–ਤਲਾਸ਼ੀ ਪੂਰੀ ਸੀ ਤੇ ਜ਼ਨਾਨੀਆਂ ਦੀ ਤਲਾਸ਼ੀ ਵੀ ਲਈ ਗਈ। ਦੋ ਘੰਟੇ ਇਹ ਤਲਾਸ਼ੀ ਰਹੀ–ਲਾਸੈਂਸ ਵਾਲੇ ਹਥਿਆਰ ਵੀ ਖੋਹੇ ਗਏ, ਜਿਨ੍ਹਾਂ ਵਿਚ ੯੭ ਬੰਦੂਕਾਂ ਸਨ, ਮੁਸਾਫਰਾਂ ਪਾਸੋਂ ਨਿਕੇ ਚਾਕੂ ਵੀ ਲੈ ਲਏ ਗਏ।

ਜਿਸ ਵੇਲੇ ਗੱਡੀ ਚਲਣ ਵਾਲੀ ਸੀ, ਮੰਡੀ ਵਲੋਂ ਮੁਸਲਮਾਨਾਂ ਦਾ ਇਕ ਭਾਰੀ ਗ੍ਰੋਹ ਆਇਆ। ਉਨ੍ਹਾਂ ਪਾਸ ਰਾਈਫਲਾਂ, ਛੁਰੇ, ਕੁਹਾੜੇ, ਬਰਛੇ ਆਦਿਕ ਹਥਿਆਰ ਸਨ ਤੇ ਉਹ 'ਯਾ ਅਲੀ' ਦੇ ਨਾਹਰੇ ਲਾ ਰਹੇ ਸਨ। ਗੱਡੀ ਵਿਚ ਵੜਦਿਆਂ ਉਨ੍ਹਾਂ ਨੇ ਮਰਦਾਂ ਨੂੰ ਕਤਲ ਕਰਨਾ ਸ਼ੁਰੂ ਕਰ ਦਿਤਾ। ਪੋਲੀਸ ਉਥੇ ਹੀ ਸੀ ਪਰ ਉਸ ਨੇ ਵੀ ਜਿਹੜੇ ਮੁਸਾਫਰ ਗੱਡੀ ਤੋਂ ਬਾਹਰ

ਨਿਕਲੇ, ਉਨ੍ਹਾਂ ਨੂੰ ਗੋਲੀ ਮਾਰੀ। ਪਾਕਿਸਤਾਨੀ ਫੌਜ ਨੇ ਹਵਾ ਵਿਚ ਗੋਲੀ ਚਲਾਈ ਤੇ ਫਿਰ ਫੌਜੀ ਵੀ ਮੁਸਾਫਰਾਂ ਨੂੰ ਕਤਲ ਕਰਨ ਵਿਚ ਜੁਟ ਪਏ।

ਜਿਹੜੇ ਮੁਸਾਫਰ ਪਲੇਟਫਾਰਮ ਵਲ ਨਸੇ, ਉਨ੍ਹਾਂ ਨੂੰ ਪੋਲੀਸ ਜਾਂ ਫੌਜ ਨੇ ਗੋਲੀ ਮਾਰੀ ਤੇ ਜਿਹੜੇ ਮੈਦਾਨ ਵਲ ਨਸੇ, ਉਨ੍ਹਾਂ ਨੂੰ ਮੁਸਲਮਾਨ ਗੁੰਡਿਆਂ ਨੇ ਕਤਲ ਕੀਤਾ-ਇੰਜ ਬਹੁਤ ਭਾਰੀ ਗਿਣਤੀ ਮੁਸਾਫਰਾਂ ਦੀ ਮਾਰੀ ਗਈ–ਲਾਸ਼ਾਂ ਵਿਚੋਂ ਥੋਹੜੇ ਜਿਹੇ ਪਿਛੋਂ ਜਿਉਂਦੇ ਨਿਕਲੇ।

ਜ਼ਨਾਨੀਆਂ ਨੂੰ ਕਤਲ ਨਹੀਂ ਕੀਤਾ ਗਿਆ ਪਰ ਉਨ੍ਹਾਂ ਨੂੰ ਵੰਡ ਲਿਆ ਗਿਆ–ਵਡੇਰੀ ਉਮਰ ਦੀਆਂ ਨੂੰ ਕਤਲ ਕੀਤਾ ਗਿਆ ਤੇ ਘਟ ਉਮਰ ਦੀਆਂ ਗੁੰਡਿਆਂ ਨੇ ਆਪੋ ਵਿਚ ਵੰਡ ਲਈਆਂ। ਮੈਂ ਇਕ ਬੁਢੀ ਜ਼ਨਾਨੀ ਨੂੰ ਵੇਖਿਆ ਜੋ ਪਾਣੀ ਮੰਗਦੀ ਸੀ, ਤੇ ਜਿਸਨੂੰ ਪੈਰਾਂ ਤੋਂ ਪਕੜ ਕੇ ਮੁਸਲਮਾਨਾਂ ਨੇ ਜ਼ਮੀਨ ਉਪਰ ਪਟਖਾ ਕੇ ਮਾਰ ਸੁਟਿਆ–ਬਚੇ ਵੀ ਇਸੇ ਤਰ੍ਹਾਂ ਮਾਰੇ ਗਏ।ਜ਼ਨਾਨੀਆਂ ਦੇ ਸਭ ਗਹਿਣੇ ਲੁਟ ਲਏ ਗਏ। ਮੇਰੇ ਬਚੇ ਨੂੰ ਖੋਹ ਕੇ ਲੈ ਗਏ ਤੇ ਮੈਨੂੰ ਇਕ ਆਦਮੀ ਅਬਦੁਲ ਗਨੀ ਆਪਣੇ ਘਰ ਲੈ ਗਿਆ। ਉਹ ਤਾਂਗੇ ਦਾ ਕੋਚਵਾਨ ਸੀ, ਉਸ ਨੇ ਮੈਨੂੰ ਇਕ ਮਹੀਨਾ ਰਖਿਆ ਤੇ ਮੇਰੇ ਨਾਲ ਬੁਰਾ ਕੀਤਾ। ਮੈਂ ਆਪਣੇ ਬਚੇ ਦੀ ਤਲਾਸ਼ ਵਿਚ ਕਈ ਘਰਾਂ ਵਿਚ ਗਈ ਪਰ ਉਹ ਮੈਨੂੰ ਨਹੀਂ ਮਿਲਿਆ, ਪਰ ਮੈਂ ਮੁਸਲਮਾਨਾਂ ਪਾਸ ਬਹੁਤ ਹਿੰਦੂ ਜ਼ਨਾਨੀਆਂ ਵੇਖੀਆਂ ਤੇ ਸਭ ਨੇ ਮੁਸਲਮਾਨਾਂ ਦੇ ਗੁੰਡਿਆਂ ਵਾਲੇ ਸਲੂਕ ਦੀ ਸ਼ਿਕੈਤ ਕੀਤੀ।

ਇਕ ਮਹੀਨੇ ਪਿਛੋਂ ਡੌਂਡੀ ਪਿਟੀ ਗਈ ਕਿ ਹਿੰਦੂ ਮਿਲਟਰੀ ਆ ਗਈ ਹੈ ਤੇ ਜਿਨ੍ਹਾਂ ਪਾਸ ਹਿੰਦੂਆਂ ਦੀਆਂ ਜ਼ਨਾਨੀਆਂ ਜਾਂ ਬਚੇ ਹਨ, ਉਹ ਉਨ੍ਹਾਂ ਨੂੰ ਥਾਣੇ ਪੁਚਾ ਦੇਣ, ਇਸ ਕਰਕੇ ਮੈਨੂੰ ਤੇ ਹੋਰ ਕੋਈ ਡੇਢ ਸੌ ਜ਼ਨਾਨੀ ਨੂੰ ਥਾਣੇ ਲਿਆਂਦਾ ਗਿਆ। ਮੈਨੂੰ ਅਬਦੁਲ ਗ਼ਨੀ ਤੇ ਹੋਰ ਮੁਸਲਮਾਨ ਇਹੋ ਆਖਦੇ ਰਹੇ ਜੋ ਹਿੰਦੁਸਤਾਨ ਵਿਚ ਰੋਟੀ ਨਹੀਂ ਲਭਦੀ ਤੇ ਹਿੰਦੂ ਜ਼ਨਾਨੀਆਂ ਦੇ ਸਭ ਰਿਸ਼ਤੇ-ਦਾਰ ਮਾਰੇ ਗਏ ਤੇ ਕੋਈ ਉਨ੍ਹਾਂ ਨੂੰ ਵਾਪਸ ਨਹੀਂ ਲਵੇਗਾ ਤੇ ਇਹ ਕਿਹਾ ਕਿ ਮਹਾਤਮਾ ਗਾਂਧੀ ਨੇ ਆਖਿਆ ਹੈ ਕਿ ਕਿਉਂਕਿ ਹਿੰਦੁਸਤਾਨ ਵਿਚ ਲੋਕ ਭੁਖੇ ਮਰ ਰਹੇ ਹਨ ਇਸ ਲਈ ਪਾਕਿਸਤਾਨ ਤੋਂ ਕੋਈ ਮਰਦ ਜਾਂ ਜ਼ਨਾਨੀ ਨਾ ਪਰਤੇ, ਤੇ ਸਾਨੂੰ ਇਹ ਭੀ ਆਖਿਆ ਗਿਆ ਕਿ ਜਿਹੜੀਆਂ ਜ਼ਨਾਨੀਆਂ ਪਰਤਨਗੀਆਂ ਉਨ੍ਹਾਂ ਨੂੰ ਭ੍ਰਿਸ਼ਟ ਹੋਣ ਕਰਕੇ ਹਿੰਦੂ ਮਿਲਟਰੀ ਮਾਰ ਦੇਵੇਗੀ। ਇਹ ਪ੍ਰਾਪੇਗੰਡਾ ਆਮ ਸੀ। ਇਕ ਮਰਾਸੀ ਬਰਕਤ ਅਲੀ ਜਿਸ ਦੇ ਪਾਸ ਇਕ ਹਿੰਦੂ ਲੜਕੀ ਸੀ, ਬੜੀ ਆਕੜ ਨਾਲ ਆਖ ਰਿਹਾ ਸੀ ਕਿ ਮੈਂ ਆਪਣੇ ਹਥੀਂ ੫੦ ਆਦਮ ਮਾਰੇ ਹਨ ਤੇ ਮੈਨੂੰ ਕਾਮੋਕੇ ਦੇ ਥਾਣੇਦਾਰ ਨੇ ਇਨਾਮ ਦਿਤਾ ਹੈ।

ਸਾਨੂੰ ਇਹ ਵੀ ਕਿਹਾ ਗਿਆ ਕਿ ਅਸੀਂ ਪੁਲੀਸ ਅਗੇ ਇਹ ਬਿਆਨ ਦਈਏ ਕਿ ਅਸੀਂ ਹਿੰਦੁਸਤਾਨ ਨਹੀਂ ਜਾਣਾ ਚਾਹੁੰਦੀਆਂ–ਜਿਹੜੀਆਂ ੧੫੦ ਜ਼ਨਾਨੀਆਂ ਕਾਮੋਂਕੇ ਇਕੱਠੀਆਂ ਕੀਤੀਆਂ ਗਈਆਂ ਕੇਵਲ ੨੦ ਨੇ ਹਿੰਦੁਸਤਾਨ ਜਾਣਾ ਮੰਨਿਆ, ਜਿਨ੍ਹਾਂ ਵਿਚੋਂ ਇਕ ਮੈਂ ਵੀ ਸਾਂ। ਇਨ੍ਹਾਂ ਜ਼ਨਾਨੀਆਂ ਨਾਲ ਦਸ ਬਚੇ ਵੀ ਸਨ। ਬਾਕੀ ਜ਼ਨਾਨੀਆਂ ਕਾਮੋਕੇ ਨੂੰ ਪਰਤਾ ਦਿਤੀਆਂ ਗਈਆਂ ਤੇ ਸਾਨੂੰ ਅੰਮ੍ਰਿਤਸਰ ਲਿਆਂਦਾ ਗਿਆ। ਮੇਰਾ ਚਾਚਾ, ਚਾਚੀ ਤੇ ਪਤੀ ਸਭ ਕਾਮੋਂਕੇ ਸਟੇਸ਼ਨ ਉਤੇ ਮਾਰੇ ਗਏ। ਮੇਰਾ ਬੱਚਾ ਮੈਨੂੰ ਹਾਲੀ ਨਹੀਂ ਮਿਲਿਆ ਤੇ ਮੇਰੇ ਚਾਚੇ ਦੀ ਧੀ ਵੀ ਮਾਰੀ ਹੀ ਗਈ ਹੋਵੇਗੀ।

ਨੋਟ–ਕਾਮੋਂਕੇ ਕਤਲ ਬਾਰੇ ਹੋਰ ਬਿਆਨ ਅਗੇ ਦਿਤੇ ਗਏ ਹਨ।

## ੨. ਪਾਰਾਚਨਾਰ ਦਾ ਕਤਲਆਮ

( ਤਾਰੀਖ ੨੩-੧-੪੮ ) ਇਹ ਰਿਪੋਰਟ ਇਸ ਕਤਲਆਮ ਬਾਰੇ ਪੱਛਮੀ ਪੰਜਾਬ ਸਰਕਾਰ ਨੂੰ ਚੀਫ ਲਿਆਜ਼ੁਨ ਆਫੀਸਰ ਲਾਹੌਰ ਨੇ ਭੇਜੀ:-

੨੫ ਜਨਵਰੀ ਨੂੰ ਮੈਨੂੰ ਇਤਲਾਹ ਮਿਲੀ ਕਿ ੨੭ ਜਾਂ ੨੮ ਨੂੰ ਕੋਹਾਟੋਂ ਇਕ ਗਡੀ ਆਉਣੀ ਹੈ ਜੋ ਪਾਰਾਚਨਾਰ ਤੋਂ ਸ਼ਰਨਾਰਥੀਆਂ ਨੂੰ ਲਿਆਵੇਗੀ। ਮੈਨੂੰ ਲਾਹੌਰ ਦਿਆਂ ਲੀਗੀ ਵਰਕਰਾਂ ਨੇ ਕਿਹਾ ਕਿ ਉਹ ਇਨ੍ਹਾਂ ਸ਼ਰਨਾਰਥੀਆਂ ਨੂੰ ਰੋਟੀ ਦੇਣਾ ਚਾਹੁੰਦੇ ਹਨ, ਜਿਸ ਦੇ ਪਕਾਉਣ ਦਾ ਇੰਤਜ਼ਾਮ ਡੀ. ਏ. ਵੀ. ਕਾਲਜ ਕੈਂਪ ਵਿਚ ਹੋ ਜਾਵੇ, ਕਿਉਂ ਜੋ ਉਨ੍ਹਾਂ ਪਾਸ ਹਿੰਦੂ ਲਾਂਗਰੀ ਨਹੀਂ ਸਨ। ਮੈਂ ਇਹ ਗਲ ਮੰਨ ਲਈ ਤੇ ਹਜ਼ਾਰ ਆਦਮੀਆਂ ਲਈ ਰੋਟੀ ਦਾ ਇੰਤਜ਼ਾਮ ਕੀਤਾ। ਇਹ ਗਡੀ ਹਰਬੰਸ ਪੁਰਾ ਸਟੇਸ਼ਨ ਉਪਰ ਸਾਢੇ ਅਠ ਬਜੇ ਸ਼ਾਮ ਪੁਜੀ। ਸਰਦਾਰ ਸੰਪੂਰਨ ਸਿੰਘ ਡਿਪਟੀ ਹਾਈ ਕਮਿਸ਼ਨਰ, ਮੈਂ ਤੇ ਪੰਜ ਜ਼ਿਲਾ ਲਿਆਜ਼ੁਨ ਆਫੀਸਰ ਆਦਿਕ ਇਸ ਗੱਡੀ ਨੂੰ ਤਕਣ ਗਏ। ਇਸ ਵਿਚ ੧੫੫੬ ਮੁਸਾਫ਼ਰ ਸਨ। ਪਰ ਸਾਨੂੰ ਇਹ ਵੇਖਕੇ ਹੈਰਾਨੀ ਹੋਈ ਕਿ ਇਨ੍ਹਾਂ ਵਿਚੋਂ ੫੬ ਜਾਂ ੬੦ ਫਟੜ ਸਨ ਤੇ ਕਈ ਦਰਦ ਨਾਲ ਕਰਾਹ ਰਹੇ ਸਨ। ਉਨ੍ਹਾਂ ਦਸਿਆ ਕਿ ਸਾਨੂੰ ਦੋ ਦਿਨਾਂ ਤੋਂ ਕੋਈ ਖੁਰਾਕ ਨਹੀਂ ਮਿਲੀ ਤੇ ਰਸਤੇ ਵਿਚ ਦਾਰੂ ਪਟੀ ਵੀ ਬਹੁਤ ਘਟ ਹੋਈ ਹੈ। ਭਾਰਿਆਂ ਫਟੜਾਂ ਨੂੰ ਕੁਹਾਟ ਵਿਚ ਹੀ ਰੋਕ ਲਿਆ ਗਿਆ ਸੀ। ਇਨ੍ਹਾਂ ਮੁਸਾਫਰਾਂ ਤੋਂ ਪਤਾ ਲਗਾ ਜੋ ਪਾਰਾਚਨਾਰ ਦੇ ਕੈਂਪ ਉਤੇ ੨੩ ਜਨਵਰੀ ਨੂੰ ਹਮਲਾ ਹੋਇਆ। ਕੋਈ ੫੦੦ ਸ਼ਰਨਾਰਥੀ ਮਾਰੇ ਗਏ-੩੦੦ ਫਟੜ ਹੋਏ। ਅਸਾਂ ਖਾਣਾ ਉਨ੍ਹਾਂ ਵਿਚ ਵੰਡ ਦਿਤਾ। ਗੱਡੀ ਇਕੋ ਘੰਟਾ ਰੋਕੀ ਗਈ, ਜਿਸਦਾ ਕਾਰਨ ਇਹ ਦਸਿਆ ਗਿਆ ਕਿ ਇੰਜਨ ਵਿਚ ਪਾਣੀ ਕੋਈ ਨਹੀਂ ਸੀ ਤੇ ਹਰਬੰਸ ਪੁਰੇ ਪਾਣੀ ਦਾ ਕੋਈ ਇੰਤਜ਼ਾਮ ਨਹੀਂ ਸੀ।

ਸ਼ਰਨਾਰਥੀਆਂ ਇਹ ਵੀ ਦਸਿਆ ਕਿ ਉਨ੍ਹਾਂ ਦਾ ਸਾਰਾ ਮਾਲ ਲੁਟ ਲਿਆ ਗਿਆ ਹੈ ਤੇ ਗੱਡੀ ਵਿਚ ਕਿਸੇ ਪਾਸ ਕੋਈ ਸਾਮਾਨ ਨਹੀਂ ਬਚਿਆ। ਫਟੜਾਂ ਦੇ ਕਪੜੇ ਲਹੂ ਨਾਲ ਭਰੇ ਹੋਏ ਸਨ ਤੇ ਜ਼ਖ਼ਮਾਂ ਅਤੇ ਚੋਭਾਂ ਨਾਲ ਥਾਂ ਥਾਂ ਤੋਂ ਪਾਟੇ ਹੋਏ ਸਨ। ਉਨ੍ਹਾਂ ਪਾਸ ਕੰਬਲ ਜਾਂ ਰਜ਼ਾਈਆਂ ਭੀ ਨਹੀਂ ਸਨ।

ਇਸ ਗਲ ਨੂੰ ਵੇਖਦਿਆਂ ਕਿ ਇਸ ਹਮਲੇ ਦੀ ਖਬਰ ਨਾਲ ਤੇ ਫਟੜਾਂ ਨੂੰ ਵੇਖਣ ਨਾਲ ਪੂਰਬੀ ਪੰਜਾਬ ਵਿਚ ਕੋਈ ਗੜ ਬੜ ਨ ਹੋ ਜਾਵੇ, ਮੈਂ ਆਪ ਜੀ ਨੂੰ ਤੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਟੈਲੀਫੂਨ ਕਰ ਰਿਹਾ ਹਾਂ ਤੇ ਡਿਪਟੀ ਕਮਿਸ਼ਨਰ ਨੂੰ ਇਨ੍ਹਾਂ ਮੁਸਾਫਰਾਂ ਦੀ ਖੁਰਾਕ ਤੇ ਇਲਾਜ ਲਈ ਆਖ ਰਿਹਾ ਹਾਂ।

## ੩. ਗੁਜਰਾਤ ਦਾ ਕਤਲਆਮ (੧੧-੧-੪੮)

(ਚੀਫ ਲਿਆਜ਼ੁਨ ਆਫੀਸਰ ਵਲੋਂ ਰਿਪੋਰਟ ਪੂਰਬੀ ਪੰਜਾਬ ਸਰਕਾਰ ਨੂੰ)

(੧) ਪਹਿਲਾਂ ਮਾੜੀ ਇੰਡਸ, ਲਾਇਲਪੁਰ, ਲਾਹੌਰ, ਅੰਮ੍ਰਿਤਸਰ, ਕੁਰਕਿਸ਼ੇਤ੍ਰ ਵਾਲੀ ਲਾਈਨ ਚੁਣੀ ਗਈ ਸੀ ਤੇ ਗਡੀ ੧੦ ਤਾਰੀਖ ਨੂੰ ਚਲਣੀ ਸੀ, ਪਰ ਚਲਣ ਦੇ ਸਹੀ ਵਕਤ ਦਾ ਪਤਾ ਨਹੀਂ ਸੀ। ਇਸ ਵਿਚ ਢਾਈ ਤਿੰਨ ਹਜ਼ਾਰ ਦੇ ਦਰਮਿਆਨ ਮੁਸਾਫਰ ਸਨ। ਖੁਸ਼ਾਬ ਪਹੁੰਚ ਕੇ ਇਸ ਨੂੰ ਗੁਜਰਾਤ ਵਲ ਮੋੜਿਆ ਗਿਆ ਤੇ ਇਸ ਬਦਲੀ ਦਾ

ਕੋਈ ਕਾਰਨ ਨਹੀਂ ਦਸਿਆ ਗਿਆ। ਗੁਜਰਾਤ ਪਹਿਲੀ ਸਕੀਮ ਵਿਚ ਇਸ ਗਡੀ ਦੇ ਰਸਤੇ ਵਿਚ ਨਹੀਂ ਸੀ ਪੈਂਦਾ। ਇਹ ਗਡੀ ੧੧ ਤਾਰੀਖ ਨੂੰ ੭-੫੦ ਤੇ ਗੁਜਰਾਤ ਪਹੁੰਚੀ। ਗੁਜਰਾਤ ਪਹੁੰਚ ਕੇ ਇੰਜਨ ਗੱਡੀ ਤੋਂ ਉਤਾਰ ਲਿਆ ਗਿਆ ਤੇ ਹਿਫ਼ਾਜ਼ਤੀ ਗਾਰਦ ਦੇ ਕਮਾਂਡਰ ਦੇ ਮੁੜ ਮੁੜ ਆਖਣ ਉਪਰ ਵੀ ਕੋਈ ਇੰਜਨ ਗੱਡੀ ਲਈ ਨਾ ਦਿਤਾ ਗਿਆ।

(੨) ਗਾਰਦ ਵਿਚ ਇਕ ਕਮਾਂਡਰ, ਦੋ ਵੀ. ਸੀ. ਓ. ਤੇ ੫੮ ਦੂਜੀ ਬਿਹਾਰੀ ਰਜਮੈਂਟ ਦੇ ਸਿਪਾਹੀ ਸਨ।

(੩) ਰਾਤ ਦੇ ਦੋ ਵਜੇ ਪਾਣੀ ਦੀ ਸਖਤ ਲੋੜ ਦੇ ਕਾਰਨ ਦੋ ਸਿਪਾਹੀ ਪਲੈਟਫਾਰਮ ਉਪਰ ਪਾਣੀ ਲੈਣ ਗਏ। ਪਠਾਣਾਂ ਨੇ,ਜੋ ਪਲੈਟਫਾਰਮ ਉਪਰ ਸਨ, ਉਨ੍ਹਾਂ ਦੀਆਂ ਰਫਲਾਂ ਖੋਹ ਲਈਆਂ ਤੇ ਪਠਾਣਾਂ ਨੇ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ ਜੋ ਸਵੇਰੇ ਸਾਢੇ ਸਤ ਵਜੇ ਤਕ ਚਲਦੀ ਰਹੀ। ਗੋਲੀ ਚਲਦੇ ਸਮੇਂ ਸ਼ਰਨਾਰਥੀ ਗਡੀ ਵਿਚ ਹੀ ਰਹੇ। ਜਿਸ ਵੇਲੇ ਗਾਰਦ ਦਾ ਐਮੋਨੀਸ਼ਨ ਖਤਮ ਹੋ ਗਿਆ ਉਸ ਵੇਲੇ ਪਠਾਣਾਂ ਨੇ ਮੁਸਾਫ਼ਰਾਂ ਨੂੰ ਕਤਲ ਕਰਨਾ ਤੇ ਲੁਟਣਾ ਸ਼ੁਰੂ ਕਰ ਦਿਤਾ। ਇਸ ਸਾਰੀ ਗਾਰਦ ਵਿਚੋਂ ਕੇਵਲ ਇਕ ਸਖ਼ਤ ਫਟੜ ਹੋਇਆ ਵੀ. ਸੀ. ਓ. ਗੁਜਰਾਂਵਾਲੇ ਤਕ ਪੁਜਿਆ।

(੪) ਇਸ ਹਾਦਸੇ ਵਿਚ ੧੬੦੦ ਮਰੇ ਤੇ ਫਟੜ ਹੋਏ ਤੇ ੪੦੦ ਜ਼ਨਾਨੀਆਂ ਚੁਕੀਆਂ ਗਈਆਂ। ਪਠਾਣ ਲੁਟਣ ਤੇ ਉਧਾਲਣ ਵਿਚ ਵਧੇਰੇ ਲਗੇ ਰਹੇ ਤੇ ਪਾਕਿਸਤਾਨ ਮਿਲਟਰੀ ਨੇ ਸ਼ਰਨਾਰਥੀਆਂ ਨੂੰ ਕਤਲ ਕੀਤਾ ਤੇ ਫਟੜਾਂ ਨੂੰ ਭੀ ਮਾਰ ਮੁਕਾਇਆ।

(੫) ਸ਼ਰਨਾਰਥੀ ੧੨ ਤਾਰੀਖ਼ ਨੂੰ ਸਾਢੇ ਪੰਜ ਵਜੇ ਸ਼ਾਮ ਗੁਜਰਾਂਵਾਲੇ ਪਹੁੰਚਣੇ ਸ਼ੁਰੂ ਹੋਏ। ਪਾਕਿਸਤਾਨ ਸਰਕਾਰ ਨੇ ਉਨ੍ਹਾਂ ਨੂੰ ਲਿਜਾਣ ਲਈ ਮਿਲਟਰੀ ਟਰੱਕ ਦਿਤੇ। ੧੨ ਦੀ ਰਾਤ ਨੂੰ ਸਤ ਸੌ ਸ਼ਰਨਾਰਥੀ ਗੁਜਰਾਂਵਾਲੇ ਪਹੁੰਚ ਚੁਕੇ ਸਨ। ਇਨ੍ਹਾਂ ਵਿਚੋਂ ੧੨੦ ਫਟੜ ਸਨ। ਬਹੁਤ ਸਾਰਿਆਂ ਨੂੰ ਗੋਲੀਆਂ ਲਗੀਆਂ ਹੋਈਆਂ ਸਨ ਤੇ ਕਈਆਂ ਨੂੰ ਕੁਹਾੜੇ ਨਾਲ ਸਿਰ ਅਤੇ ਹੋਰ ਨਾਜ਼ਕ ਅੰਗਾਂ ਉਤੇ ਸਟਾਂ ਲਗੀਆਂ ਹੋਈਆਂ ਸਨ। ਲਗ ਪਗ ਸਾਰਿਆਂ ਦੇ ਕਪੜੇ ਪਾਟੇ ਹੋਏ ਸਨ। ਪਠਾਣ ਉਨ੍ਹਾਂ ਦੇ ਕੋਟ, ਪਗੜੀਆਂ ਤੇ ਸਵੈਟਰ ਵੀ ਲੈ ਗਏ ਸਨ ਤੇ ਫਟੜਾਂ ਦੇ ਕਪੜੇ ਸਭ ਲਹੂ ਨਾਲ ਭਰੇ ਹੋਏ ਸਨ।

(੬, ੭, ੮ ਪੈਰਿਆਂ ਵਿਚ ਰੀਲੀਫ ਦੀ ਕਾਰਰਵਾਈ ਦਾ ਸੰਖੇਪ ਜਿਹਾ ਜ਼ਿਕਰ ਹੈ)।

## ੪. ਸ਼ੇਖੂਪੁਰੇ ਦਾ ਕਤਲਆਮ

(ਮਿਸਟਰ ਰਾਮ ਨਾਥ ਵਕੀਲ ਦਾ ਬਿਆਨ ਜੋ ਪਹਿਲਾਂ ਸ਼ੇਖੂਪੁਰੇ ਵਿਚ ਸਨ)

ਸ਼ੇਖੂ ਪੁਰੇ ਵਿਚ ਕਦੀ ਫਿਰਕੂ ਫਸਾਦ ਨਹੀਂ ਸੀ ਹੋਇਆ ਤੇ ਇਸ ਥਾਂ ਨੂੰ ਗੈਰ-ਮੁਸਲਮਾਨਾਂ ਦਾ ਗੜ੍ਹ ਸਮਝਿਆ ਜਾਂਦਾ ਸੀ। ਏਸ ਵਿਚ ਅਬਾਦੀ ਵੀ ਬਹੁਤੀ ਹਿੰਦੂ ਸਿਖਾਂ ਦੀ ਸੀ। ਜ਼ਿਲੇ ਵਿਚ ੬੮ ਫੀ ਸਦੀ ਮੁਸਲਮਾਨ, ੨੦ ਫੀ ਸਦੀ ਸਿਖ ਤੇ ੧੨ ਫੀ ਸਦੀ ਹਿੰਦੂ ਸਨ। ਸਿਖ ਇਸ ਜ਼ਿਲੇ ਵਿਚ ਸਭ ਤੋਂ ਮੁਹੱਤਵ ਤੇ ਤਕੜੇ ਸਨ ਤੇ ਇਸ ਜ਼ਿਲੇ ਨੂੰ ਆਪਣਾ ਕੇਂਦਰ ਸਮਝਦੇ ਸਨ। ਨਨਕਾਣਾ ਸਾਹਿਬ ਤੇ ਸੱਚਾ ਸੌਦਾ ਦੇ ਪਰਸਿਧ ਗੁਰਦੁਆਰੇ ਵੀ ਇਸੇ ਜ਼ਿਲੇ ਵਿਚ ਹਨ।

ਇਸੇ ਕਾਰਨ ਹਿੰਦੋਸਤਾਨ ਦੀ ਵੰਡੇ ਜਾਣ ਦੀ ਸਕੀਮ ਦਾ ਐਲਾਨ ਹੋਣ ਉਪਰ ਵੀ ਹਿੰਦੂ ਸਿਖ ਇਸ ਜ਼ਿਲੇ ਵਿਚੋਂ ਨਹੀਂ ਨਿਕਲੇ ਸਗੋਂ ਨਾ ਕੇਵਲ ਰਾਵਲਪਿੰਡੀ ਡਵੀਜ਼ਨ ਦੇ ਹਿੰਦੂ ਸਿਖ

ਬਲਕਿ ਗੁਜਰਾਂਵਾਲੇ ਦੇ ਵੀ ਇਸ ਜ਼ਿਲੇ ਨੂੰ ਸੁਰਖਿਅਤ ਥਾਂ ਸਮਝਦੇ ਸਨ ਤੇ ਖਾਸ ਸ਼ੇਖੂਪੁਰਾ ਤਹਿਸੀਲ ਤੇ ਸ਼ਹਿਰ ਹੋਰ ਵੀ ਸੁਰਖਿਅਤ ਸਮਝੇ ਜਾਂਦੇ ਸਨ। ਮੁਸਲਮਾਨ ਅਫਸਰ ਤੇ ਹੋਰ ਬਸ਼ਿੰਦੇ ਕਸਮਾਂ ਖਾਕੇ ਵਹਿਦੇ ਕਰਦੇ ਸਨ ਕਿ ਉਹ ਗੈਰ-ਮੁਸਲਮਾਨਾਂ ਦੀ ਜਾਨ, ਇਜ਼ਤ ਤੇ ਮਾਲ ਨੂੰ ਆਪਣੀ ਜਾਨ ਨਾਲ ਰਖਣਗੇ।

੧੫ ਅਗਸਤ ਤੋਂ ਪਿਛੋਂ ਇਹ ਜ਼ਿਲਾ ਵਧੇਰੇ ਮਹੱਤਤਾ ਪਾ ਗਿਆ। ਕਿਉਂਕਿ ਇਥੋਂ ਦਾ ਵਸਨੀਕ ਸ਼ੇਖ ਕਰਾਮਤ ਅਲੀ ਪਛਮੀ ਪੰਜਾਬ ਦਾ ਵਜ਼ੀਰ ਬਣ ਗਿਆ। ਇਹ ਇਕ ਵਕੀਲ ਸੀ, ਕਟੜ ਫਿਰਕੂ ਤੇ ਲੀਗ ਹਾਈਕਮਾਂਡ ਦਾ ਮੈਂਬਰ ਸੀ ਅਤੇ ਉਸਦੇ ਐਥੋਂ ਦਿਆਂ ਹਿੰਦੂ ਸਿਖਾਂ ਨਾਲ ਪੁਰਾਣੇ ਵੈਰ ਵੀ ਸਨ। ਪੰਜਾਬ ਦੀ ਵੰਡ ਨਾਲ ਤੇ ਅਫਸਰਾਂ ਦੀ ਬਦਲੀ ਨਾਲ ਇਥੇ ਕੋਈ ਹਿੰਦੂ ਸਿਖ ਅਫਸਰ ਨਾ ਰਿਹਾ। ਸਭ ਮੈਜਿਸਟ੍ਰੇਟ ਮੁਸਲਮਾਨ ਸਨ ਤੇ ਪੁਲੀਸ ਵੀ ਮੁਸਲਮਾਨ ਅਤੇ ਬੌਂਡਰੀ ਫੌਜ ਵੀ ਇਸ ਜ਼ਿਲੇ ਵਿਚ ਨਿਰੋਲ ਮੁਸਲਮਾਨ ਸੀ। ਇਸ ਜ਼ਿਲੇ ਦਾ ਡਿਪਟੀ ਕਮਿਸ਼ਨਰ ਇਕ ਨਿਤਾਣਾ ਜਿਹਾ ਤੇ ਆਰਾਮ ਪਸੰਦ ਐਂਗਲੋ ਇੰਡੀਅਨ ਸੀ। ਉਸ ਨੂੰ ਮੁਸਲਮਾਨਾਂ ਨੇ ਹਥ ਠੋਕਾ ਬਣਾਇਆ ਤੇ ਉਸ ਤੋਂ ਵਧੀਕੀਆਂ ਦੀ ਆਗਿਆ ਲੈਂਦੇ ਰਹੇ। ਇਸ ਹਾਲਤ ਵਿਚ ਮੁਸਲਮਾਨ ਸ਼ੇਖੂਪੁਰੇ ਨੂੰ ਲੁਟਣ ਦੇ ਲਾਲਚ ਨੂੰ ਕਿਵੇਂ ਰੋਕ ਸਕਦੇ ਸਨ।

੨੪ ਅਗਸਤ ੧੯੪੭ ਨੂੰ ਸ਼ੇਖੂਪੁਰੇ ਵਿਚ ਪਹਿਲੀ ਵਾਰੀ ਕਰਫੀਊ ਆਰਡਰ ਲੱਗਾ। ਅਧੀ ਰਾਤੀਂ ਇਕ ਘਰ ਨੂੰ ਅਗ ਲਾਈ ਗਈ ਤੇ ਮੁਸਲਮਾਨ ਮਿਲਟਰੀ ਨੇ ਇਹ ਤਾੜ ਰਖੀ ਕਿ ਜੋ ਕੋਈ ਅਗ ਬੁਝਾਉਣ ਆਵੇ ਉਸ ਨੂੰ ਗੋਲੀ ਮਾਰੀ ਜਾਵੇ ਤੇ ਇੰਜ ਦੋ ਆਦਮੀ ਮਾਰੇ ਗਏ। ਇਹ ਰਾਤ ਔਖੀ ਲੰਘੀ। ੨੬ ਅਗਸਤ ਨੂੰ ਫੇਰ ਦੋ ਵਜੇ ਦਿਨ ਦੇ ਬਿਨਾਂ ਕਾਰਨ ਹੀ ਕਰਫੀਊ ਆਰਡਰ ਲਾਇਆ ਗਿਆ। ਪਟਰੌਲ ਪੰਪ ਵਾਲਿਆਂ ਨੂੰ ਸਦਿਆ ਗਿਆ ਤੇ ਉਨ੍ਹਾਂ ਪਾਸੋਂ ਜ਼ਰੂਰੀ ਕਾਰਨ ਆਖਕੇ ਸਾਰਾ ਪਟਰੌਲ ਲੈ ਲਿਆ ਗਿਆ। ੨੩ ਤੇ ੨੪ ਨੂੰ ਹਿੰਦੂਆਂ ਸਿਖਾਂ ਦੇ ਲਾਗੇ ਦੇ ਕੁਲ ਮੁਸਲਮਾਨ ਦੁਕਾਨਦਾਰ ਆਪਣਾ ਸਾਮਾਨ ਚੁਕ ਕੇ ਹਿਫਾਜ਼ਤ ਦੀਆਂ ਥਾਵਾਂ ਤੇ ਲੈ ਗਏ। ਦਫਾ ੧੪੪ ਲਗਣ ਦੇ ਕਾਰਨ ਪਰਮਿਟ ਤੋਂ ਬਿਨਾਂ ਕੋਈ ਗਡੀ ਸ਼ੇਖੂਪੁਰੇ ਆ ਜਾ ਨਹੀਂ ਸੀ ਸਕਦੀ।

ਕਰਫੀਊ ਲਗਣ ਤੇ ਕਾਜ਼ੀ ਅਹਿਮਦਸ਼ਫੀ ਮੈਜਿਸਟ੍ਰੇਟ ਮਿਲਟ੍ਰੀ ਨੂੰ ਨਾਲ ਲੈਕੇ ਅਕਾਲਗੜ੍ਹ ਅਬਾਦੀ ਤੋਂ ਤੁਰਿਆ ਤੇ ਉਸ ਨੇ ਸਾਰੀ ਪੁਰਾਣੀ ਅਬਾਦੀ ਦੀ ਗਸ਼ਤ ਕੀਤੀ। ਇਨ੍ਹਾਂ ਨੇ ਬੜੇ ਤਰੀਕੇ ਨਾਲ ਕਤਲਆਮ ਕੀਤਾ। ਕੁਲ ਮਰਦ ਤੇ ਬੁਢੀਆਂ ਜ਼ਨਾਨੀਆਂ ਮਾਰੀਆਂ ਤੇ ਜਵਾਨ ਕੁੜੀਆਂ ਚੁਕ ਲਈਆਂ। ਇਨ੍ਹਾਂ ਦੇ ਪਿਛੇ ੨ ਜਥੇ ਹਿੰਦੂਆਂ ਸਿਖਾਂ ਦੇ ਘਰ ਸਾੜਦੇ ਤੇ ਲੁਟਦੇ ਆ ਰਹੇ ਸਨ। ਕਈ ਹਿੰਦੂਆਂ ਸਿਖਾਂ ਨੇ ਆਪਣੀਆਂ ਲੜਕੀਆਂ ਆਪਣੇ ਹਥੀਂ ਮਾਰ ਕੇ ਖੂਹਾਂ ਵਿਚ ਸਿਟ ਦਿਤੀਆਂ ਤਾਂਜੋ ਬੇ-ਪਤੀ ਤੋਂ ਬਚ ਜਾਣ। ਇਕ ਥਾਂ ਵਿਚ ਜਿਸ ਨੂੰ ਨਵੇਂ ਹਾਤੇ ਆਖਿਆ ਜਾਂਦਾ ਹੈ, ਸਾਰੇ ਹਿੰਦੂ ਸਿਖ ਇਕੱਠੇ ਕੀਤੇ ਗਏ ਤੇ ਮਰਦ ਜ਼ਨਾਨੀਆਂ ਵਖੋ ਵਖ ਕਿਤਾਰਾਂ ਵਿਚ ਖਲ੍ਹਾਰੇ ਗਏ। ਮਾਪਿਆਂ, ਭਰਾਵਾਂ ਤੇ ਪਤੀਆਂ ਦੇ ਸਾਹਮਣੇ ਹੀ ਕੁੜੀਆਂ ਦੀ ਵੰਡੀ ਪੈਣ ਲਗੀ। ਜਦੋਂ ਇਕ ਨੌਜਵਾਨ ਨੇ ਇਤਰਾਜ਼ ਕੀਤਾ ਤਾਂ ਕੁਲ ਜਿਨੇ ਮਰਦ ਖਲੋਤੇ ਸਨ, ਸਭ ਨੂੰ ਕਤਲ ਕਰ ਦਿਤਾ ਗਿਆ।

ਸਭ ਤੋਂ ਵਧ ਕਤਲਾਮ ਇਕ ਸਿਖ ਦੇ ਝੋਨੇ ਦੇ ਕਾਰਖਾਨੇ ਵਿਚ ਹੋਇਆ। ਲੋਕਾਂ ਨੂੰ ਆਖਿਆ ਗਿਆ ਕਿ ਹੁਣ ਗੋਲੀ ਨਹੀਂ ਚਲੇਗੀ ਤੇ ਇਸੇ ਕਾਰਖਾਨੇ ਦੇ ਸ਼ਰਨਾਰਥੀ ਕੈਂਪ ਵਿਚ ਚਲੇ ਜਾਣਗੇ। ਸਭ ਇਕ ਇਕ ਟਰੰਕ ਤੇ ਇਕ ੨ ਬਿਸਤ੍ਰਾ ਲੈਕੇ ਟੁਰ ਪਏ। ਏਥੇ ਵੀ ਓਹੋ ਹੀ ਸਾਕਾ ਹੋਇਆ। ਮਰਦ ਤੇ ਜ਼ਨਾਨੀਆਂ ਵਖ ੨ ਕੀਤੇ ਗਏ ਤੇ ਜ਼ਨਾਨੀਆਂ ਨੂੰ

ਬੇਪਤੀ ਨਾਲ ਟੋਹ ੨ ਕੇ ਚੁਣਿਆਂ ਗਿਆ ਤੇ ਬਹੁਤ ਮਰਦ ਕਤਲ ਕੀਤੇ ਗਏ। ਇਹ ਕਤਲ ਬ੍ਰੇਨ ਗਨਾਂ ਤੇ ਸਟੇਨ ਗਨਾਂ ਨਾਲ ਕੀਤਾ ਗਿਆ। ਇਕ ਹੋਰ ਥਾਂ ਲੋਕਾਂ ਨੂੰ ਆਖਿਆ ਗਿਆ ਕਿ ਜੇ ਪੰਜਾਹ ਹਜ਼ਾਰ ਰੁਪਿਆ ਦਿਉ ਤਾਂ ਤੁਹਾਡੀ ਜਾਨ ਬਚ ਸਕਦੀ ਹੈ। ਜਿਹੜੇ ਦੋ ਆਦਮੀ ਇਹ ਰੁਪਿਆ ਦੇਣ ਗਏ ਉਨ੍ਹਾਂ ਤੋਂ ਰੁਪਿਆ ਖੋਹਕੇ ਉਥੇ ਹੀ ਕਤਲ ਕਰ ਦਿਤਾ ਗਿਆ।

ਗੁਰੂ ਨਾਨਕਪੁਰੇ ਮਹੱਲੇ ਵਿਚ ਇਕ ਪਰਸਿਧ ਹਿੰਦੂ ਦਾ ਮਕਾਨ ਜਿਸਦਾ ਬੂਹਾ ਨਾ ਭੰਨਿਆ ਗਿਆ, ਉਸ ਨੂੰ ਬੰਬ ਨਾਲ ਉਡਾ ਦਿਤਾ ਗਿਆ। ਇਸ ਤੋਂ ਵਧ ਹੋਰ ਕਤਲਾਮ ਸ਼ਾਇਦ ਕਿਤੇ ਨਾ ਹੋਇਆ ਹੋਵੇ।

ਇਹ ਘਟਨਾਂ ੨੬ ਅਗਸਤ ੪ ਵਜੇ ਸ਼ਾਮ ਤਕ ਰਹੀ ਤੇ ਕੋਈ ੧੦੦੦੦ਜੀਅ ਮਾਰੇ ਗਏ। ਲੜਕੀਆਂ ਟਰੱਕ ਭਰ ਭਰਕੇ ਲਿਜਾਈਆਂ ਗਈਆਂ। ਚਾਰ ਵਜੇ ਕੁਛ ਲੀਡਰ ਜਿਨ੍ਹਾਂ ਵਿਚ ਦੀਵਾਨ ਚਮਨ ਲਾਲ ਤੇ ਸ੍ਰ: ਭੁਪਿੰਦਰ ਸਿੰਘ ਮਾਨ ਵੀ ਸਨ, ਪੱਛਮੀ ਪੰਜਾਬ ਦੇ ਇਨਸਪੈਕਟਰ ਜਨਰਲ ਪੁਲੀਸ ਕੁਰਬਾਨ ਅਲੀ ਦੇ ਨਾਲ ਆਏ। ਉਨ੍ਹਾਂ ਨੂੰ ਇਸ ਕਤਲ ਦਾ ਇਕ ਦੋ ਅਜਿਹਾਂ ਬੰਦਿਆਂ ਕੋਲੋਂ ਪਤਾ ਲਗਾ ਜੋ ਬਚ ਨਿਕਲੇ ਸਨ। ਫਿਰ ਇਹ ਕਤਲਾਮ ਰੁਕਿਆ। ਕੋਈ ੧੫੦੦ ਹਿੰਦੂ ਸਿਖ ਰੀਫੀਊਜੀ ਕੈਂਪ ਵਿਚ ਆਇਆ। ਡਿਪਟੀ ਕਮਿਸ਼ਨਰ ਨੇ ਆਖ ਦਿਤਾ ਕੋਈ ਹਿੰਦੂ ਸਿਖ ਪਾਕਿਸਤਾਨ ਵਿਚ ਨਹੀਂ ਰਹਿ ਸਕਦਾ ਤੇ ਉਸ ਨੇ ਕਿਹਾ ਕਿ ਪਾਕਿਸਤਾਨ ਦੀ ਇਹ ਪਾਲਸੀ ਹੈ ਕਿ ਕੋਈ ਹਿੰਦੂ ਸਿਖ ਇਥੇ ਨ ਰਹੇ ਤੇ ਨਾ ਉਨ੍ਹਾਂ ਨੂੰ ਕੋਈ ਹਿਫਾਜ਼ਤ ਦਿਤੀ ਜਾਵੇ। ਸ਼ੇਖੂਪੁਰੇ ਦੇ ਕਤਲਾਮ ਪਿਛੋਂ ਹਿੰਦੂਆਂ ਸਿਖਾਂ ਦੀ ਆਮ ਨਿਕਾਸੀ ਸ਼ੁਰੂ ਹੋ ਗਈ।

## ੫.

ਸ੍ਰ: ਗੁਰਦਿਆਲ ਸਿੰਘ ਜੋ ਸ਼ੇਖੂਪੁਰੇ ਵਿਚ ੨੦ ਅਗਸਤ ੧੯੪੭ ਤਕ ਤਹਿਸੀਲਦਾਰ ਰਹੇ, ਜ਼ਬਾਨੀ ਬਿਆਨ ਕਰਦੇ ਹਨ—

੮,੧੦ ਅਗਸਤ ਦੇ ਲਾਗੇ ਮਾਲ ਮੰਡੀ ਵਿਚ ਮੁਸਲਮਾਨਾਂ ਦਾ ਇਕ ਆਮ ਇਕੱਠ ਹੋਇਆ ਤੇ ਬਹਾਨਾ ਇਹ ਕੀਤਾ ਗਿਆ ਕਿ ਮੀਂਹ ਲਈ ਦੁਆ ਕਰਨੀ ਹੈ। ਪਰ ਅਸਲ ਵਿਚ ਇਸ ਇਕੱਠ ਵਿਚ ਲੀਗੀ ਲੀਡਰਾਂ ਨੇ ਤੇ ਅਫਸਰਾਂ ਨੇ ਹਿੰਦੂਆਂ ਸਿਖਾਂ ਉਪਰ ਹਮਲੇ ਦੀਆਂ ਵਿਉਂਤਾਂ ਦਸੀਆਂ, ਜੋ ਥੋੜੇ ਦਿਨਾਂ ਪਿਛੋਂ ਕੀਤਾ ਗਿਆ। ਮੁਸਲਮਾਨ ਇਸ ਇਕੱਠ ਦੀ ਕੋਈ ਗਲ ਨਹੀਂ ਸਨ ਦਸਦੇ। ਮੈਂ ਆਪਣੇ ਮੁਸਲਮਾਨ ਅਰਦਲੀ ਤੋਂ ਪੁਛਣ ਦੀ ਕੋਸ਼ਸ਼ ਕੀਤੀ ਪਰ ਉਸ ਟਾਲ ਛਡਿਆ। ਪਤਾ ਲਗਦਾ ਸੀ ਜੋ ਕੁਝ ਖਿਚੜੀ ਪਕ ਰਹੀ ਹੈ। ਅਸੀਂ ਸਮਝ ਤੇ ਗਏ ਪਰ ਵਿਚਲੀ ਗਲ ਦਾ ਪਤਾ ਲਗਾਣ ਦਾ ਕੋਈ ਸਾਧਨ ਨਹੀਂ ਸੀ। ਸ਼ੇਖੂਪੁਰੇ ਦੇ ਮੁਸਲਮਾਨ ਈ. ਏ. ਸੀ. ਕਲਬ ਵਿਚ ਵੀ ਆਉਣੋਂ ਬੰਦ ਹੋ ਗਏ, ਸਗੋਂ ਉਹ ਸ਼ਾਮ ਨੂੰ ਵਖਰੇ ਮਿਲਦੇ ਤੇ ਹਿੰਦੂਆਂ ਸਿਖਾਂ ਉਪਰ ਉਸ ਹਮਲੇ ਦੀਆਂ ਵਿਉਂਤਾਂ ਬਣਾਉਂਦੇ, ਜੋ ਦੋ ਕੁ ਹਫਤੇ ਪਿਛੋਂ ਹੋਇਆ। ਇਸ ਪਿਛੋਂ ਮੈਂ ਐਂਗਲੋ ਇੰਡੀਅਨ ਡਿਪਟੀ ਕਮਿਸ਼ਨਰ ਡਿਜ਼ਨੀ ਨੂੰ ਮਿਲਿਆ ਤੇ ਉਸ ਨੂੰ ਦਸਿਆ ਕਿ ਹਿੰਦੂਆਂ ਸਿਖਾਂ ਵਿਚ ਹਮਲੇ ਦਾ ਬੜਾ ਭੈ ਹੈ ਪਰ ਉਸ ਨੇ ਐਵੇਂ ਕਹਿ ਛਡਿਆ ਕਿ ਠੀਕ ਹੈ ਪਰ ਇਸ ਨਾਲ ਸਾਡੀ ਤਸੱਲੀ ਨਾ ਹੋਈ।

ਮੈਨੂੰ ਉਂਝ ਹੀ ਡੀ. ਸੀ. ਦੇ ਈਸਾਈ ਸਟੈਨੋ ਦੀ ਮੇਜ਼ ਵਿਚੋਂ ਇਕ ਲਿਸਟ ਲਭ ਪਈ ਜਿਸ ਵਿਚ ਸ਼ਹਿਰ ਦੇ ਚੋਣਵੇਂ ਹਿੰਦੂਆਂ ਸਿਖਾਂ ਦੇ ਨਾਮ ਸਨ। ਇਸ ਉਪਰ 'ਕਾਨਫੀਡੈਨਸ਼ਲ' ਲਿਖਿਆ ਹੋਇਆ ਸੀ। ਮੈਨੂੰ ਹੈਰਾਨੀ ਹੋਈ ਕਿ ਇਹ ਕੀ ਲਿਸਟ ਹੈ—ਕਿਉਂਕਿ ਅਜੇਹੀਆਂ ਸਭ ਲਿਸਟਾਂ ਮੇਰੀ ਮਾਰਫਤ ਬਣਦੀਆਂ ਹੁੰਦੀਆਂ ਸਨ। ਤਹਿਸੀਲਦਾਰ ਹੋਣ ਤੋਂ ਬਿਨਾਂ ਮੈਂ ਡੀ. ਸੀ. ਦਾ ਚੰਗਾ ਇਤਬਾਰੀ ਆਦਮੀ ਵੀ ਸਾਂ, ਪਰ ਇਹ ਮੈਨੂੰ ਨਹੀਂ ਵਿਖਾਈ ਜਾ ਸਕਦੀ ਸੀ, ਕਿਉਂਕਿ ਇਸ ਵਿਚ

ਉਨ੍ਹਾਂ ਹਿੰਦੂਆਂ ਸਿਖਾਂ ਦੇ ਨਾਮ ਸਨ ਜਿਨ੍ਹਾਂ ਨੂੰ ਕਿਸੇ ਖ਼ਾਸ ਸਮੇਂ ਕਤਲ ਕਰਨਾ ਸੀ। ਇਹ ਸਾਜ਼ਸ਼ ਮੁਸਲਮਾਨਾਂ ਨੇ ਜੇ ਡੀ. ਸੀ. ਦੇ ਨਾਲ ਮਿਲ ਕੇ ਨਹੀਂ ਤਾਂ ਘਟੋ ਘਟ ਉਸ ਤੋਂ ਲੁਕ ਕੇ ਨਹੀਂ ਸੀ ਬਣਾਈ, ਮੈਂ ਇਸ ਗਲ ਬਾਰੇ ਹਿੰਦੂਆਂ ਸਿਖਾਂ ਨੂੰ ਦਸ ਦਿਤਾ ਤੇ ਸਭ ਚੁਕੱਨੇ ਹੋ ਗਏ।

੧੯ ਅਗਸਤ ਨੂੰ ਹੱਕ ਨਿਵਾਜ਼ ਖਾਂ ਸੁਪ੍ਰਿੰਟੈਂਡੈਂਟ ਪੋਲੀਸ ਜੋ ਗੁਰਦਾਸਪੁਰ ਤੋਂ ਆਇਆ ਸੀ ਤੇ ਸਰਗੋਧੇ ਬਦਲਿਆ ਗਿਆ ਸੀ, ਸ਼ੇਖੂਪੁਰੇ ਠਹਿਰਿਆ। ਮੈਂ ਉਸ ਨੂੰ ਵੇਖਿਆ ਕਿ ਡੀ. ਸੀ. ਦੇ ਬੰਗਲੇ ਦੇ ਬਾਹਰ ਉਹ ਮੁਸਲਮਾਨਾਂ ਨੂੰ ਹਿੰਦੂਆਂ ਸਿਖਾਂ ਦੇ ਕਤਲ ਲਈ ਭੜਕਾ ਰਿਹਾ ਸੀ। ਇਸ ਪ੍ਰਾਪੇਗੰਡੇ ਦਾ ਵੀ ਕਾਫ਼ੀ ਅਸਰ ਹੋਇਆ। ਹਿੰਦੂ ਸਿਖ ਲੀਡਰ ਡੀ. ਸੀ. ਨੂੰ ਮਿਲੇ ਤੇ ਉਸ ਤੋਂ ਪੁਛ ਕੀਤੀ ਕਿ ਸਾਡੀ ਹਿਫ਼ਾਜ਼ਤ ਦਾ ਕੀ ਇੰਤਜ਼ਾਮ ਹੈ। ਉਸ ਨੇ ਕਿਹਾ ਕਿ ਪੂਰੇ ਅਮਨ ਦੀ ਜ਼ਾਮਨੀ ਨਹੀਂ ਦਿਤੀ ਜਾ ਸਕਦੀ ਅਤੇ ਹਾਲਤ ਵਿਗੜ ਰਹੀ ਹੈ। ੨੦ ਤਾਰੀਖ਼ ਨੂੰ ਜਿਸ ਮੁਸਲ-ਮਾਨ ਅਫਸਰ ਨੇ ਮੇਰੇ ਕੋਲੋਂ ਚਾਰਜ ਲੈਣਾ ਸੀ, ਆ ਗਿਆ ਤੇ ਮੈਂ ਚਾਰਜ ਦੇ ਦਿਤਾ। ਮੈਂ ਡੀ. ਸੀ. ਪਾਸੋਂ ਇਤਨਾ ਕੁ ਪਟਰੋਲ ਮੰਗਿਆ, ਜਿਸ ਨਾਲ ਮੈਂ ਅੰਮ੍ਰਿਤਸਰ ਪਹੁੰਚ ਸਕਾਂ, ਪਰ ਉਸ ਨੇ ਨਾਂਹ ਕਰ ਦਿਤੀ। ਮੈਂ ਸ਼ੇਖੂਪੁਰੇ ਤੋਂ ਬਾਹਰ ਨਹੀਂ ਸਾਂ ਜਾ ਸਕਦਾ। ਗੈਰ ਮੁਸਲਮਾਨਾਂ ਨੂੰ ਕੋਈ ਪਟਰੋਲ ਨਹੀਂ ਸੀ ਦਿਤਾ ਜਾਂਦਾ ਤੇ ਨਿਕਾਸੀ ਬੰਦ ਹੋ ਗਈ। ਪਟਰੋਲ ਕੇਵਲ ਮੁਸਲਮਾਨਾਂ ਨੂੰ ਮਿਲਦਾ ਸੀ ਤਾਂ ਜੋ ਅਗਾਂ ਲਾਈਆਂ ਜਾ ਸਕਣ ਜਿਵੇਂ ਕਿ ਪੰਜਾਂ ਦਿਨਾਂ ਪਿਛੋਂ ਹੋਇਆ।

੨੦ ਅਗਸਤ ਨੂੰ ਇਕ ਆਰਡਰ ਨਿਕਲਿਆ ਜਿਸ ਅਨੁਸਾਰ ਕੋਈ ਕਿਸੇ ਕਿਸਮ ਦੀ ਗਡੀ ਪਰਮਿਟ ਤੋਂ ਬਿਨਾਂ ਜ਼ਿਲੇ ਤੋਂ ਬਾਹਰ ਨਹੀਂ ਸੀ ਜਾ ਸਕਦੀ ਤੇ ਮੈਨੂੰ ਸ਼ੇਖੂਪੁਰੇ ਹੀ ਰਹਿਣਾ ਪਿਆ। ੨੪, ੨੫ ਅਗਸਤ ਦੀ ਵਿਚਲੀ ਰਾਤ ਨੂੰ ਗੈਰ-ਮੁਸਲਮਾਨਾਂ ਦੀਆਂ ਦੁਕਾਨਾਂ ਤੇ ਘਰਾਂ ਵਿਚ ਗੁਰਦੁਆਰਾ ਬਜ਼ਾਰ ਵਿਚ ਅਗਾਂ ਲਗੀਆਂ, ਇਸ ਤੋਂ ਪਹਿਲਾਂ ਚਾਰ ਪੰਜ ਦਿਨ ਤਕ ਮਿਲਟਰੀ ਗਸ਼ਤ ਲਾਂਦੀ ਰਹੀ ਸੀ। ਇਕ ਝੂਠੀ ਮੂਠੀ ਸ਼ੋਰ ਮਚਾਇਆ ਗਿਆ ਸੀ ਕਿ ਸਿਖਾਂ ਨੇ ਮੁਸਲਮਾਨਾਂ ਦੇ ਇਲਾਕੇ ਚੰਗੜ ਮਹੱਲੇ ਉਪਰ ਹੱਲਾ ਕੀਤਾ ਹੈ। ਇੰਜ ੨੪ ਤਾਰੀਖ਼ ਨੂੰ ਕਰਫੀਊ ਲਾਇਆ ਗਿਆ। ਉਸੇ ਰਾਤ ਨੂੰ ਜਦ ਕੇ ਸਿਖ ਤੇ ਹਿੰਦੂ ਆਪਣੇ ਘਰਾਂ ਵਿਚ ਬੰਦ ਸਨ, ਪੁਲੀਸ ਨੇ ਅਗਾਂ ਲਗਵਾਈਆਂ। ਜਿਹੜੇ ਸਿਖ ਹਿੰਦੂ ਅਗ ਬੁਝਾਉਣ ਲਈ ਨਿਕਲੇ ਉਨ੍ਹਾਂ ਉਪਰ ਗੋਲੀ ਚਲਾਈ ਗਈ। ਗੈਰ ਮੁਸਲਮਾਨਾਂ ਨੇ ਡੀ. ਸੀ. ਨੂੰ ਕਰਫੀਊ ਹਟਾਉਣ ਲਈ ਕਿਹਾ, ਕਿਉਂਕਿ ਇੰਜ ਮੁਸਲਮਾਨ ਜੁਰਮ ਕਰ ਰਹੇ ਸਨ, ਪਰ ਇਹ ਗਲ ਨਾ ਮੰਨੀ ਗਈ।

੨੫ ਅਗਸਤ ਨੂੰ ਮੈਂ ਦੋ ਮੁਸਲਮਾਨ ਮੈਜਿਸਟ੍ਰੇਟ ਵਜ਼ੀਰ ਕਰਾਮਤ ਅਲੀ ਦੇ ਘਰ ਜਾਂਦੇ ਵੇਖੇ, ਜਿਸਦਾ ਘਰ ਫ਼ਸਾਦ ਦੀ ਸਾਰੀ ਸਾਜ਼ਸ਼ ਦਾ ਕੇਂਦਰ ਸੀ। ੨੫ ਅਗਸਤ ਨੂੰ ਕਰਾਮਤ ਅਲੀ ਦੇ ਘਰ ਬਹੁਤ ਆਵਾਜਾਈ ਸੀ ਤੇ ਉਸ ਹਮਲੇ ਦੀ ਭਾਰੀ ਤਿਆਰੀ ਹੋ ਰਹੀ ਸੀ ਜਿਹੜਾ ਉਸੇ ਦਿਨ ਹਿੰਦੂਆਂ ਸਿਖਾਂ ਉਪਰ ਕੀਤਾ ਗਿਆ।

ਦੁਪਹਿਰ ਵੇਲੇ ਰਾਮਗੜ੍ਹ ਦੀ ਸਿਖ ਆਬਾਦੀ ਉਪਰ ਜਿਸ ਦੀ ੧੨੦੦ ਵਸੋਂ ਸੀ, ਹਮਲਾ ਕੀਤਾ ਗਿਆ। ਮੈਂ ਆਪ ਬਹੁਤ ਵਡੀਆਂ ਅਗਾਂ ਵੇਖੀਆਂ ਤੇ ਸਿਖ ਅਗ ਤੋਂ ਬਚਣ ਦੀ ਕੋਸ਼ਸ਼ ਕਰਦੇ ਫਿਰਦੇ ਸਨ ਪਰ ਕੁਝ ਚਿਰ ਪਿਛੋਂ ਸਿਖ ਸੰਭਲ ਗਏ ਤੇ ਉਨ੍ਹਾਂ ਨੇ ਮੁਸਲਮਾਨਾਂ ਦੇ ਹਮਲੇ ਦਾ ਮੁਕਾ-ਬਲਾ ਕੀਤਾ। ਮੁਸਲਮਾਨ ਭੀੜ ਦੇ ਪਿਛੇ ਪਿਛੇ ਮਿਲਟਰੀ ਸੀ, ਸਿਖਾਂ ਦੇ ਮੁਕਾਬਲੇ ਤੋਂ ਇਹ ਭੀੜ ਨਸ ਤੁਰੀ। ਮਿਲਟਰੀ ਨੇ ਇਸ ਭੀੜ ਨੂੰ ਲੜਾਈ ਲਈ ਵਾਪਸ ਪਰਤਾਇਆ ਪਰ ਸਿਖਾਂ ਨੇ ਫਿਰ ਮੁਕਾਬਲਾ ਕੀਤਾ ਤੇ ਮੁਸਲਮਾਨ ਫਿਰ ਨਸੇ। ਦੋ ਵਜੇ ਮਿਲਟਰੀ ਨੇ ਹਮਲੇ ਲਈ ਆਪ ਮੋਰਚੇ ਲਾਏ। ਸਿਖਾਂ ਤੇ ਮਿਲਟਰੀ ਵਿਚਕਾਰ ਦੋ ਘੰਟੇ ਲੜਾਈ ਹੋਈ। ਸਿਖ ਡਟ ਕੇ ਲੜੇ ਪਰ ਮਿਲਟਰੀ ਨਾਲ ਕੀ ਮੁਕਾਬਲਾ ਸੀ—ਪੰਜ ਵਜੇ ਤਕ ਸਾਰਾ ਇਲਾਕਾ ਤਬਾਹ ਹੋ ਗਿਆ ਤੇ

ਮਿਲਟ੍ਰੀ ਦੀ ਗੋਲੀ ਨਾਲ ਬਹੁਤ ਸਿਖ ਮਰੇ। ਇਸ ਪਿਛੋਂ ਮੁਸਲਮਾਨ ਭੀੜ ਹਮਲੇ ਲਈ ਏਧਰ ਉਧਰ ਫੈਲ ਗਈ ਤੇ ਇਨ੍ਹਾਂ ਦੀ ਗਿਣਤੀ ਵੀ ਬਹੁਤ ਵਧ ਗਈ। ਇਕ ਇਕ ਬਜ਼ਾਰ ਨੂੰ ਭੀੜ, ਫੌਜ ਤੇ ਪੁਲੀਸ ਘੇਰ ਲੈਂਦੀ ਸੀ ਤੇ ਮਿਲਟ੍ਰੀ ਦੇ ਆਉਣ ਉਪਰ ਜ਼ੋਰ ਦਾ ਹਮਲਾ ਸ਼ੁਰੂ ਹੁੰਦਾ ਸੀ। ਸ਼ਹਿਰ ਦਾ ਬਹੁਤ ਹਿਸਾ ਸਾੜਿਆ ਗਿਆ, ਲੁਟ ਇਤਨੀ ਪਈ ਕਿ ਉਸਦਾ ਕੋਈ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਕਤਲ ਹੋਇਆਂ ਦੀ ਗਿਣਤੀ ੧੪, ੧੫ ਹਜ਼ਾਰ ਦੇ ਦਰਮਿਆਨ ਜ਼ਰੂਰ ਹੋਵੇਗੀ। ਕਤਲ ਤੇ ਲੁਟਮਾਰ ਦਾ ਇਹ ਸਾਕਾ ੨੬ ਦੀ ਸ਼ਾਮ ਨੂੰ ਹੀ ਬੰਦ ਹੋਇਆ। ੨੫ ਅਗਸਤ ਦੀ ਰਾਤ ਨੂੰ ਜਦ ਮੇਨ ਬਜ਼ਾਰ ਵਿਚ ਅਗ ਲਗ ਰਹੀ ਸੀ ਤਾਂ ਡੀ. ਸੀ. ਮੌਜੂਦ ਸੀ ਪਰ ਉਸ ਨੇ ਇਸ ਨੂੰ ਰੋਕਣ ਲਈ ਕੁਝ ਨਹੀਂ ਕੀਤਾ।

ਹਿੰਦੂ ਤੇ ਸਿਖ ਬਚਾ ਲਈ ਕਈ ਥਾਂ ਇਕੱਠੇ ਹੋਏ ਸਨ ਜਿਵੇਂ ਗੁਪਾਲ ਸਿੰਘ ਦਾ ਕਾਰਖਾਨਾ, ਆਤਮਾ ਸਿੰਘ ਦਾ ਕਾਰਖਾਨਾ ਤੇ ਨਾਮਧਾਰੀ ਗੁਰਦੁਆਰਾ ਆਦਿਕ। ਇਨ੍ਹਾਂ ਸਭ ਥਾਵੇਂ ਮਿਲਟਰੀ ਨੇ ਰਫਲਾਂ ਤੇ ਮਸ਼ੀਨਗਨਾਂ ਨਾਲ ਬਹੁਤ ਕਤਲ ਕੀਤੇ। ੩੦੦੦ ਆਦਮੀ ਆਤਮਾ ਸਿੰਘ ਦੇ ਕਾਰਖਾਨੇ ਮਾਰੇ ਗਏ ਤੇ ਜ਼ਨਾਨੀਆਂ ਦੀ ਬੇਪਤੀ ਕੀਤੀ ਗਈ। ਇਕ ਸਿਖ ਨੇ ਇਹ ਰੋਕਣਾ ਚਾਹਿਆ ਤਾਂ ਉਸਨੂੰ ਉਥੇ ਹੀ ਮਾਰ ਦਿਤਾ ਗਿਆ। ਸਵਾਮੀ ਨੰਦ ਸਿੰਘ ਜੋ ਸ਼ੇਖੂਪੁਰੇ ਦੀ ਮਿਲੀ ਜੁਲੀ ਅਮਨ ਕਮੇਟੀ ਦਾ ਮੈਂਬਰ ਸੀ, ਉਸ ਨੂੰ ਇਸੇ ਕਮੇਟੀ ਦੇ ਮੁਸਲਮਾਨ ਮੈਂਬਰਾਂ ਨੇ ਮਾਰ ਦਿਤਾ। ਨਾਮਧਾਰੀ ਗੁਰਦੁਆਰੇ ਦੇ ਅੰਦਰ ਦੋ ਖੂਹ ਅਜੇਹੀਆਂ ਸਿਖ ਇਸਤ੍ਰੀਆਂ ਦੀਆਂ ਲੋਥਾਂ ਨਾਲ ਭਰੇ ਹੋਏ ਸਨ, ਜਿਨ੍ਹਾਂ ਬੇਪਤੀ ਤੋਂ ਬਚਣ ਲਈ ਆਪਣੀਆਂ ਜਿੰਦਾਂ ਕੁਰਬਾਨ ਕਰ ਦਿਤੀਆਂ। ਦੋ ਹੋਰ ਖੂਹ ਵੀ ਇੰਜੇ ਭਰੇ ਸਨ। ਜਦ ਇਹ ਸਭ ਕੁਝ ਹੋ ਰਿਹਾ ਸੀ ਤਾਂ ਅਹਿਮਦ ਸ਼ਫੀ ਮੈਜਿਸਟ੍ਰੇਟ ਨੇ ਲੈਫਟੀਨੈਂਟ ਕਰਨਲ ਸੂਰਤ ਸਿੰਘ ਨੂੰ ਤਾਹਨੇ ਨਾਲ ਕਿਹਾ ਕਿ ਸਿਖਾਂ ਨੂੰ ਆਖ ਦੇਣਾ ਕਿ ਮੁਸਲਮਾਨਾਂ ਨੇ ਦੋ ਦਿਨਾਂ ਵਿਚ ਉਹ ਕੁਝ ਕੀਤਾ ਹੈ ਜੋ ਸਿਖ ਕਦੇ ਨਹੀਂ ਕਰ ਸਕਣਗੇ।

## ੬. ਸ਼ਰਕ ਪੁਰ ਦਾ ਕਤਲਆਮ

ਸ਼ਰਕਪੁਰ ਮਿਉਂਨਿਸਪੈਲਟੀ ਹੈ ਤੇ ਸ਼ੇਖੂਪੁਰੇ ਵਿਚ ਨਿਆਬਤ ਹੈ। ਇਹ ਲਹੌਰ ਤੋਂ ੨੦ ਮੀਲ ਤੇ ਲਹੌਰ ਲਾਇਲਪੁਰ ਰੋਡ ਉਪਰ ਹੈ। ਇਥੇ ੧੦੦੦੦ ਦੀ ਅਬਾਦੀ ਸੀ ਅਤੇ ਦਸਵਾਂ ਹਿਸਾ ਹਿੰਦੂ ਸਿਖ ਸਨ। ਲੀਗੀ ਲੀਡਰਾਂ ਨੇ ਕੁਰਾਨ ਉਪਰ ਕਸਮਾਂ ਖਾਕੇ ਸਾਨੂੰ ਹਿਫਾਜ਼ਤ ਦਾ ਭਰੋਸਾ ਦਿਵਾ-ਇਆ। ਮਹਾਤਮਾ ਗਾਂਧੀ ਦੀ ਸਲਾਹ ਤੇ ਜਿਨਾਹ ਦੇ ਝੂਠੇ ਵਾਹਿਦਿਆਂ ਉਪਰ ਇਤਬਾਰ ਕਰਕੇ ਅਸੀਂ ਪਾਕਿਸਤਾਨ ਵਿਚ ਹੀ ਟਿਕੇ ਰਹੇ ਪਰ ਅਚਨਚੇਤ ਹੀ ੨੭ਅਗਸਤ ਨੂੰ ਭਾਰਾ ਅਤਿਆਚਾਰ ਹੋਇਆ। ਉਸ ਦਿਨ ਦੇ ਨੌਂ ਵਜੇ ਇਹ ਦਸ ਆਦਮੀ* ੪ ਹਥਿਆਰ ਬੰਦ ਪੁਲਸੀਆਂ ਨਾਲ ਜਿਨ੍ਹਾਂ ਪਾਸ ਸਟੇਨ ਗਨਾਂ ਵੀ ਸਨ, ਹਿੰਦੂ ਸਿਖਾਂ ਉਪਰ ਟੁਟ ਪਏ। ਬਾਹਰ ਦਾ ਆਦਮੀ ਇਨ੍ਹਾਂ ਵਿਚ ਕੋਈ ਨਹੀਂ ਸੀ। ਇਨ੍ਹਾਂ ਨੇ ਕਈ ਸਰਕਾਰੀ ਅਫਸਰ ਵੀ ਕਤਲ ਕੀਤੇ, ਜਿਵੇਂ ਗੌਰਮਿੰਟ ਸਕੂਲ ਦਾ ਸੈਕੰਡ ਮਾਸਟਰ ਟੇਕ ਚੰਦ। ਲਾਲਾ ਮੋਤੀ ਰਾਮ ਗੁਲਾਟੀ ਦੁਕਾਨਦਾਰ ਨੂੰ ਪਹਿਲਾਂ ਜ਼ਿਬਾ ਕੀਤਾ ਗਿਆ ਫਿਰ ਗੋਲੀ ਨਾਲ ਮਾਰਿਆ ਗਿਆ। ਲਾਲਾ ਲਭਾ ਰਾਮ ਸੇਠੀ

---

*ਫਜ਼ਲ ਇਲਾਹੀ ਪ੍ਰੈਜ਼ੀਡੈਂਟ ਮੁਸਲਿਮ ਲੀਗ, ਮੁਹੰਮਦ ਰਫੀਕ, ਮੁਹੰਮਦ ਰਸ਼ੀਦ, ਮੁਹੰਮਦ ਸ਼ਫੀ ਭਟੀ, ਇਬਰਾਹੀਮ ਕਸੂਰੀਆ, ਹਾਜੀ ਮੁਹੰਮਦ ਸ਼ਰੀਫ, ਸ਼ਫਾ, ਚੋਧਰੀ ਸਦਰ ਦੀਨ ਥਾਣੇਦਾਰ ਤੇ ਚੀਮਾਂ ਏ. ਐਸ. ਆਈ।

ਨੰਬਰਦਾਰ ਦੀਆਂ ਅਖਾਂ ਦੇ ਆਨੇ ਕਢੇ ਗਏ ਤੇ ਫਿਰ ਉਸ ਨੂੰ ਡੇਕ ਨਾਲੇ ਵਿਚ ਸੁਟ ਦਿਤਾ ਗਿਆ। ਛੋਟੇ ਬਚਿਆਂ ਨੂੰ ਕੰਧਾਂ ਨਾਲ ਪਟਕਾ ਕੇ ਮਾਰਿਆ ਗਿਆ ਤੇ ਟੁਕੜੇ ਕੀਤੇ ਗਏ। ੧੦੦੦ ਹਿੰਦੂ, ਸਿਖਾਂ ਵਿਚੋਂ ਕੇਵਲ ੭੧ ਬਚੇ, ੧੫ ਕੁੜੀਆਂ ਚੁਕੀਆਂ ਗਈਆਂ ਤੇ ਬਹੁਤ ਮਾਲ ਲੁਟਿਆ ਗਿਆ, ਲੋਥਾਂ ਡੇਕ ਨਾਲੇ ਵਿਚ ਸੁਟ ਦਿਤੀਆਂ ਗਈਆਂ। ਚੋਧਰੀ ਸਦਰ ਦੀਨ ਥਾਣੇਦਾਰ ਦੇ ਘਰੋਂ ਤਿੰਨ ਲਖ ਰੁਪੈ ਦਾ ਮਾਲ ਬਰਾਮਦ ਕੀਤਾ ਗਿਆ ਜੋ ਪਾਕਿਸਤਾਨ ਸਰਕਾਰ ਨੇ ਜ਼ਬਤ ਕੀਤਾ। ਉਨ੍ਹਾਂ ੧੫ ਲੜਕੀਆਂ ਵਿਚੋਂ ਕੇਵਲ ਤਿੰਨ ਮਿਲੀਆਂ ਹਨ, ਹਮਲਾ ਕਰਨ ਵਾਲਿਆਂ ਵਿਚੋਂ ਬਹੁਤ ਸਾਰੇ ਖੋਜੇ ਸਨ ਜਿਨ੍ਹਾਂ ਨੇ ਸਾਨੂੰ ਕੁਰਾਨ ਉਪਰ ਭਰੋਸਾ ਦਿਵਾਇਆ ਸੀ।

(ਸਹੀ) ਹੰਸ ਰਾਜ ਗੁਲਾਟੀ ਮੈਡੀਕਲ ਪਰੈਕਟੀਸ਼ਨਰ
ਤੇ ਮਿਉਂਸਪਲ ਕਮਿਸ਼ਨਰ ਸ਼ਰਕਪੁਰ (ਹਾਲ ਪਾਨੀਪਤ)

## ੭.

ਰਾਮਦਾਸ ਹੈਡ ਕਨਸਟੇਬਲ ਪੁਲਸ, ਜਿਸ ਦੀ ਬਦਲੀ ਗੁਜਰਾਂਵਾਲੇ ਤੋਂ ਅੰਮ੍ਰਿਤਸਰ ਹੋਈ,ਦਾ ਬਿਆਨ–

੨੭ ਜੁਲਾਈ ੧੯੪੭ ਨੂੰ ਮੇਰੀ ਬਦਲੀ ਕਾਮੋਕੇ ਤੋਂ ਗੁਜਰਾਂਵਾਲੇ ਦੀ ਪੁਲਸ ਲਾਈਨ ਵਿਚ ਹੋਈ। ਗੁਜਰਾਂਵਾਲੇ ਮੈਂ ਵੇਖਿਆ ਕਿ ਬਹੁਤ ਹਿੰਦੂ ਸਿਖ ਕਤਲ ਹੋ ਰਹੇ ਸਨ ਪਰ ਪੁਲਸ ਜਿਥੇ ਇਕ ਮੁਸਲਮਾਨ ਨੂੰ ਗ੍ਰਿਫਤਾਰ ਕਰਦੀ ਸੀ, ਉਥੇ ਕੋਈ ੨੦ ਹਿੰਦੂ ਸਿਖ ਫੜੇ ਜਾਂਦੇ ਸਨ। ਕਰਫੀਊ ਵਿਚ ਹਿੰਦੂ ਸਿਖ ਬਾਹਰ ਨਿਕਲਦਾ ਹੀ ਫੜਿਆ ਜਾਂਦਾ ਸੀ ਤੇ ਮੁਸਲਮਾਨ ਖੁਲ੍ਹੇ ਹਥਿਆਰਾਂ ਨਾਲ ਫਿਰਦੇ ਸਨ। ਮੈਂ ਵੇਖਿਆ ਕਿ ਹਿੰਦੂ ਸਿਖ ਪੁਲੀਸ ਦੀਆਂ ਅਖਾਂ ਸਾਹਮਣੇ ਕਤਲ ਹੁੰਦੇ ਰਹੇ।

੧੩ ਅਗਸਤ ਨੂੰ ਮੈਂ ਗੁਜਰਾਂਵਾਲੇ ਸਟੇਸ਼ਨ ਉਪਰ ਇਕ ਹਿੰਦੂ ਮਿਤ੍ਰ ਨੂੰ ਪਹੁੰਚਾਉਣ ਆਇਆ। ਮੁੜਦਿਆਂ ਮੈਂ ਤਲਾ ਦੇਵੀ ਵਾਲਾ ਦੇ ਲਾਗੇ ਵੇਖਿਆ ਕਿ ਇਕ ਮੁਸਲਮਾਨ ਸਪਾਹੀ ਨੇ ਅੱਗ ਲਗਾਈ ਹੈ। ਇਹ ਅੱਗ ਸ਼ਾਮ ਸਿੰਘ ਦੇ ਘਰ ਵਿਚ ਲਗੀ ਸੀ। ਮੈਂ ਤੇ ਮਸਤ ਰਾਮ ਸਾਰਜੈਂਟ ਨੇ ਅੱਗ ਬੁਝਾਉਣ ਦਾ ਯਤਨ ਕੀਤਾ ਪਰ ਸਾਡੇ ਉਪਰ ਇਕ ਮੁਸਲਮਾਨ ਨੇ ਹੱਲਾ ਕੀਤਾ ਜੋ ਲੁਟਣ ਲਈ ਆਇਆ ਹੋਇਆ ਸੀ। ਮੈਂ ਇਸ ਮੁਸਲਮਾਨ ਨੂੰ ਅੱਗ ਵਿਚ ਹੀ ਸੁਟ ਦਿਤਾ। ਮਸਤ ਰਾਮ ਨੇ ਰਫਲ ਉਠਾ ਕੇ ਕਈ ਮੁਸਲਮਾਨ ਫੜੇ, ਜੋ ਅੱਗਾਂ ਲਾ ਰਹੇ ਸਨ ਤੇ ਸਣੇ ਅੱਗ ਲਾਉਣ ਦੇ ਸਮਾਨ ਦੇ ਅਸੀਂ ਉਨ੍ਹਾਂ ਨੂੰ ਥਾਣੇ ਲੈ ਗਏ, ਪਰ ਥਾਣੇ ਵਿਚ ਨਾ ਕਿਸੇ ਇਨ੍ਹਾਂ ਨੂੰ ਡਕਿਆ ਤੇ ਨਾ ਹੀ ਸਾਡੇ ਬਿਆਨ ਲਏ ਗਏ।

ਮੈਂ ਪੁਲੀਸ ਗਾਰਦ ਨਾਲ ਗਸ਼ਤ ਉਪਰ ਜਾਂਦਾ ਹੁੰਦਾ ਸੀ। ਜਿਥੇ ਕੋਈ ਅੱਗ ਵੇਖਦੇ ਤਾਂ ਇਮਦਾਦ ਹੁਸੈਨ ਸ਼ਾਹ ਥਾਣੇਦਾਰ ਮੁਸਲਮਾਨਾਂ ਦੇ ਘਰਾਂ ਦੀ ਅੱਗ ਬੁਝਾ ਦਿੰਦਾ ਸੀ ਨਹੀਂ ਤੇ ਅੱਗ ਬਲਦੀ ਰਹਿੰਦੀ। ਮਹਿਰ ਗੁਲਾਮ ਮੁਹੰਮਦ ਇਨਸਪੈਟਰ ਪੁਲੀਸ ਅੰਮ੍ਰਿਤਸਰੋਂ ਬਦਲ ਕੇ ਆਇਆ ਤੇ ਉਸ ਨੇ ਮੁਸਲਮਾਨ ਸਿਪਾਹੀਆਂ ਨੂੰ ਹਿੰਦੂ ਸਿਖ ਸਪਾਹੀਆਂ ਦੇ ਕਤਲ ਲਈ ਚੁਕਿਆ। ਮੁਸਲਮਾਨ ਕਨਸਟੇਬਲ ਗਸ਼ਤ ਉਪਰ ਕਿਸੇ ਹਿੰਦੂ ਸ਼ਿਖ ਨੂੰ ਵੇਖਦਿਆਂ ਸਾਰ ਗੋਲੀ ਮਾਰ ਦਿੰਦੇ ਸਨ। ੧੭ ਅਗਸਤ ਨੂੰ ਮੈਂ ਹਵਾਲਾਤ ਦਾ ਇਨਚਾਰਜ ਸੀ ਤੇ ੧੭ ਮੁਸਲਮਾਨ ਸਿਪਾਹੀ ਮੇਰੇ ਮਾਤਹਿਤ ਸਨ, ਕੇਵਲ ਇਕ ਹਿੰਦੂ ਸਿਪਾਹੀ ਸੀ। ਮੁਸਲਮਾਨਾਂ ਇਕ ਸਿਖ ਸਿਪਾਹੀ ਦਰਸ਼ਨ ਸਿੰਘ ਦੀ ਕਿਰਪਾਨ ਖੋਹ ਲਈ ਤੇ ਉਸ ਨੂੰ ਮਾਰ ਕੁਟਕੇ ਗਾਲੀ ਗਲੋਚ ਕਰ ਰਹੇ ਸਨ ਤੇ ਕਤਲ ਦੀ ਧਮਕੀ ਦੇ ਰਹੇ ਸਨ। ਉਸ ਦੀ ਬੁਰੀ ਹਾਲਤ

ਸੀ। ਮੈਂ ਮੁਹੰਮਦ ਬਾਕਰ ਥਾਣੇਦਾਰ ਨੂੰ ਕਿਹਾ ਕਿ ਇਸ ਦੀ ਜਾਨ ਬਚਾਉ । ਇਸ ਪਿਛੋਂ ਦਰਸ਼ਨ ਸਿੰਘ ਨੂੰ ਮੁਸਲਮਾਨਾਂ ਦੇ ਕਤਲ ਦੀ ਉਕਸਾਹਟ ਦੇ ਅਪ੍ਰਾਧ ਵਿਚ ਫੜਕੇ ਲਿਜਾਇਆ ਗਿਆ ਤੇ ਮੇਰੀ ਜਾਹੇ ਉਸ ਨੂੰ ਕਤਲ ਕੀਤਾ ਗਿਆ।

ਇਸੇ ਦਿਨ ਸੁਪ੍ਰੰਟੈਂਡੈਂਟ ਪਾਸੋਂ ਆਰਡਰ ਆ ਗਿਆ ਕਿ ਹਿੰਦੂ ਸਿਖ ਸਿਪਾਹੀਆਂ ਦੇ ਹਥਿਆਰ ਖੋਹ ਲਏ ਜਾਣ। ਏਸੇ ਦਿਨ ਅਸੀਂ ਗੁਜਰਾਂਵਾਲੇ ਤੋਂ ਟੁਰ ਪਏ, ੧੧ ਅਤੇ ੧੭ ਅਗਸਤ ਦੇ ਦਰਮਿਆਨ ਸਾਰੀਆਂ ਹਿੰਦੂ ਸਿਖ ਆਬਾਦੀਆਂ ਸਾੜੀਆਂ ਗਈਆਂ ਸਨ, ਜਿਵੇਂ ਗੁਰਨਾਨਕ ਪੁਰਾ, ਬਾਜ਼ਾਰ ਹਾਕਮ ਰਾਏ, ਮੰਡੀ ਖਜੂਰ ਵਾਲੀ, ਬ੍ਰਹਮ ਅਖਾੜਾ, ਚੌਂਕ ਚਸ਼ਮਾਂ, ਭਾਬੜਾ ਕੁਆਟਰ ਜੋ ਸ਼ੇਖੂਪੁਰਾ ਗੇਟ ਅੰਦਰ ਸਨ ਆਦਿਕ। ਮੈਂ ਆਪਣੇ ਪਿੰਡ ਸਿਆਲਕੋਟ ਜ਼ਿਲੇ ਵਿਚ ਜਾ ਰਿਹਾ ਸਾਂ ਤਾਂ ੨੨ ਅਗਸਤ ਨੂੰ ਮੈਂ ਨਾਰੋਵਾਲ ਵੇਖਿਆ ਕਿ ਪੁਲੀਸ ਮੁਸਲਮਾਨਾਂ ਨੂੰ ਹਿੰਦੂਆਂ ਸਿਖਾਂ ਨੂੰ ਲੁਟਣ ਵਿਚ ਮਦਦ ਦੇ ਰਹੀ ਹੈ। ੨੪ ਅਗਸਤ ਨੂੰ ਮੇਰੇ ਪਿੰਡ ਲਲ੍ਹੇ ਵਿਚ ਸਭ ਹਿੰਦੂ ਸਿਖ ਲੁਟੇ ਗਏ ਤੇ ਉਹ ਜਾਨਾਂ ਬਚਾਉਣ ਲਈ ਜੰਮੂੰ ਵਲ ਨਸ ਰਹੇ ਸਨ। ਗੁਜਰਵਾਲੀ, ਧਨਾਢ ਸਿਖਾਂ ਦਾ ਪਿੰਡ ਸੀ। ਉਸ ਵਿਚ ਲੁਟ ਪਈ ਤੇ ਇਸ ਨੂੰ ਕਿਲ੍ਹਾ ਸੋਭਾ ਸਿੰਘ ਦੇ ਥਾਣੇਦਾਰ ਨੇ ਸੜਵਾਇਆ। ਪਰ ਇਥੇ ਸਿਖ ਮਾਰੇ ਘਟ ਗਏ, ਕਿਉਂਕਿ ਉਨ੍ਹਾਂ ਕੋਲ ਹਥਿਆਰ ਕਾਫੀ ਸਨ। ਮੈਂ ਕੋਈ ੪੦ ਪਿੰਡ ਹੋਰ ਸੜਦੇ ਦੇਖੇ ਜਿਨ੍ਹਾਂ ਵਿਚ ਨਾਰੋਵਾਲ ਤਹਿਸੀਲ ਦੇ ਪਿੰਡ ਗਿਲ, ਮਾਨ, ਦੀਪੋਕੇ, ਨੁਨਾਰਚ ਆਦਕ ਸਨ। ਇਕ ਹਿੰਦੂ ਸਿਖ ਕਨਵਾਈ ਜੋ ਅਲੀਪੁਰ ਸਈਦਾਂ ਤੋਂ ਆ ਰਿਹਾ ਸੀ, ਉਸ ਉਪਰ ਸਾਡੇ ਪਿੰਡ ਲੱਲੇ ਦੇ ਲਾਗੇ ਹਮਲਾ ਹੋਇਆ। ਕੋਈ ੨੦ ਮਾਰੇ ਗਏ ਤੇ ੬੦, ੭੦ ਹਜ਼ਾਰ ਰੁਪੈ ਦਾ ਮਾਲ ਲੁਟਿਆ ਗਿਆ। ਸਾਡੇ ਪਿੰਡ ਦੇ ਕੁਝ ਮਾਲਦਾਰ ਖਤਰੀ ੨੯ ਅਗਸਤ ਨੂੰ ਦੋ ਸੌ ਆਦਮੀਆਂ ਸਣੇ ਹਿੰਦੁਸਤਾਨ ਜਾਣ ਨੂੰ ਨਿਕਲੇ। ਧਮਥਲ ਦੇ ਲਾਗੇ ਇਨ੍ਹਾਂ ਉਪਰ ਹਮਲਾ ਹੋਇਆ ਤੇ ੨੦੦ ਵਿਚੋਂ ਕੇਵਲ ੧੫ ਬਚੇ, ਕੋਈ ੨੫ ਨੌਜਵਾਨ ਲੜਕੀਆਂ ਚੁਕੀਆਂ ਗਈਆਂ। ਜੋ ੧੫ ਬਚੇ ਉਨ੍ਹਾਂ ਵਿਚੋਂ ਬਾਕੀ ਦੇ ਨਾਰੋਵਾਲ ਮਾਰੇ ਗਏ, ਕੇਵਲ ਤਿੰਨ ਚਾਰ ਬਚੇ। ਇਥੇ ਦੀ ਲੁਟ ਦਾ ਅੰਦਾਜ਼ਾ ਦੋ ਢਾਈ ਕਰੋੜ ਰੁਪੈ ਦਾ ਹੈ।

ਮੇਰੇ ਪਿੰਡ ਦੇ ਕੁਝ ਹੋਰ ਹਿੰਦੂ ਤੇ ਸਿਖ ਜਿਨ੍ਹਾਂ ਵਿਚ ਮੇਰਾ ਟਬਰ ਸੀ, ਕੋਈ ਡੂਢ ਸੌ ਦੀ ਗਿਣਤੀ ਵਿਚ ੨੯ ਅਗਸਤ ਨੂੰ ਨਿਕਲੇ, ਧਮਥਲ ਪਹੁੰਚ ਕੇ ਫੇਰ ਸਾਡੇ ਜਥੇ ਵਿਚੋਂ ਦੋ ਲੜਕੀਆਂ ਚੁਕੀਆਂ ਗਈਆਂ ਤੇ ਦੋ ਸਿਖ ਮਾਰੇ ਗਏ। ਅਸਾਂ ਮੁਕਾਬਲਾ ਕੀਤਾ ਇਸ ਲਈ ਸਾਡਾ ਨੁਕਸਾਨ ਜ਼ਰਾ ਘਟ ਹੋਇਆ। ਨਾਰੋਵਾਲ ਸਾਨੂੰ ਮੁਸਲਮਾਨ ਭੀੜ ਨੇ ਘੇਰ ਲਿਆ, ਮੈਂ ਗੁਲਾਮ ਹੁਸੈਨ ਇਨਸਪੈਕਟਰ ਪੋਲੀਸ ਕੋਲ ਮਦਦ ਲਈ ਗਿਆ ਜੋ ਮੇਰਾ ਵਾਕਫ ਸੀ। ਸ਼ਹਿਰ ਵਿਚ ਮੈਂ ਮੰਦਰ ਤੇ ਗੁਰਦੁਆਰੇ ਲੁਟੀਂਦੇ ਤੇ ਬੇਪੱਤ ਹੁੰਦੇ ਵੇਖੇ। ਮੈਂ ਉਥੇ ਹਿੰਦੂਆਂ ਸਿਖਾਂ ਦੀਆਂ ਦੋ ਸੌ ਲੋਥਾਂ ਪਈਆਂ ਗਿਣੀਆਂ, ਇਨਸਪੈਕਟਰ ਨੇ ਮਦਦ ਕਰਨੋਂ ਨਾਂਹ ਕਰ ਦਿਤੀ। ਇਕ ਹੋਰ ਮੁਸਲਮਾਨ ਅਫਸਰ ਨੇ ਕੇਵਲ ਮੇਰੇ ਟਬਰ ਦੀ ਹਿਫ਼ਾਜ਼ਤ ਮੰਨੀ, ਜੇ ਮੈਂ ਆਪਣੇ ਆਪ ਨੂੰ ਮੁਸਲਮਾਨ ਦਸਾਂ। ਮੈਨੂੰ ਪਤਾ ਲਗਾ ਕਿ ਸਾਡੇ ਜਥੇ ਦੀਆਂ ਚਾਰ ਜ਼ਨਾਨੀਆਂ ਤੇ ਦੋ ਮਰਦ ਮੁਸਲਮਾਨਾਂ ਨੇ ਖੂਹ ਵਿਚ ਸਿਟ ਦਿਤੇ ਹਨ। ਮੈਂ ਤੇ ਮੇਰਾ ਭਰਾ ਗੁਵਰਧਨ ਦਾਸ, ਜੋ ਕਾਨਸਟੇਬਲ ਹੈ, ਵਰਦੀ ਵਿਚ ਸਾਂ। ਅਸਾਂ ਮਸ਼ਹੂਰ ਕੀਤਾ ਕਿ ਅਸੀਂ ਉਥੋਂ ਦੇ ਮੁਸਲਮਾਨ ਸਪਾਹੀ ਹਾਂ,ਤੇ ਇਹ ਕਿ ਇਸ ਜਥੇ ਨੂੰ ਲੰਘਣ ਦੀ ਇਜਾਜ਼ਤ ਮਿਲ ਗਈ ਹੈ ਪਰ ਮੁਸਲਮਾਨ ਸਿਖਾਂ ਨੂੰ ਨਹੀਂ ਸਨ ਲੰਘਣ ਦਿੰਦੇ, ਔਖੇ ਸੌਖੇ ਹੋ ਕੇ ਅਸਾਂ ਜਥੇ ਨੂੰ ਲੰਘਾਇਆ।

ਜਸੜ ਪਹੁੰਚ ਕੇ ਅਸੀਂ ਦੋ ਸੌ ਹਿੰਦੂ ਸਿਖਾਂ ਦੀਆਂ ਲੋਥਾਂ ਦੇਖੀਆਂ,ਜਿਨ੍ਹਾਂ ਨੂੰ ਬਲੋਚ ਮਿਲਟਰੀ ਨੇ ਕਤਲ ਕੀਤਾ ਸੀ। ਸਾਡੇ ਉਪਰ ਕਈ ਥਾਂ ਹਮਲਾ ਹੋਇਆ। ਜਸੜ ਦੇ ਕੈਂਪ ਵਿਚ ਅਸੀਂ ਕੇਵਲ

੧੫ ਸਿਖ ਤੇ ੩੦ ਹਿੰਦੂ ਵੇਖੇ। ਜਸੜ ਸਟੇਸ਼ਨ ਲਾਗੇ ਮੈਂ ਡੇਢ ਸੌ ਹਿੰਦੂ ਸਿਖਾਂ ਦੀਆਂ ਲੋਥਾਂ ਵੇਖੀਆਂ। ਜਸੜ ਤੇ ਨਾਰੋਵਾਲ ਦੇ ਦਰਮਿਆਨ ਰੇਲ ਦੀ ਲਾਇਨ ਦੇ ਨਾਲ ਨਾਲ ਕੋਈ ਛੇ ਸੌ ਲੋਥਾਂ ਪਈਆਂ ਹੋਈਆਂ ਸਨ, ਜਿਨ੍ਹਾਂ ਵਿਚੋਂ ਵਧੇਰੇ ਸਿਖਾਂ ਦੀਆਂ ਸਨ। ਡੇਰਾ ਬਾਬਾ ਨਾਨਕ ਦੇ ਲਾਗੇ ਏਨੀਆਂ ਕੁ ਹੋਰ ਪਈਆਂ ਸਨ। ਜਸੜ ਤੋਂ ਅਗੇ ਸਾਡੇ ਉਪਰ ਹਮਲਾ ਨਹੀਂ ਹੋਇਆ। ਕਿਉਂਕਿ ਸਿਖ ਮਿਲਟਰੀ ਗਾਰਦ ਸਾਡੇ ਨਾਲ ਸੀ। ਮੁਸਲਮਾਨ ਜਿਨ੍ਹਾਂ ਨੂੰ ਮਾਰਦੇ ਸਨ, ਆਮ ਤੌਰ ਤੇ ਸੁਆਦ ਲੈ ਲੈਕੇ ਹੌਲੀ ਹੌਲੀ ਬਲਮਾਂ ਨਾਲ ਮਾਰਦੇ ਸਨ।

(੧੫ ਅਪ੍ਰੈਲ ੧੯੪੭ ਦੇ ਸਟੇਟਸਮੈਨ ਵਿਚੋਂ)

## ੮. ਸਿਖ ਇਸਤ੍ਰੀਆਂ ਦੀ ਬਲੀ

ਥੋਹਾ ਖ਼ਾਲਸਾ ਜ਼ਿਲਾ ਰਾਵਲਪਿੰਡੀ ਦੀਆਂ ਨਵੇ ਇਸਤ੍ਰੀਆਂ ਦੀ ਕਹਾਣੀ ਨੇ, ਜਿਨ੍ਹਾਂ ਨੇ ਪਿਛਲਿਆਂ ਫ਼ਸਾਦਾਂ ਵਿਚ ਖੂਹ ਵਿਚ ਡੁਬ ਕੇ ਜਾਨ ਦਿਤੀ, ਪੰਜਾਬ ਦਿਆਂ ਲੋਕਾਂ ਉਪਰ ਡੂੰਘਾ ਅਸਰ ਪਾਇਆ ਹੈ। ਇਨ੍ਹਾਂ ਨੇ ਰਾਜਪੂਤਣੀਆਂ ਦੇ ਉਸ ਚਲਨ ਨੂੰ ਸੁਰਜੀਤ ਕੀਤਾ ਹੈ, ਜਿਸ ਰਾਹੀਂ ਉਹ ਨਿਆਸਰੀਆਂ ਹੋ ਕੇ ਆਪਣੀ ਕੁਰਬਾਨੀ ਕਰ ਦਿੰਦੀਆਂ ਸਨ। ਇਨ੍ਹਾਂ ਨੇ ਮਹਾਤਮਾ ਗਾਂਧੀ ਦੇ ਉਸ ਉਪਦੇਸ਼ ਦਾ ਵੀ ਪਾਲਣ ਕੀਤਾ, ਜਿਸ ਵਿਚ ਉਨ੍ਹਾਂ ਇਹ ਦਸਿਆ ਹੈ ਕਿ ਇਸਤ੍ਰੀਆਂ ਲਈ ਕਈਆਂ ਹਾਲਤਾਂ ਵਿਚ ਜਬਰ ਅਗੇ ਝੁਕਣ ਨਾਲੋਂ ਆਤਮਘਾਤ ਵਧੇਰੇ ਚੰਗਾ ਹੈ। ਥੋਹਾ ਖ਼ਾਲਸਾ ਜੋ ਇਕ ਪਹਾੜੀ ਦੀ ਉਤਰਾਈ ਉਤੇ ਹੈ, ਸਿਖਾਂ ਦਾ ਇਕ ਨਿੱਕਾ ਜਿਹਾ ਪਰ ਮਾਲਦਾਰ ਤੇ ਸੁੰਦਰ ਪਿੰਡ ਸੀ।

ਇਕ ਮਹੀਨਾ ਹੋਇਆ ਤਿੰਨ ਹਜ਼ਾਰ ਮੁਸਲਮਾਨਾਂ ਦੀ ਧਾੜ ਜਿਨ੍ਹਾਂ ਪਾਸ ਲਾਠੀਆਂ, ਟਾਮੀਗਨਾਂ ਤੇ ਹੈਂਡ ਗਰਨੇਡ ਸਨ, ਇਸ ਪਿੰਡ ਉਪਰ ਚੜ੍ਹ ਆਏ। ਲੋਕਾਂ ਤ੍ਰਾਣ ਲਾ ਕੇ ਲੜਾਈ ਕੀਤੀ ਪਰ ਉਨ੍ਹਾਂ ਪਾਸ ਦੋ ਹੀ ਬੰਦੂਕਾਂ ਸਨ ਤੇ ਅੰਤ ਉਨ੍ਹਾਂ ਸੁਲਾਹ ਦਾ ਝੰਡਾ ਵਿਖਾਇਆ। ਮੁਸਲਮਾਨਾਂ ੧੦੦੦੦ ਰੁਪਿਆ ਮੰਗਿਆ ਜੋ ਦੇ ਦਿਤਾ ਗਿਆ। ਮੁਸਲਮਾਨਾਂ ਨੇ ਮੁੜ ਹਮਲਾ ਨਾ ਕਰਨ ਦਾ ਵਾਹਿਦਾ ਕੀਤਾ ਪਰ ਇਹ ਵਾਹਿਦਾ ਦੂਜੇ ਹੀ ਦਿਨ ਤੋੜ ਦਿਤਾ। ਫਿਰ ਰੁਪੇ ਦੀ ਮੰਗ ਕੀਤੀ ਤੇ ੪੦ ਹੋਰ ਸਿਖ ਮਾਰੇ। ਹੁਣ ਬੇਬਸੀ ਵਿਚ ਜ਼ਨਾਨੀਆਂ ਨੇ ਇਕ ਇਕੱਠ ਕਰਕੇ ਘਟੋ ਘਟ ਆਪਣੀ ਪੱਤ ਬਚਾਉਣ ਦਾ ਯਤਨ ਕੀਤਾ ਤੇ ਗੁੰਡਿਆਂ ਦੇ ਹੱਥ ਨਾ ਪੈਣ ਦਾ ਫੈਸਲਾ ਕਰ ਲਿਆ। ਨਵੇ ਇਸਤ੍ਰੀਆਂ ਇਕ ਖੂਹ ਵਿਚ ਡਿਗ ਪਈਆਂ ਤੇ ਤਿੰਨ ਹੀ ਬਚੀਆਂ, ਉਹ ਇਸ ਕਰਕੇ ਕਿ ਖੂਹ ਵਿਚ ਪਾਣੀ ਥੋਹੜਾ ਸੀ।

(ਸਿਵਲ ਮਿਲਟਰੀ ਗਜ਼ਟ ੧੮ ਜੂਨ ੧੯੪੭ ਤੋਂ ਲਿਆ ਗਿਆ)

## ੯. ਖ਼ੂਨ ਦੀ ਖੱਟੀ

੨ ਜੂਨ ਤੋਂ ਪਿਛੋਂ ਲਾਹੌਰ ਤੇ ਪੰਜਾਬ ਦਿਆਂ ਹੋਰਨਾਂ ਸ਼ਹਿਰਾਂ ਵਿਚ ਮਿਲਟਰੀ ਦੀ ਭਾਰੀ ਮਦਦ ਆਉਣ ਨਾਲ ਇਹ ਅਸਰ ਹੋਇਆ ਕਿ ਫਸਾਦ ਨਹੀਂ ਵਧੇ, ਜਿਸ ਦਾ ਖਤਰਾ ਸੀ। ਪਰ ਇਹ ਵੀ ਪ੍ਰਤੱਖ ਹੈ ਕਿ ਛੁਰਾ ਬਾਜ਼ੀ, ਅੱਗਾਂ ਤੇ ਬੰਬਾਂ ਨਾਲ ਤਬਾਹੀ ਜਾਰੀ ਹੈ। ਇੰਜ ਵੀ ਪਤਾ ਲਗਦਾ ਹੈ ਕਿ ਮੁਸਲਿਮ ਲੀਗ ਦੀ ਇਕ ਸਾਜ਼ਸ਼ ਹੈ ਜਿਸ ਰਾਹੀਂ ਕਤਲ ਕਤਨ ਵਾਲਿਆਂ ਨੂੰ ਇਨਾਮ ਦਿਤੇ ਜਾਂਦੇ ਹਨ, ਤੇ ਇਸ ਗਲ ਦਾ ਇਸ ਤੋਂ ਪਤਾ ਚਲਦਾ ਹੈ ਕਿ ਜੇ ਅਜੇਹੀ ਗਲ ਨਾ ਹੋਵੇ ਤਾਂ ਐਨੀ ਪੁਲੀਸ ਦੀ ਨਿਗਰਾਨੀ ਦੇ ਹੁੰਦਿਆਂ ਹੋਇਆਂ ਗੁੰਡਾ ਗਰਦੀ ਚਲ ਨਹੀਂ ਸਕਦੀ। ਜਿਥੇ ਇਕ

ਆਦਮੀ ਹਜ਼ਾਰ ਵਿਚੋਂ ਗੁੰਡਾ ਹੁੰਦਾ ਹੈ ਉਸ ਨੂੰ ਬਾਕੀ ਦਿਆਂ ੯੯੯ ਦੀ ਮਦਦ ਵੀ ਹੁੰਦੀ ਹੈ।

## ੧੦.

ਡੀ. . ਵੀ. ਕਾ ਰ ਕੈਂਪ ਦੀਆਂ ਹੇਠ ਲਿਖੀਆਂ ਸ਼ਰਨਾਰਥੀ ਇਸਤ੍ਰੀਆਂ ਦਾ ਬਿਆਨ:–

(੧) ਸ੍ਰੀ ਮਤੀ ਕ੍ਰਿਸ਼ਨਾ ਵੰਤੀ ਵਿਧਵਾ ਸ੍ਰੀ ਖੁਸ਼ੀ ਰਾਮ ਖੁਰਾਣਾ ਡਗਲਸ ਪੁਰਾ, ਗਲੀ ੧੦, ਲਾਇਲਪੁਰ।
(੨) ਸ੍ਰੀ ਮਤੀ ਲਾਜਵੰਤੀ ਵਿਧਵਾ ਤਾਰਾ ਚੰਦ ਵਰਮਾਨੀ ਡਗਲਸ ਪੁਰਾ, ਗਲੀ ੧੦, ਲਾਇਲਪੁਰ।
(੩) ਰਾਜ ਰਾਣੀ ਵਿਧਵਾ ਫਕੀਰ ਚੰਦ ਡੋਰਾ, ਚੱਕ ੨੩੨ ਖੇਮ ਸਿੰਘ ਵਾਲਾ, ਲਾਇਲਪੁਰ।
(੪) ਸ਼ਾਂਤੀ ਦੇਵੀ ਵਿਧਵਾ ਨੰਦ ਲਾਲ ਮਲਹੋਤ੍ਰਾ, ਝੰਗ।
(੫) ਰਾਮ ਪਿਆਰੀ ਵਿਧਵਾ ਬਹਾਦਰ ਚੰਦ ਗਿਲ੍ਹ ਕੰਡਾ ਵਾਲਾ, ਝੰਗ।
(੬) ਫੂਲ ਰਾਣੀ ਪਤਨੀ ਮਲਕ ਦੇਸ ਰਾਜ ਸਹਿਗਲ, ਲਾਇਲਪੁਰ।
(੭) ਲਾਜਵੰਤੀ ਵਿਧਵਾ ਪਿਆਰੇ ਲਾਲ ਜੰਜੀ ਲਾਇਲਪੁਰ।
(੮) ਰਾਣੀ ਬਾਈ ਵਿਧਵਾ ਜੀਵਨ ਲਾਲ ਖਰਬੰਦਾ ਲਾਇਲਪੁਰ।

ਅਸੀਂ ਸਭ ਆਪਣੇ ਮਰਦਾਂ ਤੇ ਬਚਿਆਂ ਸਣੇ ੨੮-੮-੪੭ ਨੂੰ ਇਕ ਟਰੱਕ ਵਿਚ ਲਾਹੌਰ ਆਉਣ ਲਈ ਚਲੀਆਂ, ਇਸ ਦਾ ਡਰਾਈਵਰ ਇਕ ਪਠਾਣ ਦਾਊਦ ਹੈਦਰ ਸੀ। ਉਸ ਨੂੰ ੨੦੦) ਪੇਸ਼ਗੀ ਕਰਾਏ ਲਈ ਦਿਤਾ ਗਿਆ ਤੇ ਫੈਸਲਾ ਕੀਤਾ ਗਿਆ ਕਿ ਜੇ ਸਾਨੂੰ ਸਲਾਮਤੀ ਨਾਲ ਪਹੁੰਚਾ ਦੇਵੇ ਤਾਂ ੨੦੦੦) ਹੋਰ ਦਿਤਾ ਜਾਵੇ।

ਅਸੀਂ ਬਿਨਾਂ ਕਿਸੇ ਘਟਨਾ ਦੇ ਪਿੰਡ ਲੰਗੇ ਕੀ ਠੱਟਾ ਪਹੁੰਚ ਗਏ। ਉਸ ਤੋਂ ਅਗੇ ਸੜਕ ਉਪਰ ਪਾਣੀ ਸੀ ਤੇ ਹੋਰ ਅਗੇ ੪ ਮੀਲ ਤੇ ਪਾਣੀ ਐਨਾ ਜ਼ਿਆਦਾ ਸੀ ਕਿ ਟਰੱਕ ਨਹੀਂ ਸੀ ਚਲ ਸਕਦਾ। ਏਥੇ ਇਸ ਡਰਾਈਵਰ ਦਾਊਦ ਹੈਦਰ ਨੇ ਬਾਕੀ ਦੀ ਰਕਮ ਮੰਗੀ, ਸਾਡਿਆਂ ਮਰਦਾਂ ਨੇ ਇਸ ਉਪਰ ਨਾਂਹ ਕੀਤੀ ਤੇ ਉਸ ਨੂੰ ਜੋ ਇਕਰਾਰ ਹੋਇਆ ਸੀ ਯਾਦ ਦੁਆਇਆ, ਪਰ ਉਹ ਝਗੜਾ ਕਰਨ ਲਗ ਪਿਆ। ਇਸ ਉਪਰ ਇਹ ਸਮਝ ਕੇ ਕਿ ਕੋਈ ਹੋਰ ਮੁਸੀਬਤ ਨਾ ਆਵੇ ਉਸ ਨੂੰ ੨੦੦੦) ਦੇ ਦਿਤਾ ਗਿਆ। ਥੋਹੜੇ ਚਿਰ ਪਿਛੋਂ ਇਕ ਭਾਰੀ ਭੀੜ ਜਿਸ ਨੂੰ ਦਾਊਦ ਹੈਦਰ ਲਾਗੇ ਦਿਆਂ ਪਿੰਡਾਂ ਤੋਂ ਇਕੱਠਾ ਕਰ ਲਿਆਇਆ ਸੀ ਤੇ ਜਿਸ ਪਾਸ ਕੁਹਾੜੀਆਂ ਛਵ੍ਹੀਆਂ ਚਾਕੂ ਆਦਿ ਸਨ, ਸਾਡੇ ਟਰੱਕ ਉਪਰ ਟੁਟ ਪਈ ਤੇ ਸਾਰੇ ਦੇ ਸਾਰੇ ਮਰਦ ਜਿਨ੍ਹਾਂ ਦੀ ਗਿਣਤੀ ੩੦ ਸੀ, ਮਾਰੇ ਗਏ ਤੇ ਸਤ ਬੁਢੀਆਂ ਜ਼ਨਾਨੀਆਂ ਤੇ ਪੰਜ ਬੱਚੇ ਵੀ ਮਾਰੇ ਗਏ ਤੇ ਲੋਥਾਂ ਨਹਿਰ ਵਿਚ ਸੁਟੀਆਂ ਗਈਆਂ। ਹਮਲੇ ਤੋਂ ਪਹਿਲਾਂ ਹਮਲਾਆਵਰਾਂ ਨੇ ਸਾਡਾ ਸਮਾਨ, ਗਹਿਣੇ ਤੇ ਰੁਪਿਆ ਲੁਟ ਲਿਆ ਸੀ। ਸ਼ੋਰ ਮਚਣ ਉਪਰ ਇਕ ਪੀਰ ਸਾਹਿਬ, ਜੋ ਉਸ ਪਿੰਡ ਦੇ ਸਕੂਲ ਦਾ ਹੈਡ ਮਾਸਟਰ ਵੀ ਸੀ, ਨੇ ਸਾਨੂੰ ਆਪਣੀ ਹਿਫ਼ਾਜ਼ਤ ਵਿਚ ਲੈ ਲਿਆ। ਅਸੀਂ ਪੰਜ ਦਿਨ ਚੰਗੀ ਤਰ੍ਹਾਂ ਉਸ ਦੀ ਤੇ ਮੀਆਂ ਯਾਸੀਨ ਦੀ ਹਿਫਾਜ਼ਤ ਵਿਚ ਰਹੀਆਂ। ਦੋ ਗੁੰਡੇ ਜਿਨ੍ਹਾਂ ਦਾ ਨਾਂ ਸਬਕੂ ਤੇ ਫਤੂ ਸੀ, ਉਨ੍ਹਾਂ ਸਾਨੂੰ ਡਰਾਇਆ ਤੇ ਮੁਸਲਮਾਨ ਬਨਣ ਲਈ ਕਿਹਾ ਪਰ ਪੀਰ ਸਾਹਿਬ ਇਸ ਦੇ ਖਿਲਾਫ ਸੀ। ਇਸ ਉਪਰ ਪਿੰਡ ਦੇ ਲੋਕ ਉਸਦੇ ਖਿਲਾਫ ਹੋ ਗਏ ਤੇ ਉਸ ਨੂੰ ਕਿਹਾ ਕਿ ਜੇ ਤੂੰ ਕਾਫਰਾਂ ਦੀ ਮਦਦ ਕਰੇਂਗਾ ਤਾਂ ਤੈਨੂੰ ਕਤਲ ਕਰ ਦਿਤਾ ਜਾਏਗਾ। ਮੁਸਲਮਾਨ ਮਿਲਟਰੀ ਨੇ ਆਕੇ ਸਾਨੂੰ ਪੀਰ ਸਾਹਿਬ ਕੋਲੋਂ ਲੈ ਲਿਆ ਕਿ ਇਨ੍ਹਾਂ ਨੂੰ ਡੀ. ਏ. ਵੀ. ਕਾਲਜ ਕੈਂਪ

ਵਿਚ ਲੈ ਜਾਣਾ ਹੈ। ਪੀਰ ਸਾਹਿਬ ਨੇ ਸਾਨੂੰ ਡਰਦਿਆਂ ਉਨ੍ਹਾਂ ਦੇ ਹਵਾਲੇ ਕਰ ਦਿਤਾ ਤੇ ਸਾਨੂੰ ਇਕ ਟਰੱਕ ਵਿਚ ਬਿਠਾ ਦਿਤਾ, ਫਿਰ ਆਖਿਆ ਗਿਆ ਕਿ ਟਰੱਕ ਅਜ ਨਹੀਂ ਚਲੇਗਾ, ਕਲ੍ਹ ਚਲੇਗਾ। ਸਾਨੂੰ ਉਸ ਰਾਤ ਸਕੂਲ ਦੀ ਬਿਲਡਿੰਗ ਵਿਚ ਰਖਿਆ ਗਿਆ (ਇਸ ਤੋਂ ਪਿਛੋਂ ਸ਼ਰਮਨਾਕ ਗੁੰਡਾ ਗਰਦੀ ਦਾ ਜ਼ਿਕਰ ਹੈ ਜੋ ਨਹੀਂ ਲਿਖੀ ਜਾ ਸਕਦੀ)। ਅਗਲੇ ਦਿਨ ਫਿਰ ਪੀਰ ਸਾਹਿਬ ਆਇਆ ਤੇ ਸਾਡੀ ਕਹਾਣੀ ਸੁਣ ਕੇ ਦੁਖੀ ਹੋਇਆ। ਫੌਜੀਆਂ ਨੇ ਸਾਨੂੰ ਉਸ ਦੇ ਹਵਾਲੇ ਕਰ ਦਿਤਾ ਤੇ ਸਾਨੂੰ ਮਸੀਤ ਵਿਚ ਰਖਿਆ ਗਿਆ। ਪੀਰ ਸਾਹਿਬ ਦਾ ਭਰਾ ਸਾਨੂੰ ਡੀ. ਏ. ਵੀ. ਕਾਲਜ ਕੈਂਪ ਵਿਚ ਛਡ ਕੇ ਗਿਆ। ਇਸ ਪਿੰਡ ਵਿਚ ਹੋਰ ਵੀ ਹਿੰਦੂ ਤੇ ਸਿਖ ਲੜਕੀਆਂ ਤੇ ਜ਼ਨਾਨੀਆਂ ਹਨ ਜਿਨ੍ਹਾਂ ਦੇ ਨਾਂ ਇਹ ਹਨ:-

ਵਿਦਿਆਵੰਤੀ, ਸਰਲਾ, ਕਮਲਾ ਕੁਮਾਰੀ, ਗੁਰਚਰਨ ਕੌਰ, ਰਾਮਰੱਖੀ ਤੇ ਉਸ ਦਾ ਪੁਤ੍ਰ ਹਰੀਰਾਮ, ਪਾਰਬਤੀ, ਸੁਰੇਸ਼ ਕੁਮਾਰੀ ਤੇ ਇਕ ਮੁੰਡਾ ਚਰਨਜੀਤ ਲਾਲ।

(ਸਹੀ) ਕ੍ਰਿਸ਼ਨਵੰਤੀ ਆਦਿਕ

## ੧੧.

(੨ ਮਰਹਟਾ ਰਜਮੈਂਟ ਦੇ ਲੈਫਟੀਨੈਂਟ ਬੀ. ਡਬਲੀਓ. ਅਕੋਨਰ ਦਾ ਬਿਆਨ)

ਮੈਂ ਚਕ ੩੨ ਸਰਗੋਧੇ ਤੋਂ ਦੋ ਵਿਆਹੀਆਂ ਹੋਈਆਂ ਜ਼ਨਾਨੀਆਂ ਇਕ ਮੁਸਲਮਾਨ ਦੇ ਘਰੋਂ ਬਰਾਮਦ ਕੀਤੀਆਂ। ਇਨ੍ਹਾਂ ਨੂੰ ੩੧ ਅਕਤੂਬਰ ੧੯੪੭ ਨੂੰ ਲਾਲੀਆਂ ਕੈਂਪ ਵਿਚੋਂ ਰਾਤ ਵੇਲੇ ਪੁਲੀਸ ਉਧਾਲ ਕੇ ਲੈ ਗਈ ਸੀ। ਮੈਨੂੰ ਇਸ ਦਾ ਪਤਾ ਇਨ੍ਹਾਂ ਦੇ ਆਦਮੀਆਂ ਪਾਸੋਂ ਲਗਾ ਸੀ ਤੇ ਮੈਂ ਪਿਛਾ ਕੀਤਾ ਤੇ ਪਹਿਲੀ ਨਵੰਬਰ ਨੂੰ ਇਨ੍ਹਾਂ ਨੂੰ ਡੀ. ਏ. ਵੀ. ਕਾਲਜ ਕੈਂਪ ਵਿਚ ਲਿਆਂਦਾ।

## ੧੨.

(ਬਿਆਨ ਸੰਤੋਸ਼ ਕੁਮਾਰੀ ਪਤਨੀ ਪੂਰਨ ਨਾਥ ਸੇਠੀ ਉਮਰ ੨੦ ਸਾਲ, ਹਾਲ ਪਤਾ ਰਾਂਚੀ)

ਮੇਰਾ ਪਿਤਾ ਡੰਡੋਤ ਵਿਚ ਓਵਰਸੀਅਰ ਲਗਾ ਹੋਇਆ ਸੀ। ੨੩ ਸਤੰਬਰ ੧੯੪੭ ਪਿੰਡਦਾਦਨ ਖਾਂ ਤੋਂ ਸ਼ਰਨਾਰਥੀ ਟਰੇਨ ਚਲੀ। ਮੇਰੇ ਮਾਪੇ ਤੇ ਮੇਰੀ ਭੈਣ ਉਮਰ ਨੌਂ ਸਾਲ, ਦੋ ਭਰਾ ਉਮਰ ੪, ੧੩ ਤੇ ਮੇਰੀ ਲੜਕੀ ਇਸ ਗੱਡੀ ਵਿਚ ਸਾਂ। ਕਾਮੋਕੇ ਗੱਡੀ ਸ਼ਾਮ ਦੇ ਛੇ ਵਜੇ ਪਹੁੰਚੀ ਤੇ ਮੁਸਲਮਾਨ ਗਾਰਦ ਨੇ ਇਸ ਨੂੰ ਰੋਕ ਦਿਤਾ ਤੇ ਬਹਾਨਾ ਬਨਾਇਆ ਕਿ ਅਗੇ ਖਤਰਾ ਹੈ। ਗੱਡੀ ਸਾਰੀ ਰਾਤ ਉਥੇ ਹੀ ਰਹੀ। ਅਗਲੀ ਸਵੇਰ ਅਠ ਵਜੇ ਪੁਲੀਸ ਨੇ ਹਥਿਆਰ ਖੋਹਣ ਲਈ ਗੱਡੀ ਦੀ ਤਲਾਸ਼ੀ ਲੀਤੀ। ਰਾਤ ਨੂੰ ਤੇ ਹਮਲਾ ਨਾ ਹੋਇਆ ਕਿਉਂਕਿ ਸ਼ਰਨਾਰਥੀਆਂ ਪਾਸ ਹਥਿਆਰ ਹੋਣ ਦਾ ਮੁਸਲਮਾਨਾਂ ਨੂੰ ਪਤਾ ਸੀ। ਪੁਲੀਸ ਨੇ ਸਾਰੇ ਹਥਿਆਰ ਲੈ ਲਏ। ਨਾਲ ਹੀ ਗਹਿਣੇ ਤੇ ਰੁਪਿਆ ਵੀ ਖੋਹ ਲਿਆ ਗਿਆ ਤੇ ਇਸ ਖੁਹਾਈ ਵਿਚ ਮਿਲਟਰੀ ਵੀ ਸ਼ਾਮਲ ਸੀ। ਇਸ ਪਿਛੋਂ ਪੁਲੀਸ, ਜਿਸ ਦੀ ਅਗਵਾਈ ਥਾਣੇਦਾਰ ਦੀਦਾਰ ਹੁਸੈਨ ਕਰ ਰਿਹਾ ਸੀ, ਗੱਡੀ ਉਪਰ ਹਮਲਾ ਕਰਨਾ ਚਾਹੁੰਦੀ ਸੀ, ਪਰ ਮਿਲਟਰੀ ਨੇ ਰੋਕਿਆ ਤੇ ਪੁਲੀਸ ਨੇ ਜ਼ਬਰਦਸਤੀ ਇਹ ਹਮਲਾ ਕੀਤਾ। ਦਿਨ ਦੇ ਯਾਰਾਂ ਵਜੇ ਪੁਲੀਸ, ਮਿਲਟਰੀ ਤੇ ਮੁਸਲਮਾਨ ਗੁੰਡਿਆਂ ਨੇ ਗੱਡੀ ਉਪਰ ਹਲਾ ਕੀਤਾ, ਪੰਜ ਵਜੇ ਤਕ ਇਹ ਹਮਲਾ ਰਿਹਾ। ਹਮਲਾਆਵਰਾਂ ਪਾਸ ਛੁਰੇ ਭਾਲੇ ਆਦਿਕ ਸਨ। ਜੋ ਕੋਈ ਗੱਡੀ ਵਿਚੋਂ ਉਤਰ ਕੇ ਨਸਣਾ ਚਾਹੁੰਦਾ ਸੀ, ਉਸ ਨੂੰ ਪੁਲੀਸ ਤੇ ਮਿਲਟਰੀ ਗੋਲੀ ਮਾਰ ਦਿੰਦੀ ਸੀ। ਆਦਮੀ ਕੋਈ ਨਹੀਂ ਬਚਿਆ। ਔਰਤਾਂ ਤੇ ਬਚੇ ਚੁਕੇ ਗਏ ਤੇ ਲਾਗੇ ਦਿਆਂ ਪਿੰਡਾਂ ਵਿਚ ਲਿਜਾਏ ਗਏ। ਮੈਨੂੰ ਵੀ ਗਖੜ ਦੇ ਇਕ ਮੁਸਲਮਾਨ ਨੇ ਘਸੀਟ ਕੇ ਬੇਹੋਸ਼ੀ ਵਿਚ ਲਿਆਂਦਾ। ਮੈਂ ਜਿਸ ਵੇਲੇ ਬੇਹੋਸ਼ ਹੋਈ ਉਸ ਵੇਲੇ ਦੋ ਤਿੰਨ

ਮਰਦ ਸ਼ਰਨਾਰਥੀ ਹੀ ਜੀਉਂਦੇ ਸਨ। ਮੈਂ ਜਿਸ ਮੁਸਲਮਾਨ ਦੇ ਘਰ ਰਹੀ ਉਥੇ ਮੇਰਾ ਦੁਪੱਟਾ ਖੋਹਿਆ ਗਿਆ ਤੇ ਮੁਸਲਮਾਨਾਂ ਨੇ ਕਿਹਾ ਕਿ ਤੁਹਾਨੂੰ ਕੈਂਪ ਵਿਚ ਲਿਜਾਇਆ ਜਾਵੇਗਾ ਤੇ ਨਾਲ ਹੀ ਧਮਕੀ ਦਿਤੀ ਕਿ ਜੇ ਮੈਂ ਉਨ੍ਹਾਂ ਦੇ ਆਖੇ ਉਪਰ ਨਾ ਚਲਾਂ ਤਾਂ ਮੈਨੂੰ ਕਤਲ ਕੀਤਾ ਜਾਵੇਗਾ। ਇਕ ਕਾਰਖਾਨੇ ਵਿਚ ਮੈਂ ਤੇ ਕਈ ਹਿੰਦੂ ਜ਼ਨਾਨੀਆਂ ਬੰਦ ਕੀਤੀਆਂ ਗਈਆਂ, ਕਿੰਨੇ ਹੀ ਚੰਗੜ ਚੂੜ੍ਹੇ ਤੇ ਹੋਰ ਕੰਮੀ ਆਦ ਆਕੇ ਇਨ੍ਹਾਂ ਜ਼ਨਾਨੀਆਂ ਨੂੰ ਚੁਕ ਕੇ ਲੈ ਗਏ। ਮੈਂ ਤੇ ਚਾਰ ਪੰਜ ਹੋਰ ਜ਼ਨਾਨੀਆਂ ਰਹਿ ਗਈਆਂ। ਕਮੀਆਂ ਪਾਸੋਂ ਇਕ ਸਈਦ ਨੇ ਜ਼ਨਾਨੀਆਂ ਵਾਪਸ ਕਰਵਾਈਆਂ ਫਿਰ ਸਾਨੂੰ ਮੁਸਲਿਮ ਲੀਗੀਏ ਲੈ ਗਏ। ਮੈਂ ਕਿਸੇ ਮੁਹੰਮਦ ਸ਼ਫੀ ਦੇ ਘਰ ਭੇਜੀ ਗਈ। ਮੁਹੰਮਹ ਸ਼ਫੀ ਦੇ ਟਬਰ ਦੀਆਂ ਜ਼ਨਾਨੀਆਂ ਵੀ ਉਥੇ ਸਨ ਤੇ ਮੇਰਾ ਨਿਕਾਹ ਉਸ ਨਾਲ ਪੜ੍ਹਾਇਆ ਗਿਆ। ਮੈਂ ਉਸ ਨੂੰ ਆਖਿਆ ਕਿ ਮੈਂ ਆਪਣੇ ਪਤੀ ਨੂੰ ਛੇ ਮਹੀਨੇ ਉਡੀਕਾਂਗੀ ਜੇ ਉਹ ਨਾ ਆਇਆ ਤਾਂ ਪਾਕਿਸਤਾਨ ਵਿਚ ਹੀ ਰਹਾਂਗੀ। ਕੁਝ ਚਿਰ ਪਿਛੋਂ ਪੁਲੀਸ ਆਈ ਤੇ ਮੈਨੂੰ ਗੁਜਰਾਂਵਾਲੇ ਲਿਜਾਇਆ ਗਿਆ ਤੇ ਪੁਛਿਆ ਗਿਆ ਕਿ ਕੀ ਤੂੰ ਹਿੰਦੁਸਤਾਨ ਜਾਣਾ ਚਾਹੁੰਦੀ ਹੈਂ। ਮੈਂ ਹਾਂ ਕੀਤੀ ਤੇ ਇਸ ਪਿਛੋਂ ਇਨਸਪੈਕਟਰ ਜਨਰਲ ਪੁਲੀਸ ਨੇ ਮੈਨੂੰ ਹਿੰਦੁਸਤਾਨ ਦੇ ਡਿਪਟੀ ਹਾਈ ਕਮਿਸ਼ਨਰ ਦੇ ਹਵਾਲੇ ਕਰ ਦਿਤਾ। ਇਕ ਹਿੰਦੂ ਡਾਕਟਰ ਜੋ ਮੁਸਲਮਾਨ ਹੋਇਆ ਕਾਮੋਂਕੀ ਵਿਚ ਰਹਿੰਦਾ ਸੀ ਤੇ ਦੋ ਸ਼ਰਨਾਰਥੀ ਕੁੜੀਆਂ ਰਾਮ ਤੇ ਰਾਜ ਜੋ ਪਿੰਡ ਦਾਦਨ ਖਾਂ ਦੀਆਂ ਹਨ, ਉਸ ਦੇ ਪੁਤ੍ਰਾਂ ਨਾਲ ਵਿਆਹੀਆਂ ਹੋਈਆਂ ਹਨ।

## ੧੩.

(ਬਿਆਨ ਰਾਜ ਰਾਣੀ ਸਪੁਤ੍ਰੀ ਲਾਲਾ ਗੰਗਾ ਰਾਮ ਕਪੂਰ ਪਿੰਡ ਰਤਨੀ ਵਾਲਾ ਗਰਲਾ ਠਾਣਾ ਸ਼ਾਹਦਰਾ ਜ਼ਿਲਾ ਸ਼ੇਖੂਪੁਰਾ ਤਾਰੀਖ ੨੧-੧੦-੪੭)

੧੮ ਅਗਸਤ ੧੯੪੭ ਨੂੰ ਮੈਂ ਆਪਣੇ ਪਿਤਾ ਤੇ ਹੋਰ ਸਬੰਧੀਆਂ ਨਾਲ ਜਾਨ ਦੇ ਡਰ ਕਰਕੇ ਬਾਬਕਵਾਲ ਆਈ। ੨੪, ੨੫ ਅਗਸਤ ਦੀ ਵਿਚਲੀ ਰਾਤ ਨੂੰ ੨੦,੦੦੦ ਮੁਸਲਮਾਨਾਂ ਨੇ ਮਿਲਟਰੀ ਦੀ ਮਦਦ ਨਾਲ ਬਾਬਕਵਾਲ ਉਪਰ ਹਮਲਾ ਕੀਤਾ। ਕੋਈ ੩੦੦੦ ਦੇ ਕਰੀਬ ਹਿੰਦੂ ਤੇ ਸਿਖ ਮਾਰੇ ਗਏ ਤੇ ੨੦੦ ਹਿੰਦੂ ਸਿਖ ਜ਼ਨਾਨੀਆਂ ਚੁਕੀਆਂ ਗਈਆਂ। ਜਿਨ੍ਹਾਂ ਵਿਚੋਂ ਇਕ ਮੈਂ ਸਾਂ। ਮੈਂ, ਲੀਲਾਵੰਤੀ, ਪਰਕਾਸ਼ ਕੌਰ ਤੇ ਨੌਂ ਹੋਰ ਜ਼ਨਾਨੀਆਂ ਨੂੰ ਇਕ ਆਦਮੀ ਫਤੇ ਲੈ ਗਿਆ। ੧੨ ਦਿਨ ਉਸ ਨੇ ਸਾਨੂੰ ਰਖਿਆ ਤੇ ਫਿਰ ਉਸ ਨੇ ਸਾਨੂੰ ਕਈ ਥਾਵੇਂ ਵੇਚ ਦਿਤਾ। ਮੈਂ ਕਲੌੜ ਪਿੰਡ ਦੇ ਗੁਲਾਮ ਮੁਹੰਮਦ ਪਾਸ ਵੇਚੀ ਗਈ। ਉਸਨੇ ਮੈਨੂੰ ਡੇਢ ਮਹੀਨਾ ਰਖਿਆ। ਉਥੇ ਮੇਰੀ ਬੜੀ ਬੇ-ਇਜ਼ਤੀ ਹੋਈ ਤੇ ਮੈਂ ਬਹੁਤ ਤੰਗ ਸਾਂ। ਤੰਗ ਆਕੇ ਮੈਂ ਰਤਨਪੁਰੇ ਦੇ ਬਾਵਾ ਸਿੰਘ ਨੂੰ ਸੁਨੇਹਾ ਭੇਜਿਆ। ਇਹ ਮੁਸਲਮਾਨ ਹੋ ਚੁਕਾ ਸੀ। ਉਸ ਨੇ ਗੁਲਾਮ ਮੁਹੰਮਦ ਨੂੰ ੧੦੦ ਰੁਪੈ ਦਿਤੇ ਤੇ ਮੈਨੂੰ ਆਪਣੇ ਘਰ ਲੈ ਆਇਆ। ੮-੯ ਦਿਨ ਹੋਏ ਤਾਂ ਬਾਵਾ ਸਿੰਘ ਨੇ ਹਿੰਦੂ ਮਿਲਟ੍ਰੀ ਦੀ ਮਦਦ ਨਾਲ ਮੈਨੂੰ ਸਰ ਗੰਗਾਰਾਮ ਹਸਪਤਾਲ ਵਿਚ ਪਹੁੰਚਾਇਆ। ਫਿਰ ਮੈਂ ਡੀ. ਏ. ਵੀ. ਕਾਲਜ ਕੈਂਪ ਵਿਚ ਲਿਆਂਦੀ ਗਈ। ਮੈਂ ਕਿਉਂਕਿ ਬੀਮਾਰ ਸਾਂ ਏਸ ਵਾਸਤੇ ਮੇਰੀ ਬੇਪਤੀ ਨਹੀਂ ਕੀਤੀ ਗਈ ਪਰ ਹੋਰ ਜ਼ਨਾਨੀਆਂ ਦੀ ਮੇਰੇ ਸਾਹਮਣੇ ਸਖ਼ਤ ਬੇਪਤੀ ਹੋਈ, ਜਿਸ ਨੂੰ ਚੇਤੇ ਕਰਦਿਆਂ ਹੀ ਭੈ ਆਉਂਦਾ ਹੈ।

ਨਿਸ਼ਾਨ ਅੰਗੂਠਾ ਰਾਜ ਰਾਣੀ

## ੧੪.

ਸ: ਹਰਭਜਨ ਸਿੰਘ ਮੈਜਿਸਟ੍ਰੇਟ ਫਸਟ ਕਲਾਸ ਦਾ ਬਿਆਨ, ਡਿਪਟੀ ਕਮਿਸ਼ਨਰ ਗੁਰਦਾਸ ਪੁਰ ਨੂੰ, ਪੈਰਾ ੧ ਤਾਰੀਖ ੬-੧੦-੪੭

੪-੧੦-੪੭ ਨੂੰ ਕੋਈ ੧੫ ਗੈਰ ਮੁਸਲਮਾਨਾਂ ਨੇ ਰਾਵੀ ਲੰਘ ਕੇ ਏਧਰ ਆਉਣ ਦਾ ਯਤਨ ਕੀਤਾ ਪਰ ਉਨ੍ਹਾਂ ਨੂੰ ਪੁਲ ਦੇ ਦੂਜੇ ਪਾਸੇ ਮੁਸਲਮਾਨ ਮਿਲਟ੍ਰੀ ਦੀ ਚੌਕੀ ਨੇ ਘੇਰ ਲਿਆ। ਇਨ੍ਹਾਂ ਵਿਚੋਂ ੪ ਜ਼ਨਾਨੀਆਂ ਸਨ। ਮਰਦਾਂ ਨੂੰ ਤਾਂ ਰਾਤ ਨੂੰ ਕਤਲ ਕਰ ਦਿਤਾ ਗਿਆ। ਸਾਡੀ ਮਿਲਟਰੀ ਦੀ ਪਿਕਟ ਨੇ ਜੋ ਪੁਲ ਤੋਂ ਇਧਰ ਸੀ, ਕਤਲ ਹੋਣ ਵਾਲਿਆਂ ਦੀ ਚੀਖ ਪੁਕਾਰ ਸੁਣੀ। ਸਾਡੀ ਪਿਕਟ ਦੇ ਗੋਰਖਾ ਜਮਾਂਦਾਰ ਨੇ ਉਨ੍ਹਾਂ ਜ਼ਨਾਨੀਆਂ ਨੂੰ ਮੁਸਲਮਾਨ ਮਿਲਟਰੀ ਦੇ ਪਾਸ ਵੇਖਿਆ ਜਿਸ ਨੇ ਕਿ ਇਨ੍ਹਾਂ ਜ਼ਨਾਨੀਆਂ ਨੂੰ ਰਾਤ ਭਰ ਆਪਣੇ ਤੰਬੂਆਂ ਵਿਚ ਰਖਿਆ। ਇਨ੍ਹਾਂ ਜ਼ਨਾਨੀਆਂ ਦੀ ਚੀਖ ਪੁਕਾਰ ਸੁਣਾਈ ਦੇ ਰਹੀ ਸੀ ਜਿਵੇਂ ਕਿ ਉਨ੍ਹਾਂ ਨਾਲ ਜ਼ਬਰਦਸਤੀ ਕੀਤੀ ਜਾ ਰਹੀ ਹੈ ਤੇ ਇਹ ਜ਼ਨਾਨੀਆਂ ਪੁਲੋਂ ਪਾਰ ਇਸ ਪਾਸੇ ਨਹੀਂ ਭੇਜੀਆਂ ਗਈਆਂ। ਇਹ ਗਲਾਂ ਪੁਲੀਸ ਨੂੰ ਹੈਡ ਕਨਸਟੇਬਲ ਰਨਜੀਤ ਸਿੰਘ ਨੇ ਦਸੀਆਂ ਜੋ ਪਿਕਟ ਵਿਚ ਸ਼ਾਮਲ ਸੀ ਤੇ ਥਾਣਾ ਇੰਨਚਾਰਜ ਨੇ ਇਸ ਇਤਲਾਹ ਦੀ ਤਸਦੀਕ ਗੋਰਖਾ ਜਮਾਂਦਾਰ ਪਾਸੋਂ ਕੀਤੀ।

## ੧੫.ਕਤਲ ਤੇ ਉਧਾਲਾ

੪, ੫ ਦਸੰਬਰ ਦੀ ਵਿਚਲੀ ਰਾਤ ਨੂੰ ਦੋ ਨੌਜਵਾਨ ਲੜਕੀਆਂ ਨੂੰ ਮੁਸਲਮਾਨ ਚੁਕ ਕੇ ਲੈ ਗਏ ਤੇ ਦੋ ਗੈਰ ਮੁਸਲਮਾਨ ਮਾਰੇ ਗਏ ਤੇ ਬਾਕੀ ਸਭ ਦਾ ਮਾਲ ਲੁਟਿਆ ਗਿਆ। ਇਹ ਵਾਕਿਆ ਖਾਨਪੁਰ ਜ਼ਿਲਾ ਜਿਹਲਮ ਦਾ ਹੈ।

## ੧੬,੧੭. ਹਿੰਦੁਸਤਾਨੀ ਲਾਈਜ਼ਨ ਅਫਸਰਾਂ ਦੀਆਂ ਰਿਪੋਰਟਾਂ

(ੳ) ਔਰਤਾਂ ਦੀ ਵਿਕਰੀ–

ਮੀਰ ਪੁਰ ਤੋਂ ਲਿਆਂਦੀਆਂ ਹੋਈਆਂ ਲੜਕੀਆਂ ਜਿਹਲਮ ਵਿਚ ਦਸ ਦਸ ਵੀਹ ਵੀਹ ਰੁਪੈ ਵਿਚ ਵੇਚੀਆਂ ਗਈਆਂ, ਤੇ ਪੁਲੀਸ ਇਸ ਗਲ ਕਰਕੇ ਦਖਲ ਨਹੀਂ ਦਿੰਦੀ ਕਿ ਇਹ ਲੜਕੀਆਂ ਪੰਜਾਬ ਤੋਂ ਨਹੀਂ ਲਿਆਂਦੀਆਂ ਗਈਆਂ ਤੇ ਦੂਜੇ ਜਿਨ੍ਹਾਂ ਪਠਾਣਾਂ ਪਾਸ ਇਹ ਹਨ ਉਹ ਇਨੇ ਭੂਤਰੇ ਹੋਏ ਹਨ ਕਿ ਪੁਲੀਸ ਹੱਥ ਪਾਣ ਦਾ ਹੌਂਸਲਾ ਨਹੀਂ ਕਰਦੀ। ਮੈਂ ਇਹ ਗਲਾਂ ਪੱਛਮੀ ਪੰਜਾਬ ਸਰਕਾਰ ਨੂੰ ਦਸ ਦਿਤੀਆਂ ਹਨ ਪਰ ਮੈਨੂੰ ਯਕੀਨ ਹੈ ਕਿ ਇਨ੍ਹਾਂ ਲੜਕੀਆਂ ਬਾਰੇ ਕੁਛ ਨਹੀਂ ਕੀਤਾ ਜਾਵੇਗਾ।

(ਅ) ਉਧਾਲੀਆਂ ਲੜਕੀਆਂ ਵੇਚੀਆਂ ਗਈਆਂ–

ਇਤਲਾਹ ਅਨੁਸਾਰ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਲੜਕੀਆਂ ਜਿਹੜੀਆਂ ਜੰਮੂੰ ਤੇ ਕਸ਼ਮੀਰ ਤੋਂ ਲਿਆਂਦੀਆਂ ਗਈਆਂ ਹਨ ਤੇ ਕੁਛ ਉਹ ਜੋ ਗੁਜਰਾਂਵਾਲੇ, ਜਿਹਲਮ, ਮੀਆਂਵਾਲੀ ਝੰਗ ਤੇ ਡੇਹਰਾ ਗਾਜ਼ੀ ਖਾਂ ਜ਼ਿਲਿਆਂ ਤੋਂ ਲਿਆਂਦੀਆਂ ਗਈਆਂ ਹਨ, ਉਹ ਸਰਹੱਦ ਵਿਚ ਤੇ ਕਬਾਇਲੀ ਇਲਾਕੇ ਵਿਚ ਲਿਜਾਈਆਂ ਗਈਆਂ ਹਨ। ਮਾਨਸੇਹਰਾ ਤੇ ਸਰਹੱਦ ਦੇ ਦੂਜਿਆਂ ਇਲਾਕਿਆਂ ਵਿਚ ਐਸੀਆਂ ਮੰਡੀਆਂ ਬਣੀਆਂ ਹੋਈਆਂ ਹਨ, ਜਿਥੇ ਹਿੰਦੂ ਜ਼ਨਾਨੀਆਂ ਵੇਚੀਆਂ ਜਾਂਦੀਆਂ ਹਨ।

# ੧੯. ਮੁਜ਼ਫਰਾਬਾਦ ਦਾ ਕਤਲਆਮ

{ ਬਿਆਨ ਸ: ਖਜ਼ਾਨ ਸਿੰਘ ਪੁਤ੍ਰ ਸ: ਚੈਨ ਸਿੰਘ ਪਿੰਡ ਕੋਟਲੀ
ਜ਼ਿਲਾ ਮੁਜ਼ਫਰਾਬਾਦ ਰਿਆਸਤ ਕਸ਼ਮੀਰ }

੩ ਕਤਕ (ਅਕਤੂਬਰ ੧੯੪੭) ਨੂੰ ਸਾਡੇ ਪਿੰਡ ਉਪਰ ਪਠਾਣ ਲੁਟੇਰਿਆਂ ਨੇ ਹਮਲਾ ਕੀਤਾ ਤੇ ਜੋ ਅਗੇ ਆਇਆ ਹਰਇਕ ਨੂੰ ਕਤਲ ਕਰਦੇ ਗਏ। ਮੇਰੇ ਅੰਦਾਜ਼ੇ ਵਿਚ ੨੦ ਆਦਮੀ ਗੋਲੀ ਨਾਲ ਮਾਰੇ ਗਏ। ਬਹੁਤ ਸਾਰੇ ਨਸ ਕੇ ਅਗਾਂਹ ਪਿੰਡ ਚਕਾਰ ਵਿਚ ਚਲੇ ਗਏ,ਜੋ ਇਸੇ ਜ਼ਿਲੇ ਵਿਚ ਹੈ, ਇਨ੍ਹਾਂ ਨੂੰ ਰਸਤੇ ਵਿਚ ਆਫਰੀਦੀਆਂ ਨੇ ਘੇਰਿਆ ਜਿਨ੍ਹਾਂ ਪਾਸ ਆਟੋਮੈਟਿਕ ਹਥਿਆਰ ਸਨ। ਹਿੰਦੂਆਂ ਸਿਖਾਂ ਨੇ ਇਨ੍ਹਾਂ ਦੀ ਈਨ ਮੰਨ ਲਈ ਤੇ ਉਹ ਡੁਮੇਲ ਲੈ ਜਾਏ ਗਏ। ਡੁਮੇਲ ਵਿਚ ਮੁਜ਼ਫਰਾ ਬਾਦ ਦੇ ਬਹੁਤ ਸਾਰੇ ਹਿੰਦੂ ਸਿਖ, ਮਰਦ ਜ਼ਨਾਨੀਆਂ ਤੇ ਬਚੇ ਇਕੱਠੇ ਹੋਏ ਸਨ, ਅਫਰੀਦੀਆਂ ਨੇ ਜ਼ਨਾਨੀਆਂ ਨੂੰ ਬਚਿਆਂ ਤੇ ਮਰਦਾਂ ਨਾਲੋਂ ਵੱਖ ਕਰ ਲਿਆ। ਫੇਰ ਮਰਦਾਂ ਨੂੰ ਕਪੜੇ ਲੁਹਾਕੇ ਦਰਿਆ ਦੇ ਕਿਨਾਰੇ ਚੁੰਗੀ ਪਾਸ ਲਿਜਾਇਆ ਗਿਆ, ਤਦ ਅਫਰੀਦੀਆਂ ਨੇ ਬੋਈ ਵਾਲੇ ਦੇ ਨਵਾਬ ਨੂੰ ਕਿਹਾ ਕਿ ਉਹ ਇਨ੍ਹਾਂ ਹਿੰਦੂਆਂ ਸਿਖਾਂ ਉਪਰ ਪਹਿਲੀ ਗੋਲੀ ਚਲਾਵੇ। ਉਸ ਨੇ ਇੰਜ ਕੀਤਾ ਤੇ ਫਿਰ ਹਿੰਦੂਆਂ ਸਿਖਾਂ ਦਾ ਕਤਲਆਮ ਹੋਇਆ ਜਿਸ ਵਿਚ ਲਗ ਪਗ ਸਾਰੇ ਮਾਰੇ ਗਏ ਤੇ ਲੋਥਾਂ ਦਰਿਆ ਵਿਚ ਸੁਟੀਆਂ ਗਈਆਂ। ਘਟੋ ਘਟ ਇਕ ਹਜ਼ਾਰ ਆਦਮੀ ਇਥੇ ਮਾਰਿਆ ਗਿਆ।

ਜੰਗਲ ਵਿਚ ਮੇਰਾ ਪੁਤ੍ਰ ਤੇ ਧੀ ਗੁਆਚ ਗਏ ਤੇ ਮੈਂ ਤੇ ਮੇਰੀ ਇਸਤ੍ਰੀ ਕਾਫਲੇ ਨੂੰ ਛਡਕੇ ਉਨ੍ਹਾਂ ਦੀ ਤਲਾਸ਼ ਵਿਚ ਗਏ। ਇਹ ਸਾਰੀ ਘਟਨਾ ਮੈਂ ਇਕ ਪਹਾੜੀ ਤੋਂ ਵੇਖੀ ਤੇ ਮੈਂ ਇਸੇ ਕਰਕੇ ਉਸ ਕਤਲਆਮ ਤੋਂ ਬਚ ਗਿਆ। ਮੇਰੇ ਦੋ ਭਰਾ ਉਨ੍ਹਾਂ ਦੇ ਸਤ ਪੁਤਰ ਤੇ ਹੋਰ ਰਿਸ਼ਤੇਦਾਰ ਵੀ ਕਤਲ ਹੋਏ। ਮੇਰੇ ਦੂਰ ਨੇੜੇ ਦੇ ਕੋਈ ੫੦ ਰਿਸ਼ਤੇਦਾਰ ਕਤਲ ਹੋਏ। ਵਡਿਆਂ ਦੇ ਮਾਰੇ ਜਾਣ ਪਿਛੋਂ ਬਚਿਆਂ ਨੂੰ ਚਟਾਨਾਂ ਨਾਲ ਪਟਕਾ ਪਟਕਾ ਮਾਰਿਆ। ਪਹਿਲਾਂ ਅਫ਼ਰੀਦੀ ਕਹਿੰਦੇ ਸਨ ਕਿ ਇਨ੍ਹਾਂ ਨੂੰ ਵਡਿਆਂ ਹੋਣ ਤੋਂ ਪਹਿਲਾਂ ਹੀ ਖਤਮ ਕਰਨਾ ਚਾਹੀਦਾ ਹੈ, ਕਿਉਂਕਿ ਵਡੇ ਹੋ ਕੇ ਇਹ ਪਾਕਿਸ-ਤਾਨ ਲਈ ਖਤਰਾ ਬਣਨਗੇ। ਮੈਨੂੰ ਰਨਵੜ ਦਿਆਂ ਲੋਕਾਂ ਨੇ ਫੜਕੇ ਆਪਣੇ ਪਿੰਡ ਵਿਚ ਲੈ ਆਂਦਾ ਤੇ ਉਨ੍ਹਾਂ ਮੈਨੂੰ ਮੁਸਲਮਾਨ ਕੀਤਾ। ਕੋਈ ੨੦ ਦਿਨਾਂ ਪਿਛੋਂ ਪਾਕਿਸਤਾਨੀ ਮਿਲਟਰੀ ਆਈ ਤੇ ਉਸ ਨੇ ਮੈਨੂੰ ਪੱਤਣ ਖ਼ੁਰਦ ਜ਼ਿਲਾ ਹਜ਼ਾਰਾ ਲੈ ਆਂਦਾ। ਕਈ ਮੈਨੂੰ ਮਾਰਨਾ ਚਾਹੁੰਦੇ ਸਨ ਤੇ ਕਈ ਇਸ ਗਲ ਦੇ ਖਿਲਾਫ਼ ਸਨ—ਮੈਂ ਉਥੇ ਤਿੰਨ ਮਹੀਨੇ ਰਿਹਾ, ਕਿਉਂ ਕਿ ਉਥੇ ਮੇਰਾ ਗੁਜ਼ਾਰਾ ਨਹੀਂ ਹੁੰਦਾ ਸੀ। ਮੈਂ ਕਿਹਾ ਕਿ ਮੈਂ ਕਿਸੇ ਸ਼ਹਿਰ ਵਿਚ ਰਹਿਕੇ ਕੰਮ ਕਾਰ ਕਰਨਾ ਚਾਹੁੰਦਾ ਹਾਂ। ਮੇਰੀ ਗਲ ਮੰਨੀ ਗਈ ਤੇ ਇਕ ਮੌਲਵੀ ਤੇ ਇਕ ਹੋਰ ਆਦਮੀ ਮੈਨੂੰ ਰਾਵਲਪਿੰਡੀ ਛਡ ਗਏ। ਰਾਵਲਪਿੰਡੀ ਤੋਂ ਨਸ ਕੇ ਮੈਂ ਲਾਹੌਰ ਆਇਆ ਤੇ ਉਥੇ ਬੜੀਆਂ ਮੁਸ਼ਕਲਾਂ ਨਾਲ ਰੀਫੀਊਜੀ ਕੈਂਪ ਪਹੁੰਚਿਆ। ਮੇਰੀ ਇਤਲਾਹ ਅਨੁਸਾਰ ਹੇਠ ਲਿਖੀ ਗਿਣਤੀ ਅਨੁਸਾਰ ਹਿੰਦੂ ਸਿਖ ਜ਼ਨਾਨੀਆਂ ਇਨ੍ਹਾਂ ਥਾਵਾਂ ਤੇ ਹਨ:—

ਤਹਿਸੀਲ ਮਾਨਸੇਹਰਾ ੩੦੦
ਗੜ੍ਹੀ ਹਬੀਬੁਲਾ ੫੦
ਗੜ੍ਹੀ (ਜ਼ਿਲਾ ਮੁਜ਼ਫਰਾਬਾਦ) ੧੦੦
ਮੁਜ਼ਫਰਾਬਾਦ ੫੦੦

ਇੰਜ ਹੀ ਕੁਝ ਲੜਕੀਆਂ ਪੱਤਣ ਖੁਰਦ ਵਿਚ ਕਿਸੇ ਨਾਈ ਪਾਸ ਹਨ। ਮੇਰੇ ਪਿੰਡ ਦੀਆਂ ਤਿੰਨ ਲੜਕੀਆਂ ਉਥੋਂ ਦੇ ਮੁਸਲਮਾਨਾਂ ਨੇ ਵਿਆਹ ਲਈਆਂ।

੧੭-੧-੪੮ (ਸਹੀ) ਖਜ਼ਾਨ ਸਿੰਘ

## ੧੯. ਰਾਜੌਰੀ ਦੀ ਲੁੱਟ

(ਹਿੰਦੋਸਤਾਨ ਟਾਈਮਜ਼ ੧੬ ਅਪ੍ਰੈਲ ੧੯੪੭ ਤੋਂ ਲਿਆ ਗਿਆ)

ਲੁਟੇਰਿਆਂ ਨੇ ਰਾਜੌਰੀ ਦਾ ਜੋ ਹਾਲ ਕੀਤਾ ਹੈ ਮੈਂ ਉਹ ਦਸਣ ਲਗਾ ਹਾਂ। ਇਹ ਸ਼ਹਿਰ ਜੰਮੂ ਦਾ ਅੰਨ ਦਾ ਜ਼ਖੀਰਾ ਕਹਾਉਂਦਾ ਹੈ ਤੇ ਮੁਗਲ ਬਾਦਸ਼ਾਹ ਜਹਾਂਗੀਰ ਸ੍ਰੀ ਨਗਰ ਤੋਂ ਆਉਂਦਾ ਇਥੇ ਹੀ ਮੋਇਆ ਸੀ। ਹਿੰਦੁਸਤਾਨੀ ਤੋਪਾਂ ਦੀ ਤੇ ਲੁਟੇਰਿਆਂ ਦੀ ਹਾਲੀ ਵੀ ਫਾਰਿੰਗ ਦੀ ਅਵਾਜ਼ ਆ ਰਹੀ ਹੈ। ਰਾਜੌਰੀ ਨੂੰ ਬੁਰੀ ਤਰ੍ਹਾਂ ਤਬਾਹ ਕੀਤਾ ਗਿਆ ਤੇ ਇਸ ਦੀ ਤਬਾਹੀ ਹਿੰਦੁਸਤਾਨੀ ਫੌਜਾਂ ਦੇ ਅਪੜਨ ਤੋਂ ਪਹਿਲਾਂ ੨ ਪੂਰੀ ਕਰ ਦਿਤੀ ਗਈ। ਲੁਟੇਰਿਆਂ ਨੇ ਸ਼ਹਿਰ ਦਿਆਂ ਲੋਕਾਂ ਨੂੰ ਇਕ ਥਾਵੇਂ ਇਕੱਠਾ ਕਰ ਲਿਆ ਜਿਥੇ ਉਹ ਆਪਣਾ ਅਸਬਾਬ ਤੇ ਡੰਗਰ ਲੈ ਕੇ ਆਏ। ਹਿੰਦੋਸ-ਤਾਨੀ ਫ਼ੌਜ ਵਧ ਰਹੀ ਸੀ। ਜਦ ਸਾਰੇ ਲੋਕ ਇਕੱਠੇ ਹੋ ਗਏ ਤਾਂ ਲੁਟੇਰਿਆਂ ਨੇ ਮੁਸਲਮਾਨਾਂ ਤੇ ਗੈਰ-ਮੁਸਲਮਾਨਾਂ ਦੀਆਂ ਦੋ ਵਖੋ ਵਖ ਪਾਲੀਆਂ ਬਣਾ ਲਈਆਂ। ਫਿਰ ਮੁਸਲਮਾਨਾਂ ਨੂੰ ਹੁਕਮ ਦਿਤਾ ਗਿਆ ਕਿ ਗਡਿਆਂ ਵਿਚ ਆਪਣਾ ਸਾਮਾਨ ਲੱਦ ਕੇ ਇਕ ਖਾਸ ਰਸਤੇ ਪਿਛਾਂਹ ਨਸ ਜਾਣ। ਇਸ ਪਿਛੋਂ ਸਭ ਮਰਦਾਂ ਨੂੰ ਇਕ ੨ ਕਰਕੇ ਕਤਲ ਕੀਤਾ ਗਿਆ ਤੇ ਕੇਵਲ ਉਹ ਬਚੇ ਜਿਨ੍ਹਾਂ ਦੀ ਉਮਰ ੨੫ ਤੇ ੩੫ ਦੇ ਦਰਮਿਆਨ ਸੀ ਤੇ ਤਕੜੇ ਸਨ। ਇਨ੍ਹਾਂ ਨੂੰ ਮਜ਼ੂਰ ਗੈਂਗ ਬਨਾਕੇ ਇਨ੍ਹਾਂ ਪਾਸੋਂ ਲੁਟੇਰਿਆਂ ਲਈ ਮੋਰਚੇ ਪਟਵਾਏ ਗਏ। ਜ਼ਨਾਨੀਆਂ ਤੇ ਮਾਲ ਨੂੰ ਲੁਟੇਰਿਆਂ ਆਪੋ ਵਿਚੀਂ ਵੰਡ ਲਿਆ। ਫਿਰ ਸ਼ਹਿਰ ਨੂੰ ਸਾੜਨਾ ਫੂਕਣਾ ਅਰੰਭ ਕੀਤਾ ਗਿਆ। ਸਾਰਿਆਂ ਘਰਾਂ ਵਿਚ ਅਗ ਲਾਈ ਗਈ ਤੇ ਜਿਹੜੇ ਨਾਂ ਸੜੇ ਉਨ੍ਹਾਂ ਨੂੰ ਢਾਇਆ ਗਿਆ, ਜਿਨ੍ਹਾਂ ਵਸਨੀਕਾਂ ਨੇ ਏਸ ਵਿਰੁਧ ਕੁਝ ਆਖਿਆ ਉਨ੍ਹਾਂ ਨੂੰ ਉਥੇ ਹੀ ਕਤਲ ਕਰ ਦਿਤਾ ਗਿਆ।

ਅਗਾਂ ਇਸ ਵੇਲੇ ਵੀ ਲਗ ਰਹੀਆਂ ਹਨ, ਹਿੰਦੁਸਤਾਨੀ ਫੌਜ ਵਧ ਰਹੀ ਹੈ ਪਰ ਉਹ ਇਨੀਂ ਤੇਜ਼ੀ ਨਾਲ ਨਹੀਂ ਵਧ ਸਕਦੀ ਕਿ ਉਹ ਮਕਾਨਾਂ ਨੂੰ ਤੇ ਘਿਰੇ ਹੋਏ ਇਨਸਾਨਾਂ ਨੂੰ ਬਚਾ ਸਕੇ। ਤਬਾਹੀ ਇਤਨੀ ਸਖਤ ਹੋਈ ਹੈ ਕਿ ਜਿਸ ਵੇਲੇ ਹਿੰਦੁਸਤਾਨੀ ਫੌਜ ਆਈ ਤਾਂ ਉਸ ਨੂੰ ਕੇਵਲ ਸੜੇ ਹੋਏ ਘਰ ਤੇ ਬਿਖਰੀਆਂ ਹੋਈਆਂ ਲੋਥਾਂ ਮਿਲੀਆਂ। ਇਹ ਸਾਕਾ ਕੋਈ ਅਧੀ ਦਰਜਨ ਥਾਵੇਂ ਹੋਰ ਹੋਇਆ ਹੈ; ਜਿਵੇਂ ਚੰਗਾਸ, ਰਾਜਪੁਰ, ਸਰਾਜ ਆਦਿਕ। ਕਤਲ ਹੋਇਆਂ ਦੀ ਸਹੀ ਗਿਣਤੀ ਤਾਂ ਨਹੀਂ ਦਸੀ ਜਾ ਸਕਦੀ ਪਰ ਭਾਰਾ ਕਤਲਆਮ ਹੋਇਆ ਹੈ ਤੇ ਇਕ ਹਫਤਾ ਪਹਿਲੋਂ ਇਥੋਂ ਦੀ ਆਬਾਦੀ ਪੰਜ ਹਜ਼ਾਰ ਸੀ। ਲੁਟੇਰਿਆਂ ਦਾ ਇਹ ਰਵੱਈਆ ਲੋਕਾਂ ਵਿਚ ਨਫਰਤ ਪੈਦਾ ਕਰ ਰਿਹਾ ਹੈ ਤੇ ਮੁਸਲਮਾਨ ਵੀ ਇਨ੍ਹਾਂ ਦੇ ਹਥੋਂ ਸਤੇ ਹੋਏ ਹਨ। ਹਿੰਦੁਸਤਾਨੀ ਫੌਜ ਆਮ ਲੋਕਾਂ ਨੂੰ ਸੂਚਨਾ ਦੇ ਰਹੀ ਹੈ ਕਿ ਉਹ ਜਿਥੇ ਵੀ ਹੋ ਸਕੇ ਹਿੰਦੁਸਤਾਨੀ ਫੌਜ ਪਾਸ ਪਹੁੰਚ ਜਾਣ।

## ੨੦.

{ ਬਿਆਨ ਸ੍ਰੀ ਮਤੀ ਚੰਦਰ ਕਾਂਤਾ ਪੁਤ੍ਰੀ ਭਗਤ ਗੋਬਿੰਦ ਰਾਮ ਉਮਰ ੧੩ ਸਾਲ<br>ਪਿੰਡ ਚੋਹਾ ਭਗਤਾਂ ਤਹਿਸੀਲ ਕਹੂਟਾ ਜ਼ਿਲਾ ਰਾਵਲਪਿੰਡੀ }

ਮੇਰੇ ਪਿਤਾ ਮੀਰ ਪੁਰ ਵਿਚ ਮਾਸਟਰ ਸਨ। ਅਸੀਂ ਆਪਣੇ ਪਿੰਡੋਂ ਪਿਛਲੇ ਮਾਰਚ ਦਿਆਂ ਫਸਾਦਾਂ ਵਿਚ ਮੀਰ ਪੁਰ ਆ ਗਏ ਸਾਂ। ਲੁਟੇਰੇ ਆਏ ਤਾਂ ਅਸੀਂ ਲੋਗ ਮੀਰ ਪੁਰੋਂ ਨਸੇ ਪਰ

ਅਕਾਲ ਗੜ੍ਹ ਵਿਚ ਮੁਸਲਮਾਨ ਮਿਲਟਰੀ ਨੇ ਸਾਨੂੰ ਘੇਰ ਲਿਆ ਤੇ ਸਭ ਜਵਾਨ ਕੁੜੀਆਂ ਚੁਣ ਲਈਆਂ। ਮੈਨੂੰ ਅਬਦੁਲ ਰਹਿਮਾਨ ਇਕ ਆਦਮੀ ਸਖਰਾਣਾ ਤਹਿਸੀਲ ਕਹੂਟਾ ਵਿਚ ਲੈ ਗਿਆ। ਉਥੇ ਉਸ ਨੇ ਮੇਰੇ ਨਾਲ ਵਿਆਹ ਕੀਤਾ ਤੇ ਇਕ ਮਹੀਨਾ ਮੈਂ ਉਸ ਦੀ ਔਰਤ ਦੇ ਤੌਰ ਤੇ ਉਸ ਪਾਸ ਰਹੀ। ਜਦੋਂ ਪੁਲੀਸ ਆਈ ਤਾਂ ਉਹ ਮੈਨੂੰ ਰਾਵਲਪਿੰਡੀ ਕੈਂਪ ਵਿਚ ਲੈ ਗਈ। ਉਥੋਂ ਮੈਨੂੰ ਲਾਹੌਰ ਲਿਆਂਦਾ ਗਿਆ। ਹਾਲੀ ਰਾਵਲਪਿੰਡੀ ਦੇ ਕੈਂਪ ਵਿਚ ੪੮ ਲੜਕੀਆਂ ਹਨ। ਜਿਹੜੇ ਮੁਸਲਮਾਨ ਆਪਣੀਆਂ ਵਿਆਹਤਾ ਲੜਕੀਆਂ ਨੂੰ ਮਿਲਣ ਆਉਂਦੇ ਸਨ ਉਹ ਉਨ੍ਹਾਂ ਨੂੰ ਕਹਿੰਦੇ ਸਨ ਕਿ ਜੇ ਤੁਸੀਂ ਹਿੰਦੁਸਤਾਨ ਗਈਆਂ ਤਾਂ ਤੁਹਾਨੂੰ ਹਿੰਦੂ ਤੇ ਸਿਖ ਮਾਰ ਦੇਣਗੇ।

## ੨੧.

(ਬਿਆਨ ਸ੍ਰੀ ਮਤੀ ਵੀਰਾਂ ਵੰਤੀ ਪੁਤ੍ਰੀ ਸ: ਸੇਵਾ ਸਿੰਘ ਉਮਰ ੧੬,੧੭ ਸਾਲ ਪਿੰਡ ਲਿਲਾਂ ਭਗਾਵਾਂ ਤਹਿਸੀਲ ਮੀਰਪੁਰ)

ਢਾਈ ਮਹੀਨੇ ਹੋਏ ਮੁਸਲਮਾਨਾਂ ਨੇ ਸਾਡੇ ਪਿੰਡ ਉਪਰ ਹਮਲਾ ਕੀਤਾ ਤੇ ਮੇਰੇ ਮਾਂ ਪਿਉ ਮਾਰੇ ਗਏ। ਨਵਾਬ ਪਠਾਣ ਨੇ ਮੈਨੂੰ ਚੁਕਿਆ ਤੇ ਹੋਤੀ ਮਰਦਾਨ ਲੈ ਗਿਆ। ਮੇਰੀ ਛੋਟੀ ਭੈਣ ਗਿਆਨ ਕੌਰ ਜਿਸ ਦੀ ਉਮਰ ੬ ਵਰਹੇ ਹੈ, ਮੇਰੇ ਨਾਲ ਹੀ ਸੀ। ਹਮਲਾ ਮੀਰਪੁਰ ਦੇ ਕੈਂਪ ਉਪਰ ਵੀ ਹੋਇਆ ਜਿਥੇ ਲਾਗੇ ਦਿਆਂ ਪਿੰਡਾਂ ਦੇ ਲੋਕ ਪਨਾਹ ਲਈ ਆਏ ਹੋਏ ਸਨ। ਹਮਲਾਆਵਰ ੪੫੦੦ ਕੁੜੀਆਂ ਚੁਕ ਕੇ ਲੈ ਗਏ। ਉਹ ਪਠਾਣ ਹੋਤੀ ਮਰਦਾਨ ਤੋਂ ਮਾਜ ਗੜ੍ਹੀ ਲੈ ਗਿਆ। ਉਥੇ ਉਸ ਨੇ ਮੇਰੇ ਨਾਲ ਨਕਾਹ ਕੀਤਾ। ਪੁਲੀਸ ਮੇਰਾ ਪਿਛਾ ਕਰ ਰਹੀ ਸੀ ਤੇ ਉਹ ਲੁਕਦਾ ਫਿਰਦਾ ਸੀ। ਅਖੀਰ ਮੈਨੂੰ ਰਾਵਲਪਿੰਡੀ ਕੈਂਪ ਵਿਚ ਲਿਆਂਦਾ ਗਿਆ। ਮੈਂ ਉਸ ਪਠਾਣ ਦੀ ਧਮਕੀ ਹੇਠ ਉਸ ਪਠਾਣ ਨਾਲ ਨਿਕਾਹ ਕਰਨਾ ਮਨਜ਼ੂਰ ਕੀਤਾ ਸੀ। ਰਾਵਲਪਿੰਡੀ ਦੇ ਕੈਂਪ ਵਿਚ ਪੁਣਛ ਰਿਆਸਤ ਤੇ ਕਹੂਟਾ ਤਹਿਸੀਲ ਦੀਆਂ ੫੧ ਲੜਕੀਆਂ ਹੋਰ ਸਨ।

## ੨੨.

{ ਬਿਆਨ ਸੁਰਜੀਤ ਕੌਰ ਪਤਨੀ ਜਸਵੰਤ ਸਿੰਘ ਉਮਰ ੧੯ ਸਾਲ ਰਿਹਾਇਸ਼ ਲਾਹੌਰ ਹਾਲ ਮਾਹਲਪੁਰ ਜ਼ਿਲਾ ਹੁਸ਼ਿਆਰ ਪੁਰ }

ਦਸ ਮਹੀਨੇ ਪਹਿਲਾਂ ਮੈਂ ਮੀਰ ਪੁਰ ਵਿਆਹੀ ਗਈ। ਮੇਰੇ ਮਾਪੇ ਪਿੰਡ ਜੰਜੀਤ ਵਿਚ ਰਹਿੰਦੇ ਸਨ ਜੋ ਮੀਰ ਪੁਰ ਤੋਂ ੩੦ ਮੀਲ ਤੇ ਹੈ। ਵਿਆਹ ਪਿਛੋਂ ਮੈਂ ਆਪਣੇ ਪਤੀ ਪਾਸ ਦੋ ਮਹੀਨੇ ਕ੍ਰਿਸ਼ਨ ਨਗਰ ਵਿਚ ਰਹੀ। ਪਿਛਲੇ ਚਾਰ ਪੰਜ ਮਹੀਨੇ ਮੈਂ ਆਪਣੇ ਮਾਪਿਆਂ ਪਾਸ ਮੀਰ ਪੁਰ ਰਹੀ। ੧੦ ਮਘਰ (ਨਵੰਬਰ) ਦੇ ਲਾਗੇ ਮੀਰ ਪੁਰ ਉਪਰ ਹਮਲਾ ਹੋਇਆ ਤੇ ਰਿਆਸਤੀ ਫੌਜਾਂ ਨੱਸ ਤੁਰੀਆਂ। ਸਭ ਲੋਕ ਭਿੰਬਰ ਵਾਲੀ ਸੜਕ ਉਪਰ ਮਿਲਟਰੀ ਦੇ ਪਿਛੈ ਪਿਛੈ ਜੰਮੂ ਚਲੇ। ਸਾਡਾ ਜਥਾ ੨੦੦੦ ਦਾ ਸੀ। ਦੋ ਦਿਨ ਪਿਛੋਂ ਅਕਾਲ ਗੜ੍ਹ ਤੋਂ ਪਠਾਣ ਸਾਨੂੰ ਘੇਰਕੇ ਮੀਰ ਪੁਰ ਵਲ ਲੈ ਆਏ। ਮੇਰੇ ਸਾਰੇ ਸਬੰਧੀ ਨਾਲ ਸਨ ਪਰ ਮੈਨੂੰ ਇਕ ਮੁਸਲਮਾਨ ਤੇ ਪਾਕਿਸਤਾਨੀ ਮਿਲਟਰੀ ਖੋਹ ਕੇ ਲੈ ਗਏ। ਉਸ ਨੇ ਮੈਨੂੰ ਦੋ ਰਾਤਾਂ ਹਰਿਆਵਣ ਪਿੰਡ ਵਿਚ ਰਖਿਆ ਪਰ ਮੈਨੂੰ ਉਸ ਕੋਲੋਂ ਵੀ ਠਠਲ ਦੇ ਕੈਂਪ ਦੇ ਲਾਗੇ ਤੋਂ ਦੋ ਫੌਜੀ ਖੋਹ ਕੇ ਲੈ ਗਏ, ਜਿਨ੍ਹਾਂ ਦੇ ਨਾਲ ਮੁਹੰਮਦ ਹੁਸੈਨ ਟਾਂਗੇ ਵਾਲਾ ਪਿੰਡ ਕੋਟੀਆਂ ਥਾਣਾ ਔਰੰਗਾਬਾਦ ਜ਼ਿਲਾ ਗੁਜਰਾਤ ਦਾ ਸੀ। ੨੦ ਦਿਨ ਤੋਂ ਮੈਂ ਇਸ ਪਿੰਡ ਵਿਚ ਸਾਂ। ਇਕ ਉਸਤਾਨੀ ਰਾਹੀਂ ਮੈਂ ਜਿਹਲਮ ਵਾਲੇ ਲਾਲਾ ਅਵਤਾਰ ਨਰੈਣ ਨੂੰ ਸੁਨੇਹਾ ਭੇਜਿਆ ਜੋ ਮੈਨੂੰ ਮੁਹੰਮਦ ਹੁਸੈਨ ਦੇ ਘਰੋਂ ਲੈ ਆਏ। ਮੇਰੇ ਸਬੰਧੀਆਂ ਪਾਸੋਂ ਰੁਪਿਆ

ਸੋਨਾ ਚਾਂਦੀ ਆਦ ਖੋਹੇ ਗਏ। ਮੇਰੇ ਪਾਸ ਸੋਨੇ ਦੀਆਂ ਦੋ ਚੂੜੀਆਂ ਸਨ ਜੋ ਮੁਹੰਮਦ ਹੁਸੈਨ ਟਾਂਗੇ ਵਾਲੇ ਨੇ ਖੋਹ ਲਈਆਂ।

## ੨੩.

[ਬਿਆਨ ਹਰਭਜਨ ਕੌਰ ਪਤਨੀ ਸੁੰਦਰ ਸਿੰਘ ਦੁਕਾਨਦਾਰ ਪਿੰਡ ਅਲੀਬੇਗ ਜ਼ਿਲਾ ਮੀਰ ਪੁਰ]

ਮੇਰੇ ਪਿਤਾ ਹਰਨਾਮ ਸਿੰਘ ਪਿੰਡ ਬਲਾਣੀ ਦੇ ਸਨ, ਜੋ ਸਰਾਏ ਆਲਮਗੀਰ ਦੇ ਲਾਗੇ ਹੈ। ੧੩ ਮਹੀਨੇ ਪਹਿਲਾਂ ਮੇਰਾ ਵਿਆਹ ਹੋਇਆ। ਸਾਢੇ ਚਾਰ ਮਹੀਨੇ ਪਹਿਲਾਂ ਫਸਾਦਾਂ ਕਰਕੇ ਮੈਂ, ਮੇਰੇ ਪਤੀ ਤੇ ਉਨ੍ਹਾਂ ਦੇ ਮਾਤਾ ਪਿਤਾ ਅਲੀਬੇਗ ਤੋਂ ਮੀਰ ਪੁਰ ਆ ਗਏ। ਅਸੀਂ ਉਥੇ ਸਰਦਾਰ ਮੰਗਲ ਸਿੰਘ ਪਾਸ ਠਹਿਰੇ ਜੋ ਮੇਰੇ ਪਤੀ ਦੇ ਚਾਚਾ ਸਨ। ੧੧ ਮਘਰ (੨੬ ਨਵੰਬਰ) ਨੂੰ ਮੀਰ ਪੁਰ ਨੂੰ ਲੁਟੇਰਿਆਂ ਨੇ ਅੱਗ ਲਾਈ। ਮੈਂ ਤੇ ਮੇਰੇ ਪਤੀ ਦੇ ਚਾਚੇ ਦਾ ਟਬਰ ਦੁਪਹਿਰ ਵੇਲੇ ਸ਼ਰਨਾਰਥੀ ਕੈਂਪ ਵਲ ਗਏ, ਜੋ ਇਕ ਮੀਲ ਤੇ ਸੀ। ਅਧੇ ਘੰਟੇ ਪਿਛੋਂ ਹੀ ਡੋਗਰੇ ਫੌਜੀ ਕੈਂਪ ਤੋਂ ਨੱਸ ਤੁਰੇ ਤੇ ੨੭੦੦੦ ਸ਼ਰਨਾਰਥੀ ਉਨ੍ਹਾਂ ਦੇ ਨਾਲ ਹੀ ਜੰਮੂੰ ਵਲ ਤੁਰ ਪਏ। ੨ ਮੀਲ ਦੇ ਫਾਸਲੇ ਉਪਰ ਲੁਟੇਰਿਆਂ ਨੇ ਆਪਣਿਆਂ ਮੋਰਚਿਆਂ ਤੋਂ ਸਾਡੇ ਉਪਰ ਗੋਲੀ ਚਲਾਈ। ਮੈਂ ਨਹੀਂ ਕਹਿ ਸਕਦੀ ਜੇ ਉਹ ਪਠਾਣ ਸਨ ਜਾਂ ਹੋਰ ਮੁਸਲਮਾਨ। ਗੋਲੀ ਵਰ੍ਹਦੀ ਵਿਚ ਅਸੀਂ ਚਲਦੇ ਰਹੇ ਤੇ ਮੇਰੇ ਸਬੰਧੀ ਮੇਰੇ ਤੋਂ ਵਖ ਹੋ ਗਏ, ਭੈਣ ਬਲਵੰਤ ਤੇ ਉਸ ਦਾ ਇਕ ਵਰ੍ਹੇ ਦਾ ਭਰਾ ਮੇਰੇ ਨਾਲ ਸਨ। ਰਿਆਸਤੀ ਫੌਜ ਖਚਰਾਂ ਉਪਰ ਅਗਾਂਹ ਲੰਘ ਗਈ। ਮੀਰ ਪੁਰ ਤੋਂ ਦੋ ਮੀਲ ਤੇ ਪਿੰਡ ਮੜੈਲ ਤੋਂ ਲੰਘ ਕੇ ਮੁਸਲਮਾਨਾਂ ਨੇ ਸਾਨੂੰ ਘੇਰ ਲਿਆ, ਜਿਨ੍ਹਾਂ ਪਾਸ ਭਾਲੇ, ਤਲਵਾਰਾਂ ਤੇ ਕੁਹਾੜੀਆਂ ਸਨ। ਹਨੇਰਾ ਪੈ ਗਿਆ ਸੀ ਤੇ ਸਾਨੂੰ ਇਸ ਪਿੰਡ ਵਾਪਸ ਲਿਜਾਇਆ ਗਿਆ। ਜ਼ਨਾਨੀਆਂ ਤੇ ਮਰਦਾਂ ਨੂੰ ਵਖੋ ਵਖ ਕਮਰਿਆਂ ਵਿਚ ਰਖਿਆ ਗਿਆ। ਮੈਂ ਤੇ ਬਲਵੰਤ ਇਕੋ ਕਮਰੇ ਵਿਚ ਸਾਂ। ਮੈਨੂੰ ਅਖਤਰ, ਕੁਦਰਤ ਉੱਲਾ ਤੇ ਹੈਦਰ ਪਿੰਡ ਸਹੁਤੇ ਲੈ ਗਏ। ਉਥੇ ਮੈਨੂੰ ਅਖਤਰ ਦੇ ਸਹੁਰੇ ਘਰ ਰਖਿਆ ਗਿਆ। ਉਥੇ ਅਖਤਰ ਤੇ ਉਸਦੇ ਸਾਲੇ ਆਰਫ ਨੇ ਮੇਰੀ ਬੇ-ਪਤੀ ਕੀਤੀ। ਉਥੋਂ ਮੈਨੂੰ ਅਖਤਰ ਮੰਡੀ ਲੈ ਗਿਆ, ਜਿਥੇ ਅਖਤਰ ਦੇ ਸਹੁਰਿਆਂ ਦੇ ਸਬੰਧੀ ਸਨ। ਮੰਡੀ ਮੇਰੀ ਬੇ-ਪਤੀ ਨਹੀਂ ਕੀਤੀ ਗਈ। ਤਿੰਨ ਦਸੰਬਰ ੧੯੪੭ ਨੂੰ ਮੈਨੂੰ ਛਪਰੇ ਪਿੰਡ ਵਿਚ ਲਿਜਾਇਆ ਗਿਆ, ਜੋ ਸਰਾਏ ਆਲਮਗੀਰ ਤੋਂ ਅਧ ਮੀਲ ਤੇ ਹੈ। ਕਈ ਥਾਵੇਂ ਘੁਮ ਘੁਮਾਕੇ ਮੈਨੂੰ ਗੁਜਰਾਤ ਲਿਜਾਇਆ ਗਿਆ, ਜਿਥੇ ਇਕ ਰਾਤ ਮੈਨੂੰ ਹੋਟਲ ਵਿਚ ਰਖਿਆ ਗਿਆ। ਉਥੋਂ ਫਿਰ ੬ ਦਸੰਬਰ ਨੂੰ ਮੈਨੂੰ ਲਾਹੌਰ ਲਿਆਂਦਾ ਗਿਆ। ੧੪ ਕੂਪਰ ਰੋਡ ਮਿਸਟਰ ਲੋਧੀ ਦਾ ਘਰ ਸੀ ਜੋ ਆਰਫ ਦਾ ਬਹਿਨੋਈ ਹੈ। ਆਰਫ ਦੀ ਭੈਣ ਨਹੀਂ ਸੀ ਚਾਹੁੰਦੀ ਕਿ ਆਰਫ ਮੈਨੂੰ ਰਖੇ। ਸੋ ਮੈਨੂੰ ਚੀਫ ਲਿਆਜ਼ੁਨ ਅਫ਼ਸਰ ਦੇ ਸਪੁਰਦ ਕੀਤਾ ਗਿਆ। ਮੈਨੂੰ ਨਹੀਂ ਪਤਾ ਕਿ ਮੇਰੇ ਪਤੀ ਤੇ ਉਨ੍ਹਾਂ ਦੇ ਮਾਪਿਆਂ ਦਾ ਕੀ ਬਣਿਆ, ਪਰ ਮੈਨੂੰ ਉਨ੍ਹਾਂ ਦੇ ਕੁਝ ਸਬੰਧੀਆਂ ਦਾ ਪਤਾ ਹੈ ਜੋ ਹਿੰਦੁਸਤਾਨ ਆ ਗਏ ਹਨ।

## ੨੪. ਜਵਾਨ ਉਧਾਲੀਆਂ ਜ਼ਨਾਨੀਆਂ ਨੂੰ ਮੁਸਲਮਾਨ ਬਨਾਉਣ ਦੀ ਪਾਕਿਸਤਾਨੀ ਸਕੀਮ

(ਸਿਵਲ ਮਿਲਟਰੀ ਗਜ਼ਟ ਵਿਚੋਂ ਲਿਆ ਗਿਆ)

੨੯ ਫ਼ਰਵਰੀ ਨੂੰ ੨੯੧ ਹਿੰਦੂ ਸਿਖ ਉਧਾਲੀਆਂ ਜ਼ਨਾਨੀਆਂ ਤੇ ਬੱਚੇ ਗੰਗਾ ਰਾਮ ਹਸਪਤਾਲ ਕੈਂਪ ਲਾਹੌਰ ਵਿਚ ਲਿਆਂਦੇ ਗਏ, ਜੋ ਕੈਂਮਲਪੁਰ ਤੇ ਕੁੰਜਾਹ ਦਿਆਂ ਕੈਂਪਾਂ ਤੋਂ ਆਏ

ਸਨ। ਇਨ੍ਹਾਂ ਵਿਚੋਂ ੭੬ ਕੈਂਮਲਪੁਰ ਤੋਂ ਆਏ ਸਨ ਤੇ ਬਾਕੀ ਕੁੰਜਾਹ ਤੋਂ। ਇਹ ਸ਼ਰਨਾਰਥੀ ਇਸ ਤੋਂ ਪਹਿਲੋਂ ੬੯੪ ਦੇ ਜਥੇ ਕੋਲੋਂ ਵਧੇਰੇ ਸਫਾ ਤੇ ਚੰਗੀ ਹਾਲਤ ਵਿਚ ਲਗਦੇ ਸਨ। ਇਨ੍ਹਾਂ ਜ਼ਨਾਨੀਆਂ ਤੋਂ ਪਤਾ ਲਗਾ ਕਿ ਪਾਕਿਸਤਾਨ ਸਰਕਾਰ ਨੇ ਬਹੁਤ ਸਾਰੇ ਮੌਲਵੀ ਇਸ ਕੰਮ ਲਈ ਲਾਏ ਕਿ ਨੌਜਵਾਨ ਜ਼ਨਾਨੀਆਂ ਨੂੰ ਮੁਸਲਮਾਨ ਬਣਾਇਆ ਜਾਏ,ਵਡੇਰੀਆਂ ਜ਼ਨਾਨੀਆਂ ਲਈ ਇਹ ਅੰਦੋਲਨ ਨਹੀਂ ਸੀ।

## ੨੫.

(ਬਿਆਨ ਲਾਲਾ ਸੋਨਾ ਰਾਮ ਪੁਤ੍ਰ ਲਾਲਾ ਨਰੈਣ ਦਾਸ ਬਤਰਾ ਠੇਕੇਦਾਰ ਅਫੀਮ ਕਾਲਾ ਬਾਗ, ਜ਼ਿਲਾ ਮੀਆਂਵਾਲੀ)

ਮੈਂ ੨੧ ਅਗਸਤ ਨੂੰ ਲਾਹੌਰ ਆਪਣੇ ਭਰਾ ਦਾ ਪਤਾ ਲੈਣ ਲਈ ਪਹੁੰਚਿਆ। ਮੇਰੇ ਨਾਲ ਮੁਹੰਮਦ ਆਸਫ਼ ਖਾਂ ਸੀ, ਜੋ ਮੈਨੂੰ ਚਾਚਾ ਕਹਿੰਦਾ ਸੀ,ਕਿਉਂਕਿ ਮੈਂ ਮੁਸਲਮਾਨ ਦਾ ਭੇਸ ਵਟਾਇਆ ਹੋਇਆ ਸੀ। ਲਾਹੌਰ ਪਹੁੰਚ ਕੇ ਮੈਂ ਵੇਖਿਆ ਕਿ ਕੋਈ ਹਿੰਦੂ ਸਿਖ ਨਜ਼ਰ ਨਹੀਂ ਆਉਂਦਾ, ਨਾਂ ਹੀ ਮੈਨੂੰ ਮੇਰਾ ਭਰਾ ਮਿਲਿਆ। ਉਸ ਦਾ ਘਰ ਵੀ ਸੜ ਚੁਕਿਆ ਸੀ। ੨੩ ਨੂੰ ਮੈਂ ਲਾਹੌਰ ਰੇਲਵੇ ਸਟੇਸ਼ਨ ਤੇ ਪਹੁੰਚਿਆ ਜਿਥੇ ਮੁਸਲਮਾਨ ਗੁੰਡੇ ਲੋਕਾਂ ਨੂੰ ਕਤਲ ਕਰ ਰਹੇ ਸਨ। ਹਿੰਦੂਆਂ ਸਿਖਾਂ ਦੇ ਫਟੜ ਧੜ ਸਟਰੈਚਰਾਂ ਉਪਰ ਚੁਕ ਕੇ ਲਿਜਾਏ ਜਾ ਰਹੇ ਸਨ। ਉਸ ਦਿਨ ਅਸੀ ੩ ਵਜੇ ਸ਼ਾਮ ਫਰੰਟੀਅਰ ਮੇਲ ਤੇ ਚੜ੍ਹੇ ਤੇ ਗੁਜਰਾਤ ਤੇ ਕੈਮਲਪੁਰ ਦੇ ਦਰਮਿਆਨ ਪੰਜ ਗੈਰ-ਮੁਸਲਮਾਨ ਕਤਲ ਕੀਤੇ ਗਏ। ਦੂਜੇ ਦਿਨ ਸਾਢੇ ਛੇ ਵਜੇ ਸਵੇਰੇ ਅਸੀਂ ਕੈਮਲ ਪੁਰ ਪਹੁੰਚੇ। ਉਥੋਂ ਮੈਂ ਗੁਰਗਸ਼ਤੀ ਗਿਆ ਜਿਥੇ ਮੈਂ ਇਕੱਲਾ ਰਹਿ ਗਿਆ। ੨੫ ਨੂੰ ਮੈਂ ਕਾਲਾ ਬਾਗ ਆਇਆ। ਗੱਡੀ ਵਿਚ ਕੋਈ ਹਿੰਦੂ ਸਿਖ ਮੁਸਾਫਰ ਨਹੀਂ ਸੀ ਤੇ ਮੁਸਲਮਾਨ ਖੁਲੇ ਤੌਰ ਤੇ ਕਹਿ ਰਹੇ ਸਨ ਕਿ ਕੋਈ ਗੈਰ-ਮੁਸਲਮਾਨ ਜ਼ਿੰਦਾ ਨਹੀਂ ਛਡਣਾ ਚਾਹੀਦਾ। ਕਾਲਾ ਬਾਗ ਪਹੁੰਚ ਕੇ ਮੈਂ ਕੁਝ ਹਿੰਦੂ ਸਿਖ ਵੇਖੇ। ਪਿਆਰਾ ਸਿੰਘ ਇਕ ਸਿਖ ਉਥੇ ਹੀ ਸੀ ਪਰ ਪਿਛੋਂ ਉਸ ਨੂੰ ਵੀ ਕਤਲ ਕਰ ਦਿਤਾ ਗਿਆ।

ਅਫਸਰਾਂ ਨੇ ਸੰਤ ਪੁਰੇ ਵਿਚ ਇਕ ਕੈਂਪ ਬਣਾਇਆ ਹੋਇਆ ਸੀ। ਇਸ ਕੈਂਪ ਵਿਚ ਪਿਆਰਾ ਸਿੰਘ ਦੇ ਕੇਸ ਤੇ ਦਾੜ੍ਹੀ ਮੁੰਨੇ ਗਏ ਤੇ ੧੭ ਸਤੰਬਰ ਨੂੰ ਉਸ ਨੂੰ ਕਤਲ ਕੀਤਾ ਗਿਆ। ਇਸ ਤੋਂ ਪਹਿਲਾਂ ਸੁੰਦਰ ਮਲ ਸਾਹਨੀ ਨੂੰ ਮਾੜੀ ਇੰਡਸ ਰੇਲਵੇ ਸਟੇਸ਼ਨ ਤੇ ਦਿਨ ਦਿਹਾੜੇ ਕਤਲ ਕੀਤਾ ਗਿਆ। ਉਸ ਦਾ ਟਬਰ ਮੀਆਂਵਾਲੀ ਸੀ। ਜੇਠਾ ਮਲ ਮਾੜੀ ਇੰਡਸ ਦਾ ਅਸਿਸਟੈਂਟ ਸਟੇਸ਼ਨ ਮਾਸਟਰ ਸੀ। ੧੩ ਸਤੰਬਰ ਨੂੰ ਉਸ ਨੂੰ ਕਤਲ ਕਰਕੇ ਟੁਕੜੇ ਟੁਕੜੇ ਕਰਕੇ ਦਰਿਆ ਵਿਚ ਸੁਟਿਆ ਗਿਆ। ੧੨ ਸਤੰਬਰ ਨੂੰ ਹਿੰਦੂ ਸਿਖ ਸ਼ਰਨਾਰਥੀ ਕੈਂਪ ਉਪਰ ਹਮਲਾ ਕੀਤਾ ਗਿਆ। ਇਕ ਘੁਮਿਆਰ ਨੇ ਛੁਰੇ ਨਾਲ ਦੋ ਮਰਦ ਤੇ ਦੋ ਜ਼ਨਾਨੀਆਂ ਵੱਢੇ।

ਇਸ ਸਾਰੇ ਸਮੇਂ ਮੈਂ ਆਪਣੇ ਘਰ ਮੇਨ ਬਾਜ਼ਾਰ ਵਿਚ ਰਿਹਾ। ਮੈਨੂੰ ਪਤਾ ਲਗਾ ਕਿ ਹੁਣ ਮੇਰੇ ਕਤਲ ਹੋਣ ਦੀ ਵਾਰੀ ਹੈ। ਇਹ ਸੁਣ ਕੇ ਮੈਂ ਥਾਣੇਦਾਰ ਦੇ ਘਰ ਚਲਾ ਗਿਆ ਤੇ ਰਾਤ ਉਥੇ ਗੁਜ਼ਾਰੀ। ਫੇਰ ਮੈਂ ਨਵਾਬ ਕਾਲਾ ਬਾਗ ਦੇ ਮੁਲਾਜ਼ਮ ਵਹਾਬ ਹਯਾਤ ਖਾਂ ਪਾਸ ਗਿਆ ਤੇ ਉਸ ਪਾਸੋਂ ਮਦਦ ਮੰਗੀ। ਉਸ ਨੇ ਕਿਹਾ ਕਿ ਮੁਸਲਮਾਨ ਬਣਨ ਤੋਂ ਛੁਟ ਕੋਈ ਚਾਰਾ ਨਹੀਂ। ਮੈਂ ਇਹ ਨਹੀਂ ਮੰਨਦਾ ਸਾਂ, ਅਖੀਰ ਨਵਾਬ ਨੇ ਵੀ ਇਹੋ ਗਲ ਕਹੀ। ਮੈਨੂੰ ਮੁਸਲਮਾਨ ਬਨਾਉਣ ਲਈ ਇਕ ਮੌਲਵੀ ਫ਼ਖਰ ਜ਼ਮਾਂ ਸਦਿਆ ਗਿਆ। ਮੈਨੂੰ ਆਖਿਆ ਗਿਆ ਕਿ ਮੈਂ ਥਾਣੇ ਰਿਪੋਰਟ ਕਰ ਦਿਆਂ ਕਿ ਮੈਂ ਤੇ ਮੇਰਾ ਟਬਰ ਆਪਣੀ ਮਰਜ਼ੀ ਨਾਲ ਮੁਸਲਮਾਨ ਹੋ ਰਹੇ ਹਾਂ। ਮੈਨੂੰ

ਮੇਰੇ ਟੱਬਰ ਸਣੇ ਚਾਰ ਪੰਜ ਹਜ਼ਾਰ ਮੁਸਲਮਾਨਾਂ ਸਾਹਮਣੇ ਮੁਸਲਮਾਨ ਕੀਤਾ ਗਿਆ। ਹਾਲੇ ਵੀ ਕਈ ਮੁਸਲਮਾਨਾਂ ਦਾ ਖਿਆਲ ਸੀ ਕਿ ਸਾਨੂੰ ਕਤਲ ਕੀਤਾ ਜਾਏ ਤੇ ਸਾਡੇ ਉਪਰ ਇਤਬਾਰ ਨ ਕੀਤਾ ਜਾਏ। ਤਿੰਨ ਚਾਰ ਦਿਨ ਪਿਛੋਂ ਦੋ ਮੁਸਲਮਾਨ ਗੁੰਡੇ ਸਾਨੂੰ ਆਖਣ ਲਗੇ ਕਿ ਜਦੋਂ ਤਕ ਅਸੀਂ ਸੁਨਤ ਨਹੀਂ ਕਰਾਵਾਂਗੇ, ਸਾਨੂੰ ਮੁਸਲਮਾਨ ਨਹੀਂ ਗਿਣਿਆਂ ਜਾ ਸਕਦਾ ਤੇ ਮੇਰੇ ਸਾਰੇ ਟਬਰ ਦੀ ਸੁਨਤ ਕੀਤੀ ਗਈ।

੧੯ ਜਾਂ ੨੦ ਸਤੰਬਰ ਨੂੰ ਕਾਲਾ ਬਾਗ ਕੈਂਪ ਉਪਰ ਫਿਰ ਹਮਲਾ ਹੋਇਆ। ਪਾਕਿਸਤਾਨ ਪੁਲੀਸ ਤੇ ਮਿਲਟਰੀ ਨੇ ਹਵਾਈ ਫਾਇਰ ਕੀਤੇ। ਹਮਲਾਆਵਰਾਂ ਪਾਸ ਰਫਲਾਂ ਤੇ ਛੁਰੇ ਸਨ। ਬਹੁਤ ਕਤਲ ਹੋਏ ਤੇ ਭਾਰੀ ਲੁਟ ਪਈ। ਇਸ ਪਿਛੋਂ ਮਿਲਟਰੀ ਨੇ ਵੀ ਸ਼ਰਨਾਰਥੀਆਂ ਨੂੰ ਲੁਟਿਆ। ਇਨ੍ਹਾਂ ਸ਼ਰਨਾਰਥੀਆਂ ਨੂੰ ਫਿਰ ਮਕੜਵਾਲ ਕੋਲੇ ਦੀ ਖਾਣ ਵਿਚ ਲਿਜਾਇਆ ਗਿਆ। ਰਸਤੇ ਵਿਚ ਇਕ ਪੁਲ ਉਪਰ ਫਿਰ ਹਮਲਾ ਹੋਇਆ ਤੇ ਪਾਕਿਸਤਾਨ ਮਿਲਟਰੀ ਤੇ ਪੁਲੀਸ ਨੇ ਬਹੁਤ ਲੁਟ ਮਚਾਈ। ਨਵਾਬਜ਼ਾਦੇ ਨੇ ਇਹ ਬਹਾਨਾ ਕਰਕੇ ਕਿ ਉਹ ਹਿੰਦੂਆਂ ਦਾ ਮਾਲ ਸਾਂਭੇਗਾ, ਗਹਿਣਾ ਤੇ ਰੁਪਿਆ ਆਪਣੇ ਪਾਸ ਰਖਵਾ ਲਿਆ ਤੇ ਨਾਲ ਹੀ ਰਫਲਾਂ ਬੰਦੂਕਾਂ ਤੇ ਕਾਰਤੂਸ ਆਦ ਵੀ। ਕੈਂਪ ਉਪਰ ਵੀ ਹਮਲਾ ਉਸੇ ਕਰਵਾਇਆ ਸੀ। ਮੇਰਾ ਮੁਸਲਮਾਨੀ ਨਾਮ ਅਹਿਮਦ ਸਈਦ ਸੀ ਜੋ ਮੇਰੇ ਪਾਸ ਉਪਰ ਦਰਜ ਹੈ।

## ੨੬. ਜਬਰੀ ਮੁਸਲਮਾਨ ਬਨਾਉਣ ਦੀਆਂ ਘਟਨਾਵਾਂ (ਲਾਇਲਪੁਰ)

ਚੱਕ ਨੰਬਰ ੨੩ W.B. ਦਿਆਂ ਹਿੰਦੂਆਂ ਸਿਖਾਂ ਨੇ ਮੁਹੰਮਦ ਹਨੀਫਸ਼ਾਹ ਸੁਪ੍ਰੰਟੈਂਡੈਂਟ ਨੂੰ ਕਿਹਾ ਕਿ ਉਨ੍ਹਾਂ ਦੇ ਜਾਨ ਮਾਲ ਦੀ ਹਿਫਾਜ਼ਤ ਕਰੇ ਤੇ ਉਸ ਨੇ ਇਸ ਗਲ ਦਾ ਪੂਰਾ ਭਰੋਸਾ ਦਿਵਾਇਆ। ੨੭-੮-੪੭ ਦੀ ਸਵੇਰ ਨੂੰ ਫੇਰ ਇਹੋ ਭਰੋਸਾ ਦਿਵਾਇਆ ਗਿਆ, ਪਰ ਉਸੇ ਦਿਨ ਤੀਜੇ ਪਹਿਰ ਇਸੇ ਸੁਪ੍ਰੰਟੈਂਡੈਂਟ ਦੀ ਸ਼ਹਿ ਤੇ ਮੁਸਲਮਾਨਾਂ ਨੇ ਇਸ ਚੱਕ ਦਾ ਘੇਰਾ ਪਾ ਲਿਆ ਤੇ ਹਿੰਦੂਆਂ ਨੂੰ ਧਮਕੀ ਦਿਤੀ ਗਈ ਕਿ ਜਾਂ ਮੁਸਲਮਾਨ ਬਨਣ ਨਹੀਂ ਤੇ ਟਬਰ ਸਮੇਤ ਉਨ੍ਹਾਂ ਨੂੰ ਕਤਲ ਕੀਤਾ ਜਾਏਗਾ ਤੇ ਆਖਿਆ ਗਿਆ ਕਿ ਜ਼ਨਾਨੀਆਂ ਦੀ ਸਖਤ ਬੇਪਤੀ ਕੀਤੀ ਜਾਵੇਗੀ। ਜਦ ਸੁਪ੍ਰੰਟੈਂਡੈਂਟ ਪਾਸ ਗਏ ਤਾਂ ਉਸ ਆਖਿਆ ਕਿ ਤੁਹਾਡਾ ਛੁਟਕਾਰਾ ਮੁਸਲਮਾਨ ਬਣਨ ਵਿਚ ਹੀ ਹੈ। ਸਿਖਾਂ ਦੇ ਜ਼ਬਰਦਸਤੀ ਕੇਸ ਮੁੰਨੇ ਗਏ ਤੇ ਉਨ੍ਹਾਂ ਨੂੰ ਮੁਸਲਮਾਨ ਕੀਤਾ ਗਿਆ, ਕਿਨਿਆਂ ਦੀ ਸੁਨਤ ਵੀ ਕੀਤੀ ਗਈ।

## ੨੭. ਜਬਰੀ ਤੇ ਕਾਨੂੰਨ ਵਿਰੁਧ ਵਿਆਹ

ਬਿਆਨ ਰਾਮ ਪਿਆਰੀ ਪਤਨੀ ਅਮਰ ਨਾਥ ਅਰੋੜਾ ਉਮਰ ੨੦ਸਾਲ, ਪਿੰਡ ਬਦੋ ਮੱਲੀ ਜ਼ਿਲਾ ਸਿਆਲਕੋਟ—

ਤਿੰਨ ਮਹੀਨੇ ਹੋਏ ਸਾਡੇ ਪਿੰਡ ਉਪਰ ਹਮਲਾ ਕੀਤਾ ਗਿਆ ਤੇ ਅਗਾਂ ਲਾਕੇ ਲੁਟ ਮਚਾਈ ਗਈ। ਹਿੰਦੂਆਂ ਨੂੰ ਕਿਹਾ ਗਿਆ ਕਿ ਪਿੰਡੋਂ ਨਿਕਲ ਆਉਣ ਤੇ ਹਿੰਦੁਸਤਾਨ ਜਾਣ ਲਈ ਉਨ੍ਹਾਂ ਨੂੰ ਦਰਿਆ ਤੀਕ ਪਹੁੰਚਾ ਦਿਤਾ ਜਾਵੇਗਾ। ਸਭ ਦੀ ਤਲਾਸ਼ੀ ਲੈਕੇ ਮਾਲ ਲੁਟ ਲੀਤਾ ਗਿਆ। ਬਹੁਤ ਸਾਰੇ ਕਤਲ ਹੋਏ ਤੇ ਮੈਨੂੰ ਇਕ ਮੁਸਲਮਾਨ ਜ਼ਬਰਦਸਤੀ ਫੜ ਕੇ ਲੈ ਗਿਆ। ਇਸ ਤੋਂ ਪਿਛੋਂ ਬਾਗਬਾਨ ਪੂਰੇ ਦੇ ਟਾਂਗੇ ਵਾਲੇ ਲਭੂ ਨੇ ਮੈਨੂੰ ਕਬਜ਼ੇ ਵਿਚ ਕਰ ਲਿਆ ਤੇ ਛੁਰਾ ਵਿਖਾ ਕੇ ਇਸ ਨੇ ਮੇਰੀ ਬੇਪਤੀ ਕੀਤੀ। ਮੇਰੀਆਂ ਦੋ ਮੁੰਦਰੀਆਂ, ਇਕ ਹਾਰ, ਬਾਲੀਆਂ ਤੇ ਅੱਠ ਹਜ਼ਾਰ ਨੌਂ ਸੌ ਰੁਪਿਆ ਵੀ ਖੋਹ ਲਿਆ ਗਿਆ। ਸਤ ਅੱਠ ਦਿਨਾਂ ਪਿਛੋਂ ਲਭੂ ਨੇ ਮੇਰੇ ਨਾਲ ਨਿਕਾਹ ਕਰ ਲਿਆ।

## ੨੮.

(ਸਿਵਲ ਮਿਲਟਰੀ ਗਜ਼ਟ ਮਹੀਨਾ ਅਕਤੂਬਰ ੧੯੪੭ ਵਿਚੋਂ)

ਇਕ ਸੀਨੀਅਰ ਸਿਖ ਫੌਜੀ ਅਫਸਰ ਨੂੰ ਬੁਧਵਾਰ ਦੀ ਰਾਤ ਨੂੰ ਲਾਹੌਰ ਦੇ ਇਕ ਹੋਟਲ ਵਿਚੋਂ ਕਢ ਦਿਤਾ ਗਿਆ ਕਿਉਂਕਿ ਮੁਸਲਮਾਨਾਂ ਨੇ ਜ਼ਿਦ ਕੀਤੀ ਕਿ ਕਿਸੇ ਸਿਖ ਨੂੰ ਉਥੇ ਬਹਿਣ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ। ਇਹ ਬਿਆਨ ਹਿੰਦੁਸਤਾਨੀ ਡਿਪਟੀ ਹਾਈ ਕਮਿਸ਼ਨਰ ਨੇ ਜਾਰੀ ਕੀਤਾ ਹੈ ਤੇ ਪਾਕਿਸਤਾਨੀ ਵਜ਼ੀਰ ਗਜ਼ਨਫਰ ਅਲੀ ਦੇ ਪ੍ਰਾਪੇਗੰਡੇ ਨੂੰ ਝੁਟਲਾਉਂਦਾ ਹੈ ਜਿਸ ਨੇ ਕਿਹਾ ਹੈ ਕਿ ਫਿਰਕੂ ਸੁਲਹ ਹੋਣੀ ਚਾਹੀਦੀ ਹੈ। ਇਸ ਸਿਖ ਅਫਸਰ ਦੇ ਨਾਲ ਇਕ ਹੋਰ ਹਿੰਦੁਸਤਾਨੀ ਅਫਸਰ ਸੀ ਤੇ ਇਨ੍ਹਾਂ ਨਾਲ ਦੋ ਇਸਤ੍ਰੀਆਂ ਸਨ। ਦਸਾਂ ਹੀ ਮਿੰਟਾਂ ਪਿਛੋਂ ਹੋਟਲ ਦੇ ਮੈਨੇਜਰ ਨੇ ਉਸ ਨੂੰ ਕਿਹਾ ਕਿ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਤੁਸੀਂ ਇਥੋਂ ਚਲੇ ਜਾਓ ਆਦਿਕ। ਦੂਜੇ ਅਫਸਰ ਨੇ ਮੁਸਲਮਾਨਾਂ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਉਨ੍ਹਾਂ ਲਈ ਇਸ ਗਲ ਉਪਰ ਜ਼ੋਰ ਦੇਣਾ ਅਯੋਗ ਹੈ, ਪਰ ਮੁਸਲਮਾਨਾਂ ਨੇ ਸਿਖ ਨੂੰ ਗੋਲੀ ਮਾਰਨ ਦੀ ਧਮਕੀ ਦਿਤੀ, ਜੇ ਉਹ ਬਾਹਰ ਨਾ ਨਿਕਲ ਜਾਏ। ਇਸ ਸਿਖ ਅਫਸਰ ਨੇ ਪੂਰਬੀ ਪੰਜਾਬ ਵਿਚ ਮੁਸਲਮਾਨ ਕਾਫਲਿਆਂ ਦੀ ਕਈ ਥਾਵੇਂ ਆਪਣੇ ਆਪ ਨੂੰ ਖਤਰੇ ਵਿਚ ਪਾ ਕੇ ਰਖਿਆ ਕੀਤੀ ਸੀ, ਤੇ ਇਸ ਤੋਂ ਉਪਰੰਤ ਇਹ ਵੀ ਗਲ ਹੈ ਕਿ ਦਿਲੀ ਤੇ ਸ਼ਿਮਲੇ ਦਿਆਂ ਹੋਟਲਾਂ ਵਿਚ ਫ਼ਸਾਦਾਂ ਦੇ ਦਿਨਾਂ ਵਿਚ ਜੇ ਸਿਖ ਉਨ੍ਹਾਂ ਦੀ ਰਖਿਆ ਨਾ ਕਰਦੇ ਤਾਂ ਮੁਸਲਮਾਨ ਤੇ ਖਾਸ ਕਰਕੇ ਮੁਸਲਮਾਨ ਜ਼ਨਾਨੀਆਂ, ਜਿਨ੍ਹਾਂ ਦੇ ਮਰਦ ਪਾਕਿਸਤਾਨ ਵਿਚ ਸਨ, ਜ਼ਰੂਰ ਕਤਲ ਹੁੰਦੇ।

## ੨੯. ਪ੍ਰਿੰਸੀਪਲ ਬਾਰਟਲਮ ਦਾ ਕਤਲ (ਨਵੰਬਰ ੧੯੪੭)

ਇੰਜੀਨੀਰਿੰਗ ਕਾਲਜ ਲਾਹੌਰ ਦਾ ਪ੍ਰਿੰਸੀਪਲ ਬਾਰਟਲਮ ਅੰਗਰੇਜ਼ ਸੀ ਤੇ ੧੯੪੫ ਵਿਚ ਪੰਜ ਸਾਲ ਦੇ ਇਕਰਾਰ-ਨਾਮੇ ਉਪਰ ਰਖਿਆ ਗਿਆ ਸੀ। ਪਾਕਿਸਤਾਨ ਬਣਨ ਉਪਰ ਉਸ ਨੇ ਉਥੇ ਹੀ ਰਹਿਣਾ ਮਨਜ਼ੂਰ ਕੀਤਾ। ਕਾਲਜ ਦੇ ਹਿੰਦੂ ਸਿਖ ਪ੍ਰੋਫੈਸਰ ਤਾਂ ਹਿੰਦੁਸਤਾਨ ਨੂੰ ਟੁਰ ਗਏ। ਅਕਤੂਬਰ ੧੯੪੭ ਵਿਚ ਇਕ ਹਿੰਦੂ ਪ੍ਰੋਫੈਸਰ ਨੇ ਪ੍ਰਿੰਸੀਪਲ ਬਾਰਟਲਮ ਪਾਸੋਂ ਇਜਾਜ਼ਤ ਮੰਗੀ ਕਿ ਉਹ ਆਪਣਾ ਸਾਮਾਨ ਕਢਕੇ ਲੈ ਜਾਵੇ। ਮੁਸਲਮਾਨ ਪ੍ਰੋਫੈਸਰਾਂ ਤੇ ਵਿਦਿਆਰਥੀਆਂ ਨੇ ਇਸ ਗਲ ਨੂੰ ਬੁਰਾ ਮੰਨਿਆ, ਕਿਉਂਕਿ ਪਾਕਿਸਤਾਨ ਵਿਚ ਜੋ ਕੁਝ ਸੀ ਉਹ ਪਾਕਿਸਤਾਨੀ ਮਾਲ ਗਿਣਿਆ ਜਾਂਦਾ ਸੀ, ਪਰ ਪ੍ਰਿੰਸੀਪਲ ਨੇ ਹੱਠ ਰਖਿਆ ਤੇ ਹਿੰਦੂ ਪ੍ਰੋਫੈਸਰ ਨੂੰ ਸਮਾਨ ਲੈ ਜਾਣ ਦੀ ਆਗਿਆ ਦਿਤੀ। ਇਸ ਪਿਛੋਂ ਫਸਾਦ ਹੋਇਆ ਤੇ ਪ੍ਰਿੰਸੀਪਲ ਬਾਰਟਲਮ, ਹਿੰਦੂ ਪ੍ਰੋਫੈਸਰ ਤੇ ਉਸ ਦਾ ਪੁਤ੍ਰ ਤੇ ਮਿਸਟਰ ਬਾਰਟਲਮ ਦਾ ਨੌਕਰ ਸਾਰੇ ਹੀ ਕਤਲ ਕੀਤੇ ਗਏ।

## ੩੦. ਹਿੰਦੂਆਂ ਦਾ ਮਾਲ ਪਾਕਿਸਤਾਨ ਵਿਚ

(ਬਿਆਨ ਮਿਸਟਰ ਸਹਿਗਲ ਅਸਿਸਟੈਂਟ ਲਾਇਜ਼ਨ ਆਫੀਸਰ)

੩੦-੧-੪੮ ਨੂੰ ਸਵੇਰੇ ਸਾਢੇ ਗਿਆਰਾਂ ਵਜੇ ਮਿਸਟਰ ਚਮਨ ਲਾਲ ਜਿਸ ਨੂੰ ਕਸਟੋਡੀਅਨ ਨੇ ਆਪਣਾ ਸਾਮਾਨ ਲੈ ਜਾਣ ਦੀ ਆਗਿਆ ਦੇ ਦਿਤੀ ਸੀ, ਰਾਵੀ ਰੋਡ ਲਾਹੌਰ ਤੋਂ ਆਪਣੇ ਘਰੋਂ ਆਪਣੇ ਗਹਿਣੇ ਲੈਣ ਆਇਆ। ਜਦ ਉਹ ਦੋ ਕੁਲੀਆਂ ਦੀ ਮਦਦ ਨਾਲ ਥਾਂ ਪੁਟਣ ਲਗਾ ਤਾਂ ਇਕ ਪੁਲੀਸ ਵਾਲਾ ਆ ਗਿਆ ਤੇ ਉਸ ਨੂੰ ਰੋਕ ਕੇ ਕਿਹਾ ਕਿ ਅਜੇਹੀ ਪਰਮਿਟ ਲਿਆ ਜਿਸ ਵਿਚ ਥਾਂ ਪੁਟਣ ਦੀ ਇਜਾਜ਼ਤ ਹੋਵੇ। ਚਮਨ ਲਾਲ ਮੇਰੇ ਪਾਸ ਆਇਆ

ਤੇ ਮੇਰੇ ਪਾਸੋਂ ਅਜੇਹੀ ਪਰਮਿਟਮੰਗੀ। ਮੈਂ ਕਸਟੋਡੀਅਨ ਤੋਂ ਉਸ ਨੂੰ ਪਰਮਿਟ ਲੈ ਦਿਤੀ ਤੇ ਉਸ ਦੇ ਨਾਲ ਹੀ ਉਸ ਦੇ ਘਰ ਦਲਾ ਗਿਆ। ਮੈਂ ਉਥੇ ਦੋ ਪੁਲੀਸ ਵਾਲੇ ਪਹਿਰੇ ਤੇ ਵੇਖੇ, ਪਰ ਉਨ੍ਹਾਂ ਕਿਹਾ ਕਿ ਬਦਾਮੀ ਬਾਗ ਦੇ ਥਾਣੇਦਾਰ ਦਾ ਹੁਕਮ ਹੈ ਕਿ ਇਸ ਪਰਮਿਟ ਉਪਰ ਅਮਲ ਨਾ ਕੀਤਾ ਜਾਏ। ਮੈਂ ਨੌਲਖਾ ਸਦਰ ਦੇ ਇਨਸਪੈਕਟਰ ਨੂੰ ਕਿਹਾ। ਉਸ ਨੇ ਕਿਹਾ ਮੈਂ ਹੁਣੇ ਬਦਾਮੀ ਬਾਗ ਸਿਪਾਹੀ ਭੇਜ ਦਿੰਦਾ ਹਾਂ, ਪਰ ਕੋਈ ਵੀ ਸਿਪਾਹੀ ਨ ਆਇਆ। ਡਿਊਟੀ ਵਾਲੇ ਸਿਪਾਹੀ ਬੜੇ ਗੁਸਤਾਖ ਸਨ ਤੇ ਉਨ੍ਹਾਂ ਨੇ ਮਜ਼ਦੂਰਾਂ ਨੂੰ ਵੀ ਧਮਕੀ ਦਿਤੀ। ਮੈਂ ਫੇਰ ਬਦਾਮੀ ਬਾਗ ਗਿਆ ਤੇ ਇਸ ਵਾਰ ਥਾਣੇਦਾਰ ਨੇ ਇਜਾਜ਼ਤ ਦੇ ਦਿਤੀ। ਸਾਡੇ ਨਾਲ ਪਾਕਿਸਤਾਨੀ ਪੁਲੀਸ ਦਾ ਇਕ ਹਿਫਾਜ਼ਤੀ ਦਸਤਾ ਵੀ ਸੀ। ਹੁਣ ਸਾਢੇ ਚਾਰ ਵਜ ਗਏ ਸਨ ਪਰ ਗਹਿਣੇ ਨਹੀਂ ਸਨ ਲਭੇ ਤੇ ਹਜ਼ਾਰਾਂ ਆਦਮੀ ਉਥੇ ਇਕੱਠੇ ਹੋ ਗਏ, ਜਿਨ੍ਹਾਂ ਪਾਸ ਲਾਠੀਆਂ, ਕੁਹਾੜੇ, ਟਕੂਏ, ਇਟੇ ਤੇ ਹੋਰ ਖਰਵੇ ਹਥਿਆਰ ਸਨ। ਇਨ੍ਹਾਂ ਸਾਨੂੰ ਘੇਰ ਲਿਆ ਤੇ ਇਨ੍ਹਾਂ 'ਅਲਾ ਹੂ ਅਕਬਰ' ਤੇ 'ਮਾਰੋ ਮਾਰੋ' ਦੇ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ। ਇਕ ਆਦਮੀ ਨੇ ਖਾਸ ਕਰਕੇ ਇਨ੍ਹਾਂ ਲੋਕਾਂ ਨੂੰ ਕੁਰਾਨ ਦੀ ਸੌਂਹ ਦਵਾਈ ਕਿ ਸਾਨੂੰ ਜੀਉਂਦਿਆਂ ਨ ਜਾਣ ਦੇਣ। ਅਸੀਂ ਜਦੋਂ ਆਪਣੀ ਸਟੇਸ਼ਨ ਵੈਗਨ ਵਲ ਆਏ ਤਾਂ ਇਸ ਹਜੂਮ ਦੇ ਘੇਰੇ ਵਿਚ ਸਾਂ। ਮੋਟਰ ਦੇ ਉਪਰ ਇਕ ਪੱਥਰ ਵਜਿਆ, ਜਿਸ ਨਾਲ ਸ਼ੀਸ਼ਾ ਟੁਟ ਗਿਆ। ਡਰਾਈਵਰ ਨੂੰ ਬਾਹਰ ਖਿਚ ਲਿਆ ਗਿਆ ਤੇ ਮੋਟਰ ਨਿਊਟਰਲ ਕਰ ਦਿਤੀ ਗਈ, ਦੋ ਚਾਰ ਮਿੰਟਾਂ ਵਿਚ ਹੀ ਅਸਾਂ ਕਤਲ ਹੋ ਜਾਣਾ ਸੀ। ਮੈਂ ਥਾਣੇਦਾਰ ਨੂੰ ਕਿਹਾ ਗੋਲੀ ਚਲਾਵੇ, ਪਰ ਉਹ ਕੇਵਲ ਭੀੜ ਦੀਆਂ ਮਿਨਤਾਂ ਕਰਦਾ ਰਿਹਾ। ਫੇਰ ਮੈਂ ਆਪ ਗੱਡੀ ਵਿਚੋਂ ਨਿਕਲਿਆ ਤੇ ਭੀੜ ਨੂੰ ਕਿਹਾ ਕਿ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਇਕ ਡਿਊਟੀ ਕਰਨ ਵਾਲੇ ਅਫਸਰ ਨਾਲ ਅਜਿਹਾ ਸਲੂਕ ਕਰੋ। ਮੈਂ ਤੱਤਾ ਨਹੀਂ ਹੋਇਆ ਤੇ ਉਨ੍ਹਾਂ ਮੈਨੂੰ ਮੁਸਲਮਾਨ ਸਮਝਿਆ ਤੇ ਇੰਜ ਅਸੀਂ ਬਚ ਕੇ ਨਿਕਲੇ।

(ਇਹ ਸੈਂਕੜਿਆਂ ਵਿਚੋਂ ਇਕ ਅਜੇਹੀ ਘਟਨਾ ਹੈ, ਇਕ ਹਿੰਦੂ ਪ੍ਰੋਫੈਸਰ ਦਾ ਸਾਮਾਨ ਕਢਣ ਪਿਛੇ ਪ੍ਰਿੰਸੀਪਲ ਬਾਰਟਲਮ ਦੇ ਕਤਲ ਦਾ ਬਿਆਨ ਦਿਤਾ ਜਾ ਚੁੱਕਾ ਹੈ)।

## ੩੧. ਕਨਵਾਈ ਉਪਰ ਹਮਲਾ

੨੮ ਜਨਵਰੀ ੧੯੪੮ ਨੂੰ ੪ ਟਰੱਕ ਗੁਜਰਾਂਵਾਲੇ ਤੋਂ ਨੁਸ਼ਹਿਰਾ ਵਿਰਕਾਂ ਭੇਜੇ ਗਏ ਤਾਂ ਜੋ ਉਥੋਂ ਹਿੰਦੂਆਂ ਸਿਖਾਂ ਨੂੰ ਕਢ ਕੇ ਲੈ ਆਉਣ। ਜਦ ਇਕ ਟਰੱਕ ਵਿਚ ਸਾਮਾਨ ਲਦਿਆ ਗਿਆ ਤਾਂ ਹਜ਼ਾਰ ਕੁ ਹਥਿਆਰ ਬੰਦ ਮੁਸਲਮਾਨਾਂ ਨੇ ਕੁਹਾੜੀਆਂ ਆਦਿਕ ਨਾਲ ਹਮਲਾ ਕੀਤਾ ਤੇ ਸਾਰਾ ਸਮਾਨ ਲੁਟ ਲਿਆ।

## ੩੨.

(ਤਰਜਮਾ ਚਿੱਠੀ ਜੋ ੫-੯-੪੭ ਨੂੰ ਸਰ ਫਰਾਂਸਿਸ ਮੁਡੀ ਗਵਰਨਰ ਪਛਮੀ ਪੰਜਾਬ ਨੇ ਮਿਸਟਰ ਜਿਨਾਹ ਨੂੰ ਲਿਖੀ)

ਨੰਬਰ ੨
ਗੌਰਮਿੰਟ ਹਾਊਸ ਲਾਹੌਰ।
੫ ਨਵੰਬਰ ੧੯੪੭

ਪਿਆਰੇ ਮਿਸਟਰ ਜਿਨਾਹ,

ਤੁਹਾਡੀ ੨੬ ਅਗਸਤ ਦੀ ਚਿੱਠੀ ਲਈ ਬਹੁਤ ਧੰਨਵਾਦ। ਮੈਂ, ਜਿਹਾ ਕਿ ਤੁਸਾਂ ਕਿਹਾ ਹੈ, ਤੁਹਾਨੂੰ ਸਥਾਨਿਕ ਹਾਲਤ ਬਾਰੇ ਬਹੁਤ ਜਲਦੀ ਜਲਦੀ ਲਿਖਦਾ ਰਹਾਂਗਾ, ਤੇ ਨਾਲ ਹੀ ਤੁਹਾਡੇ ਕਹੇ

ਅਨੁਸਾਰ ਅਸਲ ਗਲ ਹੀ ਲਿਖਾਂਗਾ:-

ਇੰਤਜ਼ਾਮੀ ਹਾਲਤ ਅਗੇ ਨਾਲੋਂ ਚੰਗੀ ਹੈ ਪਰ ਹਾਲੀ ਵੀ ਭਾਰੀ ਖਤਰਾ ਹੈ। ਮੈਨੂੰ ਕਲ੍ਹ ਮੁਲਤਾਨ ਦੇ ਕਮਿਸ਼ਨਰ ਪਾਸੋਂ ਟੈਲੀਫੂਨ ਆਈ ਹੈ ਕਿ ਮੁਜ਼ਫਰਗੜ੍ਹ ਤੇ ਡੇਰਾਗਾਜ਼ੀ ਖਾਂ ਵਿਚ ਹਾਲੀ ਫਸਾਦ ਹੈ, ਪਰ ਹਮਲਾ ਕਰਨ ਵਾਲਿਆਂ ਨੂੰ ਵੀ ਚੰਗੀ ਮਾਰ ਪਈ ਹੈ। ਝੰਗ ਵਿਚ ਵੀ ਫਸਾਦ ਹੋਇਆ, ਜਿਸ ਦਾ ਕਾਰਨ ਡਿਪਟੀ ਕਮਿਸ਼ਨਰ ਦੀ ਨਾਲਾਇਕੀ ਸੀ, ਪਰ ਹੁਣ ਉਥੇ ਅਮਨ ਹੈ। ਮੈਂ ਮੁਲਤਾਨ, ਲਾਇਲਪੁਰ ਤੇ ਝੰਗ ਜਾ ਰਿਹਾ ਹਾਂ। ਮੈਂ ਡੇਰਾ ਗਾਜ਼ੀ ਖਾਂ ਵੀ ਜਾਣਾ ਚਾਹੁੰਦਾ ਸਾਂ ਪਰ ਛੋਟਾ ਹਵਾਈ ਜਹਾਜ਼ ਕੋਈ ਨਹੀਂ ਮਿਲ ਰਿਹਾ ਤੇ ਉਸ ਤੋਂ ਬਿਨਾਂ ਉਥੇ ਨਹੀਂ ਜਾ ਸਕੀਦਾ। ਇਸ ਲਈ ਮੈਂ ਡਿਪਟੀ ਕਮਿਸ਼ਨਰ ਨੂੰ ਕਿਹਾ ਹੈ ਕਿ ਉਹ ਮੈਨੂੰ ਮੁਲਤਾਨ ਮਿਲੇ ਤੇ ਨਾਲ ਹੀ ਨਵਾਬ ਲਗਾਰੀ ਨੂੰ ਲੈਂਦਾ ਆਵੇ। ਮੇਰਾ ਖਿਆਲ ਹੈ ਸਾਰਿਆਂ ਪਛਮੀ ਜ਼ਿਲਿਆਂ ਵਿਚ ਫਸਾਦ ਹੋਵੇਗਾ।

ਸ਼ਰਨਾਰਥੀਆਂ ਦੀ ਸਮੱਸਿਆ ਬਹੁਤ ਭਾਰੀ ਬਣ ਰਹੀ ਹੈ ਤੇ ਮੇਰੇ ਖਿਆਲ ਵਿਚ ਆਬਾਦੀ ਦਾ ਪੂਰਾ ਹੀ ਵਟਾਂਦਰਾ ਹੋਕੇ ਰਹੇਗਾ। ਰਿਪੋਟਾਂ ਅਨੁਸਾਰ ਇਕ ਲਖ ਬੰਦਾ ਰੋਜ਼ ਆਉਂਦਾ ਜਾਂਦਾ ਹੈ। ਸ਼ੇਖੂਪੁਰੇ ਜ਼ਿਲੇ ਵਿਚ ਚੂਹੜਕਾਣੇ ਮੈਂ ਲਖ ਡੇਢ ਲਖ ਦੇ ਦਰਮਿਆਨ ਸਿਖ ਵੇਖੇ ਜੋ ਸ਼ਹਿਰ ਵਿਚ ਤੇ ਘਰਾਂ ਵਿਚ, ਕੋਠਿਆਂ ਉਪਰ ਹਰ ਥਾਂ ਇਕੱਠੇ ਹੋਏ ਹੋਏ ਸਨ ਤੇ ਇੰਜ ਲਗਦਾ ਸੀ ਜਿਵੇਂ ਅਲ੍ਹਾਬਾਦ ਦਾ ਮਾਘ ਮੇਲਾ ਹੋਵੇ। ਇਨ੍ਹਾਂ ਸਾਰਿਆਂ ਨੂੰ ਕਢਣ ਲਈ ੪੫ ਗੱਡੀਆਂ ਚਾਹੀਦੀਆਂ ਹਨ, ਜੇ ਇਕ ਗੱਡੀ ਵਿਚ ੪੦੦੦ ਬੰਦਾ ਭਰਿਆ ਜਾਵੇ। ਰੋਜ਼ ਦਾ ਇਨ੍ਹਾਂ ਨੂੰ ਜੇ ਇਥੇ ਰਹਿਣ, ੫੦ ਟਨ ਆਟਾ ਦੇਣਾ ਪਵੇਗਾ। ਉਸੇ ਜ਼ਿਲੇ ਵਿਚ ਗੋਬਿੰਦ ਗੜ੍ਹ ੩੦, ੪੦ ਹਜ਼ਾਰ ਮਜ਼ਹਬੀ ਸਿਖ ਹਥਿਆਰਾਂ ਸਣੇ ਇਕੱਠੇ ਹੋਏ ਸਨ। ਉਨ੍ਹਾਂ ਨੇ ਡਿਪਟੀ ਕਮਿਸ਼ਨਰ ਨਾਲ ਗਲ ਕਰਨੋਂ ਨਾਂਹ ਕਰ ਦਿਤੀ, ਜੋ ਐਂਗਲੋ ਇੰਡੀਅਨ ਹੈ ਤੇ ਜਿਸ ਦੇ ਹੱਥ ਵਿਚ ਸੁਲ੍ਹਾ ਦਾ ਝੰਡਾ ਸੀ। ਉਨ੍ਹਾਂ ਨੇ ਉਸ ਉਪਰ ਗੋਲੀ ਚਲਾਈ ਜੋ ਉਸ ਨੂੰ ਨਹੀਂ ਲਗੀ। ਅਖੀਰ ਵਿਚ ਸਭ ਨੂੰ ਕਢਣ ਦਾ ਇੰਤਜ਼ਾਮ ਕੀਤਾ ਗਿਆ। **ਮੈਂ ਤੇ ਹਰੇਕ ਨੂੰ ਇਹੀ ਆਖ ਰਿਹਾ ਹਾਂ ਕਿ ਭਾਵੇਂ ਕਿਸੇ ਤਰ੍ਹਾਂ ਹੋਵੇ ਸਿਖਾਂ ਨੂੰ ਛੇਤੀ ਤੋਂ ਛੇਤੀ ਕਢ ਦੇਣਾ ਚਾਹੀਦਾ ਹੈ। ਲਾਇਲਪੁਰ ਵਿਚ ਹਾਲੇ ਵੀ ਤਿੰਨ ਲਖ ਸਿਖ ਹਨ ਜੋ ਨਿਕਲਣ ਵਿਚ ਨਹੀਂ ਆਉਂਦੇ ਪਰ ਅਖੀਰ ਇਨ੍ਹਾਂ ਨੂੰ ਵੀ ਨਿਕਲਣਾ ਪਵੇਗਾ।**

ਪਿਛਲਿਆਂ ਦਿਨਾਂ ਵਿਚ ਸਭ ਤੋਂ ਬੁਰੀ ਗਲ ਇਹ ਹੋਈ ਹੈ ਕਿ ਫੌਜ ਉਪਰ ਪੂਰਾ ਭਰੋਸਾ ਨਹੀਂ ਕੀਤਾ ਜਾ ਸਕਦਾ। ਕਲ੍ਹ ਗੁਜਰਾਂਵਾਲੇ ਵਿਚ ਇਕ ਸਰਹੱਦੀ ਬਟਾਲੀਅਨ ਦਿਆਂ ਪਠਾਣਾਂ ਨੇ ਹਥਿਆਰਾਂ ਸਮੇਤ ਵਡੀ ਸੜਕ ਤੇ ਪਿਕਟ ਲਾ ਦਿਤੀ ਤੇ ਅਫਸਰਾਂ ਦੇ ਆਖੇ ਨਹੀਂ ਲਗੇ। ਬ੍ਰਿਗੇਡੀਅਰ ਮੈਕਡਾਨਲਡ, ਜੋ ਇਸ ਰਜਮੈਂਟ ਦਾ ਹੈ ਤੇ ਪਸ਼ਤੋ ਜਾਣਦਾ ਹੈ ਭੇਜਿਆ ਗਿਆ ਤੇ ਹੁਣ ਹਾਲਤ ਕਾਬੂ ਵਿਚ ਹੈ। ਮੈਨੂੰ ਪਤਾ ਨਹੀਂ ਇਹ ਝਗੜਾ ਕਿਉਂ ਹੋਇਆ ਪਰ ਅਸਲ ਕਾਰਨ ਇਹ ਲਗਦਾ ਹੈ ਕਿ ਇਨ੍ਹਾਂ ਦਾ ਕਮਾਂਡਿੰਗ ਅਫ਼ਸਰ ਇਕ ਬਨੀਆ ਹੈ ਤੇ ਸੈਕੰਡ ਇਨਕਮਾਂਡ ਇਕ ਸਿਖ ਹੈ। ਇਸ ਬਟਾਲੀਅਨ ਦੇ ਸਭ ਹਿੰਦੂ ਸਿਖ ਅਜ ਹਿੰਦੋਸਤਾਨ ਭੇਜੇ ਜਾ ਰਹੇ ਹਨ, ਮੁਸਲਮਾਨ ਸਪਾਹੀਆਂ ਨੂੰ ਛੇਤੀ ਹੀ ਜੇਹਲਮ ਭੇਜਿਆ ਜਾਵੇਗਾ। ਮੈਨੂੰ ਪਤਾ

ਲਗਾ ਹੈ ਕਿ ਫਰੰਟੀਅਰ ਵੀ ਹਾਲਤ ਇਸ ਤੋਂ ਵੀ ਬੁਰੀ ਹੈ। ਫੌਜੀ ਅਫਸਰਾਂ ਨੂੰ ਹੁਣ ਇਹ ਪਤਾ ਹੈ ਕਿ ਹਿੰਦੁਸਤਾਨ ਭੇਜੇ ਜਾਣ ਵਾਲਿਆਂ ਵਿਚੋਂ ਸਭ ਤੋਂ ਪਹਿਲਾ ਨੰਬਰ ਹਿੰਦੂ, ਸਿਖ ਫੌਜੀਆਂ ਦਾ ਹੋਣਾ ਚਾਹੀਦਾ ਹੈ। ਮੈਂ ਨਹੀਂ ਠੀਕ ਸਮਝਦਾ ਕਿ ਮਿਲਟਰੀ ਪੁਲੀਸ ਦੀ ਥਾਂ ਲੈ ਲਵੇ। ਮੈਂ ਇਹ ਵੀ ਠੀਕ ਨਹੀਂ ਸਮਝਦਾ ਕਿ ਨਿਕਾਸੀਆਂ ਦੇ ਕੈਂਪਾਂ ਉਪਰ ਉਨ੍ਹਾਂ ਦੀ ਹੀ ਕੌਮ ਦਿਆਂ ਫੌਜੀਆਂ ਦਾ ਪਹਿਰਾ ਹੋਵੇ, ਪਰ ਅਸੀਂ ਦੋਹਾਂ ਫੌਜਾਂ ਨੂੰ ਬਿਲਕੁਲ ਪਰ੍ਹਾਂ ਪਰ੍ਹਾਂ ਰਖਾਂਗੇ।

ਮੈਨੂੰ ਇਹ ਵੀ ਪਤਾ ਲਗਾ ਹੈ ਕਿ ਸਿਆਸੀ ਹਾਲਤ ਕਾਫੀ ਬਿਗੜ ਰਹੀ ਹੈ। ਕਲ੍ਹ ਰਿਫਊਜੀਆਂ ਦਾ ਕੋਈ ਜਲੂਸ ਸੀ, ਜਿਸ ਵਿਚ 'ਪਾਕਿਸਤਾਨ ਮੁਰਦਾਬਾਦ' ਦੇ ਨਾਹਰੇ ਲਾਏ ਗਏ। ਮੈਨੂੰ ਦਸਿਆ ਗਿਆ ਹੈ ਕਿ ਸ਼ੌਕਤ ਮੁਸਲਮਾਨ ਰਿਫਊਜੀਆਂ ਨੂੰ ਮੂੰਹ ਵਖਾਉਣੋਂ ਡਰਦਾ ਹੈ। ਮੈਂ ਵਜ਼ੀਰਾਂ ਨੂੰ ਹਫਤਾ ਪਹਿਲਾਂ ਹੀ ਦਸ ਦਿਤਾ ਸੀ ਕਿ ਅਜੇਹੀ ਗਲ ਹੋ ਕੇ ਰਹੇਗੀ। ਉਹ ਕਹਿੰਦੇ ਸਨ ਕਿ ਸਭ ਫ਼ਿਰੋਜ਼ ਤੇ ਖਾਕਸਾਰਾਂ ਦੀ ਸ਼ਰਾਰਤ ਹੈ, ਪਰ ਹਕੂਮਤ ਵਿਰੁਧ ਇਹ ਵਿਰੋਧ ਉਠਣਾ ਅਵੱਸ਼ ਹੈ। ਮੇਰਾ ਖਿਆਲ ਹੈ ਕਿ ਇਸ ਨੂੰ ਰੋਕਣ ਦੇ ਦੋ ਹੀ ਤਰੀਕੇ ਹਨ। ਇਕ ਤਾਂ ਜੋ ਕੁਝ ਸਰਕਾਰ ਨੇ ਰਿਫਊਜੀਆਂ ਲਈ ਕੀਤਾ ਹੈ, ਉਸਦਾ ਪਰਚਾਰ ਤੇ ਦੂਜੇ ਚੰਗਾ ਪ੍ਰਬੰਧ।

ਇਨ੍ਹਾਂ ਅਫਸਰਾਂ ਨਾਲ ਤੇ ਪਰਬੰਧ ਚੰਗਾ ਨਹੀਂ ਹੋ ਸਕੇਗਾ। ਸਾਡੇ ਕੋਲ ਜਿਥੇ ਦੋ ਫਾਨੈਂਸ਼ਲ ਕਮਿਸ਼ਨਰ ਹੋਣੇ ਚਾਹੀਦੇ ਹਨ, ਉਥੇ ਇਕ ਹੀ ਹੈ ਤੇ ਅਖਤਰ ਹੁਸੈਨ ਜਿਹੜਾ ਹੁਣ ਇਸ ਔਹਦੇ ਉਪਰ ਹੈ, ਭਾਵੇਂ ਇਮਾਨਦਾਰ ਆਦਮੀ ਹੈ ਪਰ ਦੋ ਆਦਮੀਆਂ ਦਾ ਕੰਮ ਕਰਨ ਜੋਗਾ ਨਹੀਂ ਤੇ ਡਵੀਜ਼ਨਾਂ ਦੇ ਕਮਿਸ਼ਨਰ ੩ ਹੋਣੇ ਚਾਹੀਦੇ ਹਨ। ਸਾਡੇ ਕੋਲ ਇਕ ਹੈ ਪਰ ਲਾਇਕ ਨਹੀਂ। ਪੁਲੀਸ ਦੇ ਪੰਜ ਡੀ. ਆਈ. ਜੀ. ਦੀ ਥਾਂ ਤਿੰਨ ਹਨ ਤੇ ਦੋ ਹੁਣੇ ਬਾਹਰੋਂ ਆਏ ਹਨ। ਇਕ ਯੂ. ਪੀ. ਵਿਚੋਂ ਤੇ ਇਕ ਸੀ. ਪੀ. ਵਿਚੋਂ। ਕੋਈ ਚੀਫ ਸੈਕਟਰੀ ਵੀ ਨਹੀਂ ਹੈ, ਪਰ ਵਜ਼ੀਰ ਮੰਡਲੀ ਇਨ੍ਹਾਂ ਗਲਾਂ ਬਾਰੇ ਚੁਪ ਹੈ।

ਮੈਂ ਲਿਆਕਤ ਤੇ ਮੁਹੰਮਦ ਅਲੀ ਨੂੰ ਆਪਣੇ ਵਜ਼ੀਰਾਂ ਨਾਲ ਮਿਲਾਇਆ ਤੇ ਲਿਆਕਤ ਦੀ ਮਦਦ ਨਾਲ ਇਹ ਫੈਸਲਾ ਹੋਇਆ ਕਿ ਪੰਜਾਬ ਤੇ ਯੂ. ਪੀ. ਦੇ ਪੁਰਾਣੇ ਅੰਗ੍ਰੇਜ਼ ਅਫ਼ਸਰ ਬੁਲਾ ਲਏ ਜਾਣ ਤੇ ਲਾਹੌਰ ਦਾ ਡਵੀਜ਼ਨ ਕਾਇਮ ਰਖਿਆ ਜਾਏ। ਸ਼ੌਕਤ ਨਾ-ਰਜ਼ਾਮੰਦ ਸੀ, ਜਿਸਦਾ ਕਾਰਨ ਮੈਨੂੰ ਪਤਾ ਨਹੀਂ।

ਮੈਨੂੰ ਨਹੀਂ ਪਤਾ ਕਿ ਆਇਆ ਚਿਠੀ ਵਿਚ ਮੈਂ ਤੁਹਾਨੂੰ ਉਸੇ ਤਰ੍ਹਾਂ ਸੰਬੋਧਨ ਕੀਤਾ ਹੈ, ਜਿਵੇਂ ਤੁਸੀਂ ਚਾਹੁੰਦੇ ਹੋ ਜੇ ਨਹੀਂ ਤਾਂ ਮੈਨੂੰ ਦਸਣ ਦੀ ਕਿਰਪਾ ਕਰਨੀ।

ਸੇਵਾ ਵਿਖੇ ਤੁਹਾਡਾ ਸ਼ੁਭਚਿੰਤਕ-(ਸਹੀ) ਫਰਾਂਸਿਸ ਮੁਡੀ।

ਹਿਜ਼ ਐਕਸੀਲੈਂਸੀ ਕਾਇਦੇ ਆਜ਼ਮ ਜਿੱਨਾ ਗਵਰਨਰ ਜਨਰਲ ਪਕਿਸਤਾਨ ਕਰਾਚੀ

## ੩੩. ਚਕ ਰਮਦਾਸ ਜ਼ਿ: ਸਰਗੋਧਾ ਉਪਰ ਹਮਲਾ (ਸਤੰਬਰ ੧੯੪੭)

(ਬਿਆਨ ਰਾਮਦਾਸ ਸਭਰਵਾਲ ਥਾਣੇਦਾਰ)

ਸਾਡਾ ਪਿੰਡ ਚਕ ਰਮਦਾਸ ਤਹਿਸੀਲ ਭਲਵਾਲ ਜ਼ਿਲਾ ਸਰਗੋਧਾ ਦੀ ਜਾਇਦਾਦ ਬਹੁਤ ਸਾਰੀ ਹਿੰਦੂਆਂ ਸਿਖਾਂ ਦੀ ਸੀ। ਮਕਾਮੀ ਮੁਸਲਮਾਨਾਂ ਨੇ ਹਿੰਦੂਆਂ ਉਪਰ ਹਮਲਾ ਕਰਨ ਦੀ ਗੋਂਦ ਗੁੰਦੀ ਸੀ ਤੇ ਬਹੁਤ ਨਾਜਾਇਜ਼ ਹਥਿਆਰ ਤੇ ਗੋਲੀ ਬਾਰੂਦ ਜਮਾਂ ਕੀਤਾ ਸੀ, ਤੇ ਹਿੰਦੂਆਂ ਵਿਰੁਧ ਸ਼ਰਾਰਤ ਕਰਦੇ ਰਹਿੰਦੇ ਸਨ। ਜਦ ਹਿੰਦੂ ਸੁਪ੍ਰੰਟੈਂਡੈਂਟ ਪੁਲੀਸ ਤੇ ਡਿਪਟੀ ਕਮਿਸ਼ਨਰ ਸਰਗੋਧੇ ਤੋਂ ਆ ਗਏ ਤਾਂ ਇਨ੍ਹਾਂ ਮੁਸਲਮਾਨਾਂ ਨੇ ਖੁਲ੍ਹਮ-ਖੁਲ੍ਹਾ ਅਗਾਂ ਲਾਣੀਆਂ ਤੇ ਲੁਟ ਸ਼ੁਰੂ ਕੀਤੀ। ਸਾਨੂੰ

ਉਹ ਧਮਕੀ ਦਿੰਦੇ ਰਹਿੰਦੇ ਸਨ, ਪਰ ਸਾਡਾ ਖਿਆਲ ਸੀ ਕਿ ਪਾਕਿਸਤਾਨ ਸਰਕਾਰ ਸਾਡੀ ਰਾਖੀ ਕਰੇਗੀ ਤੇ ਨਾਲ ਹੀ ਇਹ ਕਿ ਬੌਂਡਰੀ ਫੋਰਸ ਘਟ ਗਿਣਤੀਆਂ ਨੂੰ ਬਚਾਏਗੀ। ਇਸ ਲਈ ਅਸੀਂ ਆਪਣੇ ਪਿੰਡਾਂ ਵਿਚ ਹੀ ਬੈਠੇ ਰਹੇ। ੪ ਸਤੰਬਰ ੧੯੪੭ ਨੂੰ ਗਵਾਂਢੀ ਮੁਸਲਮਾਨਾਂ ਨੇ ੫੦, ੫੦ ਸੌ ਸੌ ਦਿਆਂ ਜਥਿਆਂ ਵਿਚ ਹਥਿਆਰ-ਬੰਦ ਹੋਕੇ ਹਮਲਾ ਸ਼ੁਰੂ ਕੀਤਾ। ਰਾਤ ਨੂੰ ਅਸੀਂ ਬੂਹੇ ਬੰਦ ਕਰ ਲਏ ਪਰ ਭੀੜ ਵਧਦੀ ਗਈ। ਅਸੀਂ ਕਿਧਰੇ ਬਾਹਰ ਆ ਜਾ ਨਹੀਂ ਸਾਂ ਸਕਦੇ ਤੇ ਨਾ ਹੀ ਮਦਦ ਲਈ ਅਫਸਰਾਂ ਕੋਲ ਪਹੁੰਚ ਸਕਦੇ ਸਾਂ। ੬ ਸਤੰਬਰ ੧੯੪੭ ਨੂੰ ਭੇਰੇ ਦਾ ਥਾਣੇਦਾਰ ਸਾਡੇ ਪਿੰਡ ਆਇਆ ਤੇ ਉਸ ਨੇ ਵੀ ਮੁਸਲਮਾਨਾਂ ਨੂੰ ਸਾਡੇ ਉਪਰ ਹਮਲੇ ਦੀ ਚੁਕ ਦਿਤੀ ਤੇ ਭੇਰੇ ਵਾਪਸ ਚਲਾ ਗਿਆ। ਉਸੇ ਸ਼ਾਮ ਇਕ ਹਿੰਦੂ ਕਤਲ ਹੋਇਆ। ਥਾਣੇਦਾਰ ਫਿਰ ਤਹਿਸੀਲਦਾਰ ਸਣੇ ਵਾਪਸ ਆਇਆ। ਉਸ ਵੇਲੇ ੧੫੦੦੦ ਮੁਸਲਮਾਨ ਇਕੱਠੇ ਹੋਏ ਹੋਏ ਸਨ, ਪਰ ਥਾਣੇਦਾਰ ਨੇ ਉਨ੍ਹਾਂ ਨੂੰ ਹਟਾਉਣ ਦਾ ਕੋਈ ਪ੍ਰਬੰਧ ਨ ਕੀਤਾ। ਅਸੀਂ ਉਹਨੂੰ ਕਿਹਾ ਕਿ ਸਾਡੀ ਰਾਖੀ ਲਈ ਇਕ ਰਾਤ ਉਥੇ ਰਹੇ ਤੇ ਪਾਕਿਸਤਾਨ ਸਰਕਾਰ ਲਈ ੧੦੦੦) ਰੁਪੈ ਤੇ ਸੌ ਬੋਰੀ ਆਟਾ ਵੀ ਅਸਾਂ ਦਿਤਾ, ਪਰ ਉਹ ਸਾਨੂੰ ਸਾਡੀ ਕਿਸਮਤ ਉਪਰ ਛਡ ਕੇ ਚਲਾ ਗਿਆ, ਸਗੋਂ ਜਾਂਦਾ ਹੋਇਆ ਮੁਸਲਮਾਨਾਂ ਨੂੰ ਹੋਰ ਚੁਕ ਦੇ ਗਿਆ। ੭ ਸਤੰਬਰ ਨੂੰ ਕੋਈ ਵਡੀ ਘਟਨਾ ਨਹੀਂ ਹੋਈ ਤੇ ਮੁਸਲਮਾਨਾਂ ਦੀ ਗਿਣਤੀ ਕੋਈ ੨੦੦੦੦ ਹੋ ਗਈ ਸੀ। ਅਸੀਂ ਪਿੰਡ ਦੇ ਵਿਚਕਾਰ ਆਪਣਾ ਮਾਲ, ਬਚੇ ਤੇ ਜ਼ਨਾਨੀਆਂ ਇਕੱਠੇ ਕਰ ਲਏ ਸਨ ਤੇ ਮਰੋ ਜਾਂ ਮਾਰੋ ਦਾ ਇਰਾਦਾ ਕਰਕੇ ਮੁਕਾਬਲੇ ਲਈ ਡੱਟ ਗਏ। ਸਾਡੇ ਕੋਲ ੪ ਦੁਨਾਲੀਆਂ ਤੇ ਇਕ ਰਫਲ ਸੀ। ਅਸੀਂ ਪੰਜ ਥਾਵਾਂ ਮੁਕਾਬਲੇ ਲਈ ਬਨਾਈਆਂ। ੮ ਸਤੰਬਰ ਨੂੰ ਪੂਰੇ ਜ਼ੋਰ ਨਾਲ ਸਾਡੇ ਉਪਰ ਹਮਲਾ ਹੋਇਆ। ਇਕ ਪਾਸਿਓਂ ਸਾਡਾ ਮੋਰਚਾ ਟੁਟਿਆ ਤੇ ਮੁਸਲਮਾਨਾਂ ਨੇ ਉਧਰੋਂ ਅੱਗਾਂ ਲਾਈਆਂ। ੯ ਸਤੰਬਰ ਨੂੰ ਸਵੇਰੇ ੪ ਵਜੇ ਇਕ ਮੋਟਰ ਦੀ ਰੌਸ਼ਨੀ ਦਿਸੀ, ਜਿਸ ਨੂੰ ਅਸੀਂ ਅਵਾਜ਼ ਦਿਤੀ। ਇਕ ਯੂਰਪੀਅਨ ਫੌਜੀ ਅਫਸਰ ਜਿਸ ਦਾ ਨਾਂ ਕਰਨਲ ਗਾਰਡਨ ਸੀ, ਨਿਕਲਿਆ। ਉਸ ਨੇ ਪਿੰਡ ਵਿਚੋਂ ਸਾਡੀ ਨਿਕਾਸੀ ਦਾ ਪ੍ਰਬੰਧ ਕੀਤਾ ਤੇ ਸਾਡਾ ਸਭ ਮਾਲ ਉਥੇ ਹੀ ਰਹਿ ਗਿਆ।

## ੩੪.

(ਬਿਆਨ ਗਣਪਤ ਰਾਏ ਖੋਸਲਾ ਪੁਤ੍ਰ ਲਾਲਾ ਇੰਦਰ ਸੈਨ ਖੋਸਲਾ ਅਸਿਸਟੈਂਟ ਦਫਤਰ ਫਾਈਨੈਂਨਸ਼ਲ ਕਮਿਸ਼ਨਰ ਪੂਰਬੀ ਪੰਜਾਬ)*।

੨ ਅਗਸਤ ੧੯੪੭ ਨੂੰ ੪ ਬਜੇ ਸ਼ਾਮ ਪੁਲੀਸ ਮੇਰੇ ਘਰ ਕ੍ਰਿਸ਼ਨ ਨਗਰ ਆਈ ਤੇ ਮੈਨੂੰ ਗ੍ਰਿਫਤਾਰ ਕੀਤਾ। ਮੈਨੂੰ ਘਰ ਜੰਦਰਾ ਵੀ ਨਾ ਮਾਰਨ ਦਿਤਾ ਤੇ ਕਿਹਾ ਕਿ ਅਸੀਂ ਜ਼ਿਮੇਂਵਾਰ ਹਾਂ ਤੇ ਕਾਰ ਵਿਰ ਬਿਠਾ ਕੇ ਮੈਨੂੰ ਕਿਲ੍ਹੇ ਲਿਆਂਦਾ ਗਿਆ। ਮਿਸਟਰ ਰਜ਼ਵੀ ਸੁਪ੍ਰੰਡੈਂਟ ਪੁਲੀਸ ਨੇ ਮੈਨੂੰ ਪਸਤੌਲ ਵਿਖਾ ਕੇ ਗ੍ਰਿਫਤਾਰ ਕੀਤਾ ਸੀ। ਮੈਨੂੰ ਕਿਲ੍ਹੇ ਦੀ ਕੋਠੜੀ ਵਿਚ ਬੰਦ ਕਰ ਦਿਤਾ ਗਿਆ, ਜਿਸ ਵਿਚੋਂ ਮੈਨੂੰ ੯ ਵਜੇ ਕਢਿਆ ਗਿਆ। ਗ਼ੁਲਾਮ ਰਸੂਲ ਥਾਣੇਦਾਰ ਨੇ ਮੈਨੂੰ ਗਾਲੀ ਗਲੋਚ ਕੀਤੀ ਤੇ ਦੋ ਤਿੰਨ ਚੰਡਾਂ ਮਾਰ ਕੇ ਫਿਰ ਬੰਦ ਕਰ ਦਿਤਾ। ਮੈਨੂੰ ਫਿਰ ੧੧ ਬਜੇ ਕਢਿਆ ਗਿਆ ਤੇ ਤਫਤੀਸ਼ ਦੇ ਕਮਰੇ ਵਿਚ ਲਿਆਂਦਾ ਗਿਆ। ਇਸੇ ਥਾਣੇਦਾਰ ਨੇ ਮੈਨੂੰ ਕਿਹਾ

---

*ਪਾਕਿਸਤਾਨ ਵਿਚ ਇਸ ਆਦਮੀ ਦੇ ਬਿਆਨ ਨੂੰ, ਜੋ ਪਾਕਿਸਤਾਨ ਵਾਲਿਆਂ ਇਸ ਕੋਲੋਂ ਤਸੀਹੇ ਦੇਕੇ ਲਖਵਾਇਆ ਸੀ, ਬਹੁਤ ਪ੍ਰਾਪੇਗੰਡੇ ਲਈ ਵਰਤਿਆ ਗਿਆ ਹੈ। ਉਸ ਬਿਆਨ ਦੀ ਹਕੀਕਤ ਇਸ ਬਿਆਨ ਤੋਂ ਲਗ ਜਾਏਗੀ ਕਿ ਉਹ ਗਲਾਂ ਕਿਵੇਂ ਉਸ ਤੋਂ ਲਿਖਵਾਈਆਂ ਗਈਆਂ।

ਤੂੰ ਕ੍ਰਿਸ਼ਨ ਨਗਰ ਦਾ ਬੁਚੜਖਾਨਾ ਵੇਖਿਆ ਹੈ, ਤੇ ਮੈਨੂੰ ਮਾਰ ਕੁਟ ਕੇ ਆਖਿਆ ਕਿ ਜਿਵੇਂ ਬੁਚੜਖਾਨਾ ਡੰਗਰਾਂ ਵਾਸਤੇ ਹੈ, ਇਹ ਕਿਲ੍ਹਾ ਬੰਦਿਆਂ ਦਾ ਬੁਚੜਖਾਨਾ ਹੈ। ਇਸ ਪਿਛੋਂ ਮੈਨੂੰ ਦਿਨ ਭਰ ਸਖਤ ਮਾਰ ਪਈ, ਜਿਸ ਵਿਚ ਹੱਥ ਵੀ ਤੇ ਸੋਟੀਆਂ ਵੀ ਵਰਤੀਆਂ ਗਈਆਂ। ਮੈਨੂੰ ਕਿਹਾ ਗਿਆ ਕਿ ਜੋ ਕੁਝ ਤੈਨੂੰ ਪਤਾ ਹੈ ਸਭ ਦਸ ਦੇ, ਅਸੀਂ ਤਾਂ ਜੈ ਪ੍ਰਕਾਸ਼ ਜਿਹੇ ਵੀ ਸਿਧੇ ਕੀਤੇ ਹਨ । ਮੈਂ ਕਿਹਾ ਮੈਂ ਤਾਂ ਮਾਮੂਲੀ ਕਲਰਕ ਹਾਂ ਤੇ ਕੁਝ ਨਹੀਂ ਜਾਣਦਾ।

ਅਗਲੇ ਦਿਨ ਮੈਨੂੰ ਕੋਠੜੀ ਵਿਚੋਂ ਸਵੇਰੇ ਅਠ ਵਜੇ ਕਢਿਆ ਗਿਆ ਤੇ ਮੇਰੇ ਕਪੜੇ ਲਾਹ ਕੇ ਮੈਨੂੰ ਸਖਤ ਕੁਟਿਆ ਗਿਆ। ਪੁਲੀਸ ਨੇ ਮੈਨੂੰ ਦਸਿਆ ਕਿ ਜਿਹੜੇ ਬਾਕੀ ੧੮ ਮੁਲਜ਼ਮ ਫੜੇ ਹੋਏ ਸਨ, ਉਨ੍ਹਾਂ ਨੇ ਮੇਰਾ ਸਾਰਾ ਭੇਤ ਖੋਲ੍ਹ ਦਿਤਾ ਹੈ । ਮੈਂ ਕਿਹਾ ਮੈਂ ਤਾਂ ਚਰੱਖਾ ਸੰਘ ਦਾ ਮੈਂਬਰ ਹਾਂ ਤੇ ਬੰਬਾਂ ਬਾਰੇ ਕੁਝ ਨਹੀਂ ਜਾਣਦਾ। ਪਰ ਮੈਨੂੰ ਸਿਪਾਹੀ ਵਾਰੋ ਵਾਰੀ ਕੁਟਦੇ ਰਹੇ। ਮੇਰੇ ਸਿਰ ਉਪਰ ਜੁਤੀਆਂ ਮਾਰੀਆਂ ਗਈਆਂ ਤੇ ਮੇਰੇ ਵਾਲ ਪੁਟੇ ਗਏ, ਤੇ ਮੇਰੇ ਸਿਰ ਉਪਰ ਥੋਹੜੇ ਜੇਹੇ ਵਾਲ ਹੀ ਰਹਿ ਗਏ। ਇਸੇ ਤਰ੍ਹਾਂ ਹੀ ਬੜੇ ਤਸੀਹਾਂ ਨਾਲ ਮੇਰੇ ਬਾਕੀ ਸਰੀਰ ਦੇ ਵਾਲ ਵੀ ਪੁੱਟੇ ਗਏ ।

ਅਗਲੇ ਦਿਨ ਫਿਰ ਮੈਨੂੰ ਪੁਛ ਗਿਛ ਕੀਤੀ ਗਈ ਤੇ ਮੇਰੇ ਕੁਛ ਨਾ ਦਸਣ ਉਪਰ ਮੈਨੂੰ ਫਿਰ ਉਸੇ ਤਰ੍ਹਾਂ ਕੁਟਿਆ ਗਿਆ । ੬ ਅਗਸਤ ਨੂੰ ਸਰਦਾਰ ਸੋਹਨ ਸਿੰਘ 'ਡੋਗਰਾ' ਈ. ਏ. ਆਰ. ਓ. ਨੂੰ ਇਕ ਆਦਮੀ ਗਵਰਧਨ ਦੇ ਬਿਆਨ ਉਪਰ ਫੜਿਆ ਗਿਆ। ਮੈਨੂੰ ਮੇਰੀ ਕੋਠੜੀ ਵਿਚੋਂ ਕਢਿਆ ਗਿਆ ਤੇ ਇੱਨਾਂ ਮਾਰਿਆ ਗਿਆ ਕਿ ਮੈਂ ਬੇਹੋਸ਼ ਹੋ ਗਿਆ ਤੇ ਫਿਰ ਉਸੇ ਕੋਠੜੀ ਵਿਚ ਸੁਟ ਦਿਤਾ ਗਿਆ। ਮੈਂ ਅਕਸਰ ਬੇਹੋਸ਼ ਹੋ ਜਾਂਦਾ ਸਾਂ । ਮੇਰੇ ਪੈਰਾਂ ਦੀਆਂ ਤਲੀਆਂ ਉਪਰ ਸਟਾਂ ਮਾਰੀਆਂ ਜਾਂਦੀਆਂ ਤਾਂ ਜੋ ਮੇਰਾ ਦਮਾਗ ਖਰਾਬ ਹੋ ਜਾਵੇ । ਮੈਨੂੰ ਭਾਰੀ ਤਾਕਤ ਦਿਆਂ ਬਲਬਾਂ ਅਗੇ ਖੜਾ ਕੀਤਾ ਜਾਂਦਾ ਤੇ ਉਨ੍ਹਾਂ ਵਲ ਤਕਾਇਆ ਜਾਂਦਾ।ਜੇ ਮੈਂ ਅਖਾਂ ਨੀਵੀਆਂ ਕਰਦਾ ਤਾਂ ਮੈਨੂੰ ਬੈਂਤ ਮਾਰੇ ਜਾਂਦੇ। ਮੈਂ ਕਈ ਵਾਰ ਬੇਹੋਸ਼ ਹੋ ਗਿਆ। ਕਈ ਵਾਰ ਕਪੜੇ ਵਿਚ ਟੱਟੀ ਬਨ੍ਹਕੇ ਮੇਰੇ ਮੂੰਹ ਅਗੇ ਬਨ੍ਹੀ ਗਈ। ਇਹ ਸਲੂਕ ਪਹਿਲੀ ਸਤੰਬਰ ੧੯੪੭ ਤਕ ਰਿਹਾ। ਉਸ ਦਿਨ ਕਈ ਹੋਰ ਆਦਮੀਆਂ ਨੂੰ ਕਿਲ੍ਹੇ ਵਿਚੋਂ ਜੇਹਲ ਵਿਚ ਭੇਜਿਆ ਗਿਆ। ਜੇਲ੍ਹ ਵਿਚ ਮੈਂ ਉਨ੍ਹਾਂ ਨੂੰ ਮਿਲ ਨਹੀਂ ਸਕਦਾ ਸੀ, ਕਿਉਂਕਿ ਅਸੀਂ ਤਨਹਾਈ ਕੈਦ ਵਿਚ ਸਾਂ । ਪਰ ਮੈਨੂੰ ਉਨ੍ਹਾਂ ਦੀਆਂ ਕੂਕਾਂ ਸੁਣਦੀਆਂ ਸਨ। ਮੇਰੀ ਕੋਠੜੀ ਦੀ ਛਤ ਸਿਰ ਨੂੰ ਲਗਦੀ ਸੀ ਤੇ ਹਵਾ ਕਿਸੇ ਹਾਲਤ ਵਿਚ ਵੀ ਅੰਦਰ ਨਹੀਂ ਸੀ ਆ ਸਕਦੀ।

ਨਹਾਉਣ ਨਾ ਕਰਕੇ ਮੈਨੂੰ ਜੂਆਂ ਬਹੁਤ ਪੈ ਗਈਆਂ। ਮੈਨੂੰ ਧਮਕੀ ਦਿਤੀ ਜਾਂਦੀ ਸੀ ਕਿ ਮੇਰੇ ਸਰੀਰ ਵਿਚ ਮਿਰਚਾਂ, ਪਿਆਜ਼ ਤੇ ਲਸੁਣ ਪਾਇਆ ਜਾਵੇਗਾ। ਮੈਨੂੰ ਜਦੋਂ ਦੂਜੀ ਵਾਰੀ ਕਿਲ੍ਹੇ ਵਿਚ ਲਿਆਂਦਾ ਗਿਆ ਤਾਂ ਮੇਰੀਆਂ ਲਤਾਂ ਇਨੀਆਂ ਸਖਤ ਹੋ ਗਈਆਂ ਕਿ ਮੈਂ ਉਠ ਨਹੀਂ ਸੀ ਸਕਦਾ। ਮੈਨੂੰ ਕਿਹਾ ਗਿਆ ਕਿ ਜੇ ਮੈਂ ਪੁਲੀਸ ਦੀ ਮਰਜ਼ੀ ਅਨੁਸਾਰ ਬਿਆਨ ਦੇ ਦਿਆਂ ਤਾਂ ਮੈਨੂੰ ਛਡ ਦਿਤਾ ਜਾਏਗਾ। ਪਸਤੌਲ ਮੇਰੇ ਸਾਹਮਣੇ ਤਾਣ ਕੇ ਮੇਰੇ ਪਾਸੋਂ ਉਹ ਬਿਆਨ ਲਿਖਵਾ-ਇਆ ਗਿਆ ਜਿਹੜਾ ਪਾਕਿਸਤਾਨ ਵਿਚ ਪਰਕਾਸ਼ਤ ਕੀਤਾ ਗਿਆ ਹੈ । ਇਹ ਬਿਆਨ ਮੈਂ ਪੁਲੀਸ ਦੀ ਲਿਖਤ ਤੋਂ ਨਕਲ ਕਰਕੇ ਦਿਤਾ ਪਰ ਮੈਂ ਉਸ ਉਪਰ ਤਾਰੀਖ ਨਹੀਂ ਪਾਈ ਕਿਉਂਕਿ ਮੇਰੇ ਪਾਸੋਂ ਪਹਿਲੀ ਤਾਰੀਖ ਪੁਆਂਦੇ ਸਨ। ਇਸ ਬਿਆਨ ਪਿਛੋਂ ਮੈਨੂੰ ਜੇਲ੍ਹ ਭੇਜ ਦਿਤਾ ਗਿਆ। ਉਥੇ ਚਮਨ ਲਾਲ ਮੈਨੂੰ ਮਿਲਿਆ, ਜਿਸ ਨੇ ਦਸਿਆ ਕਿ ਮੇਰੇ ਪਾਸੋਂ ਵੀ ਬਿਆਨ ਇੰਜ ਹੀ ਲਿਖਵਾਇਆ ਗਿਆ ਹੈ । ੭ ਅਪ੍ਰੈਲ ਨੂੰ ਜਦ ਕੈਦੀਆਂ ਦਾ ਤਬਾਦਲਾ ਹੋਇਆ, ਮੈਨੂੰ ਹਿੰਦੁਸਤਾਨ ਲਿਆਂਦਾ ਗਿਆ।

# ੩੫.

## ਮੁਸਲਿਮ ਪੁਲੀਸ ਵਲੋਂ ਲੂੰ ਕੰਡੇ ਖੜੇ ਕਰਨ ਵਾਲੇ ਤਸੀਹੇ ਜੋ ਸ: ਸੋਹਨ ਸਿੰਘ 'ਡੋਗਾ', ਅਸਿਸਟੈਂਟ ਰੀਕਰੂਟਿੰਗ ਅਫਸਰ ਅੰਮ੍ਰਿਤਸਰ ਨੂੰ ਦਿਤੇ ਗਏ।

੬ ਅਗਸਤ ੧੯੪੭ ਨੂੰ ਸੀ. ਆਈ. ਡੀ ਨੇ ਐਬਟ ਰੋਡ ਲਾਹੌਰ ਦੇ ਦਫਤਰ ਭਰਤੀ ਤੋਂ ਸ: ਸੋਹਨ ਸਿੰਘ ਨੂੰ ਗ੍ਰਿਫਤਾਰ ਕੀਤਾ ਤੇ ਸਿਧਾ ਕਿਲ੍ਹੇ ਲੈ ਗਈ, ਜਿਥੇ ਪੁਲੀਸ ਉਸ ਤੋਂ 'ਭੇਤ' ਕਢਣ ਦੇ ਮਗਰ ਪਈ। ਇਹ ਫਰਜ਼ੀ ਭੇਤ ਇਹ ਸਨ ਕਿ ਉਸ ਨੇ ਮਾਸਟਰ ਤਾਰਾ ਸਿੰਘ ਨੂੰ ਹਥਿਆਰ ਦਿਤੇ,ਜਿਸ ਗਲ ਨੂੰ ਮਨਣੋ ਉਸ ਨਾਂਹ ਕੀਤੀ। ਇਸ ਪਰ ਉਸ ਨੂੰ ਇਤਨੇ ਬੈਂਤ ਮਾਰੇ ਗਏ ਕਿ ਇਕ ਵਰ੍ਹਾ ਪਿਛੋਂ ਤਕ ਉਸਦੇ ਪਿੰਡੇ ਉਪਰ ਇਹ ਨਿਸ਼ਾਨ ਸਨ। ਫਿਰ ਉਸਨੂੰ ਕੋਠੜੀ ਵਿਚ ਸੁਟ ਦਿਤਾ ਗਿਆ। ਜਿਸ ਪਿਛੋਂ ਉਸਨੂੰ ਕਿਲ੍ਹੇ ਦੇ ਕਸਾਬਖਾਨੇ ਵਿਚ ਲਿਜਾਕੇ ਧਮਕੀ ਦਿਤੀ ਗਈ ਕਿ ਜਾਂ ਤਾਂ ਤੂੰ ਸਭ ਕੁਝ ਮੰਨ ਜਾਹ ਨਹੀਂ ਤਾਂ ਤੇਰੀ ਬੁਰੀ ਗਤ ਬਣੇਗੀ। ਇਥੇ ਤਾਂ ਜੈ ਪਰਕਾਸ਼ ਜਿਹੇ ਸਿਧੇ ਕੀਤੇ ਗਏ, ਤੂੰ ਤੇ ਹੈਂ ਹੀ ਕਿਸ ਬਾਗ ਦੀ ਮੂਲੀ। ਜਦ ਉਸ ਨੇ ਕੋਈ ਬਿਆਨ ਦੇਣੋਂ ਨਾਂਹ ਕੀਤੀ ਤਾਂ ਫਿਰ ਉਸ ਨੂੰ ਸਖਤ ਮਾਰ ਪਈ। ਜਦ ਫਿਰ ਨਾਂਹ ਕੀਤੀ ਤਾਂ ਉਸ ਦਾ ਮੂੰਹ ਟਟੀ ਦੀ ਮੋਰੀ ਵਿਚ ਦੇ ਕੇ ਇਕ ਆਦਮੀ ਨੂੰ ਉਸ ਦੀ ਪਿਠ ਉਪਰ ਬਿਠਾਇਆ ਗਿਆ ਤੇ ਇੰਜ ਦੋ ਘੰਟੇ ਉਸ ਨੂੰ ਰਖਿਆ ਗਿਆ। ਇਹ ਸਲੂਕ ਦੋ ਤਿੰਨ ਦਿਨ ਜਾਰੀ ਰਿਹਾ।

ਫਿਰ ਉਸ ਨੂੰ ਝੂਠੀ ਖਬਰ ਦਿਤੀ ਗਈ ਕਿ ਤੇਰੇ ਸਾਰੇ ਟਬਰ ਨੂੰ ਫੜ ਕੇ ਸਖਤ ਤਸੀਹੇ ਦਿਤੇ ਜਾ ਰਹੇ ਹਨ। ਹੁਣ ਉਹ ਅਤੀ ਦੁਖੀ ਹੋ ਗਿਆ ਸੀ ਤੇ ਅਜੇਹੀ ਜ਼ਿੰਦਗੀ ਨਾਲੋਂ ਮੌਤ ਨੂੰ ਚੰਗਾ ਸਮਝਣ ਲਗਾ ਸੀ। ਪਰ ਹੁਣ ਜਿਸ ਵੇਲੇ ਉਸ ਨੂੰ ਤਸੀਹੇ ਦਿੰਦੇ ਤਾਂ ਉਹ ਲਲਕਾਰੀਆਂ ਮਾਰਨ ਲਗ ਪੈਂਦਾ। ੧੫ ਅਗਸਤ ਨੂੰ ਕੁਝ ਹਿੰਦੂ ਕਿਲ੍ਹੇ ਵਿਚੋਂ ਛਡੇ ਗਏ ਤੇ ਉਨ੍ਹਾਂ ਨੇ ਇਸ ਤਸੀਹੇ ਦੀ ਖਬਰ ਬਾਹਰ ਦਿਤੀ। ਇਸ ਸਮੇਂ ਵਿਚ ਉਸ ਨੂੰ ਦੋ ਰੋਟੀਆਂ ਤੇ ਥੋਹੜੀ ਦਾਲ ਦਿਤੀ ਜਾਂਦੀ ਸੀ। ਇਕ ਮਿਟੀ ਦਾ ਭਾਂਡਾ ਪਾਣੀ ਪੀਣ ਲਈ ਵੀ ਤੇ ਟੱਟੀ ਜਾਣ ਲਈ ਵੀ। ਉਸ ਦੀਆਂ ਨੰਗੀਆਂ ਤਲੀਆਂ ਉਪਰ ਮਾਰ ਮਾਰੀ ਜਾਂਦੀ ਸੀ। ਅਖੀਰ ਬਹੁਤ ਦੁਖੀ ਹੋ ਕੇ ੨੬ ਅਗਸਤ ਨੂੰ ਉਸ ਨੇ ਭੁਖ ਹੜਤਾਲ ਕੀਤੀ। ਉਸ ਦੇ ਦਾੜ੍ਹੀ ਦੇ ਵਾਲ ਅਕਸਰ ਪੁਟੇ ਜਾਂਦੇ ਸਨ। ਸ਼ਾਮ ਦੇ ਛੇ ਵਜੇ ਤੋਂ ਰਾਤ ਦੇ ਬਾਰਾਂ ਵਜੇ ਤਕ ਉਸ ਨੂੰ ਹਥਕੜੀਆਂ ਬੇੜੀਆਂ ਲਾਕੇ ਛਤ ਨਾਲ ਬੰਨ ਦਿਤਾ ਜਾਂਦਾ ਸੀ। ਇਸ ਸਾਰੇ ਸਮੇਂ ਉਹ ਚੀਖਦਾ ਰਹਿੰਦਾ ਤੇ ਸਿਪਾਹੀ ਉਸ ਨੂੰ ਬਾਂਸਾਂ ਨਾਲ ਹੁਜਾਂ ਮਾਰਦੇ ਰਹਿੰਦੇ। ਕਈ ਵਾਰੀ ਉਸ ਨੂੰ ਵਾਲਾਂ ਤੋਂ ਭੁਆ ਕੇ ਜ਼ਮੀਨ ਉਪਰ ਸੁਟ ਦਿਤਾ ਜਾਂਦਾ। ੪,੫ ਦਿਨ ਭੁਖ ਹੜਤਾਲ ਪਿਛੋਂ ਵੀ ਉਸ ਨੂੰ ਛਤ ਨਾਲ ਬੰਨਿਆ ਜਾਂਦਾ। ਬਹੁਤ ਕਮਜ਼ੋਰ ਹੋਣ ਉਪਰ ਮਾਰ ਕੁਟ ਬੰਦ ਹੋ ਗਈ। ਹੁਣ ਉਹ ਪਿਆਲੇ ਵਿਚ ਹੀ ਪਸ਼ਾਬ ਕਰਦਾ ਸੀ ਤੇ ਨੇੜੇ ਦੇ ਘੜੇ ਵਿਚੋਂ ਪਾਣੀ ਪੀਂਦਾ ਸੀ। ਕੁਝ ਅਰਸੇ ਪਿਛੋਂ ਉਸ ਦਾ ਸੱਜਾ ਪਾਸਾ ਸੁੰਨ ਹੋ ਗਿਆ, ਜਿਸ ਦਾ ਅਸਰ ਹੁਣ ਤਕ ਵੀ ਹੈ। ੧੯ ਸਤੰਬਰ ਨੂੰ ਉਸ ਨੂੰ ਪਾਣੀ ਵਿਚ ਧਤੂਰਾ ਦਿਤਾ ਗਿਆ, ਜਿਸ ਕਰਕੇ ਉਸ ਨੂੰ ਟੱਟੀ ਪਸ਼ਾਬ ਰਾਹੀਂ ਖ਼ੂਨ ਆਉਣ ਲਗ ਪਿਆ ਤੇ ਇਸ ਨਾਲ ਉਹਦਾ ਗਲਾ ਵੀ ਖੁਸ਼ਕ ਹੋ ਗਿਆ। ਜੋ ਉਸ ਨੂੰ ਪਾਣੀ ਦਿਤਾ ਜਾਂਦਾ ਸੀ ਉਸ ਵਿਚ ਮੂਤ੍ਰ ਰਲਿਆ ਹੁੰਦਾ ਸੀ ਤੇ ਇਸ ਨੂੰ ਉਹ 'ਪਾਕਿਸਤਾਨੀ ਪਾਣੀ' ਆਖਦੇ ਸਨ। ਅਖੀਰ ਜਦ ਮਰਨ ਕੰਢੇ ਆ ਗਿਆ ਤਾਂ ੨੦ ਸਤੰਬਰ ਨੂੰ ਉਸ ਨੂੰ ਲਾਹੌਰ ਸੰਟਰਲ ਜੇਲ੍ਹ ਦੇ ਹਸਪਤਾਲ ਵਿਚ ਭੇਜ ਦਿਤਾ ਗਿਆ ਤੇ ਉਥੇ ਕੁਝ ਉਸ ਦਾ ਇਲਾਜ ਕੀਤਾ ਗਿਆ। ਇਸ ਅਰਸੇ ਵਿਚ ਉਸ ਦਾ ਵਜ਼ਨ ੫੪ ਪੌਂਡ ਘਟ ਗਿਆ। ਅਖੀਰ

ਜਨਵਰੀ ੧੯੪੮ ਵਿਚ ਉਸ ਦਾ ਤਬਾਦਲਾ ਕੀਤਾ ਗਿਆ ਤੇ ਹਿੰਦੁਸਤਾਨ ਲਿਆ ਕੇ ਉਸ ਨੂੰ ਛਡ ਦਿਤਾ ਗਿਆ ।

## ੩੬.

(ਬਿਆਨ ਸ: ਪ੍ਰੇਮ ਸਿੰਘ 'ਪ੍ਰੇਮ', ਐਡਵੋਕੇਟ ਜਲੰਧਰ)

ਮੇਰਾ ਪਿੰਡ ਢੇਰੀ ਜ਼ਿਲਾ ਕੈਮਲਪੁਰ ਦੇ ਚੌਂਤਰੇ ਥਾਣੇ ਵਿਚ ਹੈ ਤੇ ਰਾਵਲਪਿੰਡੀ ਤੋਂ ੨੫ ਮੀਲ ਹੈ । ੯ ਮਾਰਚ ੧੯੪੭ ਨੂੰ ਇਕ ਭਾਰੀ ਮੁਸਲਮਾਨ ਭੀੜ ਢੇਰੀ ਵਿਚ ਦਾਖਲ ਹੋਈ ਤੇ ਸਿਖ ਮਹੱਲਿਆਂ ਵਿਚ ਆਣ ਵੜੀ । ਬਹੁਤ ਸਾਰੇ ਸਿਖ ਡਰ ਕੇ ਮੁਸਲਮਾਨਾਂ ਦਿਆਂ ਘਰਾਂ ਵਿਚ ਲੁਕ ਗਏ,ਜਿਨ੍ਹਾਂ ਨੂੰ ਉਹ ਆਪਣੇ ਦੋਸਤ ਸਮਝਦੇ ਸਨ । ਇਕ ਇਕ ਸਿਖ ਦਾ ਘਰ ਸਾੜਿਆ ਤੇ ਲੁਟਿਆ ਗਿਆ । ਮੇਰਾ ਵੱਡਾ ਭਰਾ ਸ: ਜਸਵੰਤ ਸਿੰਘ ਇਕ ਸਿਦਕੀ ਦੇ ਬਹਾਦਰ ਸਿਖ ਸੀ । ਉਸ ਦਾ ਘਰ ਵੀ ਲੁਟਿਆ ਤੇ ਸਾੜਿਆ ਗਿਆ । ਦੂਜੇ ਦਿਨ ਵੀ ਲੁਟ ਜਾਰੀ ਰਹੀ । ਸ: ਜਸਵੰਤ ਸਿੰਘ ਹਿਆਤ ਮੁਹੰਮਦ ਦੇ ਘਰ ਵਿਚ ਸੀ, ਜਿਸ ਨੇ ਕਿ ਉਨ੍ਹਾਂ ਨੂੰ ਹਿਫਾਜ਼ਤ ਦਾ ਵਹਿਦਾ ਕਰਕੇ ਆਪਣੇ ਘਰ ਸਦ ਲਿਆ ਸੀ । ਇਸ ਹਾਲਤ ਵਿਚ ਕਿਨੇ ਹੀ ਲੋਕ ਮੁਸਲਮਾਨ ਬਨਣਾ ਮੰਨ ਗਏ ਸਨ । ਜਦ ਇਹ ਤਜਵੀਜ਼ ਸ: ਜਸਵੰਤ ਸਿੰਘ ਅਗੇ ਰੱਖੀ ਗਈ ਤੇ ਉਨ੍ਹਾਂ ਨੇ ਬੜੀ ਘਿਰਣਾ ਨਾਲ ਇਸ ਨੂੰ ਰੱਦ ਕੀਤਾ ਤੇ ਸ਼ਹੀਦ ਹੋਣ ਲਈ ਮਨ ਧਾਰ ਲਿਆ । ਪਹਿਲਾਂ ਉਨ੍ਹਾਂ ਦੇ ਵਡੇ ਭਰਾ ਨੇ ਸ: ਜਸਵੰਤ ਸਿੰਘ ਦੀ ਪਤਨੀ ਨੂੰ ਸ਼ਹੀਦ ਕੀਤਾ ਤੇ ਫਿਰ ਟਬਰ ਦੀਆਂ ਹੋਰ ਇਸਤ੍ਰੀਆਂ ਵੀ ਸ਼ਹੀਦ ਕੀਤੀਆਂ ਗਈਆਂ ਤਾਂਜੋ ਮੁਸਲਮਾਨ ਗੁੰਡੇ ਉਨ੍ਹਾਂ ਦੀ ਬੇਪਤੀ ਨਾ ਕਰ ਸਕਣ । ਮੁਸਲਮਾਨਾਂ ਨੇ ਹਿਆਤ ਮੁਹੰਮਦ ਦੇ ਘਰ ਦੀ ਛੱਤ ਪਾੜਕੇ ਸ੍ਰ: ਜਸਵੰਤ ਸਿੰਘ ਦੇ ਟਬਰ ਉਪਰ ਗੋਲੀ ਚਲਾਈ । ਸ੍ਰ: ਜਸਵੰਤ ਸਿੰਘ, ਉਨ੍ਹਾਂ ਦਾ ਭਰਾ ਸ੍ਰ: ਸੰਤ ਸਿੰਘ ਤੇ ਭਤੀਜਾ ਡਾਕਟਰ ਭਗਤ ਸਿੰਘ ਬਾਹਿਰ ਨਿਕਲੇ ਤੇ ਮੁਸਲਮਾਨਾਂ ਨੇ ਉਨ੍ਹਾਂ ਨੂੰ ਕਤਲ ਕਰ ਦਿਤਾ । ਟੱਬਰ ਦੀਆਂ ਬਾਕੀ ਇਸਤ੍ਰੀਆਂ ਤੇ ਸ੍ਰ: ਜਸਵੰਤ ਸਿੰਘ ਦਾ ਇਕ ਹੋਰ ਭਰਾ ਆਪਣੇ ਆਪ ਨੂੰ ਮੌਤ ਦੇ ਹਵਾਲੇ ਕਰਨ ਦੀ ਵਿਚਾਰ ਹੀ ਕਰ ਰਹੇ ਸਨ ਤਾਂ ਜੋ ਮੁਸਲਮਾਨਾਂ ਦੇ ਗੁੰਡੇਪਨ ਦਾ ਸ਼ਕਾਰ ਨਾ ਹੋਣਾ ਪਏ ਕਿ ਇਨੇ ਨੂੰ ਮਿਲਟਰੀ ਆ ਗਈ ਤੇ ਉਨ੍ਹਾਂ ਦੀ ਜਾਨ ਬਚ ਗਈ । ਸ੍ਰ: ਜਸਵੰਤ ਸਿੰਘ ਦਾ ਚਾਚਾ ਸ੍ਰ. ਗੁਰਮੁਖ ਸਿੰਘ ਲਾਗੇ ਦੇ ਪਿੰਡ ਚਕਰੀ ਵਿਚ ਚਲੇ ਗਏ, ਉਸ ਨੂੰ ਵੀ ਘੇਰਾ ਪਿਆ ਹੋਇਆ ਸੀ ਤੇ ਥੋੜੇ ਚਿਰ ਵਿਚ ਸਿਖ ਕਤਲ ਹੋ ਜਾਣੇ ਸਨ । ਸ੍ਰ: ਗੁਰਮੁਖ ਸਿੰਘ ਨੇ ਆਪਣੇ ਟਬਰ ਨੂੰ ਆਪਣੇ ਹਥੀਂ ਮਾਰਿਆ ਤੇ ਆਪ ਮਰਨ ਲਈ ਤਿਆਰ ਹੋ ਗਿਆ, ਪਰ ਥੋੜੇ ਚਿਰ ਵਿਚ ਹੀ ਮਿਲਟਰੀ ਆ ਗਈ ਤੇ ਉਥੋਂ ਦਿਆਂ ਸਿਖਾਂ ਦੀਆਂ ਜਾਨਾਂ ਬਚ ਗਈਆਂ । ਇਹ ਸਿਖਾਂ ਦੀ ਸ਼ਹਾਦਤ ਤੇ ਸਿਦਕ ਨਿਭਾਉਣ ਦੀਆਂ ਮਸਾਲਾਂ ਵਿਚੋਂ ਇਕ ਹੈ ।

## ੩੭. ਲਹੌਰ ਸਟੇਸ਼ਨ ਉਪਰ ਟ੍ਰੇਨ ਤੇ ਹਮਲਾ

ਪੰਜ ਮਾਰਚ ੧੯੪੮ ਨੂੰ ਡੀ. ਏ. ਵੀ. ਕਾਲਜ ਕੈਂਪ ਵਿਚੋਂ ੨੩੭੫ ਹਿੰਦੂ ਸਿਖ ਸ਼ਰਨਾਰਥੀ ਗੱਡੀ ਵਿਚ ਚੜ੍ਹਾਏ ਗਏ । ਇਹ ਗੱਡੀ ਲਾਹੌਰ ਛਾਉਣੀ ਸਟੇਸ਼ਨ ਉਪਰ ਖਲੋਤੀ ਸੀ । ਪਹਿਰੇ ਉਪਰ ਪਾਕਿਸਤਾਨੀ ਮਿਲਟਰੀ ਤੇ ਹਥਿਆਰ-ਬੰਦ ਪੁਲੀਸ ਸੀ । ਗੱਡੀ ਦੋ ਵਜੇ ਮੁਗਲਪੁਰੇ ਵਲ ਚਲੀ । ਮੁਗਲਪੁਰੇ ਗਡੀ ਬਹੁਤ ਚਿਰ ਰੋਕੀ ਗਈ, ਦੋ ਪਾਰਟੀਆਂ ਤਲਾਸ਼ੀ ਲੈਣ ਲਗੀਆਂ । ਇਕ ਤੇ ਮਸੂਲ ਦੇ ਮੁਲਾਜ਼ਿਮ ਤੇ ਦੂਜੇ ਮਿਲਟਰੀ । ਦੋਹਾਂ ਨੇ ਵਖੋ ਵਖ ਪਾਸਿਆਂ ਦੀ ਤਲਾਸੀ ਸ਼ੁਰੂ ਕਰ ਦਿਤੀ । ਅਸਲੀ ਤਲਾਸ਼ੀ ਮਿਲਟਰੀ ਨੇ ਹੀ ਲਈ ਜਿਸ ਨੇ ਕਿ ਟਰੰਕ ਖੁਲ੍ਹਾ ਕੇ ਸਾਰੀਆਂ ਕੀਮਤੀ ਚੀਜ਼ਾਂ ਗਹਿਣੇ, ਰੁਪਿਆ, ਕਪੜੇ, ਘੜੀਆਂ ਆਦਕ ਕਾਬੂ

ਕੀਤੇ। ਕੋਈ ਫਹਿਰਿਸਤਾਂ ਤਿਆਰ ਨਹੀਂ ਕੀਤੀਆਂ ਗਈਆਂ। ਗਾਰਦ ਦੇ ਕਪਤਾਨ ਨੇ ਕਿਹਾ ਕਿ ਇਹ ਸਾਰੀਆਂ ਚੀਜ਼ਾਂ ਵਾਘੇ ਪਹੁੰਚ ਕੇ ਹਿੰਦੁਸਤਾਨੀ ਫੌਜ ਨੂੰ ਦੇ ਦਿਤੀਆਂ ਜਾਣਗੀਆਂ। ਹਰਬੰਸ ਪੁਰੇ ਪਹੁੰਚ ਕੇ ਇਕ ਬੋਰੀ ਗਹਿਣਿਆਂ ਦੀ ਪਾਕਿਸਤਾਨ ਸਿਪਾਹੀਆਂ ਨੂੰ ਹੋਰ ਦੇ ਦਿਤੀ ਗਈ। ਵਾਘੇ ਗੱਡੀ ਅੱਠ ਘੰਟੇ ਲੇਟ ਪਹੁੰਚੀ। ਉਥੇ ਹਿੰਦੁਸਤਾਨੀ ਫੌਜ ਮੌਜੂਦ ਸੀ, ਜਿਸ ਪਾਸ ਸ਼ਰਨਾਰਥੀਆਂ ਨੇ ਵਾ-ਵੇਲਾ ਕੀਤਾ ਕਿ ਸਾਡਾ ਮਾਲ ਲੁਟਿਆ ਗਿਆ ਹੈ। ਪਾਕਿਸਤਾਨੀ ਕਪਤਾਨ ਨੇ ਕਿਹਾ ਕਿ ਤੁਸੀਂ ਸਿਪਾਹੀਆਂ ਨੂੰ ਪਛਾਣੋ, ਕਿਸ ਕਿਸ ਨੇ ਤੁਹਾਡਾ ਮਾਲ ਲਿਆ ਹੈ। ਸਾਰੇ ਝਗੜੇ ਪਿਛੋਂ ਕੇਵਲ ਥੋੜੇ ਜਿਹੇ ਚਾਂਦੀ ਦੇ ਗਹਿਣੇ ਹਿੰਦੁਸਤਾਨੀ ਫੌਜ ਦੇ ਹਵਾਲੇ ਕੀਤੇ ਗਏ ਤੇ ਸੋਨਾ, ਰੁਪਿਆ ਤੇ ਰੇਸ਼ਮੀ ਕਪੜੇ ਆਦਿਕ ਮੁਗ਼ਲਪੁਰੇ ਸਟੇਸ਼ਨ ਉਪਰ ਗੁੰਡਿਆਂ ਨੂੰ ਦੇ ਦਿਤੇ ਗਏ ਸਨ ਤੇ ਇਕ ਬੋਰੀ ਗਹਿਣਿਆਂ ਦੀ ਹਰਬੰਸਪੁਰੇ ਦਿਤੀ ਗਈ ਸੀ। ਕੋਈ ੨੪੦੦ ਸ਼ਰਨਾਰਥੀਆਂ ਵਿਚੋਂ ਕੇਵਲ ੨੨ ਦੇ ਥੋੜੇ ਜਿਹੇ ਗਹਿਣੇ ਮੋੜੇ ਗਏ ਤੇ ਇਹ ਇਸ ਲਈ ਕੀਤਾ ਗਿਆ ਕਿ ਜ਼ਾਹਿਰ ਇਹ ਕੀਤਾ ਜਾਏ ਕਿ ਜਿਵੇਂ ਜੋ ਕੁਝ ਲੀਤਾ ਗਿਆ ਸੀ, ਸਭ ਕੁਝ ਮੋੜ ਦਿਤਾ ਗਿਆ।

## ੩੮. ਸਿੰਧ ਐਕਸਪ੍ਰੈਸ ਉਪਰ ਹਮਲਾ

(ਸਿਵਲ ਮਿਲਟਰੀ ਗਜ਼ਟ ਦੀ ਰੀਪੋਰਟ)

ਜਿਹੜੇ ਮੁਸਾਫਰ ੧੯ ਅਗਸਤ ੧੯੪੭ ਨੂੰ ਸਿੰਧ ਐਕਸਪ੍ਰੈਸ ਤੋਂ ਲਹੌਰ ਉਤਰੇ ਉਨ੍ਹਾਂ ਨੇ ਕਤਲਆਮ ਦੀਆਂ ਭਿਆਨਕ ਰਿਪੋਟਾਂ ਦਿਤੀਆਂ। ਗੁਜਰਾਤ ਤੋਂ ਚਲਣ ਪਿਛੋਂ ਇਸ ਗੱਡੀ ਵਿਚ ਕੁਝ ਮੁਸਲਮਾਨ ਮੁਸਾਫਰਾਂ ਨੇ, ਜਿਨ੍ਹਾਂ ਪਾਸ ਕੁਹਾੜੀਆਂ ਤੇ ਛੁਰੇ ਸਨ, ਇਸ ਨੂੰ ਮੁੜ ਮੁੜ ਕੇ ਰੋਕਿਆ ਤੇ ਇਕ ਇਕ ਡੱਬੇ ਵਿਚ ਜਾ ਕੇ ਸਿਖਾਂ ਨੂੰ ਚੁਣ ਚੁਣ ਕੇ ਕਤਲ ਕੀਤਾ। ਚਲਦੀ ਗੱਡੀ ਵਿਚ ਵੀ ਇਹ ਕਤਲ ਹੁੰਦੇ ਰਹੇ ਤੇ ਜਿਥੇ ਵੀ ਇਹ ਗੱਡੀ ਖਲੋਂਦੀ ਸੀ ਮੁਸਲਮਾਨਾਂ ਦੇ ਹਜੂਮ ਲਾਗਿਉਂ ਆ ਕੇ ਟੁਟ ਪੈਂਦੇ ਸਨ।

ਕਈ ਮੁਸਾਫਰਾਂ ਨੇ ਗੱਡੀਆਂ ਦੇ ਥੱਲੇ ਲੁਕ ਕੇ ਬਚਣ ਦੀ ਕੋਸ਼ਸ਼ ਕੀਤੀ, ਪਰ ਉਨ੍ਹਾਂ ਨੂੰ ਖਿੱਚ ਕੇ ਕਢ ਲਿਆ ਗਿਆ ਤੇ ਮਾਰਿਆ ਗਿਆ। ਦੋ ਮੁਸਾਫਰ ਗੱਡੀ ਵਿਚੋਂ ਛਾਲ ਮਾਰ ਕੇ ਖੇਤਾਂ ਵਲ ਨੱਸ ਤੁਰੇ। ਗੱਡੀ ਰੋਕ ਕੇ ਇਨ੍ਹਾਂ ਨੂੰ ਕਤਲ ਕੀਤਾ ਗਿਆ। ਕੁਛ ਮੁਸਾਫਰ ਕੁਹਾੜੀਆਂ ਨਾਲ ਮਾਰੇ ਗਏ ਤੇ ਕੁਛ ਹੌਲੀ ਹੌਲੀ ਤਸੀਹੇ ਦੇ ਕੇ ਛੁਰਿਆਂ ਨਾਲ। ਇਕ ਜ਼ਨਾਨੀ ਤੇ ਉਸਦੇ ਤਿੰਨ ਛੋਟੇ ਬੱਚੇ ਅਖੀਰ ਵਿਚ ਕਤਲ ਕੀਤੇ ਗਏ। ਇਕ ਜਗ੍ਹਾ ਜਦ ਗੱਡੀ ਠਹਿਰੀ ਤਾਂ ਗੱਡੀ ਵਿਚ ਦਿਆਂ ਕਾਤਲਾਂ ਨੇ ਬਾਹਰ ਇਕੱਠੇ ਹੋਏ ਮੁਸਲਮਾਨਾਂ ਤੋਂ ਮੁਆਫੀ ਮੰਗੀ ਕਿ ਤੁਹਾਡੇ ਹਥੀਂ ਕਤਲ ਹੋਣ ਵਾਸਤੇ ਕੋਈ ਕਾਫਰ ਨਹੀਂ ਬਚਿਆ। ਮਿਸਟਰ ਬੁਸਟਿਨ ਜੋ ਸਿਵਲ ਮਿਲਟਰੀ ਗਜ਼ਟ ਦੇ ਐਡੀਟਰ ਸਨ, ਨੇ ਆਪਣੇ ਅਖਬਾਰ ਵਿਚ ੨੫-੮-੪੭ ਨੂੰ ਮਿਸਟਰ ਜਿਨਾਹ ਨੂੰ ਇਕ ਖੁਲ੍ਹੀ ਚਿਠੀ ਲਿਖੀ ਜਿਸ ਵਿਚ ਦਰਜ ਸੀ : ੧੫ ਨਿੱਕੇ ਖੂਨ ਤੁਹਾਨੂੰ ਸਿਆਸਤਦਾਨਾਂ ਨੂੰ ਸ਼ਾਇਦ ਕੋਈ ਵੱਡੀ ਗਲ ਨਾ ਜਾਪਣ ਪਰ ਇਹ ੧੫ ਉਨ੍ਹਾਂ ਹਜ਼ਾਰਾਂ ਬੇ-ਗੁਨਾਹਾਂ ਵਿਚੋਂ ਹਨ, ਜੋ ਇਸੇ ਤਰ੍ਹਾਂ ਕਤਲ ਹੋ ਚੁਕੇ ਹਨ। ਲਾਹੌਰ ਵਿਚ ਕੋਈ ਗੱਡੀ ਨਹੀਂ ਆਉਂਦੀ ਜਿਸ ਵਿਚ ਅਜਿਹੀਆਂ ਘਟਨਾਵਾਂ ਨਾ ਹੋ ਚੁਕੀਆਂ ਹੋਣ।

## ੩੯. ਸਿਆਲਕੋਟ ਕਨਵਾਈ ਦਾ ਕਤਲ

ਪੱਛਮੀ ਪੰਜਾਬ ਸਰਕਾਰ ਦੀ ਸਰਕਾਰੀ ਡਾਇਰੀ ਵਿਚ ੨੭ ਅਗਸਤ ਦੀ ਰੀਪੋਰਟ ਵਿਚ ਰਾਵੀ ਦੇ ਪੁਲ ਉਪਰ ਇਕ ਕਨਵਾਈ ਦੇ ਕਤਲ ਕੀਤੇ ਜਾਣ ਦਾ ਜ਼ਿਕਰ ਹੈ। ਇੰਜ ਲਿਖਿਆ ਹੈ—"ਰਾਵੀ ਦੇ ਪੁਲ ਦੇ ਲਾਗੇ ਇਕ ਹਿੰਦੂ ਸਿਖ ਕਨਵਾਈ ਦੀ ਗੱਡੀ ਉਪਰ ਲੁਟ ਲਈ ਹਮਲਾ

ਕੀਤਾ ਗਿਆ ਤੇ ਪੁਲੀਸ ਨੇ ਲੁਟੇਰਿਆਂ ਵਿਚੋਂ ਬਾਰਾਂ ਨੂੰ ਜਾਨੋਂ ਮਾਰਿਆ।"

ਪਰ ਜਿਹੜੇ ਲੋਕ ਇਸ ਕਨਵਾਈ ਦੀਆਂ ੬੦ ਗੱਡੀਆਂ ਵਿਚੋਂ ਬਚ ਕੇ ਆਏ ਸਨ ਉਨ੍ਹਾਂ ਨੇ ਰਾਜਕੁਮਾਰੀ ਅੰਮ੍ਰਿਤ ਕੌਰ ਹਿੰਦ ਦੀ ਸੇਹਤ ਦੀ ਮੰਤਰੀ ਨੂੰ ਇਹ ਬਿਆਨ ਦਿਤਾ—"ਜਦ ਇਹ ਗਡੀਆਂ ਰਾਵੀ ਉਪਰ ਪਹੁੰਚੀਆਂ ਤਾਂ ਡਰਾਈਵਰ ਛਡ ਗਏ ਤੇ ਦੋ ਘੰਟੇ ਤਕ ਨ ਮੁੜੇ। ਜਦ ਮੁੜਕੇ ਆਏ ਤਾਂ ਕਨਵਾਈ ਉਪਰ ੧੦੦੦ ਹਥਿਆਰਬੰਦ ਮੁਸਲਮਾਨਾਂ ਨੇ ਹਮਲਾ ਕੀਤਾ, ਪਾਕਿਸਤਾਨੀ ਗਾਰਦ ਨੇ ਦੋ ਹਵਾਈ ਫਾਇਰ ਕੀਤੇ ਤੇ ਕਨਵਾਈ ਵਿਚੋਂ ਬਹੁਤ ਸਾਰੇ ਮੁਸਾਫਰ ਮਾਰੇ ਗਏ।" ਰਾਜਕੁਮਾਰੀ ਨੇ ਆਪਣੀ ਅਖੀਂ ੧੩ ਲਾਸ਼ਾਂ ਅਜਿਹੀਆਂ ਵੇਖੀਆਂ ਜਿਹੜੀਆਂ ਟੁਕੜੇ ਟੁਕੜੇ ਹੋਈਆਂ ਹੋਈਆਂ ਸਨ ਤੇ ਬਹੁਤ ਸਾਰੀਆਂ ਸਖ਼ਤ ਫਟੜ ਸਨ।

## ੪੦.

ਪੱਛਮੀ ਪੰਜਾਬ ਦੇ ਐਮ. ਈ. ਓ. ਦੇ ਇਕ ਅੰਗ੍ਰੇਜ਼ ਅਫ਼ਸਰ ਨੇ ਸਤੰਬਰ ੧੯੪੭ ਵਿਚ ਬਿਆਨ ਦਿਤਾ ਕਿ ਸ਼ੇਖ਼ੂਪੁਰੇ ਦੇ ਲਾਗੇ ਉਸ ਦੀ ਡਿਊਟੀ ਲੱਗੀ ਤੇ ਇਕ ਹਿੰਦੂ ਲੜਕੀ ਨੂੰ ਕਢ ਕੇ ਲਿਆਇਆ ਜਿਸ ਨੂੰ ਮੁਸਲਿਮ ਨੈਸ਼ਨਲ ਗਾਰਡ ਵਾਲੇ ਚੁਕ ਕੇ ਲੈ ਗਏ ਸਨ। ਉਸ ਨੇ ਇਸ ਲੜਕੀ ਨੂੰ ਤੇ ਇਨ੍ਹਾਂ ਚਾਰ ਗੁੰਡਿਆਂ ਨੂੰ ਇਕ ਘਰ ਵਿਚ ਵੇਖਿਆ, ਜਿਨ੍ਹਾਂ ਨੇ ਕਿ ਪਹਿਲਾਂ ਇਸਦੀ ਬੇਪਤੀ ਕੀਤੀ ਸੀ ਤੇ ਇਸ ਦੀਆਂ ਛਾਤੀਆਂ ਕਟ ਕੇ ਭੁੰਨ ਰਹੇ ਸਨ, ਇਸ ਅਫਸਰ ਨੇ ਇਨ੍ਹਾਂ ਚੌਹਾਂ ਨੂੰ ਗੋਲੀ ਨਾਲ ਮਾਰ ਦਿਤਾ।

## ੪੧.

ਪੰਡਤ ਚੂਨੀ ਲਾਲ ਜੈਤਲੀ ਨਹਿਰ ਦਾ ਐਸ. ਡੀ. ਓ., ਜੋ ਜ਼ਿਲਾ ਸ਼ੇਖ਼ੂਪੁਰਾ ਵਿਚ ਚੀਰੇ ਕੀ ਮਲੀਆਂ ਦੇ ਨਹਿਰ ਦੇ ਬੰਗਲੇ ਵਿਕ ਆਪਣੇ ਟਬਰ ਸਮੇਤ ਰਹਿੰਦਾ ਸੀ, ਉਸਨੂੰ ਮੁਸਲਮਾਨਾਂ ਨੇ ਕਤਲ ਕਰ ਦਿਤਾ। ੨੭-੮-੪੭ ਨੂੰ ਇਨ੍ਹਾਂ ਦੇ ਟਬਰ ਦੇ ੧੦ ਜੀਅ ਚੁਕੇ ਗਏ, ਜਿਨ੍ਹਾਂ ਵਿਚੋਂ ਪੰਜ ਇਸਤ੍ਰੀਆਂ ਸਨ। ਪੰਡਤ ਨੰਦ ਲਾਲ ਇਨ੍ਹਾਂ ਦਾ ਭਰਾ ਜੋ ਪੁਲੀਸ ਪਾਸ ਰਿਪੋਰਟ ਕਰਨ ਗਿਆ, ਉਸਨੂੰ ਪੁਲੀਸ ਵਾਲਿਆਂ ਨਹਿਰ ਵਿਚ ਸਿਟਕੇ ਡੋਬ ਦਿਤਾ। ਪੰਡਤ ਚੂਨੀ ਲਾਲ ਨੂੰ ਅਲੀ ਮੁਹੰਮਦ ਨੰਬਰਦਾਰ ਨੇ ਪੁਲੀਸ ਦੀ ਮਦਦ ਨਾਲ ਕਤਲ ਕੀਤਾ ਸੀ। ਮਿਸਟਰ ਸੈਨਾਪਤੀ ਰਾਮ ਸਾਹਨੀ ਲਾਹੌਰ ਦੇ ਡਿਸਟ੍ਰਿਕਟ ਬੋਰਡ ਦੇ ਐਂਜੀਨੀਅਰ ਨੂੰ ੧੨-੯-੪੭ ਨੂੰ ਉਸ ਦੇ ਮਾਤਹਿਤਾਂ ਨੇ ਹਮਲਾ ਕਰ ਕੇ ਚੀਰ ਚੀਰ ਕੇ ਮਾਰਿਆ।

## ੪੨.

ਮਾਸਟਰ ਤਾਰਾ ਸਿੰਘ ਨੇ ਲਿਖਿਆ ਕਿ ਸਿਖਾਂ ਦਾ ਦਾਵਾ ਇਹ ਹੈ ਕਿ ਪੰਜਾਬ ਦੀ ਆਬਾਦੀ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਨਹੀਂ। ਪੰਜਾਬ ਮੁਸਲਿਮ ਸੂਬਾ ਨਹੀਂ ਸਗੋਂ ਇਸ ਦਾ ਸਾਰਾ ਇਤਿਹਾਸ ਹੀ ਸਿਖਾਂ ਦਾ ਇਤਿਹਾਸ ਹੈ। ਇਹ ਸਿਖ ਧਰਮ ਅਤੇ ਸਿਖ ਗੁਰੂਆਂ ਦਾ ਜਨਮ ਅਸਥਾਨ ਹੈ।ਪੰਜਾਬ ਦੇ ਲਗ ਭਗ ਸਾਰੇ ਹੀ ਸ਼ਹੀਦ ਸਿਖ ਹੋਏ ਹਨ। ਸਿਖ ਹੀ ਇਕੱਲੀ ਐਸੀ ਕੌਮ ਹੈ ਜਿਹੜੀ ਪੰਜਾਬੀ ਸਭਿਅਤਾ ਤੇ ਬੋਲੀ ਨੂੰ ਅਪਨਾਂਦੀ ਹੈ। ਮੁਸਲਮਾਨ ਕਵੀ ਮਕੇ ਤੇ ਮਦੀਨੇ ਦਾ ਜ਼ਿਕਰ ਕਰਦੇ ਹਨ। ਹਿੰਦੂ ਕਵੀ ਗੰਗਾ ਤੇ ਬਨਾਰਸ ਦਾ ਪਰ ਸਿਖ ਕਵੀ ਰਾਵੀ ਤੇ ਝਨਾਂ ਦੇ ਗੀਤ ਗਾਂਦੇ ਹਨ।

## ੪੩. ਗੈਰ-ਮੁਸਲਮਾਨਾਂ ਨੂੰ ਪਾਕਿਸਤਾਨ ਵਿਚ ਟਿਕੇ ਰਹਿਣ ਦੀ ਪ੍ਰੇਰਨਾ

੧੮ ਜੂਨ ੧੯੪੭ ਨੂੰ ਇਕ ਤਕਰੀਰ ਵਿਚ ਅਚਾਰੀਆ ਕ੍ਰਿਪਲਾਨੀ ਨੇ ਕਿਹਾ "ਪੂਰਬੀ

ਬੰਗਾਲ, ਪੱਛਮੀ ਪੰਜਾਬ ਤੇ ਸਿੰਧ ਦੀਆਂ ਘਟ ਗਿਣਤੀਆਂ ਦੇ ਪ੍ਰਤੀਨਿਧ ਮੈਨੂੰ ਮਿਲੇ ਹਨ ਤੇ ਮੇਰੇ ਕੋਲੋਂ ਸਲਾਹ ਪੁਛਦੇ ਹਨ ਕਿ ਪਾਕਿਸਤਾਨ ਬਣ ਜਾਣ ਉਪਰ ਉਹ ਕੀ ਕਰਨ। ਉਨ੍ਹਾਂ ਵਿਚੋਂ ਬਹੁਤ ਸਾਰੇ ਸਮਝਦੇ ਹਨ ਕਿ ਉਨ੍ਹਾਂ ਦੀਆਂ ਜਾਨਾਂ, ਆਬਰੂ ਤੇ ਮਾਲ ਹੁਣ ਵੀ ਖਤਰੇ ਵਿਚ ਹੈ ਤੇ ਪਾਕਿਸਤਾਨ ਬਣਨ ਉਪਰ ਇਹ ਖਤਰਾ ਬਹੁਤ ਵਧ ਜਾਵੇਗਾ। ਪਰ ਮੇਰੇ ਖਿਆਲ ਵਿਚ ਇਹ ਖਤਰਾ ਸਹੀ ਨਹੀਂ। ਮੈਨੂੰ ਆਸ ਹੈ ਕਿ ਜਿਸ ਵੇਲੇ ਪਾਕਿਸਤਾਨ ਦੀ ਕੋਈ ਸਰਕਾਰ ਬਣ ਗਈ ਤਾਂ ਉਹ ਸਰਕਾਰ ਘਟ-ਗਿਣਤੀਆਂ ਨਾਲ ਬੁਰਾ ਸਲੂਕ ਕਰ ਕੇ ਆਪਣੇ ਲਈ ਬਦਨਾਮੀ ਨਹੀਂ ਸਹੇੜੇਗੀ। ਹੁਣ ਤਕ ਤੇ ਮੁਸਲਮਲੀਗ ਸਮਝਦੀ ਸੀ ਕਿ ਇਸ ਦਾ ਫਾਇਦਾ ਫ਼ਸਾਦ ਕਰਾਣ ਵਿਚ ਹੈ ਪਰ ਅਗਾਹਾਂ ਨੂੰ ਉਹ ਅਮਨ ਕਰਾਣਾ ਚਾਹੇਗੀ, ਕਿਉਂਕਿ ਜੇ ਫਸਾਦ ਜਾਰੀ ਰਹਿਣ ਤਾਂ ਉਹ ਪਾਕਿਸਤਾਨ ਦੀ ਸਰਕਾਰ ਵਿਰੁਧ ਵੀ ਖੜੇ ਹੋ ਸਕਦੇ ਹਨ।

## ੪੪. ਅਖਬਾਰੀ ਰੀਪੋਰਟਾਂ

੪ ਜਨਵਰੀ ੧੯੪੭—ਰਾਵਲਪਿੰਡੀ ਤੋਂ ਖਬਰ ਮਿਲੀ ਹੈ ਕਿ ਜ਼ਿਲਾ ਹਜ਼ਾਰਾ ਦਿਆਂ ਪਿੰਡਾਂ ਉਪਰ ਹੋਰ ਵੀ ਹਮਲੇ ਹੋਏ ਹਨ। ਇਕ ਪਿੰਡ ਮਲਾਹ ਜਿਸ ਵਿਚ ੪੦੦ ਗੈਰ-ਮੁਸਲਮਾਨਾਂ ਦੇ ਘਰ ਹਨ ਤੇ ਜੋ ਡੂੰਘਾ ਗਲੀ ਤੇ ਨਥਿਆ ਗਲੀ ਦੇ ਦਰਮਿਆਨ ਹੈ, ਉਸ ਉਪਰ ੨ ਜਨਵਰੀ ਨੂੰ ਖਤਰਨਾਕ ਹਥਿਆਰਾਂ ਨਾਲ ੪੦੦ ਮੁਸਲਮਾਨਾਂ ਨੇ ਹਮਲਾ ਕੀਤਾ। ਕਈ ਘਰਾਂ ਨੂੰ ਲੁਟ ਕੇ ਉਨ੍ਹਾਂ ਅੱਗ ਲਾਈ ਤੇ ਕਈ ਬੰਦੇ ਜੀਉਂਦੇ ਸਾੜੇ। ਇਹ ਰਿਪੋਟ ਅਰਜਨ ਸਿੰਘ ਨੇ ਦਿਤੀ ਹੈ ਜੋ ੧੨ ਦੇ ਟਬਰ ਵਿਚੋਂ ਇਕੱਲਾ ਬਚਿਆ ਹੈ ਤੇ ਬਰਫ ਵਿਚ ਸਠ ਮੀਲ ਪੈਦਲ ਚਲਕੇ ਆਇਆ ਹੈ।

੨੪ ਜਨਵਰੀ—ਸ਼ੁਕਰ ਦੀ ਦੁਪਹਿਰ ਨੂੰ ਲਾਹੌਰ ਵਿਚ ਪੰਜਾਬ ਮੁਸਲਿਮ ਲੀਗ ਦੇ ਕਈ ਵਡੇ ਲੀਡਰ ਫੜੇ ਗਏ, ਜਿਨ੍ਹਾਂ ਨੇ ਮੈਕਲੋਡ ਰੋਡ ਉਪਰ ਮੁਸਲਿਮ ਲੀਗ ਨੈਸ਼ਨਲ ਗਾਰਡ ਦੇ ਹੈਡ ਕਵਾਟਰ ਦੀ ਤਲਾਸ਼ੀ ਵਿਚ ਪੁਲੀਸ ਨੂੰ ਰੋਕ ਪਾਈ ਸੀ। ਇਨ੍ਹਾਂ ਵਿਚ ਇਹ ਸ਼ਾਮਲ ਸਨ: ਖਾਨ ਇਫਤਖਾਰ ਹੁਸੈਨ ਮਮਦੋਟ, ਮਲਿਕ ਫਿਰੋਜ਼ ਖਾਂ ਨੂਨ, ਸਰਦਾਰ ਸ਼ੌਕਤ ਹਿਯਾਤ ਖਾਨ, ਬੇਗਮ ਸ਼ਾਹ ਨਿਵਾਜ਼, ਮੀਆਂ ਇਫਤਖਾਰਉਦ ਦੀਨ, ਮੀਆਂ ਮੁਮਤਾਜ਼ ਦੌਲਤਾਨਾ ਤੇ ਸਈਦ ਅਮੀਰ ਹੁਸੈਨ ਸ਼ਾਹ। ਇਸਲਾਮੀਆਂ ਕਾਲਜ ਦੇ ਸੈਂਕੜੇ ਵਿਦਿਆਰਥੀ ਜੋ ਉਥੇ ਜਮਾਂ ਸਨ, ਉਨ੍ਹਾਂ ਨੇ ਕਾਫੀ ਛੇੜ-ਖਾਨੀ ਕੀਤੀ ਤੇ ਪੁਲੀਸ ਦੀ ਜਿਸ ਲਾਰੀ ਵਿਚ ਇਹ ਲੀਡਰ ਬਿਠਾਏ ਗਏ ਸਨ, ਕੋਈ ਦਰਜਨ ਮੁੰਡੇ ਉਸ ਦੀ ਛਤ ਉਪਰ ਚੜ੍ਹ ਗਏ। ਪੁਲੀਸ ਨੇ ਇਹ ਕਾਰਰਵਾਈ ਇਸ ਲਈ ਕੀਤੀ ਕਿ ਪੰਜਾਬ ਸਰਕਾਰ ਨੇ ਮੁਸਲਿਮ ਲੀਗ ਨੈਸ਼ਨਲ ਗਾਰਡ ਤੇ ਰਾਸ਼ਟਰੀਆ ਸੰਘ ਨੂੰ ਕਾਨੂੰਨ ਵਿਰੁਧ ਜਮਾਤਾਂ ਕਰਾਰ ਦਿਤਾ। ਇਨ੍ਹਾਂ ਦੋਹਾਂ ਜਮਾਤਾਂ ਦਿਆਂ ਹੈਡ ਕੁਵਾਟਰਾਂ ਉਪਰ ਇਕੋ ਵੇਲੇ ਛਾਪਾ ਮਾਰਿਆ ਗਿਆ। ਪੁਲੀਸ ਦੀ ਇਕ ਭਾਰੀ ਗਿਣਤੀ ਜਿਸ ਦੇ ਨਾਲ ਇਕ ਸੀ. ਆਈ. ਡੀ. ਦਾ ਸੁਪ੍ਰੰਡੈਂਟ ਸੀ, ਨੈਸ਼ਨਲ ਗਾਰਡ ਮੁਸਲਿਮ ਲੀਗ ਦੇ ਦਫਤਰ ਵਰੰਟ ਲੈ ਕੇ ਆਈ। ਪਰ ਮੀਆਂ ਇਫਤਖ਼ਾਰੁ ਦੀਨ ਦੀ ਅਗਵਾਈ ਹੇਠ ਪੁਲੀਸ ਨੂੰ ਰੋਕਿਆ। ਏਨੇ ਨੂੰ ਬਾਕੀ ਦੇ ਲੀਡਰ ਵੀ ਆ ਗਏ ਤੇ ਪੁਲੀਸ ਦੋ ਘੰਟੇ ਤਕ ਰੁਕੀ ਰਹੀ। ਇਸ ਤੋਂ ਪਹਿਲਾਂ ਨੈਸ਼ਨਲ ਗਾਰਡ ਦਿਆਂ ਕਈ ਵਡਿਆਂ ਲੀਡਰਾਂ ਦੇ ਘਰਾਂ ਦੀ ਤਲਾਸ਼ੀ ਲਈ ਜਾ ਚੁਕੀ ਸੀ। ਸੰਘ ਵਾਲਿਆਂ ਨੇ ਆਪਣੇ ਲਾਹੌਰ ਦਿਆਂ ੨੧ ਦਫਤਰਾਂ ਦੀ ਤਲਾਸ਼ੀ ਵਿਚ ਕੋਈ ਰੋਕ ਨਾ ਪਾਈ। ਨੈਸ਼ਨਲ ਗਾਰਡ ਦੇ ਲੀਡਰ ਅਮੀਰ ਹੁਸੈਨ ਸ਼ਾਹ ਨੇ ਬਿਆਨ ਦਿਤਾ ਕਿ ਨੈਸ਼ਨਲ ਗਾਰਡ ਉਪਰ ਇਹ ਹਮਲਾ ਪੰਜਾਬ ਦਿਆਂ ਲੋਕਾਂ ਦੀ ਸ਼ਹਿਰੀ ਅਜ਼ਾਦੀ ਉਪਰ ਪੰਜਾਬ ਸਰਕਾਰ ਵਲੋਂ ਇਕ ਹਮਲਾ ਹੈ। ਇਸ ਤਲਾਸ਼ੀ ਵਿਚ ਪੁਲੀਸ ਨੂੰ ੧੦੦੦ ਲੋਹੇ ਦੀਆਂ ਟੋਪੀਆਂ ਤੇ ਬਹੁਤ ਸਾਰੇ ਵਲੰਟੀਅਰਾਂ ਦੇ ਬਿੱਲੇ ਮਿਲੇ

ਜਿਨ੍ਹਾਂ ਉਪਰ ਛੁਰੇ, ਤਲਵਾਰ ਤੇ ਰਿਵਾਲਵਰ ਦੀ ਨਿਸ਼ਾਨੀ ਸੀ।

੨੫ ਜਨਵਰੀ–ਲਾਹੌਰ ਵਿਚ ਜਲੂਸਾਂ ਉਪਰ ਜੋ ਪਾਬੰਦੀ ਲਗੀ ਹੈ ਉਸ ਨੂੰ ਮੁਸਲਿਮ ਲੀਗ ਨੇ ਭੰਗ ਕੀਤਾ ਤੇ ਕਈ ਗ੍ਰਿਫਤਾਰੀਆਂ ਹੋਈਆਂ । ੭ ਮੁਸਲਿਮ ਲੀਗੀ ਐਮ. ਐਲ. ਏ. ਫੜੇ ਗਏ ਜੋ ਡੇਢ ਵਜੇ ਅਸੈਂਬਲੀ ਵਿਚੋਂ ਨਾਹਰੇ ਲਾਉਂਦੇ ਤੇ ਜਲੂਸ ਬਣਾਕੇ ਮਾਲ ਰੋਡ ਵਲ ਚਲੇ। ਇਸ ਤੋਂ ਪਹਿਲਾਂ ਦੋ ਲੀਗੀਏ ਜਿਨ੍ਹਾਂ ਨੇ ਪੁਲੀਸ ਦੇ ਹੁਕਮ ਪਰ ਉਥੋਂ ਜਾਣੋ ਨਾਂਹ ਕਰ ਦਿਤੀ ਸੀ, ਅਸੈਂਬਲੀ ਲਾਗੇ ਫੜੇ ਗਏ। ਜਿਹੜੇ ਐਮ. ਐਲ. ਏ. ਫੜੇ ਗਏ ਹਨ ਉਨ੍ਹਾਂ ਦੇ ਨਾਂ ਇਹ ਹਨ– ਬੇਗਮ ਤਸੱਦਕ ਹੁਸੈਨ, ਸੂਫੀ ਅਬਦੁਲ ਹਮੀਦ, ਚੌਧਰੀ ਮੁਹੰਮਦ ਅਕਰਮ, ਮਲਿਕ ਵਜ਼ੀਰ ਮੁਹੰਮਦ, ਰਾਣਾ ਨਸਰ ਉਲਾ ਖਾਂ, ਰਾਏ ਮੁਹੰਮਦ ਅਨਵਰ ਖਰਲ ਤੇ ਚੌਧਰੀ ਜ਼ਫਰਉਲਾ ਖਾਂ।

੨੫ ਫਰਵਰੀ–ਮੁਸਲਿਮ ਲੀਗ ਦੀ ਐਜੀਟੇਸ਼ਨ ਅੰਮ੍ਰਿਤਸਰ ਵਿਚ ਖਤਰਨਾਕ ਸ਼ਕਲ ਫੜ ਗਈ ਤੇ ਸੋਮਵਾਰ ਨੂੰ ਪੁਲੀਸ ਨੂੰ ਕਈ ਵਾਰ ਗੋਲੀ ਚਲਾਣੀ ਪਈ। ਸਿਵਲ ਲਾਈਨ ਵਿਚ ਇਕ ਮੁਸਲਮਾਨ ਹਜੂਮ ਨੇ ਇਕ ਸਿਖ ਸਿਪਾਹੀ ਜਾਨੋਂ ਮਾਰ ਦਿਤਾ। ਏ. ਡੀ. ਐਮ. ਇਕਰਾਮੁਲ ਹੱਕ ਉਪਰ ਭਾਰਾ ਹਮਲਾ ਹੋਇਆ ਤੇ ਉਸ ਦੇ ਸਿਰ ਉਪਰ ਸਖਤ ਸੱਟਾਂ ਵਜੀਆਂ ਤੇ ਇਕ ਥਾਣੇਦਾਰ ਉਪਰ ਕਾਤਲਾਨਾ ਹਮਲਾ ਕੀਤਾ ਗਿਆ ਤੇ ਹਮਲਾਆਵਰ ਨੂੰ ਪੁਲੀਸ ਨੇ ਗੋਲੀ ਮਾਰ ਦਿਤੀ। ੨੯ ਸਿਪਾਹੀਆਂ ਨੂੰ ਸਟਾਂ ਲਗੀਆਂ। ਸਰਕਾਰੀ ਐਲਾਨ ਵਿਚ ਅੰਮ੍ਰਤਸਰ ਦੀ ਹਾਲਤ ਸਖ਼ਤ ਖਤਰਨਾਕ ਦੱਸੀ ਗਈ ਹੈ। ਫੌਜ ਬੁਲਾਈ ਗਈ ਪਰ ਵਰਤੀ ਨਹੀਂ ਗਈ। ਰਾਵਲਪਿੰਡੀ ਵਿਚ ਵੀ ਪੁਲੀਸ ਨੂੰ ਲੀਗੀ ਜਲੂਸ ਵਿਰੁਧ ਗੋਲੀ ਚਲਾਣੀ ਪਈ।ਲਾਹੌਰ ਵਿਚ ਕਚਹਿਰੀਆਂ ਉਪਰ ਮੁਸਲਮਾਨ ਵਿਦਿਆਰਥੀਆਂ ਨੇ ਹਮਲਾ ਕੀਤਾ, ਸ਼ੀਸ਼ੇ ਤੋੜੇ ਗਏ ਤੇ ਮੁਲਾਜ਼ਮਾਂ ਨੂੰ ਛੇੜਿਆ ਗਿਆ ਤੇ ਸਰਕਾਰੀ ਕਾਗਜ਼ ਖਰਾਬ ਕੀਤੇ ਗਏ। ਮੁੜ ਜ਼ਨਾਨੀਆਂ ਤੇ ਬਚਿਆਂ ਨੇ ਹਮਲਾ ਕੀਤਾ। ਇਸ ਤੋਂ ਪਹਿਲੋਂ ਜ਼ਨਾਨੀਆਂ ਨੇ ਸਰਕਾਰੀ ਸੈਕ੍ਰੇਟੇਰੀਅਟ ਉਪਰ ਧਾਵਾ ਕੀਤਾ ਸੀ ਤੇ ਮੁੰਡੇ ਕਿੰਨਾ ਚਿਰ ਹੀ ਸੜਕ ਉਪਰ ਬੈਠ ਕੇ ਆਵਾਜਾਈ ਰੋਕਦੇ ਰਹੇ। ਸ਼ਾਮ ਨੂੰ ਇਕ ਜਲੂਸ ਨਿਕਲਿਆ ਜਿਸ ਉਪਰ ਪੋਲੀਸ ਨੇ ਲਾਠੀ ਚਾਰਜ ਕੀਤਾ।

੨੭ ਫਰਵਰੀ–ਪੰਜਾਬ ਸਰਕਾਰ ਤੇ ਲੀਗੀ ਲੀਡਰਾਂ ਦੇ ਦਰਮਿਆਨ ਸਮਝੌਤਾ ਹੋਣ ਕਰ ਕੇ ਲੀਗ ਦੀ ਐਜੀਟੇਸ਼ਨ ਬੰਦ ਕੀਤੀ ਗਈ। ਸਰਕਾਰ ਨੇ ਛੁਟ ਉਨ੍ਹਾਂ ਕੈਦੀਆਂ ਦੇ, ਜਿਨ੍ਹਾਂ ਜਿਸਮਾਨੀ ਹਮਲੇ ਕੀਤੇ ਹਨ, ਬਾਕੀ ਸਾਰੇ ਲੀਗੀ ਕੈਦੀ ਛਡ ਦਿਤੇ ਹਨ ਤੇ ਜਲਸਿਆਂ ਉਪਰ ਪਾਬੰਦੀ ਹਟਾ ਲਈ ਹੈ, ਪਰ ਜਲੂਸ, ਫੌਜੀ ਡਰਿਲ ਤੇ ਹਥਿਆਰ ਲੈ ਕੇ ਚਲਣ ਉਪਰ ਪਾਬੰਦੀ ਹੈ। ਸਰਕਾਰ ਨੇ ਮਿਸਟਰ ਜਿਨਾਂਹ ਦੀ ਇਹ ਸਲਾਹ ਮੰਨ ਲਈ ਹੈ ਕਿ ਪਬਲਿਕ ਸੇਫਟੀ ਆਰਡੀਨੈਂਸ ਦੀ ਥਾਂ ਅਸੈਂਬਲੀ ਵਿਚ ਬਿਲ ਪਾਸ ਕੀਤਾ ਜਾਵੇ।

੪ ਮਾਰਚ–ਹਿੰਦੂ ਸਿਖ ਮੁਜ਼ਾਹਰੇ ਦੇ ਪਿਛੋਂ ਲਾਹੌਰ ਵਿਚ ੯ ਆਦਮੀ ਮੰਗਲਵਾਰ ਨੂੰ ਮਾਰੇ ਗਏ ਜਿਨ੍ਹਾਂ ਵਿਚ ਡੀ. ਏ. ਵੀ. ਕਾਲਜ ਦਾ ਇਕ ਵਿਦਿਆਰਥੀ ਵੀ ਸੀ। ਸ਼ਾਮ ਨੂੰ ਫਿਰਕੂ ਫਸਾਦ ਹੋਇਆ ਜਦ ਕਿ ਮੱਤੀ ਚੌਕ ਵਿਚ ਹਿੰਦੂਆਂ ਸਿਖਾਂ ਦੇ ਇਕ ਜਲੂਸ ਦੀ ਮੁਸਲਮਾਨਾਂ ਨਾਲ ਟੱਕਰ ਹੋ ਗਈ। ਪੁਲੀਸ ਨੇ ਦੋਹਾਂ ਪਾਸਿਆਂ ਨੂੰ ਗੋਲੀ ਚਲਾ ਕੇ ਅੱਡ ਕੀਤਾ ਤੇ ਅੱਠ ਲੋਥਾਂ ਪੁਲੀਸ ਨੇ ਮੁਰਦਾਖਾਨੇ ਵਿਚ ਲਿਆਂਦੀਆਂ। ਡੀ. ਏ. ਵੀ. ਕਾਲਜ ਦੇ ਬੋਰਡਿੰਗ ਦੇ ਬਾਹਰ ਇਸ ਕਾਲਜ ਦੇ ਵਿਦਿਆਰਥੀਆਂ ਤੇ ਪੁਲੀਸ ਵਿਚਕਾਰ ਟੱਕਰ ਹੋਈ। ਇਕ ਵਿਦਿਆਰਥੀ ਨੂੰ ਗੋਲੀ ਮਾਰ ਦਿਤੀ ਗਈ।

੫ ਮਾਰਚ–ਗਵਰਨਰ ਪੰਜਾਬ ਨੇ ਦਫਾ ੯੩ ਗੌਰਮਿੰਟ ਐਕਟ ਦਾ ਐਲਾਨ ਕਰ ਦਿਤਾ ਹੈ।

੬ ਮਾਰਚ–ਸ਼ਰੀਫਪੁਰੇ ਦੇ ਲਾਗੇ ਬਟਾਲੇ ਤੋਂ ਆਉਣ ਵਾਲੀ ਇਕ ਗਡੀ ਸ਼ਾਮ ਨੂੰ ਰੋਕੀ

ਗਈ ਤੇ ਭਾਰੀ ਹਥਿਆਰ-ਬੰਦ ਮੁਸਲਮਾਨ ਭੀੜ ਨੇ ਇਸ ਉਪਰ ਹਮਲਾ ਕੀਤਾ। ਕਈ ਹਿੰਦੂ ਤੇ ਸਿਖ ਮਾਰੇ ਗਏ। ਜਦ ਗਡੀ ਅੰਮ੍ਰਿਤਸਰ ਸਟੇਸ਼ਨ ਉਪਰ ਪਹੁੰਚੀ ਤਾਂ ਕਈ ਡਬੇ ਲਹੂ ਨਾਲ ਭਰੇ ਹੋਏ ਸਨ, ਜਿਨ੍ਹਾਂ ਵਿਚ ਜ਼ਨਾਨੇ ਡਬੇ ਵੀ ਸ਼ਾਮਲ ਸਨ।

੭ ਮਾਰਚ–ਅੰਮ੍ਰਿਤਸਰ ਅੱਗ ਦੀ ਲਪੇਟ ਵਿਚ ਹੈ। ਵੀਰਵਾਰ ਨੂੰ ਸ਼ਹਿਰ ਦਿਆਂ ਕਈ ਹਿਸਿਆਂ ਵਿਚ ਅੱਗਾਂ ਲਗੀਆਂ ਰਹੀਆਂ। ਹਾਲ ਬਾਜ਼ਾਰ, ਕਟੜਾ ਜੈਮਲ ਸਿੰਘ ਤੇ ਆਲੇ ਦੁਆਲੇ ਦੇ ਇਲਾਕਿਆਂ ਵਿਚ ਕਈ ਦੁਕਾਨਾਂ ਸਾੜੀਆਂ ਗਈਆਂ। ਪੁਲੀਸ ਤੇ ਮਿਲਟ੍ਰੀ ਦਿਨ ਰਾਤ ਗਸ਼ਤ ਲਗਾਂਦੀ ਰਹੀ। ਸਿਵਲ ਹਸਪਤਾਲ ਵਿਚ ਬੁਧਵਾਰ ਪਿਛੋਂ ੨੭ ਮੁਰਦੇ ਤੇ ੧੦੦ ਫਟੜ ਲਿਆਂਦੇ ਗਏ। ਪਰ ਬਹੁਤ ਸਾਰੇ ਕਤਲਾਂ ਦੀ ਹਾਲੀ ਰਿਪੋਟ ਹੀ ਨਹੀਂ ਆਈ। ਪੁਲੀਸ ਨੇ ਕਈ ਵਾਰੀ ਗੋਲੀ ਚਲਾਈ ਜਿਸਦਾ ਕੋਈ ਅਸਰ ਨਹੀਂ ਹੋਇਆ। ਇਕ ਸਿਨਮਾ ਹਾਊਸ ਬਿਲਕੁਲ ਸਾੜ ਦਿਤਾ ਗਿਆ, ਬਹੁਤ ਸਾਰੇ ਸਿਖ ਤੇ ਹਿੰਦੂ ਜੋ ਮੁਸਲਮਾਨੀ ਇਲਾਕਿਆਂ ਵਿਚ ਰਹਿੰਦੇ ਸਨ, ਉਹ ਦਰਬਾਰ ਸਾਹਿਬ ਜਾਂ ਸਿਵਲ ਲਾਈਨ ਵਿਚ ਚਲੇ ਗਏ ਹਨ। ਜਿਹੜੇ ਪਿਛੇ ਰਹਿ ਗਏ ਹਨ ਉਨ੍ਹਾਂ ਨਾਲ ਬੀਤੇ ਦਾ ਕੋਈ ਪਤਾ ਨਹੀਂ। ਇਕੜ ਦੁਕੜ ਹਮਲਿਆਂ ਵਿਚ ਬੜੇ ਅਤਿਆਚਾਰ ਕੀਤੇ ਗਏ ਹਨ। ਮੁਲਤਾਨ ਵਿਚ ਇਕ ਫਸਾਦ ਵਿਚ ਬਹੁਤ ਸਾਰੇ ਲੋਕ ਮਾਰੇ ਗਏ ਤੇ ਫਟੜ ਹੋਏ, ਕੁਝ ਦੁਕਾਨਾਂ ਨੂੰ ਅੱਗਾਂ ਲਗੀਆਂ ਤੇ ਬਹੁਤ ਸਾਰੀਆਂ ਲੁਟੀਆਂ ਗਈਆਂ। ਡਿਸਟ੍ਰਿਕਟ ਮੈਜਿਸਟ੍ਰੇਟ ਨੇ ੬ ਵਜੇ ਸ਼ਾਮ ਤੋਂ ੭ ਵਜੇ ਸਵੇਰ ਤਕ ਕਰਫੀਊ ਲਾ ਦਿਤਾ ਹੈ ਤੇ ਇਕ ਮਹੀਨੇ ਲਈ ਪਬਲਿਕ ਸੇਫਟੀ ਆਰਡੀਨੈਂਸ ਅਨੁਸਾਰ ਜਲਸਿਆਂ ਤੇ ਜਲੂਸਾਂ ਦੀ ਮਨਾਹੀ ਕਰ ਦਿਤੀ ਗਈ ਹੈ। ਅੰਮ੍ਰਿਤਸਰ ਦੇ ਸਿਵਲ ਤੇ ਦੂਜੇ ਹਸਪਤਾਲਾਂ ਤੋਂ ਮਿਲੀ ਵਾਕਫੀਅਤ ਤੋਂ ਪਤਾ ਲਗਦਾ ਹੈ ਕਿ ਹੁਣ ਤਕ ਅੱਠ ਲਾਸ਼ਾਂ ਜਿਨ੍ਹਾਂ 'ਚੋਂ ੭ ਸਿਖਾਂ ਦੀਆਂ ਹਨ ਤੇ ਇਕ ਕਿਸੇ ਮੁਸਲਮਾਨ ਸਿਪਾਹੀ ਹੈ, ਪੁੱਜੀਆਂ ਹਨ। ਇਨ੍ਹਾਂ ਵਿਚ ਖ਼ਾਲਸਾ ਕਾਲਜ ਦੇ ਵਿਦਿਆਰਥੀ ਮੋਹਨ ਸਿੰਘ ਦੀ ਲੋਥ ਵੀ ਹੈ। ਹਸਪਤਾਲਾਂ ਵਿਚ ਦਾਖਲ ਹੋਇਆਂ ਦੀ ਗਿਣਤੀ ੩੮ ਹੈ। ਤੇ ਜ਼ਖਮ ਤਲਵਾਰ ਕੁਹਾੜੀ ਆਦਿਕ ਦੇ ਹਨ ਤੇ ਇਹ ਲੋਥਾਂ ਸ਼ਹਿਰ ਦੇ ਸਭ ਹਿਸਿਆਂ ਤੋਂ ਆਈਆਂ ਹਨ। ਬਹੁਤ ਸਾਰੀਆਂ ਲੋਥਾਂ ਹਾਲੀ ਸੜਕਾਂ ਉਤੇ ਹੀ ਪਈਆਂ ਹਨ। ਫਸਾਦੀ ਅਗ ਬੁਝਾਉਣ ਵਾਲਿਆਂ ਨੂੰ ਰੋਕਦੇ ਹਨ, ਪਰ ਮਿਊਂਸਪੈਲਟੀ ਦੇ ਤੇ ਸੇਵਾ ਸੰਮਤੀ ਦੇ ਅੱਗ ਬੁਝਾਉਣ ਦੇ ਇੰਜਨ ਕਾਫ਼ੀ ਕੰਮ ਕਰ ਰਹੇ ਸਨ।

੮ ਮਾਰਚ–ਪੰਜਾਬ ਸਰਕਾਰ ਦੇ ਇਕ ਵਡੇ ਅਫਸਰ ਨੇ ਰਾਵਲਪਿੰਡੀ ਦੇ ਫਸਾਦ ਨੂੰ ਸਖ਼ਤ ਖਤਰਨਾਕ ਦਸਿਆ ਹੈ। ਰਾਵਲਪਿੰਡੀ ਵਿਚ ਤੇ ਰਾਵਲਪਿੰਡੀ ਤੇ ਮਰੀ ਦੇ ਵਿਚਕਾਰਲੇ ਪਿੰਡਾਂ ਵਿਚ ਭਾਰੀ ਫ਼ਸਾਦ ਹੋ ਰਹੇ ਹਨ। ਕਤਲ ਲੁਟ ਤੇ ਅਗਾਂ ਆਮ ਹਨ, ਤੇ ਘਟ ਗਿਣਤੀਆਂ ਦੀ ਬਹੁਤ ਬੁਰੀ ਹਾਲਤ ਹੈ। ਅੰਮ੍ਰਿਤਸਰ ਵਿਚ ਕੋਈ ਫਸਾਦ ਨਹੀਂ, ਕਰਫੀਊ ਜ਼ਰੂਰ ਤੋੜਿਆ ਗਿਆ ਹੈ ਪਰ ਕੋਈ ਕਤਲ ਨਹੀਂ ਹੋਇਆ। ਜਲੰਧਰ ਵਿਚ ੯ ਮਰੇ ਤੇ ੩੬ ਫਟੜ ਹੋਏ। ਮੁਲਤਾਨ ਵਿਚ ਅਮਨ ਹੋਣ ਲਗਾ ਹੈ। ਲਾਹੌਰ ਵਿਚ ਸ਼ੁਕ੍ਰਵਾਰ ਨੂੰ ਛੁਰੇ ਨਾਲ ੮ ਹਮਲੇ ਹੋਏ ਜਿਨ੍ਹਾਂ ਵਿਚੋਂ ਇਕ ਮਰ ਗਿਆ, ਇਕ ਆਦਮੀ ਨੂੰ ਲੁਟ ਮਚਾਨ ਕਰਕੇ ਗੋਲੀ ਮਾਰ ਦਿਤੀ ਗਈ। ਰਾਵਲਪਿੰਡੀ ਤੋਂ ਇਤਲਾਹ ਆਈ ਹੈ ਕਿ ਪਿੰਡਾਂ ਤੋਂ ਆਈ ਇਕ ਭੀੜ ਨੇ ਕਲ੍ਹ ਰਾਤ ਕੁਝ ਮਹਲਿਆਂ ਉਪਰ ਹਮਲਾ ਕੀਤਾ। ਸਖਤ ਲੜਾਈ ਪਿਛੋਂ ਇਹ ਭੀੜ ਨਸਾ ਦਿਤੀ ਗਈ। ਲੜਾਈ ਕਰਫੀਊ ਦੇ ਸਮੇਂ ਵਿਚ ਹੋਈ। ਕਲ੍ਹ ਰਾਤ ਰਾਵਲਪਿੰਡੀ ਤੋਂ ਕੋਈ ਗੱਡੀ ਕਿਸੇ ਪਾਸੇ ਨਹੀਂ ਚੱਲੀ। ਫਸਾਦੀ ਰਾਵਲਪਿੰਡੀ ਦੇ ਆਸ ਪਾਸ ਹਾਲੇ ਵੀ ਹਨ ਤੇ ਜ਼ਰੂਰੀ ਥਾਵਾਂ ਤੇ ਫੌਜ ਖੜੀ ਕਰ ਦਿਤੀ ਗਈ ਹੈ। ਇਨ੍ਹਾਂ ਦੋ ਦਿਨਾਂ ਦਿਆਂ ਫਸਾਦਾਂ ਵਿਚ ਸਰਕਾਰੀ ਅੰਦਾਜ਼ੇ ਅਨੁਸਾਰ ੫੦ ਮਾਰੇ ਗਏ ਤੇ ੨੦੦ ਫਟੜ

ਹੋਏ। ਸਨਿਚਰਵਾਰ ਨੂੰ ਕਰਫੀਊ ਹਟਣ ਪਿਛੋਂ ਸ਼ਹਿਰ ਦਿਆਂ ਕਈ ਹਿਸਿਆਂ ਤੋਂ ਇਕੜ ਦੁਕੜ ਹਮਲਿਆਂ ਦੀ ਖ਼ਬਰ ਆਈ ਹੈ । ਪਿਸ਼ਾਵਰ ਜਾਣ ਵਾਲੀ ਫਰੰਟੀਅਰ ਮੇਲ ਸ਼ੁਕਰ ਦੀ ਰਾਤ ਨੂੰ ਰਾਵਲਪਿੰਡੀ ਹੀ ਰੋਕ ਲਈ ਗਈ । ਇਸ ਗੱਡੀ ਨੂੰ ੩, ੪ ਸੌ ਹਥਿਆਰ-ਬੰਦ ਫਸਾਦੀਆਂ ਨੇ ਚੱਕ ਲਾਲੇ ਰੋਕਿਆ ਸੀ, ਕਰਫੀਊ ਵਿਚ ਰਾਵਲਪਿੰਡੀ ਵਿਚ ਕੋਈ ਅੱਧੀ ਦਰਜਨ ਅੱਗਾਂ ਲਗੀਆਂ।

ਸ਼ੁਕਰ ਨੂੰ ਲਾਹੌਰ ਜਾਣ ਵਾਲੀ ਫਰੰਟੀਅਰ ਮੇਲ ੮੦੦ ਹਥਿਆਰ-ਬੰਦ ਆਦਮੀਆਂ ਨੇ ਟੈਕਸਿਲਾ ਵਿਚ ਰੋਕੀ ਤੇ ਮੁਸਾਫਰਾਂ ਨੂੰ ਬਾਹਰ ਕੱਢ ਕੇ ਉਨ੍ਹਾਂ ਉਪਰ ਕੁਹਾੜੀਆਂ ਲਾਠੀਆਂ ਨਾਲ ਹਮਲੇ ਕੀਤੇ, ਜਿਸ ਨਾਲ ੫੦ ਫਟੜ ਹੋਏ। ਸਰਹੱਦ ਦੇ ਹਜ਼ਾਰਾ ਜ਼ਿਲੇ ਦੇ ਲੋਕਾਂ ਨੇ ਮਰੀ ਇਲਾਕੇ ਉਪਰ ਹਮਲੇ ਕੀਤੇ ਤੇ ਝਿੱਕਾ ਗਲੀ, ਘੋੜਾ ਗਲੀ ਤੇ ਹੇਠਲੇ ਟੋਪੇ ਦੇ ਬਜ਼ਾਰ ਸਾੜ ਦਿਤੇ ਗਏ। ਮਰੀ ਦਾ ਬਹੁਤ ਸਾਰਾ ਹਿਸਾ ਵੀ ਸਾੜ ਦਿਤਾ ਗਿਆ। ਸ਼ੁਕਰਵਾਰ ਨੂੰ ਰਾਵਲਪਿੰਡੀ ਦੇ ਲਾਗੇ ਦਿਆਂ ਪਿੰਡਾਂ ਵਿਚ ਅੱਗ ਲਾਈ ਗਈ ਪਰ ਹਾਲੀ ਜਾਨੀ ਤੇ ਮਾਲੀ ਨੁਕਸਾਨ ਦਾ ਅੰਦਾਜ਼ਾ ਨਹੀਂ ਲਗਾ । ਲਾਹੌਰ ਪੁਜੇ ਮੁਸਾਫਰਾਂ ਤੋਂ ਪਤਾ ਲਗਾ ਹੈ ਕਿ ਮੁਲਤਾਨ ਵਿਚ ੧੦੦ ਬੰਦੇ ਮਾਰੇ ਗਏ ਤੇ ੧੫੦ ਫਟੜ ਹੋਏ ਤੇ ਦੋ ਦਿਨਾਂ ਦੀਆਂ ਅੱਗਾਂ ਵਿਚ ਬਹੁਤ ਸਾਰੇ ਟਬਰ ਸੜ ਗਏ । ੫੦ ਲੱਖ ਦਾ ਨੁਕਸਾਨ ਹੋਇਆ ਦਸਿਆ ਜਾਂਦਾ ਹੈ। ਬੁਧਵਾਰ ਨੂੰ ਲੁਧਿਆਨੇ ਤੇ ਰੋਹਤਕ ਵਿਚ ਵੀ ਫਸਾਦ ਹੋਏ । ਅਟਕ ਵਿਚ ਹਾਲਤ ਬਹੁਤ ਖਰਾਬ ਹੈ ਤੇ ਉਥੇ ਹੋਰ ਫੌਜ ਭੇਜੀ ਜਾ ਰਹੀ ਹੈ ਤੇ ਅਵਾਰਾ ਜੁੰਡੀਆਂ ਨੂੰ ਰੋਕਿਆ ਜਾ ਰਿਹਾ ਹੈ। ਸਰਕਾਰੀ ਐਲਾਨ ਅਨੁਸਾਰ ਅਟਕ ਜ਼ਿਲੇ ਤੋਂ ਲੁਟ ਤੇ ਅੱਗ ਦੀਆਂ ਇਤਲਾਹਾਂ ਆਈਆਂ ਹਨ। ਬਹੁਤ ਸਾਰੇ ਪਠਾਣਾਂ ਨੇ ਮੀਆਂਵਾਲੀ ਉਪਰ ਹਮਲੇ ਦੀ ਕੋਸ਼ਸ਼ ਕੀਤੀ । ਰਾਵਲਪਿੰਡੀ ਦਿਆਂ ਪਿੰਡਾਂ ਵਿਚ ਹਾਲੀ ਵੀ ਫਸਾਦ ਹਨ ਪਰ ਉਤਰ ਪੂਰਬੀ ਇਲਾਕੇ ਵਿਚ ਫੌਜ ਦੇ ਪਹੁੰਚਣ ਕਰਕੇ ਅਮਨ ਹੋ ਗਿਆ ਹੈ। ਮੰਗਲਵਾਰ ਨੂੰ ਦਸ ਹਜ਼ਾਰ ਹਥਿਆਰ-ਬੰਦ ਆਦਮੀ ਮੀਆਂਵਾਲੀ ਉਪਰ ਚੜ੍ਹਕੇ ਆਏ ਤੇ ਸ਼ਹਿਰ ਨੂੰ ਘੇਰਾ ਪਾ ਲਿਆ, ਪਰ ਡਿਪਟੀ ਕਮਿਸ਼ਨਰ ਨੇ ਸ਼ਹਿਰ ਦਿਆਂ ਪਠਾਣਾਂ ਤੇ ਅਫਸਰਾਂ ਰਾਹੀਂ ਸਿਆਣਪ ਨਾਲ ਕੰਮ ਲਿਆ ਤੇ ਕੋਈ ਨੁਕਸਾਨ ਨਹੀਂ ਹੋਇਆ।

ਲਾਹੌਰ ਤੋਂ ਪੰਜ ਮੀਲ ਉਪਰ ਮੁਗ਼ਲਪੁਰੇ ਇਕ ਅੱਗ ਲਗੀ । ਵੀਰਵਾਰ ਨੂੰ ੧ ਵਜੇ ਦਿਨ ਵੇਲੇ ਕੋਈ ੪੦ ਆਦਮੀ, ਜਿਨ੍ਹਾਂ ਪਾਸ ਕੁਹਾੜੀਆਂ ਤੇ ਲਾਠੀਆਂ ਸਨ, ਇਕ ਫੈਕਟਰੀ ਨੂੰ ਅੱਗ ਲਾ ਗਏ ।

ਫੌਜੀ ਅਫਸਰਾਂ ਨਾਲ ਮੁਲਾਕਾਤ ਪਿਛੋਂ ਸਰਦਾਰ ਬਲਦੇਵ ਸਿੰਘ ਤੇ ਉਨ੍ਹਾਂ ਦੀ ਪਾਰਟੀ ਨੇ ਸ਼ਰਨਾਰਥੀ ਕੈਂਪ ਨੂੰ ਵੇਖਿਆ, ਜਿਥੇ ੯੦੦੦ ਸ਼ਰਨਾਰਥੀ ਹਨ। ਇਸ ਪਿਛੋਂ ਰਖਸ਼ਾ ਮੰਤਰੀ ਨੂੰ ਰਾਵਲਪਿੰਡੀ ਤੇ ਅਟਕ ਜ਼ਿਲਿਆਂ ਦੇ ਹਿੰਦੂ ਸਿਖਾਂ ਦੇ ਡੈਪੂਟੇਸ਼ਨ ਮਿਲੇ, ਜਿਨ੍ਹਾਂ ਨੇ ਅਖੀਂ ਡਿਠੇ ਹਾਲਾਤ ਦਸੇ।

੧੪ ਮਾਰਚ—ਸ਼ੁਕਰਵਾਰ ਨੂੰ ਖੁਸ਼ਾਬ ਵਿਚ ਫਸਾਦ ਵਧ ਗਿਆ ਜਿਸ ਕਰਕੇ ਕੁਝ ਦੁਕਾਨਾਂ ਤੇ ਧਾਰਮਿਕ ਅਸਥਾਨ ਸਾੜੇ ਗਏ।

ਗਵਰਨਰ ਪੰਜਾਬ ਸਣੇ ਇਨਸਪੈਕਟਰ ਜਨਰਲ ਪੁਲੀਸ ਦੇ ਸ਼ਨੀਚਰਵਾਰ ਨੂੰ ਸਰਗੋਧੇ ਗਿਆ, ਜਿਥੇ ਫਸਾਦਾਂ ਦੀ ਹਾਲਤ ਬਾਰੇ ਗਲ ਬਾਤ ਕੀਤੀ । ਇਸ ਪਿਛੋਂ ਫਸਾਦਾਂ ਦੀ ਹਾਲਤ ਜਾਨਣ ਲਈ ਉਹ ਮੀਆਂਵਾਲੀ ਗਿਆ। ਜੰਡ ਤਹਿਸੀਲ ਪਿੰਡੀ ਘੇਪ ਜ਼ਿਲਾ ਕੈਮਲਪੁਰ ਵਿਚ ਦੋ ਘੰਟੇ ਫਸਾਦੀਆਂ ਦੀ,ਜੋ ਸਿੰਧ ਦੇ ਪਾਰ ਦੇ ਇਲਾਕੇ ਤੋਂ ਆਏ ਸਨ, ਪੁਲੀਸ ਤੇ ਫੌਜ ਨਾਲ ਲੜਾਈ ਹੁੰਦੀ ਰਹੀ। ੪ ਫਸਾਦੀ ਮਾਰੇ ਗਏ। ਸ਼ੁਕਰਵਾਰ ਦੀ ਸਰਕਾਰੀ ਇਤਲਾਹ ਹੈ ਕਿ ਚੌਂਤਰਾ, ਫਤੇ ਜੰਗ,

ਪਿੰਡੀ ਘੇਪ ਤੇ ਪਿੰਡ ਸੁਲਤਾਨੀ ਦੇ ਥਾਣਿਆਂ ਦੀ ਹਾਲਤ ਬਹੁਤ ਖਤਰਨਾਕ ਹੈ। ਜ਼ਿਲਾ ਜਿਹਲਮ ਦੀ ਚਕਵਾਲ ਤਹਿਸੀਲ ਦਿਆਂ ਪਿੰਡਾਂ ਤੋਂ ਫਸਾਦ, ਅੱਗਾਂ ਤੇ ਕਤਲਾਂ ਦੀ ਖਬਰ ਮਿਲੀ ਹੈ। ਢੁਡਿਆਲ ਉਪਰ ੨੫੦੦ ਆਦਮੀਆਂ ਹਮਲਾ ਕੀਤਾ ਤੇ ਇਹ ਪਿੰਡ ਸਾੜ ਦਿਤਾ ਗਿਆ। ਮਿਲਟਰੀ ਤੇ ਪੁਲੀਸ ਨੇ ਲੋਕਾਂ ਨੂੰ ਜ਼ਰੂਰ ਉਥੋਂ ਕਢ ਲਿਆ। ਅਟਕ ਤੋਂ ਲੁਟ ਤੇ ਅੱਗਾਂ ਦੀਆਂ ਖਬਰਾਂ ਆ ਰਹੀਆਂ ਹਨ। ਜਲੰਧਰ, ਫਿਰੋਜ਼ਪੁਰ, ਕਾਂਗੜਾ, ਸ਼ੇਖੂਪੁਰਾ ਤੇ ਗੁਰਦਾਸਪੁਰ ਵਿਚ ਅਮਨ ਹੈ। ਅੰਮ੍ਰਿਤਸਰ ਵਿਚ ਵੀ ਕੋਈ ਖਾਸ ਘਟਨਾ ਨਹੀਂ ਹੋਈ, ਪਰ ਇਸ ਸ਼ਹਿਰ ਤੇ ਇਸ ਦਿਆਂ ਪਿੰਡਾਂ ਵਿਚ ਫਸਾਦ ਦਾ ਭੈ ਜ਼ਰੂਰ ਹੈ। ਅੰਬਾਲਾ ਡਵੀਜ਼ਨ ਦੇ ਜ਼ਿਲਿਆਂ ਵਿਚ ਕੋਈ ਘਟਨਾ ਨਹੀਂ ਹੋਈ।

੧੭ ਮਾਰਚ–ਸਨਿਚਰ ਦੀ ਰਾਤ ਨੂੰ ਸਰਹੱਦ ਸਰਕਾਰ ਨੇ ਸੂਬੇ ਦੀ ਫਿਰਕੂ ਹਾਲਤ ਬਾਰੇ ਇਹ ਐਲਾਨ ਕੀਤਾ ਹੈ: ਹਰੀਪੁਰੇ ਦੇ ਲਾਗੇ ਛੱਜੀਆਂ ਵਿਚ ਕਲ੍ਹ ਪਤਾ ਲਗਾ ਕਿ ੪੭ ਹਿੰਦੂ ਤੇ ਸਿਖ ਮਾਰੇ ਗਏ ਤੇ ੩ ਫਟੜ ਹੋਏ ਤੇ ੧੫੦੦ ਆਦਮੀ ਬਚਾ ਕੇ ਹਰੀਪੁਰ ਲਿਆਂਦੇ ਗਏ। ਜ਼ਿਲਾ ਹਜ਼ਾਰਾ ਵਿਚ ਗੜ੍ਹੀ ਹਬੀਬ ਉਲਾ ਵਿਚ ਇਕ ਧਾਰਮਿਕ ਅਸਥਾਨ ਨੂੰ ਅੱਗ ਲਾਈ ਗਈ ਤੇ ਤਿੰਨ ਦੁਕਾਨਾਂ ਲੁਟੀਆਂ ਗਈਆਂ। ਅਜ ਤੀਸਰੇ ਪਹਿਰ ਪਸ਼ਾਵਰ ਸ਼ਹਿਰ ਵਿਚ ਇਕ ਹਿੰਦੂ ਨੂੰ ਕਤਲ ਕੀਤਾ ਗਿਆ ਤੇ ਕਲ੍ਹ ਰਾਤ ਸਦਰ ਬਜ਼ਾਰ ਵਿਚ ਇਕ ਥਾਂ ਅੱਗ ਲਗੀ। ਪਸ਼ਾਵਰ ਤੇ ਸਦਰ ਬਜ਼ਾਰ ਵਿਚ ਹਾਲੀ ਵੀ ਕਰਫੀਊ ਹੈ, ਪਸ਼ਾਵਰ ਤਹਿਸੀਲ ਦੇ ਮੁਸ਼ਤਾਰ ਜ਼ਈ ਤੇ ਸ਼ੇਖਾਂ ਦਿਆਂ ਪਿੰਡਾਂ ਤੋਂ ਨੱਵੇ ਹਿੰਦੂਆਂ ਸਿਖਾਂ ਨੂੰ ਜਬਰੀ ਮੁਸਲਮਾਨ ਕਰਨ ਦੀ ਇਤਲਾਹ ਆਈ ਹੈ।

੧੮ ਮਾਰਚ–ਸ਼ਾਹਪੁਰ ਵਿਚ ਖੁਸ਼ਾਬ ਤੇ ਸੂਨ ਦੇ ਇਲਾਕੇ ਤੋਂ ਫਸਾਦ ਦੀ ਖਬਰ ਆਈ ਹੈ। ਖੁੱਡ ਦੇ ਪਿੰਡ ਤੋਂ ਅੱਗ ਲਾਣ ਦੀ ਇਕ ਇਤਲਾਹ ਮਿਲੀ ਹੈ ਜਿਥੇ ਕਿ ਫੌਜ ਭੇਜੀ ਗਈ ਹੈ। ਅਟਕ ਜ਼ਿਲੇ ਵਿਚ ਪਿੰਡੀ ਘੇਪ ਤੇ ਫਤੇ ਜੰਗ ਦੀਆਂ ਤਹਿਸੀਲਾਂ ਵਿਚ ਹਾਲੀ ਫਸਾਦ ਹੈ ਤੇ ਇਨ੍ਹਾਂ ਦੋਹਾਂ ਤਹਿਸੀਲਾਂ ਦਿਆਂ ਪਿੰਡਾਂ ਤੋਂ ਲੁਟ, ਅੱਗਾਂ ਲਗਣ ਤੇ ਕਤਲਾਂ ਦੀਆਂ ਖਬਰਾਂ ਆ ਰਹੀਆਂ ਹਨ। ਤਹਿਸੀਲ ਫਤੇ ਜੰਗ ਵਿਚ ਪਿੰਡ ਅਧਵਾਲ ਉਪਰ ਹਮਲਾ ਹੋਇਆ। ਰਾਵਲਪਿੰਡੀ ਦੀ ਕਹੂਟਾ ਤਹਿਸੀਲ ਵਿਚ ਵੀ ਫਸਾਦ ਹੈ।

੨੦ ਮਾਰਚ–ਪਿਸ਼ਾਵਰ ਵਿਚ ਸੁਰਖ ਪੋਸ਼ ਗਸ਼ਤ ਲਗਾ ਰਹੇ ਹਨ ਤੇ ਕਲ੍ਹ ਇਨ੍ਹਾਂ ਦੇ ਆਣ ਕਰਕੇ ਹਿੰਦੂ ਤੇ ਸਿਖ ਪਹਿਲੀ ਵਾਰ ਹਫਤੇ ਪਿਛੋਂ ਆਪਣੇ ਘਰਾਂ ਵਿਚੋਂ ਨਿਕਲੇ, ਪਰ ਫਿਰ ਵੀ ਤਾਰ ਦੀ ਹੱਦ ਤੋਂ ਬਾਹਰ ਨਿਕਲਣ ਦਾ ਹੌਂਸਲਾ ਨਹੀਂ ਕਰਦੇ।

੨੧ ਮਾਰਚ-ਪੰਜਾਬ ਸਰਕਾਰ ਨੇ ਵੀਰਵਾਰ ਨੂੰ ਅੰਦਾਜ਼ਾ ਲਾਇਆ ਕਿ ੧੯ ਮਾਰਚ ਤਕ ਸੂਬੇ ਭਰ ਦਿਆਂ ਫਸਾਦਾਂ ਵਿਚ ਦੋ ਹਜ਼ਾਰ ਉਨੰਜਾ ਕਤਲ ਹੋ ਚੁਕੇ ਤੇ ੧੧੦੩ ਸਖਤ ਫਟੜ ਹੋਏ। ਇਸ ਨਾਲ ਇਹ ਵੀ ਚੇਤੇ ਰਖਣਾ ਚਾਹੀਦਾ ਹੈ ਕਿ ਰਾਵਲਪਿੰਡੀ ਤੇ ਅਟਕ ਜ਼ਿਲੇ ਦੀਆਂ ਖਬਰਾਂ ਪੂਰੀਆਂ ਨਹੀਂ ਆਈਆਂ, ਖਿਆਲ ਹੈ ਕਿ ਨੁਕਸਾਨ ਇਸ ਤੋਂ ਵੀ ਬਹੁਤ ਜ਼ਿਆਦਾ ਹੋਇਆ ਹੈ।

੨੮ ਮਾਰਚ–ਮਿਸਟਰ ਜਿਨਾਹ ਨੇ ਬੰਬਈ ਦੇ ਮੁਸਲਿਮ ਬਿਉਪਾਰ ਮੰਡਲ ਅਗੇ ਤਕਰੀਰ ਕਰਦਿਆਂ ਆਖਿਆ ਕਿ 'ਅਬਾਦੀਆਂ ਦਾ ਵਟਾਂਦਰਾ ਮੇਰੀ ਰਾਏ ਵਿਚ ਜ਼ਰੂਰੀ ਹੈ ਤੇ ਹੋਣਾ ਚਾਹੀਦਾ ਹੈ'।

ਇਕ ਗੱਡੀ ਵਿਚ ਜੋ ਅਜ ਸਵੇਰੇ ਕੁਹਾਟ ਤੋਂ ਰਾਵਲਪਿੰਡੀ ਨੂੰ ਚਲੀ, ਮੁਸਾਫਰਾਂ ਉਪਰ ਬੰਦੂਕਾਂ ਵਾਲਿਆਂ ਆਦਮੀਆਂ ਨੇ ਕੁਹਾਟ ਤੋਂ ੧੭ ਮੀਲ ਗੁਰਜ਼ਈ ਵਿਚ ਹਮਲਾ ਕੀਤਾ ਤੇ ਸਰਕਾਰੀ ਐਲਾਨ ਹੈ ਕਿ ਛੇ ਆਦਮੀ ਮਾਰੇ ਗਏ ਤੇ ੨੦ ਫਟੜ ਹੋਏ।

ਕੁਹਾਟ ਰਾਵਲਪਿੰਡੀ ਲਾਈਨ ਉਪਰ ਲਕਬੰਨ ਤੇ ਸਾਮੀ ਗੁੰਡ ਦੇ ਦਰਮਿਆਨ ਹਮਲੇ ਸਮੇਂ ਰੇਲ ਵਿਚ ੬ ਮਾਰੇ ਗਏ ਤੇ ੨੧ ਫਟੜ ਹੋਏ। ਫਸਾਦੀਆਂ ਨੇ ਇਕ ਜ਼ਨਾਨੇ ਡੱਬੇ ਵਿਚ ਘੁਸਕੇ ਹਿੰਦੂ ਸਿਖ ਜ਼ਨਾਨੀਆਂ ਨੂੰ ਲੁਟਣਾ ਤੇ ਕਤਲ ਕਰਨਾ ਸ਼ੁਰੂ ਕੀਤਾ।

ਇਨ੍ਹਾਂ ਘਟਨਾਵਾਂ ਪਿਛੋਂ ਹਿੰਦੂ ਸਿਖ ਕੁਹਾਟ ਨੂੰ ਛਡ ਰਹੇ ਹਨ, ਤੇ ਇਹ ਲੋਕ ਸਰਹੱਦ ਦਿਆਂ ਹੋਰਨਾਂ ਜ਼ਿਲਿਆਂ ਵਿਚੋਂ ਵੀ ਰਾਵਲਪਿੰਡੀ ਵਲ ਆ ਰਹੇ ਹਨ। ਰਾਵਲਪਿੰਡੀ ਤੋਂ ਵੀ ਹਿੰਦੂ ਸਿਖ ਯੂ. ਪੀ., ਦਿਲੀ, ਪਟਿਆਲਾ ਤੇ ਦਖਣ ਪੂਰਬੀ ਪੰਜਾਬ ਵਲ ਜਾ ਰਹੇ ਹਨ। ਰਾਵਲਪਿੰਡੀ ਵਿਚ ਹਾਲੀ ਖਿਚਾਅ ਹੈ। ੭੦੦੦ ਹਿੰਦੂ ਤੇ ਸਿਖ ਜੋ ਕਿ ਪਸ਼ਾਵਰ ਦੀ ਹਿੰਦੂ ਸਿਖ ਆਬਾਦੀ ਦਾ ਚੌਥਾ ਹਿਸਾ ਹਨ, ਪਸ਼ਾਵਰ ਤੋਂ ਪੰਜਾਬ ਤੇ ਹੋਰ ਪਾਸਿਆਂ ਵਲ ਜਾ ਚੁਕੇ ਹਨ।

੧੨ ਅਪ੍ਰੈਲ–ਅੰਮ੍ਰਿਤਸਰ ਵਿਚ ੧੫ ਆਦਮੀ ਮਾਰੇ ਗਏ ਤੇ ੩੨ ਫਟੜ ਹੋਏ, ਜਦ ਜੁਮੇ ਦੀ ਸ਼ਾਮ ਨੂੰ ੫ ਹਫਤੇ ਦੇ ਅਮਨ ਪਿਛੋਂ ਮੁੜ ਫ਼ਸਾਦ ਸ਼ੁਰੂ ਹੋਇਆ। ਪੁਲੀਸ ਨੇ ਗੋਲੀ ਚਲਾਈ ਤੇ ੨੪ ਘੰਟੇ ਦਾ ਕਰਫੀਊ ਲਾਇਆ ਗਿਆ। ੧੪ ਥਾਵਾਂ ਤੇ ਅੱਗਾਂ ਲਗੀਆਂ ਤੇ ਅੰਮ੍ਰਿਤਸਰ ਵਿਚ ਬਹੁਤ ਸਾਰੀਆਂ ਥਾਵਾਂ ਤੋਂ ਮਿੱਟੀ ਦੇ ਤੇਲ ਵਿਚ ਭਿਜੀਆਂ ਹੋਈਆਂ ਲੀਰਾਂ ਲੱਭੀਆਂ ਹਨ। ਇਹ ਫਸਾਦ ਲਛਮਨਸਰ ਦੇ ਇਲਾਕੇ ਵਿਚ ਸ਼ੁਰੂ ਹੋਇਆ, ਜਿਥੇ ਜੁਮੇ ਦੀ ਨਿਮਾਜ਼ ਪੜ੍ਹਨ ਲਈ ਚੌਕ ਪਰਾਗਦਾਸ ਦੀ ਮਸੀਤ ਵਿਚ ੫੦੦੦ ਮੁਸਲਮਾਨ ਜਮਾਂ ਹੋਏ ੨ ਸਨ।

੧੭ ਅਪ੍ਰੈਲ–ਕਲ੍ਹ ਤਕ ਡੇਰਾ ਇਸਮੈਲ ਖਾਂ ਵਿਚ ਬਹੁਤ ਅਗਾਂ ਲਗੀਆਂ ਹੋਈਆਂ ਸਨ ਤੇ ਸ਼ਹਿਰ ਦੀ ਹਾਲਤ ਬਹੁਤ ਖਰਾਬ ਹੈ। ਬੰਨੂੰ ਤੋਂ ਫੌਜ ਤੇ ਪੁਲੀਸ ਭੇਜੀ ਗਈ ਹੈ। ਇਹ ਫਸਾਦ ਇੰਜ ਸ਼ੁਰੂ ਹੋਇਆ ਕਿ ਕਲ੍ਹ ਇਕ ਜਲੂਸ ਮੁਸਲਿਮ ਲੀਗ ਦੇ ਦਫਤਰ ਤੋਂ ਚਲਿਆ ਤੇ ਉਸਦੇ ਕਈ ਹਿਸੇ ਹੋ ਗਏ। ਇਕ ਹਿਸਾ ਕਚਹਿਰੀਆਂ ਤੇ ਡਾਕਖਾਨੇ ਵਲ ਚਲਾ ਗਿਆ ਤੇ ਇਨ੍ਹਾਂ ਇਮਾਰਤਾਂ ਨੂੰ ਨੁਕਸਾਨ ਪਹੁੰਚਾਇਆ। ਦੂਜਾ ਹਿੱਸਾ ਸ਼ਹਿਰ ਵਿਚ ਚਲਾ ਗਿਆ ਤੇ ਉਸ ਨੇ ਬਹੁਤ ਥਾਵਾਂ ਵਿਚ ਦੁਕਾਨਾਂ ਤੇ ਘਰਾਂ ਨੂੰ ਅਗਾਂ ਲਾਈਆਂ। ਡੇਰਾ ਇਸਮੈਲ ਖਾਂ ਵਿਚ ਪਵਿੰਦਾ ਬਾਜ਼ਾਰ ਵਿਚ ਕਈ ਦੁਕਾਨਾਂ ਸਾੜੀਆਂ ਗਈਆਂ ਹਨ, ਤੇ ਭਾਟੀਆਂ ਵਾਲੇ ਬਾਜ਼ਾਰ ਵਿਚ ਵੀ ਅਗਾਂ ਲਗ ਰਹੀਆਂ ਹਨ। ਇਕ ਸਿਨੇਮਾਂ, ਟਾਊਨ ਹਾਲ, ਵੀ. ਬੀ. ਕਾਲਜ ਤੇ ਇਕ ਧਾਰਮਕ ਅਸਥਾਨ ਸਾੜੇ ਜਾ ਚੁਕੇ ਹਨ। ਅੱਧਾ ਸ਼ਹਿਰ ਸਾੜਿਆ ਜਾ ਚੁਕਾ ਹੈ। ੧੦ ਮਾਰੇ ਗਏ ਹਨ ਤੇ ੨੨ ਫਟੜ ਹੋਏ ਹਨ। ਮੰਗਲਵਾਰ ਨੂੰ ਡੇਰਾ ਇਸਮੈਲ ਖਾਂ ਦੇ ਜ਼ਿਲੇ ਵਿਚ ਪੜਵਾਹ ਪਿੰਡ ਵਿਚ ਹਮਲਾ ਕੀਤਾ ਗਿਆ ਤੇ ਅੱਗਾਂ ਲਾਣ ਤੇ ਕਤਲ ਦੀਆਂ ਘਟਨਾਵਾਂ ਹੋਈਆਂ ਤੇ ੫੪ ਦੁਕਾਨਾਂ ਤੇ ਮਕਾਨ ਸਾੜੇ ਗਏ।

੧੯ ਅਪ੍ਰੈਲ–ਟਾਂਕ ਤੋਂ ਆਈਆਂ ਖਬਰਾਂ ਤੋਂ ਪਤਾ ਲਗਦਾ ਹੈ ਕਿ ੫੦ ਦੁਕਾਨਾਂ ਸਾੜੀਆਂ ਗਈਆਂ ਹਨ ਤੇ ਕੁਝ ਆਦਮੀ ਮਾਰੇ ਗਏ ਹਨ ਤੇ ਲਾਗੇ ਦੇ ਪਿੰਡ ਗੋਮਲ ਬਜ਼ਾਰ ਉਪਰ ਵੀ ਹਮਲਾ ਹੋਇਆ ਹੈ। ਡੇਰਾ ਇਸਮੈਲ ਖਾਂ ਦੇ ਪਾਸ ਦਿਆਂ ਥਾਣਿਆਂ ਪਹਾੜ ਪੁਰ ਤੇ ਪੜਵਾਹ ਵਿਚ ਵੀ ਫਸਾਦ ਤੇਜ਼ੀ ਨਾਲ ਵਧ ਰਹੇ ਹਨ। ਪਸ਼ਾਵਰ ਦੇ ਕਨਿੰਘਮ ਪਾਰਕ ਵਿਚ ਇਕ ਆਦਮੀ ਨੂੰ ਛੁਰਾ ਮਾਰਿਆ ਗਿਆ।

੨੮ ਅਪ੍ਰੈਲ–ਲਾਲਾ ਮੇਹਰਚੰਦ ਖੰਨਾ ਵਜ਼ੀਰ ਖਜ਼ਾਨਾ ਸਰਹੱਦ ਨੇ ਦਸਿਆ ਹੈ ਕਿ ਡੇਰਾ ਇਸਮੈਲ ਖਾਂ ਵਿਚ ਹੁਣ ਤਕ ੪੦੦ ਮਾਰੇ ਗਏ ਹਨ ਤੇ ੧੫੦ ਫਟੜ ਹੋਏ ਹਨ। ੫੦ ਧਾਰਮਕ ਅਸਥਾਨ ਸਾੜੇ ਗਏ ਹਨ। ੩੦੦ ਬੰਦੇ ਜਬਰੀ ਮੁਸਲਮਾਨ ਕੀਤੇ ਗਏ ਹਨ ਤੇ ੧੬੦੦ ਦੁਕਾਨਾਂ ਤੇ ਮਕਾਨ ਸਾੜੇ ਤੇ ਲੁਟੇ ਗਏ ਹਨ।

੧ ਮਈ–ਜੁਮੇ ਨੂੰ ਲਾਹੌਰ ਵਿਚ ਫਸਾਦ ਬਹੁਤ ਵਧ ਗਿਆ। ਏਸ ਸ਼ਹਿਰ ਵਿਚ ਐਨੀ ਮਾਰ

ਧਾੜ ਕਦੇ ਨਹੀਂ ਹੋਈ ਤੇ ਪੁਰਾਣੇ ਸ਼ਹਿਰ ਵਿਚ ਕੋਈ ਦਰਜਨ ਥਾਵਾਂ ਉਪਰ ਭਾਰੀ ਅਗਾਂ ਲਗੀਆਂ ਹੋਈਆਂ ਹਨ। ਸ਼ਾਮ ਵੇਲੇ ਬਹੁਤ ਸਾਰੀਆਂ ਇਮਾਰਤਾਂ ਸੁਆਹ ਹੋ ਚੁਕੀਆਂ ਸਨ ਤੇ ਸ਼ਹਿਰ ਵਿਚ ਬਹੁਤ ਸਾਰਾ ਭੈ ਫੈਲਿਆ ਹੋਇਆ ਹੈ। ਸਾਰਾ ਦਿਨ ਕਰਫੀਊ ਹਟਣ ਪਿਛੋਂ ਛੁਰੇ-ਬਾਜ਼ੀ ਹੁੰਦੀ ਰਹੀ ਤੇ ਹਸਪਤਾਲ ਵਿਚ ੧੯ ਲੋਥਾਂ ਲਿਆਂਦੀਆਂ ਗਈਆਂ ਤੇ ਕੋਈ ੪੬ ਫਟੜ ਹੋਏ।

੧੪ ਜੂਨ–ਸਰਹੱਦ ਕਮਿਸ਼ਨ ਦੇ ਫੈਸਲੇ ਤੋਂ ਪਹਿਲਾਂ ਹੀ ਹਿੰਦੂ ਸਿਖ ਲਾਹੌਰੋਂ ਨਿਕਲਣੇ ਸ਼ੁਰੂ ਹੋ ਗਏ ਹਨ। ਖਾਸ ਕਰ ਕੇ ਘਰੇਲੂ ਨੌਕਰ, ਮਜ਼ਦੂਰ ਤੇ ਦੁਕਾਨਦਾਰ ਇਸ ਸ਼ਹਿਰ ਨੂੰ ਛਡ ਰਹੇ ਹਨ, ਪਰ ਸਿਖ ਕਹਿ ਰਹੇ ਹਨ ਕਿ ਲਾਹੌਰ ਤੇ ਸਾਡਾ ਘਰ ਹੈ ਤੇ ਨਹੀਂ ਜਾ ਰਹੇ। ਪਿਛਲਿਆਂ ਚਾਰ ਹਫਤਿਆਂ ਦੇ ਫਸਾਦਾਂ ਕਰ ਕੇ ਕਾਰੋਬਾਰ ਸਾਰਾ ਬੰਦ ਹੈ ਤੇ ਵੱਡੇ ਵੱਡੇ ਬਿਪਾਰੀ ਸਭ ਲਾਹੌਰੋਂ ਜਾ ਚੁਕੇ ਹਨ।

੨੦ ਜੂਨ–ਮਸਤੀ ਗੇਟ ਵਿਚ ਇਕ ਮੰਦਰ ਵਿਚ ਬੰਬ ਸੁਟੇ ਜਾਣ ਨਾਲ ਫਸਾਦ ਸ਼ੁਰੂ ਹੋ ਗਿਆ, ਜਿਸ ਨਾਲ ਕਿ ਪੁਜਾਰੀ ਸਖਤ ਫਟੜ ਹੋਇਆ। ਕੂਚਾ ਮੂਲੋ ਮਾਤਾ ਵਿਚ ਵੀ ਅਗ ਲਾਉਣ ਵਾਲਾ ਇਕ ਬੰਬ ਫਟਿਆ। ਕਰਫਿਊ ਹਟਣ ਦੇ ਨਾਲ ਹੀ ਕਿਲ੍ਹਾ ਗੁਜਰ ਸਿੰਘ ਲਾਗੇ ਇਕ ਆਦਮੀ ਨੂੰ ਛੁਰਾ ਮਾਰਿਆ ਗਿਆ ਤੇ ਇਕ ਅਜਿਹਾ ਹਮਲਾ ਲਾਹੌਰੀ ਮੰਡੀ ਵਿਚ ਹੋਇਆ। ਦਸ ਵਜੇ ਰਾਤ ਤਕ ਵੀਰਵਾਰ ਨੂੰ ਕੋਈ ਵੀਹ ਅਗਾਂ ਲਗੀਆਂ, ਜਿਨ੍ਹਾਂ ਵਿਚ ਕਟੜਾ ਪੂਰਬੀਆਂ, ਕੂਚਾ ਹਵਾ ਗਰਾਂ, ਬ੍ਰਾਂਡਰਥ ਰੋਡ, ਮੋਤੀ ਬਾਜ਼ਾਰ, ਕੂਚਾ ਮਸੱਦੀ ਮਲ, ਅਕਬਰੀ ਮੰਡੀ, ਭਾਟੀ ਗੇਟ, ਸ਼ੇਰਾਂ ਵਾਲਾ ਗੇਟ, ਲੁਹਾਰੀ ਗੇਟ ਤੇ ਮੋਚੀ ਗੇਟ ਸ਼ਾਮਲ ਸਨ।

ਅੰਮ੍ਰਿਤਸਰ ਵਿਚ ਵੀ ਕਾਤਲਾਨਾ ਹਮਲੇ ਹੋਏ। ਲਾਹੌਰ ਵਿਚ ਮੰਗਲਵਾਰ ਨੂੰ ੩੫ ਅੱਗਾਂ ਲਗੀਆਂ। ਥਾਵਾਂ ਇਹ ਸਨ–ਮਹੱਲਾ ਸਰੀਨ, ਚੌਂਕ ਸੁਰਜਨ ਸਿੰਘ, ਸ਼ਾਹੀ ਮਹੱਲਾ, ਮਹੱਲਾ ਸੱਥਾਂ, ਗੜ੍ਹੀ ਸ਼ਾਹੂ, ਮੁਜ਼ੰਗ ਤੇ ਫੈਜ਼ਬਾਗ। ਮਿਲਟਰੀ ਤੇ ਕਮੇਟੀ ਦੇ ਇੰਜਨ ਅਗ ਬੁਝਾਉਣ ਲਈ ਲਿਆਂਦੇ ਗਏ ਤੇ ਚੌਕ ਸੁਰਜਨ ਸਿੰਘ ਵਿਚ ਅਗ ਬੁਝਾਉਣ ਵਾਲਿਆਂ ਉਪਰ ਹਮਲਾ ਕੀਤਾ ਗਿਆ। ਛਾਵਣੀ ਦੇ ਸਦਰ ਬਾਜ਼ਾਰ ਵਿਚ ੨੨ ਆਦਮੀ ਮਾਰੇ ਗਏ ਤੇ ੨੫ ਗੋਲੀਆਂ ਨਾਲ ਫਟੜ ਹੋਏ। ਹੋਰ ੨੨ ਆਦਮੀ ਮਾਰੇ ਗਏ ਤੇ ੧੬ ਛੁਰੇ-ਬਾਜ਼ੀ ਨਾਲ ਫਟੜ ਹੋਏ। ਚਮੜਾ ਮੰਡੀ ਵਿਚ ਜੋ ਜੀ. ਟੀ. ਰੋਡ ਤੇ ਹੈ, ੩ ਆਦਮੀ ਮਾਰੇ ਗਏ ਤੇ ਪੰਜ ਫਟੜ ਹੋਏ। ੩ ਆਦਮੀ ਅਕਰਮ ਰੋਡ ਉਪਰ ਕਤਲ ਹੋਏ ਤੇ ੨ ਭਾਰਤ ਨਗਰ ਦੇ ਲਾਗੇ ਕਤਲ ਹੋਏ।

੧੨ ਸਤੰਬਰ–ਮਿਸਟਰ ਐਸ. ਆਰ. ਸਾਹਨੀ ਲਾਹੌਰ ਦੇ ਡਿਸਟ੍ਰਿਕਟ ਬੋਰਡ ਦੇ ਇੰਜੀਨੀਅਰ, ਜਿਸ ਨੇ ਪਾਕਿਸਤਾਨ ਵਿਚ ਨੌਕਰੀ ਕਰਨਾ ਚੁਣਿਆ ਸੀ, ਆਪਣੇ ਦਫ਼ਤਰ ਵਿਚ ਹੀ ਕਤਲ ਹੋਇਆ। ਉਸ ਦੇ ਮਾਤਹਿਤਾਂ ਨੇ ਉਸ ਨੂੰ ਇਕ ਖੰਭੇ ਨਾਲ ਬਨ੍ਹ ਕੇ ਚੀਰ ਕੇ ਉਸ ਦੇ ਟੁਕੜੇ ਟੁਕੜੇ ਕੀਤੇ। ਪਛਮੀਂ ਪੰਜਾਬ ਸਰਕਾਰ ਨੇ ਕਹਿ ਦਿਤਾ ਕਿ ਕਾਤਲਾਂ ਦਾ ਪਤਾ ਨਹੀਂ ਲਗਦਾ।

੨ ਅਕਤੂਬਰ ੧੯੪੭ ਨੂੰ ਲਾਇਲਪੁਰ ਦੇ ਆਰੀਆ ਸਕੂਲ ਕੈਂਪ ਉਪਰ ਹਮਲਾ ਹੋਇਆ। ੫੦੦ ਮਾਰੇ ਗਏ, ਦੋ ਸੌ ਜ਼ਨਾਨੀਆਂ ਚੁਕੀਆਂ ਗਈਆਂ ਤੇ ਹੋਰ ਵੀ ਨੁਕਸਾਨ ਹੋਇਆ।

੧ ਦਸੰਬਰ ੧੯੪੭ ਨੂੰ ਪੂਰਬੀ ਪੰਜਾਬ ਸਰਕਾਰ ਨੂੰ ਬਹੁਤ ਸਾਰੇ ਸਿਖ ਸਰਕਾਰੀ ਮੁਲਾਜ਼ਮਾਂ ਦੇ ਕਤਲ ਦੀ ਖਬਰ ਮਿਲੀ ਜਿਹੜੇ ਕਰੋੜ ਪੱਕਾ ਦੇ ਗੈਰ-ਮੁਸਲਿਮ ਨਿਕਾਸੀ ਕੈਂਪ ਵਿਚ ਸਨ। ਪਾਕਿਸਤਾਨੀ ਸਿਪਾਹੀ ਇਨ੍ਹਾਂ ਸਿਖਾਂ ਨੂੰ ਵੱਖ ਕਰ ਕੇ ਗੰਨੇ ਦਿਆਂ ਖੇਤਾਂ ਵਿਚ ਲੈ ਗਏ ਤੇ ਉਥੇ ਉਨ੍ਹਾਂ ਨੂੰ ਕਤਲ ਕੀਤਾ ਤੇ ਫਿਰ ਇਨ੍ਹਾਂ ਦੀਆਂ ਜ਼ਨਾਨੀਆਂ ਨੂੰ ਸਿਪਾਹੀ ਚੁਕ ਕੇ ਲੈ ਗਏ।

ਇਨ੍ਹਾਂ ਟਬਰਾਂ ਨੂੰ ਮੁਹੰਮਦ ਅਮੀਨ ਖਾਂ ਕੰਜੂ ਕਰੋੜ ਪਕਾ ਜ਼ਿਲਾ ਮੁਲਤਾਨ ਨੇ ਜ਼ਬਰਦਸਤੀ ਆਪਣੇ ਕਬਜ਼ੇ ਵਿਚ ਰਖਿਆ ਹੋਇਆ ਸੀ। ਪੂਰਬੀ ਪੰਜਾਬ ਸਰਕਾਰ ਨੇ ਪਛਮੀ ਪੰਜਾਬ ਸਰਕਾਰ ਨੂੰ ਸਖਤ ਰੋਸ ਪਰਗਟ ਕਰਦਿਆਂ ਹੋਇਆਂ ਇਹ ਲਿਖਿਆ ਕਿ ਪਾਕਿਸਤਾਨ ਵਿਚ ਸਿਖਾਂ ਨਾਲ ਅਜਿਹਾ ਸਲੂਕ ਜਰਿਆ ਨਹੀਂ ਜਾ ਸਕਦਾ ਤੇ ਹੋ ਸਕਦਾ ਹੈ ਕਿ ਇਹ ਦੇ ਨਤੀਜੇ ਪੂਰਬੀ ਪੰਜਾਬ ਦਿਆਂ ਮੁਸਲਮਾਨਾਂ ਨੂੰ ਭੁਗਤਣੇ ਪੈਣ, ਪਰ ਪਛਮੀ ਪੰਜਾਬ ਸਰਕਾਰ ਨੇ ਇਸਦਾ ਕੋਈ ਉਤਰ ਨਹੀਂ ਦਿਤਾ।

੩ ਦਸੰਬਰ–ਨਵੀਂ ਦਿਲੀ ਦੀ ਰਿਆਸਤਾਂ ਦੀ ਵਜ਼ਾਰਤ ਨੇ ਇਹ ਐਲਾਨ ਕਢਿਆ ਕਿ ਬਹਾਵਲਪੁਰ ਵਿਚ ਸਿਖਾਂ ਹਿੰਦੂਆਂ ਨੂੰ ਬੜੀ ਬੇਦਰਦੀ ਨਾਲ ਚੁਣ ਚੁਣ ਕੇ ਕਤਲ ਕੀਤਾ ਗਿਆ ਹੈ। ੧੯੪੧ ਦੀ ਆਦਮ ਗਿਣਤੀ ਅਨੁਸਾਰ ਬਹਾਵਲਪੁਰ ਰਿਆਸਤ ਦੀ ਹਿੰਦੂ ਸਿਖ ਆਬਾਦੀ ਦੋ ਲਖ ਚਾਲੀ ਹਜ਼ਾਰ ਸੀ ਤੇ ਆਮ ਵਾਧੇ ਦੇ ਹਿਸਾਬ ਅਨੁਸਾਰ ਹੁਣ ਇਹ ਦੋ ਲਖ ਸਤਰ ਹਜ਼ਾਰ ਹੋਣੀ ਚਾਹੀਦੀ ਹੈ। ਇਨ੍ਹਾਂ ਵਿਚੋਂ ੭੦, ੮੦ ਹਜ਼ਾਰ ਫਸਾਦਾਂ ਕਰ ਕੇ ਰਿਆਸਤ 'ਚੋਂ ਨਿਕਲ ਆਏ ਹਨ ਤੇ ਰਿਆਸਤ ਵਿਚ ਜਿਹੜੇ ਬਾਕੀ ਰਹਿ ਗਏ ਹਨ ਉਹ ਕੋਈ ੭੦ ਹਜ਼ਾਰ ਦਸੇ ਜਾਂਦੇ ਹਨ। ਇਸ ਦਾ ਇਹ ਭਾਵ ਹੈ ਕਿ ਇਕ ਲੱਖ ਆਦਮੀਆਂ ਦਾ ਪਤਾ ਨਹੀਂ ਲਗਦਾ ਕਿ ਉਨ੍ਹਾਂ ਦਾ ਕੀ ਬਣਿਆਂ।

## ੪੫.

{ ਪੱਛਮੀ ਪੰਜਾਬ ਸਰਕਾਰ ਵਲੋਂ ਛਪੀ ਹੋਈ 'ਲਾਹੌਰ ਡਾਇਰੀ' ਵਿਚੋਂ ਲਏ ਗਏ ਅਗਸਤ ੧੯੪੭ ਦੇ ਹਾਲ }

੧ ਅਗਸਤ–ਛੁਰੇ-ਬਾਜ਼ੀ ਦੀਆਂ ਵਾਰਦਾਤਾਂ, ਜਿਨ੍ਹਾਂ ਵਿਚੋਂ ਤਿੰਨ ਸਿਖਾਂ, ਦੋ ਮੁਸਲਮਾਨਾਂ ਤੇ ੬ ਹਿੰਦੂਆਂ ਪਰ ਹਮਲਾ ਹੋਇਆ।

੨ ਅਗਸਤ–ਗੈਰ-ਮੁਸਲਮਾਨਾਂ ਦੇ ਘਰਾਂ ਵਿਚ ੮ ਥਾਵਾਂ ਤੇ ਅੱਗਾਂ ਲਗੀਆਂ।

੧੨ ਅਗਸਤ–੮੧ ਛੁਰੇ ਦੀਆਂ ਵਾਰਦਾਤਾਂ (੩੪ ਹਿੰਦੂ, ੪੧ ਸਿਖ, ੬ ਮੁਸਲਮਾਨ) ਇਸੇ ਦਿਨ ੧੬ ਥਾਵੇਂ ਅੱਗਾਂ ਲਗੀਆਂ ਤੇ ਮੁਸਲਮਾਨ ਭੀੜ ਨੇ ਇਕ ਗਡੀ ਉਪਰ ਹਮਲਾ ਕੀਤਾ ਜਿਸ ਵਿਚ ੧੩ ਮਰੇ ਤੇ ੬ ਫਟੜ ਹੋਏ।

੧੩ ਅਗਸਤ–੩੯ ਛੁਰੇ ਦੇ ਕੇਸ, ਜਿਨ੍ਹਾਂ ਵਿਚ ਕੇਵਲ ਪੰਜ ਮੁਸਲਮਾਨਾਂ ਨੂੰ ਛੁਰੇ ਲਗੇ।

੧੪ ਅਗਸਤ–੬੦ ਗੈਰ-ਮੁਸਲਮਾਨਾਂ ਨੂੰ ਛੁਰੇ ਲਗੇ।

੧੫ ਅਗਸਤ–੪੭ ਗੈਰ-ਮੁਸਲਮਾਨ ਮਾਰੇ ਗਏ ਤੇ ਇਕ ਗੁਰਦੁਆਰਾ ਸਾੜਿਆ ਗਿਆ।

੨੨ ਅਗਸਤ–੮੦ ਸਿਖ ਮਾਰੇ ਗਏ।

੨੫ ਅਗਸਤ–੧੯ ਸਿਖ ਮਾਰੇ ਗਏ।

੨੬ ਅਗਸਤ–ਮੁਲਤਾਨ ਤੋਂ ਆਉਣ ਵਾਲੀ ਗਡੀ ਵਿਚ ਹਿੰਦੂ ਸਿਖ ਮਾਰੇ ਗਏ ਆਦਿਕ।

## ੪੬.

ਪੱਛਮੀ ਪੰਜਾਬ ਵਿਚ ਤਬਾਹ ਕੀਤਿਆਂ ਗਿਆਂ ਮੰਦਰਾਂ ਤੇ ਗੁਰਦੁਆਰਿਆਂ ਦਾ ਵੇਰਵਾ– (ਸ੍ਰੀ ਮੋਹਨ ਲਾਲ ਸੈਕਸਨਾ ਨੇ ੨੨-੧-੫੦ ਨੂੰ ਹਿੰਦ ਪਾਰਲੀਮੈਂਟ ਵਿਚ ਦਸਿਆ ਕਿ ਪਾਕਿਸਤਾਨ ਵਿਚ ੮੦੦ ਮੰਦਰ ਤੇ ਗੁਰਦੁਆਰੇ ਢਾਏ ਜਾ ਚੁਕੇ ਹਨ)।

# ਜ਼ਿਲਾ ਲਾਹੌਰ

| | |
|---|---|
| ਸੀਤਲਾ ਮੰਦਰ | ਸਾੜਿਆ ਤੇ ਢਾਹਿਆ ਗਿਆ |
| ਆਰੀਆ ਸਮਾਜ ਮੰਦਰ | ਸਾੜਿਆ ਤੇ ਢਾਹਿਆ ਗਿਆ |
| ਮੰਦਰ ਵਛੋਵਾਲੀ | ” |
| ਅਕਬਰੀ ਮੰਡੀ ਮੰਦਰ | ਸਾੜਿਆ ਤੇ ਹਮਲਾ ਕੀਤਾ ਗਿਆ |
| ਰਾਮ ਗਲੀ ਟੈਂਪਲ | ” |
| ਮਾਡਲ ਟਾਊਨ ਬੀ ਬਲਾਕ ਮੰਦਰ | ” |
| ਮੇਲਾ ਰਾਮ ਤਲਾ ਮੰਦਰ | ” |
| ਗੁਰਦੁਆਰਾ ਡੇਰਾ ਸਾਹਿਬ | ਅਗ ਲਾਈ ਗਈ ਤੇ ਦੁਕਾਨਾਂ ਸਾੜੀਆਂ ਗਈਆਂ |
| ਬਾਉਲੀ ਸਾਹਿਬ | ਬਹੁਤ ਨੁਕਸਾਨ ਕੀਤਾ ਗਿਆ |
| ਚੁਮ੍ਹਾਲਾ ਸਾਹਿਬ | ਤਬਾਹ ਕਰ ਦਿਤਾ ਗਿਆ |
| ਗੁਰਦੁਆਰਾ ਕਿਲ੍ਹਾ ਗੁਜਰ ਸਿੰਘ | ਕੁਝ ਨੁਕਸਾਨ ਹੋਇਆ |
| ਟੈਂਪਲ ਰੋਡ ਗੁਰਦੁਆਰਾ ਛੇਵੀਂ ਪਾਤਸ਼ਾਹੀ | ਸਾੜ ਦਿਤਾ ਗਿਆ |
| ਚੂਨੇ ਮੰਡੀ ਗੁਰਦੁਆਰਾ | ਤਬਾਹ ਕੀਤਾ ਗਿਆ |
| ਸੀ.ਬਲਾਕ ਮਾਰਕਿਟ ਮਾਡਲ ਟਾਊਨ ਗੁਰਦੁਆਰਾ | ਅਗ ਨਾਲ ਕਾਫੀ ਨੁਕਸਾਨ ਹੋਇਆ |

ਕਿਸੇ ਮੰਦਰ ਵਿਚ ਕੋਈ ਮੂਰਤੀਆਂ ਕਾਇਮ ਨਹੀਂ।

# ਜ਼ਿਲਾ ਗੁਜਰਾਂਵਾਲਾ

ਹੇਠ ਦਿੱਤੇ ਸਭ ਮੰਦਰ ਤੇ ਗੁਰਦੁਆਰੇ ਅਪਵਿੱਤ੍ਰ ਕੀਤੇ ਗਏ:-

(ੳ) ਗੁਰਦੁਆਰੇ:-

ਦਮਦਮਾ ਸਾਹਿਬ
ਪਤਾਸਾ ਸਾਹਿਬ
ਬਾਬਾ ਭੁੱਲਾ
ਤਲਾ ਦੇਵੀ ਵਾਲਾ
ਭਗਤ ਸਿੰਘ
ਸਿੰਘ ਸਭਾ
ਭਾਗ ਸਿੰਘ
ਮੋਂਗੀਆਂ
ਰਾਇ ਮੂਲ ਸਿੰਘ
ਦਾਦੂ ਪੰਥੀਆਂ
ਰਾਮ ਬਸਤੀ
ਮਾਈ ਚਿਮਨੀ ਬਖਤੇ ਵਾਲਾ
ਕੇਸ਼ੋ ਰਾਜਪੂਤ
ਗਲੀ ਅਰਾਈਂ ਵਾਲੀ
ਸਿਆਲਕੋਟੀ
ਰਣਜੀਤ ਸਿੰਘ
ਧਰਮਸਾਲਾ ਕਕੜਿਆਂ
ਧਰਮਸਾਲਾ ਬੁਤਾਲੀਆਂ
ਧਰਮਸਾਲਾ ਮੁੱਛਿਦਿਆਂ
ਗੁਰਦੁਆਰਾ ਸੜਕ ਗੋਂਡਾਲੀਆਂ

(ਅ) ਮੰਦਰ:-

ਮਝੂ ਦੀ ਛਪਰੀ, ਜੈਨ ਮੰਦਰ, ਮੰਦਰ ਮਹਿਰਾ, ਮੰਦਰ ਦੇਵੀ ਵਾਲਾ, ਮੰਦਰ ਗਲੀ ਬੋਹੜ, ਮੰਦਰ ਕਸਿਆਨਾਂ, ਮੰਦਰ ਸੁਥਰਿਆਂ, ਮੰਦਰ ਠਠਣੀਆਂ, ਮੰਦਰ ਰਲਾ, ਮੰਦਰ ਜਲਾਬ ਵਾਲਾ, ਮੰਦਰ ਸਿੱਧਾਂ।

# ਜ਼ਿਲਾ ਮੁਲਤਾਨ

ਇਸ ਜ਼ਿਲੇ ਦੇ ਸਾਰੇ ਗੁਰਦੁਆਰੇ ਤੇ ਮੰਦਰ ਬਰਬਾਦ ਕੀਤੇ ਗਏ ਜਾਂ ਸਾੜੇ ਗਏ ਜਾਂ ਅਪਵਿਤ੍ਰ ਕੀਤੇ ਗਏ ।

# ਜ਼ਿਲਾ ਲਾਇਲਪੁਰ

ਹੇਠ ਲਿਖੇ ਸਭ ਮੰਦਰ ਤੇ ਗੁਰਦੁਆਰੇ ਜਾਂ ਮਸੀਤਾਂ ਬਣਾਏ ਗਏ ਜਾਂ ਰਫ਼ੀਊਜੀਆਂ ਨੇ ਖਰਾਬ ਕੀਤੇ ।

ਗੁਰਦੁਆਰੇ:–

ਗੁਰਦੁਆਰਾ ਵੱਡਾ ਰੇਲ ਬਜ਼ਾਰ, ਗੁ: ਗੁਰੂ ਬਜ਼ਾਰ, ਗੁਰਦੁਆਰਾ ਸੂਬੇਦਾਰ, ਗੁ: ਸੰਤ ਰਾਮ (ਡਿਗਲਸ ਪੁਰਾ), ਗੁ: ਪਿਆਰਾ ਸਿੰਘ (ਹਰਚਰਨ ਪੁਰਾ), ਗੁ: ਬੜਾ ਸੰਤਪੁਰਾ, ਗੁ: ਪਰਤਾਪ ਨਗਰ, ਗੁ: ਗੁਰਨਾਨਕ ਪੁਰਾ ।

ਮੰਦਰ:–

ਮੰਦਰ ਮਹਾਂਬੀਰ ਜੀ (ਕਾਰਖਾਨਾ ਬਾਜ਼ਾਰ), ਮੰਦਰ ਗੋਪੀ ਬਲਭ ਜੀ, ਮੰਦਰ ਰਘੁਨਾਥ ਜੀ, ਮੰਦਰ ਦੇਵੀ, ਮੰਦਰ ਬਾਵਾ ਸੋਤਾ ਰਾਮ ਜੀ, ਮੰਦਰ ਘਨੀਸ਼ਾਮ, ਮੰਦਰ ਗਊਸ਼ਾਲਾ, ਮੰਦਰ ਗੁਰ ਨਾਨਕਪੁਰਾ, ਮੰਦਰ ਐਸ. ਡੀ. ਹਾਈ ਸਕੂਲ, ਮੰਦਰ ਆਰੀਆ ਸਮਾਜ (ਡਿਗਲਸ ਪੁਰਾ), ਮੰਦਰ ਆਰੀਆ ਸਮਾਜ (ਕਾਂਗ੍ਰਸ ਵਾਲੀ ਗਲੀ), ਮੰਦਰ ਆਰੀਆ ਸਮਾਜ (ਮਿੰਟਗੁਮਰੀ ਬਜ਼ਾਰ) ।

# ਜ਼ਿਲਾ ਸਰਗੋਧਾ

ਸਰਗੋਧੇ ਸ਼ਹਿਰ ਵਿਚ ਬਲਾਕ ਨੰਬਰ ੩ ਦਾ ਗੁਰਦੁਆਰਾ, ਜਿਸ ਦੀ ਬਹੁਤ ਸ਼ਾਨਦਾਰ ਬਿਲਡਿੰਗ ਹੈ, ਉਸ ਨੂੰ ਮੁਸਲਿਮ ਲੀਗੀਏ ਬੈਤਲਮਾਲ ਯਾ ਸਟੋਰ ਵਜੋਂ ਵਰਤਦੇ ਹਨ ਤੇ ਇਕ ਦੁਕਾਨ ਨੂੰ ਜੋ ਇਸ ਗੁਰਦੁਆਰੇ ਦੇ ਨਾਲ ਦੀ ਹੈ, ਇਕ ਕਸਾਈ ਨੇ ਆਪਣੀ ਦੁਕਾਨ ਬਣਾਇਆ ਹੋਇਆ ਹੈ ।

# ਜ਼ਿਲਾ ਝੰਗ

ਇਸ ਜ਼ਿਲੇ ਦੇ ਸਭ ਮੰਦਰ ਤੇ ਗੁਰਦੁਆਰੇ ਅਪਵਿਤ੍ਰ ਕੀਤੇ ਗਏ ।

# ਜ਼ਿਲਾ ਮਿੰਟਗੁਮਰੀ

ਗੁਰਦੁਆਰਾ ਬਾਬਾ ਜਵਾਲਾ ਸਿੰਘ ਵਿਚ ਕੋਈ ਧਾਰਮਕ ਵਸਤ ਨਹੀਂ ਛਡੀ ਗਈ, ਯਾਦਗਾਰਾਂ ਤੇ ਬੀੜਾਂ ਆਦਿਕ ਸਭ ਚੁਕ ਲਈਆਂ ਗਈਆਂ ਹਨ ।

# ਜ਼ਿਲਾ ਸ਼ੇਖੂਪੁਰਾ

ਕਈ ਗੁਰਦੁਆਰਿਆਂ ਦੇ ਬੂਹੇ ਤੇ ਬਾਰੀਆਂ ਚੁਕੇ ਗਏ ਹਨ ਤੇ ਬਾਲਣ ਦੇ ਤੌਰ ਤੇ ਵਰਤੇ ਗਏ ਹਨ ।

## ੪੭.

ਮਾਰਚ ੧੯੪੭ ਵਿਚ ਹੋਏ ਜ਼ਿਲਾ ਰਾਵਲਪਿੰਡੀ ਦੇ ਕੁਝ ਅੱਖੀਂ ਡਿਠੇ ਹਾਲ ਦਿਤੇ ਜਾਂਦੇ ਹਨ।

ਧਮਾਲੀ ਤਹਿਸੀਲ ਕਹੂਟਾ:–

੮–੩–੪੭–ਇਸ ਤਹਿਸੀਲ ਵਿਚ ਹੋ ਰਹੀਆਂ ਘਟਨਾਵਾਂ ਕਰਕੇ ਖਿਚਾਓ ਕਾਫੀ ਸੀ ਤੇ

ਪਿੰਡ ਦਿਆਂ ਲੋਕਾਂ ਨੇ ਪੰਜ ਹਿਫਾਜ਼ਤੀ ਚੌਂਕੀਆਂ ਬਣਾ ਲਈਆਂ। ਹਰ ਇਕ ਚੌਂਕੀ ਉਪਰ ੧੫ ਆਦਮੀ ਲਾਏ ਗਏ, ਤੇ ਰੀਜ਼ਰਵ ਵਿਚ ਵੀ ਕੁਛ ਆਦਮੀ ਰੱਖੇ ਗਏ।

੯-੩-੪੭-ਕੋਈ ਦਸ ਵਜੇ ਰਾਤ ਨੂੰ ਕੋਈ ੧੫੦੦ ਹਮਲਾਵਰ ਆਏ, ਦੋਹਾਂ ਪਾਸਿਆਂ ਤੋਂ ਗੋਲੀ ਚਲੀ ਤੇ ਹਮਲਾਵਰਾਂ ਵਿਚੋਂ ੧੫ ਮਾਰੇ ਗਏ। ਜਿਸ ਉਪਰ ਉਹ ਨੱਸ ਗਏ, ਤੇ ਅਗਲੇ ਦਿਨ ਅਮਨ ਰਿਹਾ।

੧੧-੩-੪੭-੪੦੦੦ ਦਾ ਇਕ ਹੋਰ ਲਸ਼ਕਰ ਆਇਆ। ਇਹ ਬਹੁਤ ਸਾਰੇ ਲਾਗੇ ਦਿਆਂ ਪਿੰਡਾਂ ਦੇ ਮੁਸਲਮਾਨ ਸਨ, ਤੇ ਖਾਸ ਧਮਾਲੀ ਦੇ ਵੀ ਮੁਸਲਮਾਨ ਇਸ ਵਿਚ ਸਨ। ਇਸ ਦਿਨ ਵੀ ਇਨ੍ਹਾਂ ਨੂੰ ਨਸਾ ਦਿਤਾ ਗਿਆ।

੧੨-੩-੪੭-ਇਸ ਸ਼ਾਮ ਨੂੰ ਹਮਲਾ ਹੋਰ ਵੀ ਭਾਰੀ ਗਿਣਤੀ ਵਿਚ ਹੋਇਆ ਤੇ ਪਿੰਡ ਨੂੰ ਅਗਾਂ ਲਾਣੀਆਂ ਸ਼ੁਰੂ ਕੀਤੀਆਂ। ਬੰਦੂਕਾਂ ਦੋਹਾਂ ਪਾਸਿਆਂ ਤੋਂ ਚਲੀਆਂ। ਹਮਲਾਵਰਾਂ ਨੇ ਬਖਸ਼ੀ ਬਾਲ ਮੁਕੰਦ ਰਾਹੀਂ ਜੋ ਪੈਨਸ਼ਨਰ ਡੀ. ਐਸ. ਪੀ. ਸੀ, ਆਪਣੀਆਂ ਸ਼ਰਤਾਂ ਭੇਜੀਆਂ। ਉਨ੍ਹਾਂ ੧੪੦੦੦ ਰੁਪਿਆ ਤੇ ਤਿੰਨ ਰਫਲਾਂ ਮੰਗੀਆਂ। ਬਖਸ਼ੀ ਬਾਲ ਮੁਕੰਦ ਨੇ ਹਿੰਦੂਆਂ ਵਲੋਂ ੧੮੦੦੦ ਰੁਪਿਆ ਦਿਤਾ ਤੇ ਸਿਖਾਂ ਦੀਆਂ ਤਿੰਨ ਰਫਲਾਂ ਵੀ ਮੁਸਲਮਾਨਾਂ ਨੂੰ ਦੇ ਦਿਤੀਆਂ। ਇਸ ਤਰ੍ਹਾਂ ਉਸ ਨੇ ਹਿੰਦੂਆਂ ਨੂੰ ਬਚਾ ਲਿਆ, ਪਰ ਮੁਕਾਬਲਾ ਕਮਜ਼ੋਰ ਹੋ ਗਿਆ ਤੇ ਸਿਖਾਂ ਨੂੰ ਇਕੱਲਿਆਂ ਹੀ ਲੜਨਾ ਪਿਆ। ਪਿੰਡ ਨੂੰ ਸਾੜਨ ਤੇ ਲੁਟਣ ਪਿਛੋਂ ਕੁਝ ਹਮਲਾਵਰ ਚਲੇ ਗਏ।

੧੩-੩-੪੭-ਪੰਜ ਵਜੇ ਸ਼ਾਮ ਤਕ ਕੋਈ ੨੦,੦੦੦ ਮੁਸਲਮਾਨ ਫਿਰ ਚੜ੍ਹ ਆਇਆ। ਮਲੂਮ ਹੁੰਦਾ ਸੀ ਕਿ ਲਾਗੇ ਦਿਆਂ ਪਿੰਡਾਂ ਨੂੰ ਮਾਰ ਕੇ ਬਹੁਤ ਸਾਰੇ ਮੁਸਲਮਾਨ ਇਸ ਭੀੜ ਵਿਚ ਆ ਸ਼ਾਮਲ ਹੋਏ। ਸਿਖ ਤਲਵਾਰਾਂ ਲੈ ਕੇ ਬਾਹਰ ਨਿਕਲ ਆਏ। ਬਹੁਤ ਸਾਰੇ ਮਾਰੇ ਗਏ ਤੇ ਜਿਨ੍ਹਾਂ ਦੀ ਗਿਣਤੀ ਪੰਜ ਸੌ ਦੇ ਨੇੜੇ ਹੋਵੇਗੀ। ਇਸ ਪਿੰਡ ਨੇ ਬਹੁਤ ਸਖਤ ਮੁਕਾਬਲਾ ਕੀਤਾ। ਕਲਰ ਥਾਣਾ ਤੇ ਮਿਲਟਰੀ ਬਾਰ ਬਾਰ ਸੁਨੇਹੇ ਭੇਜਣ ਤੇ ਵੀ ਨਾ ਪਹੁੰਚੀ। ਮਿਲਟਰੀ ਦੀਆਂ ਲਾਰੀਆਂ ਕਨੋਹੇ ਵਲ ਜਾ ਰਹੀਆਂ ਸਨ, ਜੋ ਖਤਮ ਹੋ ਚੁਕਾ ਸੀ ਪਰ ਧਮਾਲੀ ਜੋ ਹਾਲੀ ਬਚਿਆ ਹੋਇਆ ਸੀ, ਉਸਦੀ ਕੋਈ ਪਰਵਾਹ ਨਾ ਕੀਤੀ ਗਈ।

## ਹਰਿਆਲ

ਇਹ ਪਿੰਡ ਗੁਜਰਖਾਨ ਤੋਂ ੬ ਮੀਲ ਤੇ ਹੈ-ਇਹ ਮਾਸਟਰ ਤਾਰਾ ਸਿੰਘ ਦਾ ਪਿੰਡ ਹੈ ਤੇ ਇਥੋਂ ਦੀ ਹਿੰਦੂ ਸਿਖ ਆਬਾਦੀ ਕੋਈ ਡੇਢ ਸੌ ਸੀ।

੮-੩-੪੭ ਬਸਾਲੀ ਤੇ ਤਖਤਪੜੀ ਦਿਆਂ ਪਿੰਡਾਂ ਵਿਚ ਅਗਾਂ ਲਗੀਆਂ ਵੇਖੀਆਂ ਗਈਆਂ।

੯-੩-੪੭ ਦਸ ਹਜ਼ਾਰ ਮੁਸਲਮਾਨ ਢੋਲ ਮਾਰ ਕੇ ਆਏ, ਲੋਕ ਨੱਸ ਕੇ ਖੱਡਾਂ ਵਿਚ ਜਾ ਲੁਕੇ। ਹਮਲੇ ਤੋਂ ਪਹਿਲਾਂ ਦੋ ਮਿਲਟਰੀ ਲਾਰੀਆਂ ਤੇ ਮੰਧਰੇ ਦਾ ਥਾਣੇਦਾਰ ਤੇ ਗੁਜਰਖਾਨ ਦਾ ਨਾਇਬ ਤਹਿਸੀਲਦਾਰ ਆਏ ਸਨ। ਲੋਕਾਂ ਨੇ ਉਨ੍ਹਾਂ ਪਾਸੋਂ ਮਦਦ ਮੰਗੀ ਸੀ, ਪਰ ਕੋਈ ਮਦਦ ਨਾ ਦਿਤੀ ਗਈ। ਇਸ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ। ਮਾਸਟਰ ਤਾਰਾ ਸਿੰਘ ਦੇ ਘਰ ਨੂੰ ਖਾਸ ਕਰਕੇ ਸਾੜ ਦਿਤਾ ਗਿਆ। ਕਤਲ ਹੋਇਆਂ ਵਿਚੋਂ ਸ: ਗੋਕਲ ਸਿੰਘ ਵੀ ਸੀ ਜੋ ਮਾਸਟਰ ਤਾਰਾ ਸਿੰਘ ਜੀ ਦੇ ਚਾਚਾ ਸਨ ਤੇ ੩੦ ਵਰ੍ਹੇ ਤਕ ਹਜ਼ਾਰਾਂ ਮੁਸਲਮਾਨ ਵਿਦਿਆਰ-ਥੀਆਂ ਨੂੰ ਪੜ੍ਹਾਉਂਦੇ ਰਹੇ ਸਨ। ਉਨ੍ਹਾਂ ਦੇ ਭਰਾ ਰਾਮ ਚੰਦ ਹੋਰੀਂ ਵੀ ਕਤਲ ਹੋਏ। ਇਥੋਂ ਦਿਆਂ ਹਿੰਦੂਆਂ ਦੀ ਵੀ ਸਿਖਾਂ ਜਹੀ ਹਾਲਤ ਹੋਈ। ਇਥੋਂ ਦੇ ਗ੍ਰੰਥੀ ਭਾਈ ਗੁਰਬਖਸ਼ ਸਿੰਘ ਆਪਣੇ ਘਰ ਦੇ ਅੰਦਰ ਹੀ ਸਾੜੇ ਗਏ ਤੇ ੨੦ ਆਦਮੀ ਹੋਰ ਮਾਰੇ ਗਏ।

## ਹਰਨਾਲ

ਇਹ ਪਿੰਡ ਗੁਜਰਖਾਨ ਤੋਂ ੬ ਮੀਲ ਤੇ ਹੈ, ਇਥੋਂ ਦੀ ਵੀ ਗ਼ੈਰ-ਮੁਸਲਮਾਨ ਆਬਾਦੀ ਡੇਢ ਸੌ ਸੀ ਜੋ ਬਹੁਤ ਕਰਕੇ ਬ੍ਰਾਹਮਣ ਸਨ।੯-੩-੪੭ਨੂੰ ਮੰਧਰੇ ਦੇ ਥਾਣੇਦਾਰ ਤੇ ਗੁਜਰਖਾਨ ਦੇ ਨਾਇਬ ਤਹਿਸੀਲਦਾਰ ਨੂੰ ਹਮਲੇ ਤੋਂ ਬਚਾ ਕਰਨ ਲਈ ਕਿਹਾ ਗਿਆ, ਕੋਈ ਮਦਦ ਨਾ ਦਿਤੀ ਗਈ ਤੇ ਹਰਨਾਲ ਨਾਲ ਵੀ ਉਹੋ ਬੀਤੀ ਜੋ ਹਰਿਆਲ ਦੀ ਹਾਲਤ ਹੋਈ ਸੀ। ਇਸ ਪਿੰਡ ਨੂੰ ਵੀ ਲੁਟਿਆ ਤੇ ਸਾੜਿਆ ਗਿਆ।

## ਪਿੰਡ ਡੇਰਾ ਬਧਾਲ

ਇਹ ਗੁਜਰਖਾਨ ਤੋਂ ਪੰਜ ਮੀਲ ਤੇ ਹੈ, ਇਸ ਦੀ ਹਿੰਦੂ ਸਿਖ ਆਬਾਦੀ ਕੋਈ ਦੋ ਸੌ ਸੀ।

੬-੩-੪੭ ਤੇ ੭-੩-੪੭-ਡੇਰੇ ਤੋਂ ਕਿਸੇ ਹਿੰਦੂ ਸਿਖ ਨੂੰ ਮੁਸਲਮਾਨ ਨਹੀਂ ਸਨ ਨਿਕਲਣ ਦਿੰਦੇ ਤੇ ਉਨ੍ਹਾਂ ਬੜਾ ਕਰੜਾ ਪਹਿਰਾ ਲਾਇਆ ਹੋਇਆ ਸੀ।

੮-੩-੪੭-ਹਿੰਦੂਆਂ ਸਿਖਾਂ ਤੇ ਮੁਸਲਮਾਨਾਂ ਦਾ ਇਕੱਠ ਹੋਇਆ। ਮੁਸਲਮਾਨਾਂ ਨੇ ਕਿਹਾ ਕਿ ਅਸੀਂ ਤੁਹਾਡੀ ਹਿਫਾਜ਼ਤ ਕਰਾਂਗੇ ਤੇ ਜਿਹੜੇ ਗੁਜਰਖਾਨ ਵਲ ਜਾਣਗੇ, ਉਹ ਸਗੋਂ ਖਤਰਾ ਮੁਲ ਲੈਣਗੇ।

੧੦-੩-੪੭-ਕੇਸਰ ਸਿੰਘ, ਅਜੀਤ ਸਿੰਘ ਤੇ ਸੰਤੋਖ ਸਿੰਘ ਹਨੇਰੇ ਵਿਚ ਗੁਜਰਖਾਨ ਗਏ ਤਾਂ ਜੋ ਉਥੋਂ ਮਦਦ ਲਿਆ ਸਕਣ ਪਰ ਉਥੋਂ ਕੋਈ ਮਦਦ ਨਾ ਮਿਲ ਸਕੀ। ਜਦੋਂ ਵਾਪਸ ਆਏ ਤਾਂ ਨੌਂ ਸੌ ਹਮਲਾਆਵਰ ਪਿੰਡ ਨੂੰ ਘੇਰਾ ਪਾਈ ਬੈਠੇ ਸਨ। ਸਿਖ ਗੁਰਦੁਆਰੇ ਵਿਚ ਇਕੱਠੇ ਹੋ ਗਏ। ਮੁਹੰਮਦ ਜ਼ਮਾਨ ਲੰਬਰਦਾਰ ਨੇ ਕਿਹਾ ਕਿ ਸਿਖ ਆਪਣੇ ਹਥਿਆਰ ਦੇ ਦੇਣ ਜਾਂ ਉਸ ਦੇ ਘਰ ਵਿਚ ਜਮਾਂ ਕਰਾ ਦੇਣ। ਤੀਜੀ ਵਾਰ ਇਸ ਦੇ ਮੰਗ ਕਰਨ ਉਪਰ ਸਿਖਾਂ ਨੇ ਦੋ ਕਿਰਪਾਨਾਂ ਦੇ ਦਿਤੀਆਂ ਤੇ ਖਿਆਲ ਸੀ ਕਿ ਹੁਣ ਫਸਾਦ ਨਹੀਂ ਹੋਵੇਗਾ, ਪਰ ਇਸੇ ਲੰਬਰਦਾਰ ਨੇ ਕਹਿ ਛਡਿਆ ਕਿ ਫਸਾਦੀ ਵਧ ਰਹੇ ਹਨ ਮੈਂ ਕੁਝ ਨਹੀਂ ਕਰ ਸਕਦਾ ਤੇ ਤੁਸੀਂ ਆਪਣਾ ਇੰਤਜ਼ਾਮ ਆਪ ਕਰ ਲੌ। ਬਾਹਰੋਂ ਦੋ ਗੋਲੀਆਂ ਚਲੀਆਂ ਤੇ ਪਿੰਡ ਨੂੰ ਅਗ ਲਾਈ ਗਈ। ਸਿਖ ਤੇ ਹਿੰਦੂ ਆਪਣਿਆਂ ਮੁਸਲਮਾਨ ਦੋਸਤਾਂ ਦੇ ਘਰਾਂ ਵਿਚ ਪਨਾਹ ਲੈਣ ਲਈ ਗਏ ਪਰ ਪਿੰਡ ਨੂੰ ਸਾੜਿਆ ਤੇ ਲੁਟਿਆ ਗਿਆ ਤੇ ਚਾਰ ਹਿੰਦੂ ਤੇ ਸਿਖ ਮਾਰੇ ਗਏ। ਇਸ ਕਤਲ ਵਿਚ ਮੁਹੰਮਦ ਜ਼ਮਾਨ ਦਾ ਹੀ ਬਹੁਤਾ ਹਥ ਸੀ।

## ਕਨੈਟ ਖਲੀਲ

ਗੁਜਰਖਾਨ ਤੋਂ ੬ ਮੀਲ ਹੈ, ਸਿਖ ਆਬਾਦੀ ਕੋਈ ਦੋ ਸੌ ਹੈ।

੧੦-੩-੪੭-ਪਿੰਡ ਦਿਆਂ ਮੁਸਲਮਾਨਾਂ ਨੇ ਜ਼ਾਹਿਰ ਕੀਤਾ ਕਿ ਅਸਾਂ ਸਿਖਾਂ ਦੀ ਰਾਖੀ ਲਈ ਪਹਿਰਾ ਲਾਇਆ ਹੈ।

੧੧-੩-੪੭-ਮਿਰਜ਼ਾ ਮੁਹੰਮਦ ਸਾਦਿਕ ਲੰਬਰਦਾਰ ਨੇ ਸਿਖਾਂ ਨੂੰ ਪਿੰਡ ਖਾਲੀ ਕਰਨ ਲਈ ਕਿਹਾ ਤੇ ਪ੍ਰੇਰਿਆ ਕਿ ਨਸ ਕੇ ਜਾਨਾਂ ਬਚਾਓ ਕਿਉਂਕਿ ਖਤਰਾ ਹੈ ਤੇ ਪਠਾਨ ਪਿੰਡ ਉਪਰ ਆ ਰਹੇ ਹਨ। ਜਦ ਸਿਖ ਨਿਕਲਣ ਲਗੇ ਤਾਂ ਇਹ ਦੇਖ ਕੇ ਹੈਰਾਨ ਹੋਏ ਕਿ ਉਥੋਂ ਦੇ ਹੀ ਮੁਸਲਮਾਨ ਉਨ੍ਹਾਂ ਉਪਰ ਹਮਲਾ ਕਰਨ ਲਗੇ ਹਨ। ਸ਼ਾਮ ਵੇਲੇ ਹੋਰਨਾਂ ਇਲਾਕਿਆਂ ਦੇ ਮੁਸਲਮਾਨ ਵੀ ਆ ਗਏ ਤੇ ਸਿਖਾਂ ਨੇ ਗ਼ਾਰਾਂ ਵਿਚ ਲੁਕ ਕੇ ਜਾਨ ਬਚਾਈ। ਇਸ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ।

## ਜੰਡ ਮੇਹਲੂ

ਗੁਜਰਖਾਨ ਤੋਂ ਪੰਜ ਮੀਲ ਸਿਖ ਹਿੰਦੂ ਆਬਾਦੀ ਦੋ ਸੌ।

੯-੩-੪੭-ਪਿੰਡ ਕਾਜ਼ੀਆਂ ਨੂੰ ਅਗ ਲਾਈ ਗਈ ਜਿਸ ਕਰ ਕੇ ਇਸ ਥਾਂ ਵੀ ਖਤਰਾ ਪੈ ਗਿਆ। ਮੁਸਲਮਾਨਾਂ ਨੇ ਸਿਖਾਂ ਹਿੰਦੂਆਂ ਨੂੰ ਦੋਸਤੀ ਦਾ ਭਰੋਸਾ ਦਿਵਾਇਆ ਤੇ ਪਹਿਰਾ ਲਾ ਦਿਤਾ।

੧੦-੩-੪੭-ਖਤਰਾ ਬਹੁਤ ਵਧ ਗਿਆ ਤੇ ਸਿਖਾਂ ਹਿੰਦੂਆਂ ਨੇ ਸਾਹਿਬਜ਼ਾਦਾ ਰਹਿਮਤ ਸ਼ਾਹ ਨਾਲ ਗਲ ਬਾਤ ਕੀਤੀ ਜਿਸ ਨੇ ਪਹਿਲਾਂ ਭਰੋਸਾ ਦਿਵਾਇਆ ਸੀ। ਉਸ ਨੇ ਕਿਹਾ ਕਿ ਮੈਂ ਬੇਬਸ ਹਾਂ ਤੇ ਜੇ ਬਚ ਸਕਦੇ ਹੋ ਤਾਂ ਅੱਧੇ ਘੰਟੇ ਵਿਚ ਨਿਕਲ ਜਾਉ। ਸਿਖਾਂ ਹਿੰਦੂਆਂ ਨੇ ਕਿਰਪਾਲ ਸਿੰਘ ਦੇ ਘਰ ਇਕਠ ਕੀਤਾ, ਇੱਨੇ ਵਿਚ ਦੋ ਹਜ਼ਾਰ ਮੁਸਲਮਾਨਾਂ ਨੇ ਹਮਲਾ ਕਰਕੇ ਅੱਗਾਂ ਲਾਣੀਆਂ ਸ਼ੁਰੂ ਕੀਤੀਆਂ। ਸਾਹਿਬਜ਼ਾਦੇ ਨੇ ਕਿਹਾ ਕਿ ਸਿਖ ਹਥਿਆਰ ਦੇ ਦੇਣ ਤਾਂ ਮੈਂ ਤੁਹਾਨੂੰ ਗੁਜਰਖਾਨ ਪਹੁੰਚਾ ਦੇਂਦਾ ਹਾਂ। ਸਿਖਾਂ ਨੇ ਹਥਿਆਰ ਦੇਣ ਤੋਂ ਨਾਂਹ ਕੀਤੀ। ਅਖੀਰ ਤਿੰਨ ਭਲੇਮਾਨਸ ਮੁਸਲਮਾਨਾਂ ਨੇ ਵਿਚ ਪੈ ਕੇ ਸੁਲ੍ਹਾ ਕਰਾਈ ਤੇ ਸਿਖਾਂ ਨੇ ਹਥਿਆਰ ਦੇ ਦਿਤੇ। ਰਾਤ ਸਿਖਾਂ ਹਿੰਦੂਆਂ ਨੇ ਇਕ ਮਸੀਤ ਵਿਚ ਲੰਘਾਈ ਤੇ ਦੂਜੇ ਦਿਨ ਗੁਜਰਖਾਨ ਪਹੁੰਚ ਗਏ। ਇਸ ਪਿੰਡ ਨੂੰ ਸਾੜਿਆ ਤੇ ਲੁਟਿਆ ਗਿਆ। ਹਥਿਆਰ ਦੇ ਦੇਣ ਪਿਛੋਂ ਹੀ ਪੰਜ ਬੰਦੇ ਕਤਲ ਹੋਏ, ਜਿਨ੍ਹਾਂ ਦੇ ਨਾਂ ਇਹ ਹਨ-ਘਨੱਈਆ ਲਾਲ ਨੂੰ ਸਾੜਿਆ ਗਿਆ ਤੇ ਉਸ ਦੀ ਇਸਤ੍ਰੀ ਨੂੰ ਕਤਲ ਕੀਤਾ ਗਿਆ। ਇਕ ਕੁੜੀ ਵੰਤੀ ਨੂੰ ਭੀ ਸਾੜਿਆ ਗਿਆ। ਇਕ ਸਾਧੂ ਨੂੰ ਕਤਲ ਕੀਤਾ ਗਿਆ, ਪਰੇਮ ਸਿੰਘ ਨੂੰ ਕੁਹਾੜੇ ਨਾਲ ਵਢਿਆ ਗਿਆ।

## ਮੰਧਰਾ

ਇਹ ਥਾਂ ਜੀ. ਟੀ. ਰੋਡ ਉਪਰ ਗੁਜਰਖਾਨ ਤੋਂ ੯ ਮੀਲ ਤੇ ਹੈ ਅਤੇ ਰੇਲ ਦਾ ਜੰਕਸ਼ਨ ਹੈ, ਹਿੰਦੂ ਸਿਖ ਆਬਾਦੀ ਪੰਜ ਸੌ ਸੀ।

੭-੩-੪੭-ਮੁਸਲਮਾਨਾਂ ਨੇ ਇਕ ਇਕੱਠ ਵਿਚ ਹਿੰਦੂਆਂ ਸਿਖਾਂ ਵਿਰੁਧ ਪ੍ਰਾਪੇਗੰਡਾ ਕੀਤਾ ਜਿਸ ਨਾਲ ਫਸਾਦ ਦੀ ਹਾਲਤ ਪੈਦਾ ਹੋ ਗਈ।

੯-੩-੪੭-ਕੁਝ ਸਿਰਕੱਢ ਮੁਸਲਮਾਨਾਂ ਨੇ ਹਿੰਦੂਆਂ ਸਿਖਾਂ ਨੂੰ ਭਰੋਸਾ ਦਿਵਾ ਕੇ ਹੱਟੀਆਂ ਖੋਹਲਣ ਲਈ ਕਿਹਾ। ਇਸ ਗਲ ਨੂੰ ਮੰਨ ਕੇ ਹਿੰਦੂਆਂ ਸਿਖਾਂ ਨੇ ਹੱਟੀਆਂ ਖੋਹਲੀਆਂ। ਪਰ ਮੁਸਲਮਾਨਾਂ ਨੇ ਆਪਣੀਆਂ ਹਟੀਆਂ ਦਾ ਮਾਲ ਕਢਣਾ ਸ਼ੁਰੂ ਕੀਤਾ ਜਿਸ ਕਾਰਨ ਪਤਾ ਲਗ ਗਿਆ ਕਿ ਹਟੀਆਂ ਸਾੜੀਆਂ ਜਾਣਗੀਆਂ। ਕੋਈ ੧੦ ਵਜੇ ਤੋਂ ਮੁਸਲਮਾਨ ਹਮਲਾਆਵਰ ਇਕੱਠੇ ਹੋਣੇ ਸ਼ੁਰੂ ਹੋਏ, ਜਿਨ੍ਹਾਂ ਦੀ ਗਿਣਤੀ ਦੁਪਹਿਰ ਤਕ ਦੋ ਹਜ਼ਾਰ ਹੋ ਗਈ। ਕੋਈ ਸਾਢੇ ਬਾਰਾਂ ਵਜੇ ਅੱਗਾਂ ਸ਼ੁਰੂ ਹੋਈਆਂ ਤੇ ਲੋਕ ਨਸ ਕੇ ਥਾਣੇ ਵਿਚ ਗਏ। ਪੁਲੀਸ ਤੇ ਮਿਲਟਰੀ ਨੇ ਆਪਣੇ ਸਾਹਮਣੇ ਅੱਗਾਂ ਲੁਆਈਆਂ। ਇਸ ਦਿਨ ਤੇ ਇਸ ਸਮੇਂ ਗੁਜਰਖਾਨ ਦਾ ਨਾਇਬ ਤਹਿਸੀਲਦਾਰ ਮੰਧਰੇ ਵਿਚ ਸੀ, ਦੋ ਹਿੰਦੂਆਂ ਨੂੰ ਜਿਊਂਦਾ ਸਾੜਿਆ ਗਿਆ ਤੇ ੧੦-੩-੪੭ ਨੂੰ ਤਿੰਨ ਸਿਖ ਮੰਧਰੇ ਸਟੇਸ਼ਨ ਉਪਰ ਕਤਲ ਕੀਤੇ ਗਏ।

## ਧਾਂਗਦਿਉ ਈਸਰਾਂ

ਗੁਜਰਖਾਨ ਤੋਂ ੪ ਮੀਲ, ਹਿੰਦੂ ਅਬਾਦੀ ੨੨੫।

੭-੩-੪੭ ਤੋਂ ਪਹਿਲਾਂ ਹੀ ਇੱਥੇ ਮੁਸਲਮਾਨਾਂ ਦੇ ਪ੍ਰਾਪੇਗੰਡੇ ਨਾਲ ਫਸਾਦ ਦਾ ਵਾਯੂ

ਮੰਡਲ ਪੈਦਾ ਹੋ ਚੁੱਕਾ ਸੀ। ੭-੩-੪੭ ਨੂੰ ਮਾਸਟਰ ਟੇਕ ਚੰਦ ਉਪਰ ਹਮਲਾ ਹੋਇਆ, ਝੂਠੀ ਖਬਰ ਫੈਲਾਈ ਗਈ ਕਿ ਗੁਜਰਖਾਨ ਦਿਆਂ ਸਿਖਾਂ ਨੇ ੨੯ ਮੁਸਲਮਾਨ ਮੁੰਡੇ ਮਾਰ ਸੁਟੇ ਹਨ ਤੇ ਇਕ ਸਥਾਨਕ ਸਿਰਕੱਢ ਮੁਸਲਮਾਨ ਦੇ ਲੜਕੇ ਦਾ ਨਾ ਵੀ ਇਨ੍ਹਾਂ ਵਿਚ ਲਿਆ ਗਿਆ। ਇਸ ਨਾਲ ਹਾਲਤ ਹੋਰ ਵੀ ਵਿਗੜੀ। ੯-੩-੪੭ ਨੂੰ ਪਿੰਡ ਕਾਜ਼ੀਆਂ ਨੂੰ ਅੱਗ ਲਾਈ ਗਈ। ੧੦-੩-੪੭ ਨੂੰ ਇਕ ਹਜ਼ਾਰ ਹਮਲਾਆਵਰ ਰਾਤ ਨੂੰ ਆਏ । ਢੋਕ ਕਾਲਰਿਆਂ ਦੇ ਲਾਲ ਖਾਂ ਨੇ ਸਿਖਾਂ ਹਿੰਦੂਆਂ ਪਾਸੋਂ ਪੰਜ ਹਜ਼ਾਰ ਰੁਪਿਆ ਮੰਗਿਆ। ਹਿੰਦੂਆਂ ਨੇ ਤਾਂ ਰੁਪਿਆ ਦੇਣਾ ਮੰਨ ਲਿਆ ਤੇ ਹਿੰਦੂਆਂ ਨੂੰ ਕਿਸੇ ਗੋਦਰ ਖਾਂ ਦੇ ਘਰ ਵਿਚ ਹਿਫਾਜ਼ਤ ਨਾਲ ਰਖਿਆ ਗਿਆ ਪਰ ਥੋੜੇ ਚਿਰ ਪਿਛੋਂ ਇਹੋ ਲਾਲ ਖਾਂ ਇਨ੍ਹਾਂ ਹਿੰਦੂਆਂ ਉਪਰ ਫਿਰ ਚੜ੍ਹ ਆਇਆ ਤੇ ਹਿੰਦੂਆਂ ਪਾਸੋਂ ਦੋ ਮੰਗਾਂ ਕੀਤੀਆਂ। ਇਕ ਤਾਂ ਇਹ ਕਿ ਮੰਦਰ ਉਪਰ ਮੁਸਲਿਮ ਲੀਗੀ ਝੰਡਾ ਝੁਲਾਇਆ ਜਾਏ, ਦੂਜੇ ਇਹ ਕਿ ਹਿੰਦੂ ਕਲਮਾਂ ਪੜ੍ਹ ਕੇ ਮੁਸਲਮਾਨ ਬਣ ਜਾਣ। ਇਹ ਮੰਨ ਲਈਆਂ ਗਈਆਂ। ਇਸ ਪਿਛੋਂ ਹਿੰਦੂਆਂ ਨੂੰ ਕਿਹਾ ਗਿਆ ਕਿ ਗਊ ਹਲਾਲ ਕਰ ਕੇ ਉਸ ਦਾ ਮਾਸ ਖਾਓ। ਇਸ ਉਪਰ ਹਿੰਦੂ ਕੁਝ ਝਿਜਕੇ ਤਾਂ ਮੁਸਲਮਾਨਾਂ ਨੇ ਪਿੰਡ ਨੂੰ ਲੁਟਿਆ ਤੇ ਸਾੜਿਆ, ਅਖੀਰ ਇਹ ਹਿੰਦੂ ਗੁਜਰਖਾਨ ਲਿਆਂਦੇ ਗਏ।

## ਬੰਦਾ

ਇਥੋਂ ਦੀ ਹਿੰਦੂ ਸਿਖ ਆਬਾਦੀ ਕੋਈ ੭੦੦ ਸੀ। ੬-੩-੪੭ ਨੂੰ ਇਥੋਂ ਦਿਆਂ ਮੁਸਲਮਾਨਾਂ ਨੇ ਹਿੰਦੂਆਂ ਸਿਖਾਂ ਨੂੰ ਕਿਹਾ ਕਿ ੭੦੦੦ ਪਠਾਣ ਹਮਲੇ ਲਈ ਆ ਰਿਹਾ ਹੈ ਤੇ ਸਿਖ ਹਿੰਦੂ ਨਿਕਲ ਜਾਣੇ ਚਾਹੀਦੇ ਹਨ ਤੇ ਇਸ ਤੋਂ ਪਹਿਲਾਂ ਕਈ ਲਾਗੇ ਦੇ ਪਿੰਡ ਲੁਟੇ ਸਾੜੇ ਜਾ ਚੁਕੇ ਸਨ। ਬਹੁਤ ਸਾਰੇ ਲੋਕ ਪਿੰਡ ਵਿਚੋਂ ਨਿਕਲ ਗਏ ਤੇ ਉਨ੍ਹਾਂ ਦਾ ਮਾਲ ਖੋਹ ਲਿਆ ਗਿਆ । ਹਮਲੇ ਤੋਂ ਦੋ ਦਿਨ ਪਹਿਲਾਂ ਥਾਣੇ ਵਿਚ ਖਤਰੇ ਦੀ ਖਬਰ ਦਿਤੀ ਗਈ ਪਰ ਪੁਲਸ ਨੇ ਕੋਈ ਕਾਰਰਵਾਈ ਨਾ ਕੀਤੀ। ੧੦-੩-੪੭ ਨੂੰ ਇਸ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ। ੧੩ ਹਿੰਦੂ ਸਿਖ ਮਾਰੇ ਗਏ, ੧੨-੩-੪੭ ਨੂੰ ਬੰਦਾ, ਬਸਾਲੀ ਤੇ ਤਖਤਪੜੀ ਦੇ ਪਿੰਡ ਸਾੜੇ ਗਏ।

## ਮੋਹੜਾ ਬ੍ਰਾਹਮਣਾਂ

ਗੁਜਰਖਾਨ ਤੋਂ ੧੧ ਮੀਲ, ਹਿੰਦੂ ਸਿਖ ਆਬਾਦੀ ੨੨੫।

੯-੩-੪੭-੨੫੦੦ ਮੁਸਲਮਾਨ, ਜਿਨ੍ਹਾਂ ਪਾਸ ਰਫਲਾਂ ਤੇ ਲੋਹੇ ਦੀਆਂ ਟੋਪੀਆਂ ਸਨ, ਕਨੋਹੇ ਨੂੰ ਸਾੜ ਫੂਕ ਕੇ ਇਸ ਪਿੰਡ ਉਪਰ ਚੜ੍ਹ ਆਏ। ਲੋਕਾਂ ਨੇ ਸੰਤ ਅਤਰ ਸਿੰਘ ਜੀ ਦੇ ਗੁਰਦੁਆਰੇ ਤਪਿਆਨਾ ਸਾਹਿਬ ਵਿਚ ਸ਼ਰਨ ਲਈ। ਮੁਸਲਮਾਨ ਦੋ ਦਿਨ ਆਰਾਮ ਨਾਲ ਪਿੰਡ ਨੂੰ ਲੁਟਦੇ ਤੇ ਮਾਲ ਗਡਿਆਂ ਵਿਚ ਲਿਜਾਂਦੇ ਰਹੇ। ਇਕ ਮਾਮੂਲੀ ਲੜਾਈ ਹੋਈ ਜਿਸ ਵਿਚ ੩ ਸਿਖ ਮਾਰੇ ਗਏ। ਗੁਰਦੁਆਰੇ ਨੂੰ ਘੇਰਾ ਪਾਇਆ ਗਿਆ ਪਰ ਮੁਸਲਮਾਨ ਅੰਦਰ ਨਹੀਂ ਜਾ ਸਕੇ। ੧੨-੩-੪੭ ਨੂੰ ਮਿਲਟਰੀ ਨੇ ਉਨ੍ਹਾਂ ਨੂੰ ਨਸਾਇਆ।

## ਭਗਸਾਨਾਂ

ਗੁਜਰਖਾਨ ਤੋਂ ਪੰਜ ਮੀਲ, ਆਬਾਦੀ ੧੫੦ ਸਿਖ ਤੇ ਬ੍ਰਾਹਮਣ।

੮-੩-੪੭ ਨੂੰ ਇਕ ਹਜ਼ਾਰ ਮੁਸਲਮਾਨ ਢੋਲ ਮਾਰਦੇ ਆਏ, ਜਿਨ੍ਹਾਂ ਵਿਚ ਇਸ ਪਿੰਡ ਦੇ ਮੁਸਲਮਾਨ ਵੀ ਰਲ ਗਏ, ਜਿਹੜੇ ਹਿੰਦੂ ਸਿਖ ਨਸੇ ਉਨ੍ਹਾਂ ਨੂੰ ਢੂੰਡ ਢੂੰਡ ਕੇ ਕਤਲ ਕੀਤਾ। ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ ਤੇ ਬਹੁਤ ਸਾਰੇ ਜਬਰੀ ਮੁਸਲਮਾਨ ਕੀਤੇ ਗਏ।

## ਚੋਹਾ ਖਾਲਸਾ

ਗੁਜਰਖਾਨ ਤੋਂ ੧੮ ਮੀਲ, ਕੁਲ ਆਬਾਦੀ ੧੪੦੦ ਜਿਨ੍ਹਾਂ ਵਿਚੋਂ ੬੦੦ ਸਿਖ ਸਨ। ੯-੩-੪੭ ਨੂੰ ੧੫੦੦ ਮੁਸਲਮਾਨ ਚੜ੍ਹ ਕੇ ਆਏ। ੧੦-੩-੪੭ ਤੱਕ ਇਨ੍ਹਾਂ ਦੀ ਗਿਣਤੀ ੨੦੦੦ ਹੋ ਗਈ। ਹਿੰਦੂਆਂ ਸਿਖਾਂ ਨੇ ਮੁਕਾਬਲਾ ਕੀਤਾ ਤੇ ਮੁਸਲਮਾਨਾਂ ਨੇ ਸ਼ਰਤ ਲਾਈ ਕਿ ਹਿੰਦੂ ਸਿਖ ਮੁਸਲਮਾਨ ਬਣ ਜਾਣ ਤੇ ੧੪੦੦੦) ਰੁਪਿਆ ਦੇਣ।

੧੨-੩-੪੭ ਨੂੰ ਸਿਖ ਇਸਤ੍ਰੀਆਂ ਨੇ ਆਪਣੀ ਜਾਨ ਆਪਣੀ ਹਥੀਂ ਲਈ ਜਾਂ ਆਪਣਿਆਂ ਪਤੀਆਂ ਦੀ ਹੱਥੀਂ ਸ਼ਹੀਦ ਹੋਈਆਂ ਤੇ ਇਸ ਤਰ੍ਹਾਂ ਆਪਣੀ ਪੱਤ ਬਚਾਈ। ਬਹੁਤ ਸਾਰੇ ਹਿੰਦੂ ਮੁਸਲਮਾਨ ਹੋ ਗਏ, ਕੇਵਲ ਇਕ ਹਿੰਦੂ ਹੇਮ ਰਾਜ ਲੜਦਾ ਹੋਇਆ ਮਾਰਿਆ ਗਿਆ, ਜਾਨੀ ਨੁਕਸਾਨ ਬਹੁਤ ਹੋਇਆ ਤੇ ਕੇਵਲ ੩੦ ਸਿਖ ਬਚੇ।

## ਕੁਰੀ ਦਲਾਲ

ਹਿੰਦੂ ਸਿਖ ਅਬਾਦੀ ੩੫੦।

੭-੩-੪੭-ਜਮਾਂਦਾਰ ਗੁਲਾਬ ਖਾਨ ਨੇ ਇਕ ਮਸੀਤ ਵਿਚ ਮੁਸਲਮਾਨਾਂ ਨੂੰ ਕਿਹਾ: ਖਿਜ਼ਰ ਨੇ ਅਸਤੀਫਾ ਦੇ ਦਿਤਾ ਹੈ ਤੇ ਹੁਣ ਪਾਕਿਸਤਾਨ ਬਣ ਚੁੱਕਾ ਹੈ। ਕਾਇਦੇ ਆਜ਼ਮ ਦਾ ਫੁਰਮਾਨ ਹੈ ਕਿ ਹਿੰਦੂ ਤੇ ਸਿਖ ਮੁਸਲਮਾਨ ਕੀਤੇ ਜਾਣ, ਇਸ ਫੁਰਮਾਨ ਦੀ ਤਾਮੀਲ ਕਰੋ।

੮-੩-੪੭ ਨੂੰ ਪੁਲੀਸ ਨੂੰ ਇਤਲਾਹ ਦਿਤੀ ਗਈ, ਪਰ ਉਸ ਨੇ ਕੁਝ ਨਾ ਕੀਤਾ ਤੇ ਇਸੇ ਦਿਨ ਪਿੰਡ ਨੂੰ ਲੁਟਿਆ ਤੇ ਸਾੜਿਆ ਗਿਆ।

## ਮੋਹੜਾ ਭੱਟਾਂ

ਮੁਸਲਮਾਨਾਂ ਨੇ ਹਿੰਦੂਆਂ ਸਿਖਾਂ ਨੂੰ ਕਿਹਾ ਕਿ ਕਿਉਂਕਿ ਤੁਸੀਂ ਮਾਣਕਿਆਲਾ ਬ੍ਰਾਹਮਣਾਂ ਦਿਆਂ ਹਿੰਦੂਆਂ ਸਿਖਾਂ ਨੂੰ ਲੁਕਾਇਆ ਹੈ ਇਸ ਲਈ ਤੁਹਾਡੇ ਪਿੰਡ ਉਪਰ ਹਮਲਾ ਕੀਤਾ ਜਾਵੇਗਾ। ਇਸ ਉਪਰ ਇਥੋਂ ਦਿਆਂ ਹਿੰਦੂਆਂ ਨੇ ਮਾਣਕਿਆਲੇ ਦੇ ਸ: ਨਾਨਕ ਸਿੰਘ ਤੇ ਉਨ੍ਹਾਂ ਦੇ ਟੱਬਰ ਨੂੰ ਕੱਢ ਦਿਤਾ ਤਾਂ ਵੀ ੧੦,੦੦੦ ਮੁਸਲਮਾਨਾਂ ਨੇ ਇਸ ਪਿੰਡ ਉਪਰ ਹਮਲਾ ਕੀਤਾ ਤੇ ੯-੩-੪੭ ਨੂੰ ਇਹ ਪਿੰਡ ਸਾੜਿਆ ਤੇ ਲੁਟਿਆ ਗਿਆ।

## ਘੁੰਗਰੀਲਾ

ਗੁਜਰਖਾਨ ਤੋਂ ੪ ਮੀਲ, ਸਿਖ ਅਬਾਦੀ ੩੦੦।

੯-੩-੪੭-ਕੋਈ ੪ ਵਜੇ ਸ਼ਾਮ ਇਕ ਹਜ਼ਾਰ ਮੁਸਲਮਾਨਾਂ ਨੇ ਹਮਲਾ ਕੀਤਾ ਤੇ ਹਿੰਦੂਆਂ ਸਿਖਾਂ ਪਾਸੋਂ ਉਨ੍ਹਾਂ ਦੇ ਹਥਿਆਰ ਮੰਗੇ, ਪਰ ਉਨ੍ਹਾਂ ਇਹ ਨਾ ਮੰਨਿਆ ਤੇ ਦੋ ਰਫਲਾਂ, ਇਕ ਪਸਤੌਲ ਤੇ ਇੱਟਾਂ ਨਾਲ ਮੁਕਾਬਲੇ ਲਈ ਤਿਆਰ ਹੋ ਗਏ। ਕੋਈ ੧੪ ਘੰਟੇ ਲੜਾਈ ਹੁੰਦੀ ਰਹੀ ਜਿਸ ਵਿਚ ਪੰਜ ਹਿੰਦੂ ਸਿਖ ਮਾਰੇ ਗਏ ਤੇ ੧੦ ਮੁਸਲਮਾਨ। ੧੦-੩-੪੭ ਨੂੰ ਮਿਲਟਰੀ ਨੇ ਇਨ੍ਹਾਂ ਨੂੰ ਗੁਜਰਖਾਨ ਪਹੁੰਚਾਇਆ।

## ਡੇਰਾ ਖਾਲਸਾ

ਗੁਜਰਖਾਨ ਤੋਂ ੧੮ ਮੀਲ, ਸਿਖ ਅਬਾਦੀ ੩੦੦।

੮-੩-੪੭ ਨੂੰ ੨੫੦੦ ਮੁਸਲਮਾਨਾਂ ਨੇ ਹਮਲਾ ਕੀਤਾ। ਸਿਖ ਹਿੰਦੂ ਮੁਕਾਬਲਾ ਨਹੀਂ ਕਰ ਸਕਦੇ ਸੀ। ਪਿੰਡ ਲੁਟਿਆ ਤੇ ਸਾੜਿਆ ਗਿਆ। ਮਿਲਟਰੀ ਨੇ ਇਨ੍ਹਾਂ ਲੋਕਾਂ ਨੂੰ ੯-੩-੪੭ ਨੂੰ ਗੁਜਰਖਾਨ ਤੇ ਰਾਵਲਪਿੰਡੀ ਪਹੁੰਚਾਇਆ।

## ਕੱਲਰ

ਗੁਜਰਖਾਨ ਤੋਂ ੧੫ ਮੀਲ, ਸਿਖ ਆਬਾਦੀ ੯੦੦। ਇਸ ਪਿੰਡ ਨੇ ਬੜੀ ਸੂਰਬੀਰਤਾ ਨਾਲ ਮੁਕਾਬਲਾ ਕੀਤਾ। ਮੁਸਲਮਾਨਾਂ ਪਾਸ ਬੰਦੂਕਾਂ, ਕੁਹਾੜੀਆਂ ਤੇ ਭਾਲੇ ਸਨ। ਪਿੰਡ ਵਾਲਿਆਂ ਬਾਰੇ ਮੁਸਲਮਾਨਾਂ ਨੂੰ ਖਿਆਲ ਸੀ ਕਿ ਉਹ ਨਿਕਲ ਗਏ ਹਨ ਤੇ ਉਨ੍ਹਾਂ ਲੁਟ ਸ਼ੁਰੂ ਕੀਤੀ ਪਰ ਹਿੰਦੂਆਂ ਸਿਖਾਂ ਨੇ ਉਨ੍ਹਾਂ ਨੂੰ ਘੇਰ ਕੇ ਬਹੁਤ ਸਾਰੇ ਮਾਰੇ। ਫਿਰ ਮੁਸਲਮਾਨ ਹਮਲੇ ਲਈ ਆਏ ਤੇ ਹਿੰਦੂਆਂ ਸਿਖਾਂ ਨੇ ਰਾਜਾ ਸਰ ਗੁਰਬਖਸ਼ ਸਿੰਘ ਦੀ ਹਵੇਲੀ ਵਿਚੋਂ ਦੋ ਦਿਨ ਮੁਕਾਬਲਾ ਕੀਤਾ ਤੇ ਗੋਲੀ ਚਲਦੀ ਰਹੀ। ਮਿਲਟਰੀ ਨੇ ਆਕੇ ਮੁਸਲਮਾਨਾਂ ਨੂੰ ਨਸਾਇਆ। ਮੁਸਲਮਾਨ ਟਿੱਡੀ ਦਲ ਵਾਂਗ ਆਏ ਅਰ ਬਹੁਤ ਸਖਤ ਮੁਕਾਬਲਾ ਹੋਇਆ।

## ਨਕੜਾਲੀ

ਸਿਖ ਆਬਾਦੀ ੨੦੦ ਜਿਨ੍ਹਾਂ ਵਿਚੋਂ ਕੇਵਲ ੩੫ ਜਵਾਨ ਉਮਰ ਦੇ ਸਨ। ਹਮਲੇ ਵਿਚ ੪ ਸਿਖ ਮਾਰੇ ਗਏ, ਬਾਕੀ ਬਜਬੂਰ ਹੋ ਕੇ ਮੁਸਲਮਾਨ ਬਣ ਗਏ, ਭਾਵੇਂ ਪਿਛੋਂ ਇਸ ਗਲ ਉਪਰ ਬਹੁਤ ਸ਼ਰਮਿੰਦੇ ਸਨ।

## ਸੁੱਖੋ

ਗੁਜਰਖਾਨ ਤੋਂ ੬ ਮੀਲ, ਆਬਾਦੀ ੨੫੦੦, ਸਿਖ ਹਿੰਦੂ ੫੦੦।

੧੦–੩–੪੭ ਨੂੰ ੧੦,੦੦੦ ਮੁਸਲਮਾਨ ਚੜ੍ਹ ਕੇ ਆਏ ਤੇ ਹਿੰਦੂਆਂ ਸਿਖਾਂ ਪਾਸੋਂ ਤਾਵਾਨ ਮੰਗਿਆ। ਮੁਸਲਮਾਨਾਂ ਵਿਚੋਂ ਕਈ ਇਹ ਚਾਹੁੰਦੇ ਸਨ ਕਿ ਇਨ੍ਹਾਂ ਨੂੰ ਕਤਲ ਹੀ ਕੀਤਾ ਜਾਏ ਤੇ ਰੁਪੈ ਨਾਲ ਨਾ ਛਡਿਆ ਜਾਵੇ। ਮੁਸਲਮਾਨ ਢੋਲ ਮਾਰ ਕੇ ਸਿੰਘਾਂ ਦੇ ਸਰ ਵਲ ਵਧੇ। ਡਿਪਟੀ ਕਮਿਸ਼ਨਰ ਨੇ ੧੫ ਅੰਗ੍ਰੇਜ਼ ਫੌਜੀ ਭੇਜੇ ਪਰ ਮੁਸਲਮਾਨਾਂ ਨੇ ਉਨ੍ਹਾਂ ਦੇ ਹੁੰਦਿਆਂ ਹੋਇਆਂ ਵੀ ਸ਼ਹਿਰ ਦੇ ਬਾਹਰਲਿਆਂ ਹਿਸਿਆਂ ਨੂੰ ਅੱਗਾਂ ਲਾਈਆਂ। ਗੁਰਦੁਆਰਾ ਤੇ ਬੇਦੀ ਕੌਰ ਸਿੰਘ ਦਾ ਸਕੂਲ ਸਾੜਿਆ ਗਿਆ। ਦੋ ਗੁਰਦੁਆਰੇ ਹੋਰ ਸਾੜੇ ਗਏ। ਸੁਖੋ ਦਿਆਂ ਸਿਖਾਂ ਨੇ ਬੰਦੇ ਤੋਂ ਨਿਕਲਿਆਂ ਹੋਇਆਂ ਸਿਖਾਂ ਨਾਲ ਮਿਲ ਕੇ ਅਰਦਾਸ ਕਰ ਕੇ ਮੁਕਾਬਲਾ ਕੀਤਾ। ਮੁਸਲਮਾਨਾਂ ਵਿਚੋਂ ੭੫ ਨੂੰ ਮਾਰ ਕੇ ਨਸਾਇਆ। ਇਨ੍ਹਾਂ ਸਿਖਾਂ ਨੇ ਜਿਨ੍ਹਾਂ ਦੇ ਆਗੂ ਬਖਸ਼ੀ ਅਵਤਾਰ ਸਿੰਘ, ਸੂਬੇਦਾਰ ਕਰਤਾਰ ਸਿੰਘ ਤੇ ਲੈਫਟੀਨੈਂਟ ਗੁਰਬਖਸ਼ ਸਿੰਘ ਤੇ ਸੰਤ ਹਰੀ ਸਿੰਘ ਸਨ, ਬਹਾਦਰੀ ਨਾਲ ਮੁਕਾਬਲਾ ਕੀਤਾ, ਜਿਸ ਕਰਕੇ ਸੁਖੋ ਸੜਨੋਂ ਬਚ ਗਿਆ ਤੇ ਅਖੀਰ ਸਤੰਬਰ ਵਿਚ ਇਨ੍ਹਾਂ ਨੂੰ ਹਿੰਦੁਸਤਾਨ ਲਿਆਂਦਾ ਗਿਆ।

## ੪੮.

ਹਿੰਦੂਆਂ ਸਿਖਾਂ ਉਪਰ ਪਛਮੀ ਪੰਜਾਬ ਵਿਚ ਹੋਏ ਅਤਯਾਚਾਰ, ਜਿਨ੍ਹਾਂ ਨੂੰ ਪੱਛਮੀ ਪੰਜਾਬ ਸਰਕਾਰ ਨੇ ਆਪਣੀ ਸਰਕਾਰੀ ਪੁਸਤਕ ਸਿਖਸ ਇਨ ਐਕਸ਼ਨ (Sikhs in Action) ਵਿਚ ਮੰਨਿਆ ਹੈ:–

**ਸਤੰਬਰ ੧੯੪੭**–ਸ਼ਰਨਾਰਥੀਆਂ ਦੀ ਇਕ ਗਡੀ ਜੋ ਰਾਵਲਪਿੰਡੀ ਤੋਂ ਆ ਰਹੀ ਸੀ, ਲਾਹੌਰ ਦੇ ਲਾਗੇ ਪਟੜੀ ਤੋਂ ਲਾਹੀ ਗਈ। ਰਾਵੀ ਦੇ ਪੁਲ ਦੇ ਲਾਗੇ ਟਰੱਕਾਂ ਵਾਲਾ ਇਕ ਕਨਵਾਏ ਪਠਾਣਾਂ ਨੇ ਰੋਕਿਆ ਤੇ ਦੋ ਸ਼ਰਨਾਰਥੀ ਮਾਰੇ ਗਏ*।

---

*ਇਸ ਹਮਲੇ ਵਿਚ ੨ ਨਹੀਂ ਸਗੋਂ ਬਹੁਤ ਸਾਰੇ ਮਾਰੇ ਗਏ ਸਨ ਤੇ ੧੩ ਲੋਥਾਂ ਅੰਮ੍ਰਿਤਸਰ ਵਿਚ ਰਾਜਕੁਮਾਰੀ ਅੰਮ੍ਰਿਤ ਕੌਰ ਨੂੰ ਵਿਖਾਈਆਂ ਗਈਆਂ ਸਨ।

੪ ਗੈਰ ਮੁਸਲਮਾਨ ਲਾਹੌਰ ਸਟੇਸ਼ਨ ਉਪਰ ਮਾਰੇ ਗਏ ਤੇ ੧੨ ਮੁਗ਼ਲਪੁਰੇ।

੨੨-੯-੪੭ ਨੂੰ ਗੈਰ-ਮੁਸਲਮਾਨਾਂ ਦੀ ਸ਼ਰਨਾਰਥੀ ਗਡੀ ਜੋ ਮੁਗ਼ਲਪੁਰੇ ਰੁਕੀ, ਉਸ ਉਪਰ ਹਮਲਾ ਕਰਕੇ ੩੨ ਮਾਰ ਦਿਤੇ ਗਏ।

ਸਤੰਬਰ ਵਿਚ ਰਾਵਲਪਿੰਡੀ ਛੁਰਾ ਬਾਜ਼ੀ ਹੁੰਦੀ ਰਹੀ। ੧੧ ਨੂੰ ਸੱਠ ਹਿੰਦੂ ਸਿਖ ਮਾਰੇ ਗਏ ਤੇ ੨੪ ਨੂੰ ੧੪। ਮੁਲਤਾਨ ਛਾਉਣੀ ਵਿਚ ਮੁਸਲਮਾਨਾਂ ਨੇ ਗੈਰਮੁਸਲਮਾਨਾਂ ਨੂੰ ਲੈ ਜਾਣ ਵਾਲੀਆਂ ਲਾਰੀਆਂ ਉਪਰ ਹਮਲਾ ਕੀਤਾ।

੩-੯-੪੭ ਨੂੰ ਮੁਲਤਾਨ ਸਦਰ ਥਾਣੇ ਦਿਆਂ ਕਈ ਪਿੰਡਾਂ ਨੂੰ ਮੁਸਲਮਾਨਾਂ ਨੇ ਲੁਟਿਆ ਤੇ ੫ ਸਤੰਬਰ ਨੂੰ ਸ਼ੁਜਾਬਾਦ ਲਾਗੇ ੩੦੦ ਹਿੰਦੂ ਮਾਰੇ ਗਏ।

ਆਰਫਵਾਲਾ ਦੇ ਲਾਗੇ ਹਿੰਦੂ ਸਿਖ ਕਾਨਵਾਈ ਉਪਰ ਹਮਲਾ ਕੀਤਾ ਗਿਆ ਤੇ ਇਕ ਅਜਿਹਾ ਕਾਨਵਾਈ ੨੨ ਸਤੰਬਰ ਨੂੰ ਪਾਕਪਟਨ ਦੇ ਲਾਗੇ ਲੁਟਿਆ ਗਿਆ।

ਸਰਗੋਧਾ, ਮੀਆਂ ਵਾਲੀ, ਡੇਰਾ ਗਾਜ਼ੀਖਾਨ, ਮੁਜ਼ਫਰਗੜ੍ਹ, ਅਟਕ ਤੇ ਕੈਮਲਪੁਰ ਵਿਚ ਗੈਰ-ਮੁਸਲਮਾਨਾਂ ਉਪਰ ਹਮਲੇ ਹੋਏ, ਜਿਨ੍ਹਾਂ ਵਿਚ ਪਠਾਣ ਤੇ ਸਥਾਨਕ ਮੁਸਲਮਾਨ ਗੁੰਡੇ ਸ਼ਾਮਲ ਹੁੰਦੇ ਸਨ।

੨੪ ਸਤੰਬਰ ਨੂੰ ਗੈਰ ਮੁਸਲਮਾਨਾਂ ਦੀ ਗਡੀ ਉਪਰ ਕਾਮੋਕੀ ਵਿਚ ਹਮਲਾ ਹੋਇਆ ਤੇ ੩੦੦ ਹਿੰਦੂ ਸਿੱਖ ਮਾਰੇ ਗਏ।

ਵਜ਼ੀਰਾਬਾਦ ਦੇ ਲਾਗੇ ੨੬ ਤੇ ੨੭ ਨੂੰ ਮੁਸਲਮਾਨਾਂ ਨੇ ਦੋ ਗਡੀਆਂ ਪਟੜੀ ਤੋਂ ਲਾਹੀਆਂ।

ਪੰਜਾਬ ਪੁਲੀਸ ਨੇ ਜੋ ਨਜਾਇਜ਼ ਹਥਿਆਰ ਮੁਸਲਮਾਨਾਂ ਕੋਲੋਂ ਬਰਾਮਦ ਕੀਤੇ, ਉਨ੍ਹਾਂ ਦਾ ਵੇਰਵਾ–

| ਤਾਰੀਖ਼ | ਥਾਂ ਜ਼ਿਲਾ ਥਾਣਾ ਆਦਿ | ਹਥਿਆਰ ਜੋ ਬਰਾਮਦ ਹੋਏ |
|---|---|---|
| ੭–੩–੪੭ | ਸਦਰ ਕੈਮਲ ਪੁਰ | ਪਸਤੌਲ |
| ੨੨–੩–੪੭ | ਨੱਕਾ ਕਲਾਂ ਥਾਣਾ ਪਿੰਡੀ ਘੇਪ ਅਟਕ | ਇਕ ਪਸਤੌਲ ਤੇ ਚਾਰ ਕਾਰਤੂਸ |
| ੨੨–੩–੪੭ | ਬਲੀਆਂ ਵਾਲ ਥਾਣਾ ਸਦਰ ਕੈਮਲਪੁਰ | ਇਕ ਰਿਵਾਲਵਰ ੨੦ ਗੋਲੀਆਂ |
| ੪–੪–੪੭ | ਪਿੰਡ ਜਸਰਿਤ ਥਾਣਾ ਚਨਿਓਟ ਝੰਗ | ਦੋ ਦੁਨਾਲੀਆਂ |
| ੨੨–੪–੪੭ | ਥਾਣਾ ਸਦਰ ਮੁਜ਼ੱਫਰ ਗੜ੍ਹ | ਇਕ ਰਾਈਫਲ |
| ੨੮–੪–੪੭ | ਸਾਕਾ ਥਾਣਾ ਲਾਲਾ ਮੂਸਾ ਗੁਜਰਾਤ | ਇਕ ਰਿਵਾਲਵਰ |
| ੫–੫–੪੭ | ਚੱਕ ਗਨੇਸ਼ ਥਾਣਾ ਸਾਹੀਵਾਲ ਸਰਗੋਧਾ | ਇਕ ਰਿਵਾਲਵਰ ਚਾਰ ਗੋਲੀਆਂ |
| ੧੩–੫–੪੭ | ਬਾਠ ਥਾਣਾ ਸਦਰ ਅੰਮ੍ਰਿਤਸਰ | ਇਕ ਪਸਤੌਲ ਤਿੰਨ ਗੋਲੀਆਂ |
| ੧੫–੫–੪੭ | ਚਪਰਾਰ ਸਿਆਲਕੋਟ | ਦੋ ਪਸਤੌਲ ੬ ਗੋਲੀਆਂ |
| ੨੯–੫–੪੭ | ਝੰਗ | ੭ ਪਸਤੌਲ ੭ ਗੋਲੀਆਂ |
| ੧੦–੫–੪੭ | ਕੁੰਦੀਆਂ | ੪੦ ਗੋਲੀਆਂ |
| ੧੭–੬–੪੭ | ਕੈਮਲਪੁਰ | ੬ ਰਿਵਾਲਵਰ ੨੮੦ ਗੋਲੀਆਂ |
| ੨੪–੫–੪੭ | ਘੂਰ ਗਸ਼ਤੀ ਅਟਕ | ਇਕ ਰਿਵਾਲਵਰ ੩ ਗੋਲੀਆਂ |
| ੨–੬–੪੭ | ਕੁੰਦੀਆਂ | ੨ ਰਿਵਾਲਵਰ ੩੮ ਕਾਰਤੂਸ |
| ੧੧–੭–੪੭ | ਖੈਰਾ ਬਾਦ ਮੀਆਂਵਾਲੀ | ੧ ਰਫਲ |
| ੨੬–੭–੪੭ | ਕਹੂਟਾ ਸਿਆਲਕੋਟ | ੧ ਰਿਵਾਲਵਰ ੧੩ ਗੋਲੀਆਂ |
| ੨੭–੭–੪੭ | ਪਿਫਲਾ ਮੀਆਂਵਾਲੀ | ੨੦੦ ਗੋਲੀਆਂ |
| ੩–੮–੪੭ | ਰਾਵਲਪਿੰਡੀ | ਇਕ-ਨਾਲੀ ਬੰਦੂਕ ਦੀ ਤੇ ੪੭੮ ਗੋਲੀਆਂ |

---

੨੮ ਅਜੇਹੇ ਖਾਨੇ ਹਨ ਜਿਨ੍ਹਾਂ ਵਿਚ ਮਜ਼ਹਬ ਬਿਆਨ ਨਹੀਂ ਕੀਤਾ ਗਿਆ। ਇਹ ਵੀ ਮੁਸਲਮਾਨ ਹੀ ਹਨ ਤੇ ਤਫਤੀਸ਼ੀ ਅਫਸਰਾਂ ਨੇ ਜਾਣ ਕੇ ਖਾਲੀ ਰਖੇ ਹੋਏ ਹਨ। ਪੁਲੀਸ ਦੇ ਬਹੁਤ ਗਿਣਤੀ ਵਿਚ ਮੁਸਲਮਾਨ ਹੋਣ ਦੇ ਕਾਰਨ ਮੁਸਲਮਾਨਾਂ ਪਾਸੋਂ ਬਹੁਤ ਘਟ ਹਥਿਆਰ ਬਰਾਮਦ ਕੀਤੇ ਗਏ ਤੇ ਦਰਜ ਹੋਰ ਵੀ ਘਟ ਹੋਏ।

# ਸਿਖਾਂ ਤੇ ਹਿੰਦੂਆਂ ਉਪਰ ਕੀਤੇ ਗਏ ਅਤਿਆਚਾਰਾਂ ਦੀ ਸੂਚੀ

ਨੋਟ–ਇਸ ਸੂਚੀ ਨੂੰ ਧਿਆਨ ਵਿਚ ਇਹ ਗਲਾਂ ਰਖ ਕੇ ਵਿਚਾਰਨਾ ਚਾਹੀਦਾ ਹੈ।

(੧) ਇਹ ਸਾਰੀਆਂ ਘਟਨਾਵਾਂ ਨਾ ਕੇਵਲ ਇਹ ਕਿ ਜੋ ਕੁਝ ਪੱਛਮੀ ਪਾਕਿਸਤਾਨ ਵਿਚ ਹੋਇਆ ਹੈ ਉਸ ਤੋਂ ਬਹੁਤ ਘਟ ਹੈ ਸਗੋਂ ਸ਼ਾਇਦ ਸੌ ਵਿਚੋਂ ਪੰਜ ਵੀ ਨਹੀਂ। ਜੇ ਅਜੇਹੀਆਂ ਘਟਨਾਵਾਂ ਨੂੰ ਸੌ ਗੁਣਾਂ ਜਾਂ ਇਸ ਤੋਂ ਵੀ ਵਧ ਸਮਝ ਲਿਆ ਜਾਵੇ ਤਾਂ ਸ਼ਾਇਦ ਸਹੀ ਹਾਲਤ ਸਮਝ ਵਿਚ ਆ ਜਾਵੇ। ਇਹ ਤਾਂ ਕੇਵਲ ਸ਼ਰਨਾਰਥੀਆਂ ਦੇ ਥੋਹੜੇ ਜਿਹੇ ਉਹ ਬਿਆਨ ਹਨ ਜੋ ਅੰਮ੍ਰਿਤਸਰ ਦਿਆਂ ਕੈਂਪਾਂ ਵਿਚੋਂ ਮਿਲ ਸਕੇ। ਇਹ ਸ਼ਰਨਾਰਥੀ ਆਮ ਹਿੰਦੂ ਸਿਖ ਸ਼ਰਨਾਰਥੀਆਂ ਦਾ ਸ਼ਾਇਦ ਸੌਵਾਂ ਹਿੱਸਾ ਹੋਣ, ਤੇ ਇਹ ਬਿਆਨ ਟਾਂਵੇਂ ਟਾਂਵੇਂ ਕਿਸੇ ਕਿਸੇ ਸ਼ਰਨਾਰਥੀ ਕੋਲੋਂ ਲਏ ਗਏ ਹਨ, ਚੁਣਵੇਂ ਨਹੀਂ ਪਰ ਜਿਹੜਾ ਕੁਝ ਪੱਛਮੀ ਪੰਜਾਬ ਵਿਚ ਤੇ ਪੱਛਮੀ ਪਾਕਿਸਤਾਨ ਦੇ ਹੋਰਨਾਂ ਹਿਸਿਆਂ ਵਿਚ ਹੋਇਆ, ਇਹ ਉਸ ਦੀ ਝਲਕ ਦਿੰਦੇ ਹਨ–

(੨) ਹਰ ਇਕ ਘਟਨਾ ਦੇ ਨਾਲ ਦਿੱਤੀਆਂ ਤਾਰੀਖਾਂ ਤੇ ਹਮਲਾ ਕਰਨ ਵਾਲਿਆਂ ਦਾ ਵੇਰਵਾ ਤੇ ਅਤਿਆਚਾਰਾਂ ਦੇ ਲਛਣ ਇਕ ਖਾਸ ਇਕ ਸਾਰਤਾ ਵਲ ਇਸ਼ਾਰਾ ਕਰਦੇ ਹਨ, ਜਿਸ ਦਾ ਭਾਵ ਹੈ ਕਿ ਇਹ ਹਮਲੇ ਦੋ ਅਜੇਹੀਆਂ ਲਹਿਰਾਂ ਵਿਚ ਆਏ ਜਿਨ੍ਹਾਂ ਵਿਚ ਇਕ ਮਾਰਚ ੧੯੪੭ ਵਿਚ ਤੇ ਦੂਜੀ ਅਗਸਤ ੧੯੪੭ ਵਿਚ ਉੱਠੀ। ਦਸੰਬਰ ੧੯੪੬ ਤੇ ਜਨਵਰੀ ੧੯੪੭ ਵਿਚ ਸਰਹੱਦ ਵਿਚ ਵੀ ਸਿਖਾਂ ਹਿੰਦੂਆਂ ਉਪਰ ਚਿਰ ਤਕ ਤੇ ਬਹੁਤ ਥਾਵੇਂ ਹਮਲੇ ਹੁੰਦੇ ਰਹੇ।

(ੳ) ਇਕ ਸੋਚੀ ਸਮਝੀ ਪਾਲਿਸੀ ਅਨੁਸਾਰ ਇਹ ਹਮਲੇ ਬਹੁਤ ਵਡੇ ਇਲਾਕੇ ਉਪਰ ਇਕੋ ਹੀ ਵੇਲੇ ਹੋਏ।

(ਅ) ਮੁਸਲਮਾਨ ਪੁਲੀਸ, ਮਿਲਟਰੀ ਤੇ ਅਫਸਰਾਂ ਨੇ ਨਾ ਕੇਵਲ ਹਮਲਾ ਕਰਨ ਵਾਲਿਆਂ ਦੀ ਮਦਦ ਕੀਤੀ ਸਗੋਂ ਇਹ ਦੀ ਅਗਵਾਈ ਵੀ ਕੀਤੀ।

(ੲ) ਜਿਨ੍ਹਾਂ ਉਪਰ ਹਮਲੇ ਕੀਤੇ ਗਏ ਉਨ੍ਹਾਂ ਉਪਰ ਅਤਿਆਚਾਰ ਕਰਨ ਤੇ ਉਨ੍ਹਾਂ ਦੀ ਬੇਪਤੀ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਗਈ।

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੧ | ਬਾਫਾ | ਹਜ਼ਾਰਾ | ੧੪-੧੨-੪੬ ਤੋਂ ੧੬-੧੨-੪੬ | ਮੁਸਲ-ਮਾਨ ਭੀੜ | ਇਕ ਗੁਰਦੁਆਰਾ ਤੇ ਇਕ ਹਿੰਦੂ ਦਾ ਘਰ ਸਾੜਿਆ ਗਿਆ, ਇਕ ਸਿਖ ਕਤਲ ਹੋਇਆ ਤੇ ਦੋ ਜ਼ਨਾਨੀਆਂ ਫੱਟੜ। |
| ੨ | ਸਿਹਾਲੀਆਂ | ,, | ੧੯-੧੨-੪੬ | ,, | ਦੋ ਹਿੰਦੂ ਕਤਲ ਕੀਤੇ ਗਏ। |
| ੩ | ਸਮੱਧਰਾ | ,, | ੧੦-੧੨-੪੬ | ,, | ਗੁਰਦੁਆਰਾ ਸਾੜਿਆ ਗਿਆ। |
| ੪ | ਜਬੋਰੀ | ,, | ੧੨-੧੨-੪੬ | ,, | ੧੬ ਹਿੰਦੂ ਜੋ ਮਾਨਸਿਹਰੇ ਵਲ ਨਿਕਲ ਕੇ ਆ ਰਹੇ ਸਨ ਰਸਤੇ ਵਿਚ ਘੇਰ ਕੇ ਮਾਰੇ ਗਏ। |
| ੫ | ਸਨਕਿਆਰੀ | ,, | ਅਧ ਦਸੰਬਰ ੧੯੪੬ ਦੇ ਨੇੜੇ | ,, | ਹਿੰਦੂ ਮੰਦਰ ਨੂੰ ਤੋੜ ਕੇ ਮੂਰਤੀਆਂ ਖਰਾਬ ਕੀਤੀਆਂ ਗਈਆਂ। |
| ੬ | ਬਾਲਾ ਕੋਟ | ,, | ,, | ,, | ਇਕ ਸਿਖ ਨੂੰ ਮੁਸਲਮਾਨ ਨਾ ਬਨਣ ਉਪਰ ਕਤਲ ਕੀਤਾ ਗਿਆ। |
| ੭ | ਭਾਟਾ | ,, | ,, | ,, | ੧੧੬ ਸਿਖ ਜੀਊਂਦੇ ਸਾੜੇ ਤੇ ਕਈ ਗੋਲੀ ਨਾਲ ਮਾਰੇ ਗਏ। |
| ੮ | ਮਲੱਛ | ,, | ੩-੧-੪੭ | ,, | ੧੧੫ ਸਿਖ ਤੇ ਹਿੰਦੂ ਕਤਲ ਹੋਏ। ਭਾਰੀ ਲੁਟ ਤੇ ਅਗਾਂ, ਜ਼ਨਾਨੀਆਂ ਉਧਾਲੀਆਂਗਈਆਂ। |
| ੯ | ਦਾਖਲੀ ਸੈਰ | ,, | ੧੦-੧-੪੭ | ,, | ਸਿਖਾਂ ਦੇ ਘਰ ਲੁਟੇ ਤੇ ਸਾੜੇ ਗਏ। |
| ੧੦ | ਝਾਣ | ਕੈਮਲਪੁਰ | ਮਾਰਚ, ੪੭ ਦਾ ਮੁਢ | ,, | ੧੫੦ ਸਿਖ ਕਤਲ ਹੋਏ ਤੇ ਉਨ੍ਹਾਂ ਦੇ ਘਰ ਸਾੜੇ ਗਏ। |
| ੧੧ | ਤੋਰਵਾਨ (ਤਹਿਸੀਲ ਤਲਾਗੰਗ) | ,, | ੪-੯-੪੭ ਤੇ ਪਿਛੋਂ | ,, | ਮੌਲਵੀਆਂ ਨੇ ਹਿੰਦੂਆਂ ਸਿਖਾਂ ਵਿਰੁਧ ਜਹਾਦ ਦਾ ਫ਼ਤਵਾ ਦਿਤਾ ਤੇ ਤੋਰਵਾਨ ਤੋਂ ਉਪ੍ਰੰਤ ਧੁਰਨਾਲਾ, ਢਿਬਾ ਸੁਕਾ ਤੇ ਪੰਚ ਨਦ ਵਿਚ ਸਿਖਾਂ ਦਾ ਕਤਲ-ਆਮ ਹੋਇਆ। ਬਹੁਤਜ਼ਨਾਨੀਆਂ ਤੇ ਬੱਚੇ ਚੁਕੇ ਗਏ। ਕਈ ਥਾਂ ਹਿੰਦੂਆਂ ਤੇ ਸਿਖਾਂ ਨੂੰ ਰਖਿਆ ਦੇ ਝੂਠੇ ਵਾਹਿਦੇ ਦਿਤੇ ਗਏ, ਸਾਰਾ ਇਲਾਕਾ ਤਬਾਹ। |
| ੧੨ | ਧੁਰਨਾਲਾ | | | | |
| ੧੩ | ਢਿਬਾ ਸੁਕਾ | | | | |
| ੧੪ | ਪੰਚ ਨਦ | | | | |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੧੫ | ਨੜਾਲੀ (ਤਹਿਸੀਲ ਗੁਜਰਖਾਨ) | ਰਾਵਲਪਿੰਡੀ | ੧੨-੩-੪੭ | ਮੁਸਲ-ਮਾਨ ਭੀੜ | ੧੫੦੦੦ ਆਦਮੀਆਂ ਨੇ ਹਮਲਾ ਕੀਤਾ, ਗੁਰਦੁਆਰੇ ਉਪਰ ਬਾਰ ਬਾਰ ਹਮਲਾ ਹੋਇਆ, ਹਿੰਦੂਆਂ ਤੇ ਸਿਖਾਂ ਨੇ ਜੋ ਗੁਰਦੁਆਰੇ ਵਿਚ ਘਿਰੇ ਹੋਏ ਸਨ, ਸਖਤ ਮੁਕਾਬਲਾ ਕੀਤਾ। ਕਈ ਸਿਖ ਹਿੰਦੂ ਮਾਰੇ ਗਏ ਤੇ ਭਾਰੀ ਲੁਟ ਪਈ। |
| ੧੬ | ਢੁਡਿਆਲ | ,, | ੧੨-੩-੪੭ ਤੇ ੧੩-੩-੪੭ | ,, | ਪਹਿਲੇ ਹਮਲੇ ਦਾ ਸਿਖਾਂ ਨੇ ਮੁਕਾਬਲਾ ਕੀਤਾ। ਦੂਸਰਾ ਹਮਲਾ ੧੩-੩-੪੭ ਨੂੰ ਹੋਇਆ। ਸਿਖਾਂ ਦੇ ਬਹੁਤ ਘਰ ਸਾੜੇ ਤੇ ਲੁਟੇ ਗਏ। ਤਿੰਨ ਚੁਬਾਈ ਘਰਾਂ ਤੋਂ ਉਪਰੰਤ ਚਾਰ ਗੁਰਦੁਆਰੇ, ਈਰਾਨ ਹਿੰਦ ਬੈਂਕ ਤੇ ਖਾਲਸਾ ਹਾਈ ਸਕੂਲ ਸਾੜੇ ਗਏ। ਮਿਲਟਰੀ ਨੇ ਆ ਕੇ ਇਹ ਮਾਰ ਧਾੜ ਬੰਦ ਕੀਤੀ। |
| ੧੭ | ਅਡਿਆਲਾ | ,, | ੮-੩-੪੭ | ,, | ਮੁਸਲਮਾਨ ਢੋਲ ਮਾਰਕੇ ਕੱਠੇ ਹੋਏ। ਸਿਖਾਂ ਵਲੋਂ ਹਮਲੇ ਦਾ ਝੂਠਾ ਨਾਹਰਾ ਦਸਿਆ ਗਿਆ ਹਿੰਦੂਆਂ ਸਿਖਾਂ ਦੇ ਬਹੁਤ ਘਰ ਲੁਟੇ ਗਏ। ਹਿੰਦੂਆਂ ਸਿਖਾਂ ਨੂੰ ਚੁਣ ਚੁਣ ਕੇ ਸਾੜਿਆ, ਕਤਲ ਤੇ ਗੋਲੀ ਨਾਲ ਮਾਰਿਆ ਗਿਆ। ੪੦ ਜਬਰੀ ਮੁਸਲਮਾਨ ਕੀਤੇ ਗਏ। ਮੁਸਲਮਾਨ ਪੁਲੀਸ ਹਮ-ਲਿਆਂ ਨੂੰ ਤਕਦੀ ਹੀ ਰਹੀ। |
| ੧੮ | ਗੋਰਸੀਆਂ (ਤਹਿਸੀਲ ਗੁਜਰਖਾਨ) | ,, | ੧੦-੩-੪੭ | ,, | ੬੦੦ ਨੇ ਹਮਲਾ ਕੀਤਾ। ਮੁਸਲਮਾਨਾਂ ਨੂੰ ਮੌਲਵੀਆਂ ਨੇ ਕਿਹਾ ਕਿ ਸਿਖਾਂ ਨੂੰ ਮਾਰਨਾ ਸਵਾਬ ਹੈ। ਬਹੁਤ ਸਿਖ ਮਾਰੇ ਗਏ ਤੇ ਭਾਰੀ ਲੁਟ ਪਈ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹੰ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੧੯ | ਘੁੱਗ | ਜਿਹਲਮ | ਮਾਰਚ ੪੭ ਦਾ ਮੁਢ | ਮੁਸਲ-ਮਾਨ ਭੀੜ | ੧੨੮ ਸਿਖ ਮਾਰੇ ਗਏ। ਭਾਰੀ ਅੱਗਾਂ ਤੇ ਲੁਟ। ੪੦ ਜ਼ਨਾਨੀਆਂ ਚੁਕੀਆਂ ਗਈਆਂ। |
| ੨੦ | ਮੰਧਰਾ | ਰਾਵਲਪਿੰਡੀ | ੯–੩–੪੭ | ,, | ਹਿੰਦੂਆਂ ਸਿਖਾਂ ਦੀਆਂ ਦੁਕਾਨਾਂ ਵਿਚ ਭਾਰੀ ਲੁਟ ਤੇ ਅਗਾਂ। ੨੦੦ ਸਿਖ ਮਾਰੇ ਗਏ ੪੦, ਲਾ-ਪਤਾ। ਗੁਰਦੁਆਰਾ ਤੇ ਸਕੂਲ ਸਾੜੇ ਗਏ। |
| ੨੧ | ਰਾਜੜ (ਤਹਿਸੀਲ ਫਤੇਜੰਗ) | ਕੈਮਲਪੁਰ | ੧੦–੩–੪੭ | ,, | ਮੁਸਲਮਾਨ ਹਮਲਾਵਰਾਂ ਪਾਸ ਰਫਲਾਂ ਸਨ। ੩੦੦ ਸਿਖ ਮਾਰੇ ਗਏ, ੩ ਗੁਰਦੁਆਰੇ ਸਾੜੇ ਗਏ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇ-ਪਤੀ ਕੀਤੀ ਗਈ। ੧੬ ਸਿਖ ਸਣੇ ਜ਼ਨਾਨੀਆਂ ਤੇ ਬਚਿਆਂ ਦੇ ਸਾੜੇ ਗਏ। ਸਿਖਾਂ ਦੇ ਸਾਰੇ ਘਰ ਸਾੜੇ ਤੇ ਲੁਟੇ ਗਏ। ੯੫ ਜ਼ਨਾਨੀਆਂ ਉਧਾਲ ਕੇ ਮੁਸਲਮਾਨਾਂ ਨਾਲ ਜਬਰੀ ਵਿਆਈਆਂ ਗਈਆਂ। |
| ੨੨ | ਜੀਆ ਬਾਘਾ | ਜਿਹਲਮ | ਮਾਰਚ ੪੭ ਦਾ ਮੁਢ | ,, | ੧੮ ਸਿਖ ਮਾਰੇ ਗਏ। ੫੨ ਜਬਰੀ ਮੁਸਲਮਾਨ ਤੇ ੬੬ ਸਿਖਾਂ ਦੇ ਘਰ ਸਾੜੇ ਗਏ। |
| ੨੩ | ਸਰਕਾਲ ਕਸੇਰ | ,, | ,, | ,, | ੪੩ ਹਿੰਦੂ ਸਿਖ ਮਾਰੇ ਗਏ, ਬਾਕੀ ਜਬਰੀ ਮੁਸਲਮਾਨ। ਬਹੁਤੇ ਹਿੰਦੂਆਂ ਸਿਖਾਂ ਦੇ ਘਰ ਸਾੜੇ ਗਏ। |
| ੨੪ | ਦਰਵਾਲ | ,, | ਮਾਰਚ ੪੭ ਦਾ ਮੁਢ | ,, | ੯ ਹਿੰਦੂ ਸਿਖ ਮਾਰੇ ਗਏ। ੮੦ ਜਬਰੀ ਮੁਸਲਮਾਨ ਕੀਤੇ ਤੇ ੫੦ ਹਿੰਦੂ ਸਿਖ ਘਰ ਸਾੜੇ ਗਏ। |
| ੨੫ | ਨਾਰੰਗ | ,, | ,, | ,, | ੬ ਹਿੰਦੂ ਸਿਖ ਮਾਰੇ ਗਏ। ੧੦੦ ਹਿੰਦੂਆਂ ਸਿਖਾਂ ਦੇ ਘਰ ਸਾੜੇ ਗਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੨੬ | ਭਸੀਨ | ਜਿਹਲਮ | ਮਾਰਚ ੪੭ ਦਾ ਮੁਢ | ਮੁਸਲਮਾਨ ਭੀੜ | ੩੫ ਹਿੰਦੂਆਂ ਸਿਖਾਂ ਦੇ ਘਰ ਸਾੜੇ ਗਏ ਤੇ ਸਾਰੇ ਲੁਟੇ ਗਏ। |
| ੨੭ | ਚੱਤ੍ਰ ਸੇਵਕ | ,, | ,, | ,, | ਸਭ ਹਿੰਦੂਆਂ ਸਿਖਾਂ ਦੇ ਘਰ ਲੁਟੇ ਗਏ। |
| ੨੮ | ਭਾਗਵਾਲ | ,, | ,, | ,, | ,, |
| ੨੯ | ਅਠਵਾਲ | ,, | ,, | ,, | ੧੦ ਹਿੰਦੂਆਂ ਸਿਖਾਂ ਦੇ ਘਰ ਸਾੜੇ ਗਏ ਤੇ ਸਾਰੇ ਲੁਟੇ ਗਏ। |
| ੩੦ | ਤਾਹਰ | ,, | ੭-੩-੪੭ ਤੋਂ ਅਗੇ ਤਕ | ,, | ਸਭ ਹਿੰਦੂਆਂ ਸਿਖਾਂ ਦੇ ਘਰ ਲੁਟੇ ਗਏ। |
| ੩੧ | ਮੰਗਵਾਲ | ,, | ,, | ,, | ,, |
| ੩੨ | ਸਹੋਲਾ | ,, | ,, | ,, | ,, |
| ੩੩ | ਝਨੇਲ } | ,, | ,, | ,, | ਇਕ ਗੈਰ-ਮੁਸਲਮਾਨ ਮਾਰਿਆ ਗਿਆ। |
| ੩੪ | ਫਤਾਹੀ } | | | | |
| ੩੫ | ਰੂਪਵਾਲ | ,, | ,, | ,, | ,, |
| ੩੬ | ਰਾਂਝਾ | ,, | ,, | ,, | ਇਕ ਗੁਰਦੁਆਰਾ ਸਾੜਿਆ ਗਿਆ। |
| ੩੭ | ਧਰੋਗੀ | ,, | ,, | ,, | ਕੁਛ ਹਿੰਦੂ ਸਿਖ ਘਰ ਸਾੜੇ ਤੇ ਲੁਟੇ ਗਏ। |
| ੩੮ | ਨਮਾਜ਼ੀਆਂ | ,, | ,, | ,, | ੫ ਹਿੰਦੂ ਸਿਖ ਘਰ ਸਾੜੇ ਤੇ ਲੁਟੇ ਗਏ। |
| ੩੯ | ੧. ਤਾਰਕ-ਵਾਲ | | | | ਇਨ੍ਹਾਂ ਸਭ ਪਿੰਡਾਂ ਵਿਚ ਹਿੰਦੂਆਂ ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ। |
| ੪੦ | ੨.ਡੇਰੀ ਢੋਕ | ਜਿਹਲਮ | ,, | ,, | |
| ੪੧ | ੩.ਹੁਸੈਲ | | | | |
| ੪੨ | ੪.ਢਾਬਕਲਾਂ | | | | |
| ੪੩ | ੧੨੮ ਪਿੰਡਾਂ ਦਾ ਵੇਰਵਾ | ਰਾਵਲਪਿੰਡੀ | ,, | ,, | ਪਿੰਡ ਸਾੜੇ ਗਏ ਤੇ ਖਾਸ ਕਰਕੇ ਸਿਖ ਤੇ ਹਿੰਦੂ ਵੀ ਕਤਲ ਹੋਏ। ਇਨ੍ਹਾਂ ਪਿੰਡਾਂ ਵਿਚ ਸਤ ਹਜ਼ਾਰ ਬੰਦਾ ਮਾਰਿਆ ਗਿਆ, ਤੇ ਬਾਕੀ ਜੋ ਕੁਝ ਹੋਇਆ ਉਸ ਦਾ ਇਸੇ ਤੋਂ ਅੰਦਾਜ਼ਾ ਲਗ ਸਕਦਾ ਹੈ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| | | | | | ਘਰ ਬੇ-ਸ਼ੁਮਾਰ ਸਾੜੇ ਤੇ ਲੁਟੇ ਗਏ, ਗੁਰਦੁਆਰੇ ਸਾੜੇ ਭੰਨੇ ਗਏ। ਭਾਰੀ ਤਬਾਹੀ ਤੇ ਕੋਈ ੧੦੦੦ ਜ਼ਨਾਨੀਆਂ ਚੁਕੀਆਂ ਗਈਆਂ। |
| ੪੪ | ੨੩ ਪਿੰਡ | ਕੈਮਲਪੁਰ | ੭-੩-੪੭ ਤੋਂ ਅਗੇ ਤਕ | ਮੁਸਲ-ਮਾਨ ਭੀੜ | ੬੧੦ ਹਿੰਦੂ ਤੇ ਸਿਖ ਮਾਰੇ ਗਏ ੧੯੫੬ ਹਿੰਦੂ ਸਿਖ ਘਰ ਸਣੇ ਗੁਰਦੁਆਰਿਆਂ ਸਾੜੇ ਗਏ। ੧੩੬੧ ਹਿੰਦੂ ਸਿਖ ਘਰ ਲੁਟੇ ਗਏ। ੧੪੭੧ ਨੂੰ ਜਬਰੀ ਮੁਸਲ-ਮਾਨ ਕੀਤਾ ਗਿਆ ਤੇ ਕੋਈ ੧੦੦ ਜ਼ਨਾਨੀਆਂ ਤੇ ਬਚੇ ਚੁਕੇ ਗਏ। |
| ੪੫ | ਗੜ੍ਹੀ ਹਬੀਬ ਉਲਾ | ਐਬਟਾਬਾਦ (ਤਹਿਸੀਲ ਮਾਨਸੇਹਰਾ) | ੧੮-੧੨-੪੬ ਅਤੇ ੧੪-੩-੪੭ | ,, | ਇਕ ਹਿੰਦੂ ੧੮-੧੨-੪੬ ਨੂੰ ਚੁਕਿਆ ਤੇ ਮਾਰਿਆ ੧੪-੩-੪੭ ਨੂੰ ੮ ਹਿੰਦੂਆਂ ਸਿਖਾਂ ਦੇ ਘਰ ਸਣੇ ੪ ਮੰਦਰ ਤੇ ਗੁਰਦੁਆਰਿਆਂ ਦੇ ਸਾੜੇ ਗਏ। ਭਾਰੀ ਲੁਟ ਤੇ ਕਈ ਹਿੰਦੂ ਸਿਖ ਮਾਰੇ ਗਏ। |
| ੪੬ | ਰਾਮਗੜ੍ਹ ਤ: ਖਾਰੀਆਂ | ਗੁਜਰਾਤ | ੧੪-੩-੪੭ ਤੇ ੧੫-੩-੪੭ | ,, | ਹਿੰਦੂਆਂ ਸਿਖਾਂ ਵਿਚ ਭਾਰੀ ਲੁਟ। |
| ੪੭ | ੧. ਬਟਲ | ਹਜ਼ਾਰਾ | ੭-੧੨-੪੬ ਤੇ ੯-੧੨-੪੬ | ,, | ੧੧ ਹਿੰਦੂ ਤੇ ਸਹਿਜਧਾਰੀ ਸਿਖ ਬਟਲ ਵਿਚ ਮਾਰੇ ਗਏ, ੧੧ ਫਟੜ ਹੋਏ ਤੇ ਹਿੰਦੂਆਂ ਸਿਖਾਂ ਦੇ ਘਰ ਲੁਟੇ ਗਏ। ਉੱਗੀ ਦਾ ਬਾਜ਼ਾਰ ਸਾੜਿਆ ਗਿਆ ਤੇ ਸਿਖਾਂ ਦੀਆਂ ਹਟੀਆਂ ਵੀ ਸਾੜੀਆਂ ਗਈਆਂ। ੫ ਹਿੰਦੂ ਸਿਖ ਮਾਰੇ ਗਏ। ਸੁਮਇਲਾਹੀ ਮੁੰਗ ਵਿਚ ਹਿੰਦੂ ਸਿਖ ਸ਼ਰਨਾ-ਰਥੀਆਂ ਵਿਚੋਂ ੧੪ ਮਾਰੇ ਗਏ ਤੇ ੨੭ ਫਟੜ ਹੋਏ। ਗੜ੍ਹੀ ਜੱਲੀ ਵਿਚ ਹਿੰਦੂਆਂ ਸਿਖਾਂ ਦਾ ਕਤਲ। ਗੁਰਦੁਆਰਾ ਸਾੜਿਆ ਗਿਆ। |
| ੪੮ | ੨. ਉੱਗੀ | | | | |
| ੪੯ | ੩. ਸੁਮ ਇਲਾਹੀ ਮੁੰਗ | | | | |
| ੫੦ | ਗੜ੍ਹੀ ਜੱਲੀ | | | | |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨਾਂ ਕੀਤ | ਹਮਲੇ ਦਾ ਵੇਰਵਾ |
|---|---|---|---|---|---|
| ੫੧ {<br>੫੨ { | ੧ ਹਵੇਲੀਆਂ<br>੨. ਲਾਹੌਰ | ਹਜ਼ਾਰਾ | ੮-੧੨-੪੬ ਤੋਂ ਜਨਵਰੀ ੧੯੪੭ | ਮੁਸਲ-ਮਾਨ ਭੀੜ | ਹਿੰਦੂਆਂ ਸਿਖਾਂ ਨੂੰ ਮਿਲਟਰੀ ਨੇ ਵਕਤ ਸਿਰ ਆਕੇ ਬਚਾਇਆ। ਇਕੜ ਦੁਕੜ ਹਿੰਦੂ ਸਿਖ ਮਾਰੇ ਗਏ। ਦਸੰਬਰ ਤਕ ਹਵੇਲਿਆਂ ਦੇ ਸਾਰੇ ਹਿੰਦੂ ਸਿਖ ਬਚਾ ਲਈ ਪੰਜਾਬ ਵਿਚ ਆ ਚੁਕੇ ਸਨ। |
| ੫੩ {<br>੫੪ {<br>੫੫ { | ੧. ਮੋਹਰੀ<br>੨. ਦੀਵਾਲ<br>੩.ਅਖਰੂਟਾ | ,, | ਦਸੰਬਰ ੪੬ ਦਾ ਅਖੀਰ | ,, | ਹਿੰਦੂਆਂ ਸਿਖਾਂ ਨੂੰ ਘੇਰ ਕੇ ਹਮਲਾ ਕੀਤਾ ਗਿਆ, ਉਨ੍ਹਾਂ ਦੇ ਘਰ ਸਾੜੇ ਤੇ ਲੁਟੇ ਗਏ ਤੇ ਉਹ ਬੇ-ਰਹਿਮੀ ਨਾਲ ਕਤਲ ਕੀਤੇ ਗਏ। ਜ਼ਨਾਨੀਆਂ ਚੁਕੀਆਂ ਗਈਆਂ। |
| ੫੬ | ਪਿੱਪਲ | ,, | ੨੭-੧੨-੪੬ | ,, | ਸਿਖਾਂ ਵਲੋਂ ਹਮਲੇ ਦੀ ਝੂਠੀ ਅਫਵਾਹ ਫੈਲਾਈ ਗਈ। ਸਾਰੇ ਹਿੰਦੂ ਸਿਖ ਘਰ ਲੁਟੇ ਗਏ। |
| ੫੭ | ਜਾਬਾ | ,, | ੨੬-੧੨-੪੬ ਤੋਂ ੨੯-੧੨-੪੬ | ,, | ਸਿਖਾਂ ਨੂੰ ਘੇਰ ਕੇ ਬੇ-ਦਰਦੀ ਨਾਲ ਮਾਰਿਆ ਗਿਆ ਤੇ ਉਨ੍ਹਾਂ ਦੇ ਘਰ ਲੁਟੇ ਗਏ। |
| ੫੮ | ਗੋਹੜਾ | ,, | ਦਸੰਬਰ ੪੬ ਦਾ ਅਖੀਰ | ,, | ਸਾਰੇ ਹਿੰਦੂ ਸਿਖ ਲੁਟੇ ਗਏ ਤੇ ਉਹ ਬਚਾ ਲਈ ਇਥੋਂ ਨਿਕਲ ਗਏ। |
| ੫੯ | ਫੁਲਗਾੜਾ | ,, | ,, | ,, | ਸਾਰੇ ਹਿੰਦੂ ਜਬਰੀ ਮੁਸਲਮਾਨ ਕੀਤੇ ਗਏ। |
| ੬੦ | ਧਨਕ | ,, | ,, | ,, | ਦੋ ਸਿਖ ਮੁਸਲਮਾਨਾਂ ਨੇ ਕੁਰ-ਬਾਨੀ ਦੇ ਤਰੀਕੇ ਨਾਲ ਜ਼ਿਬ੍ਹਾ ਕੀਤੇ। ਇਨ੍ਹਾਂ ਵਿਚੋਂ ਇਕ ਦਾ ਭਰਾ ਵੀ ਮਾਰਿਆ ਗਿਆ, ਹਿੰਦੂਆਂ ਸਿਖਾਂ ਦੇ ਘਰ ਉਕਾ ਹੀ ਲੁਟੇ ਤੇ ਸਾੜੇ ਗਏ। ਇਕ ਇਸਤ੍ਰੀ ਨੂੰ ਦਰਿੰਦੇ ਪਣ ਨਾਲ ਵਢਿਆ ਗਿਆ। |
| ੬੧ | ਮੂਹ | ,, | ,, | ,, | ਸਾਰਾ ਪਿੰਡ ਸਣੇ ਗੁਰਦੁਆਰੇ ਸਾੜਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨ੍ਹਾਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੬੨ | ਕੜਛਾਂ | ਹਜ਼ਾਰਾ | ਦਸੰਬਰ ੪੬ ਦਾ ਅਖੀਰ | ਮੁਸਲ-ਮਾਨ ਭੀੜ | ਸਾਰਾ ਪਿੰਡ ਸਣੇ ਦੋ ਗੁਰਦੁ-ਆਰਿਆਂ ਸਾੜਿਆ ਗਿਆ। |
| ੬੩ | ਦੱਦੜ | ,, | ੧੧-੧੨-੪੬ | ,, | ੪੦ ਹਿੰਦੂ ਸਿਖ ਨਿਕਾਸੀ ਘੇਰੇ ਗਏ। ੧੦ ਮਰੇ ਤੇ ਬਾਕੀ ਸਖਤ ਫਟੜ, ਸਾਰੇ ਲੁਟੇ ਗਏ। |
| ੬੪ | ਹਜ਼ਾਰਾ ਜ਼ਿਲਾ (ਸਰਹਦੀ ਸੂਬਾ) | ,, | ੮-੩-੪੭ ਤੋਂ ੧੦ ਦਿਨ ਪਿਛੋਂ ਤਕ | ,, | ਪਿੰਡ ਜਾਗਲ, ਸਿਰੀ ਪੋਤ, ਕਾਲੰਗਰ ਨਿਰੋਲੀ, ਸਰਾਏ ਨਿਆਮਤ ਖਾਂ, ਸਿਰੀਆ ਤੇ ਛੱਜੀਆਂ ਵਿਚ ਗੁਰਦੁਆਰੇ ਸੜੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇ-ਪਤੀ। ਸਿਖ ਜਬਰੀ ਮੁਸਲਮਾਨ ਕੀਤੇ ਗਏ। ਇਹ ਸਿਖਾਂ ਉਪਰ ਦੂਜਾ ਹਮਲਾ ਸੀ। ਪਹਿਲਾ ਜਨ-ਵਰੀ ੧੯੪੭ ਵਿਚ ਹੋਇਆ ਸੀ। |
| ੬੫ { ੬੬ { | ਪਿੰਡ ਪੰਡ ਅਤੇ ਤਾਲੀ ਪੰਡੀ | ਕੈਮਲਪੁਰ | ੯-੩-੪੭ | ,, | ਸਿਖਾਂ ਦੇ ਘਰਾਂ ਵਿਚ ਭਾਰੀ ਅੱਗਾਂ ਤੇ ਲੁਟ। ਸਿਖਾਂ ਨੂੰ ਮੁਸਲ-ਮਾਨ ਹੋਣ ਜਾਂ ਕਤਲ ਦੀ ਧਮਕੀ ਤੇ ਜਬਰੀ ਮੁਸਲਮਾਨ ਕੀਤੇ ਗਏ। ਨਾਂਹ ਕਰਨ ਵਾਲਿਆਂ ਨੂੰ ਸਣੇ ਬ੍ਰਿਧ ਇਸਤ੍ਰੀਆਂ ਤੇ ਬਚਿਆਂ ਦੇ ਬੇ-ਰਹਿਮੀ ਨਾਲ ਕਤਲ ਕੀਤਾ ਗਿਆ, ਕੁਝ ਸਿਖ ਜਿਉਂਦੇ ਸਾੜੇ। |
| ੬੭ | ਢੁਡੰਬਰ (ਤਹਿਸੀਲ ਫਤੇਜੰਗ) | ,, | ੧-੩-੪੭ | ,, | ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ। ਸਿਖ ਕਤਲ ਜਾਂ ਜਬਰੀ ਮੁਸਲਮਾਨ ਕੀਤੇ ਗਏ। |
| ੬੮ | ਧਾਰੀ | ,, | ੮-੩-੪੭ | ,, | ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ, ਮੁਸਲਮਾਨ ਢੋਲ ਮਾਰ ਕੇ ਆਏ, ਸਿਖਾਂ ਦਾ ਸਣੇ ਇਸਤ੍ਰੀਆਂ ਤੇ ਬਚਿਆਂ ਦੇ ਭਾਰੀ ਕਤਲ। ਵਹਿਸ਼ੀ-ਪਨ ਕੀਤਾ ਗਿਆ, ਸਿਖਾਂਨੂੰ ਜਬਰੀ ਮੁਸਲਮਾਨ ਕਰਕੇਮੁੰਨਿਆਗਿਆ ਤੇ ਗਊ ਮਾਸ ਖੁਆਇਆਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੬੯ | ਪਿੰਡੀ ਘੇਬ | ਕੈਮਲਪੁਰ | ਮਾਰਚ ੪੭ ਦਾ ਮੁਢ | ਮੁਸਲ-ਮਾਨ ਭੀੜ | ਇਨ੍ਹਾਂ ਸਾਰੀਆਂ ਥਾਵਾਂ ਦੇ ਹਿੰਦੂਆਂ ਸਿਖਾਂ ਨੂੰ ਲੁਟਿਆ, ਜ਼ਿਬ੍ਹਾ ਕੀਤਾ ਤੇ ਜਬਰੀ ਮੁਸਲਮਾਨ ਕੀਤਾ ਗਿਆ। ਜ਼ਨਾ-ਨੀਆਂ ਨੂੰ ਚੁਕਿਆ ਗਿਆ ਤੇ ਬੇ-ਬਤੀ ਕੀਤੀ ਗਈ। ਭਾਰੀ ਅੱਗਾਂ, ਇਹ ਸਾਰਾ ਉਪੱਦਰ ਢੋਲ ਮਾਰਕੇ ਲੀਗੀ ਝੰਡੇ ਥੱਲੇ ਕੀਤਾ ਗਿਆ, ਗੁਰਦੁਆਰੇ ਸਾੜੇ ਤੇ ਲੁਟੇ ਗਏ। |
| ੭੦ | ਖੁੰਡਾ | | | | |
| ੭੧ | ਕਸਰਾਂ | | | | |
| ੭੨ | ਭਕੋਟ | | | | |
| ੭੩ | ਮਥਿਆਲ | | | | |
| ੭੪ | ਕੱਨਾਥ | | | | |
| ੭੫ | ਦੁਮੇਲ | | | | |
| ੭੬ | ਬਸਾਲ | ,, | ,, | ,, | |
| ੭੭ | ਮੀਆਂ ਵਾਲਾ | | | | |
| ੭੮ | ਝੱਟਨ | | | | |
| ੭੯ | ਜੰਡ ਤੇ ਹੋਰ | | | | |
| ੮੦ | ਕਈ ਥਾਵਾਂ | | | | |
| ੮੧ | ਪਨਾਲ | ,, | ,, | ,, | ਪਿੰਡ ਸਣੇ ਗੁਰਦੁਆਰੇ ਸਾੜਿਆ ਗਿਆ। ੧੬੦ ਦੀ ਸਾਰੀ ਵਸੋਂ ਵਿਚੋਂ ੧੫੦ ਹਿੰਦੂ ਸਿਖ ਮਾਰੇ ਗਏ। |
| ੮੨ | ਰਾਜੜ | ,, | ,, | ,, | ਹਿੰਦੂ ਸਿਖ ਉੱਕਾ ਹੀ ਕਤਲ ਹੋਏ, ਕੁਝ ਤਲਵਾਰਾਂ ਟਕੂਆਂ ਨਾਲ ਤੇ ਕੁਝ ਜਿਊਂਦੇ ਸਾੜੇ ਗਏ। |
| ੮੩ | ਝਾਣ | ,, | ,, | ,, | ਹਿੰਦੂ ਸਿਖ ਆਬਾਦੀ ਸਾਰੀ ਹੀ ਕਤਲ ਹੋਈ। |
| ੮੪ | ਦਕਰੀ | ,, | ,, | ,, | ਬਹੁਤ ਸਿਖ ਸਣੇ ਇਸਤ੍ਰੀਆਂ ਤੇ ਬਚਿਆਂ ਦੇ ਕਤਲ ਕੀਤੇਗਏ। |
| ੮੫ | ਚੌਂਤਰਾ | ,, | ,, | ,, | ਸਾਰੇ ਸਿਖ ਜਬਰੀ ਮੁਸਲਮਾਨ ਕੀਤੇ ਗਏ। |
| ੮੬ | ਸੰਗਰਾਲ | ,, | ,, | ,, | ਸਿਖ ਤੇ ਹਿੰਦੂ ਜਬਰੀ ਮੁਸਲ-ਮਾਨ ਤੇ ਇਸਤ੍ਰੀਆਂ ਮੁਸਲਮਾਨਾਂ ਦੇ ਹਵਾਲੇ ਕੀਤੀਆਂ ਗਈਆਂ। |
| ੮੭ | ਅਧਵਾਲ | ਰਾਵਲਪਿੰਡੀ | ,, | ,, | ਪਿੰਡ ਦਾ ਭਾਰਾ ਹਿਸਾ ਸਾੜਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨ੍ਹਾਂਕੀਤਾ | ਹਮਲੇ ਦਾ ਵੇਰਵਾ |
| --- | --- | --- | --- | --- | --- |
| ੮੮ | ਮੁਗਲ | ਰਾਵਲਪਿੰਡੀ | ੮-੩-੪੭ | ਮੁਸਲ-ਮਾਨ ਭੀੜ | ੧੪੧ ਸਿਖ ਮਾਰੇ ਗਏ, ਕੋਈ ਇਕ ਦਰਜਨ ਬਚੇ । ਗੁਰਦੁ-ਆਰਾ ਸਾੜਿਆ ਗਿਆ । |
| ੮੯ | ਮਾਛੀਆ | ,, | ੧੧-੩-੪੭ | ,, | ੨੦੦ ਸਿਖ ਮਾਰੇ ਗਏ । ਗੁਰਦੁਆਰਾ ਸਾੜਿਆ ਗਿਆ। ਸਾਰੇ ਮਰਦ ਮਾਰੇ ਗਏ, ਇਸ-ਤ੍ਰੀਆਂ ਤੇ ਬਚੇ ਚੁਕੇ ਗਏ, ਪਿਛੋਂ ਬਰਆਮਦ ਕੀਤੇ ਗਏ । |
| ੯੦ | ਨਕੜਾਲੀ | ,, | ੯-੩-੪੭ | ,, | ਕੁਝਸਿਖ ਮਾਰੇ ਗਏ ਤੇ ਕੁਝਇਸ-ਤ੍ਰੀਆਂ ਨੇ ਪੱਤ ਬਚਾਉਣ ਲਈ ਆਪਣੀ ਬਲੀ ਦਿਤੀ।੪੦ ਸਿਖ ਜਬਰੀ ਮੁਸਲਮਾਨ ਕੀਤੇ ਗਏ ਗੁ:ਲੁਟਿਆ ਤੇ ਸਾੜਿਆਗਿਆ। |
| ੯੧ | ਭਾਗ ਪੁਰ | ,, | ੭-੩-੪੭ | ,, | ਸਾਰੀ ਸਿਖ ਆਬਾਦੀ ਕਤਲ ਸਣੇ ਇਸਤ੍ਰੀਆਂ ਬਚਿਆਂ ਦੇ ਗੁਰਦੁਆਰਾ ਸਾੜਿਆ ਗਿਆ । |
| ੯੨ | ਬੋਹਾ ਖਾਲਸਾ | ,, | ੧੨-੩-੪੭ | ,, | ੨੦੦ ਸਿਖ ਮਾਰੇ ਗਏ, ੯੩ ਇਸਤ੍ਰੀਆਂ ਨੇ ਆਪਣੀ ਬਲੀ ਦਿਤੀ। ਭਾਰੀ ਤਬਾਹੀ। |
| ੯੩ | ਥਮਾਲੀ | ,, | ੮-੩-੪੭ | ,, | ੪੦੦ ਸਿਖ ਕਤਲ, ਇਕ ਗੁਰਦੁਆਰਾ ਤੇ ਇਕ ਸਕੂਲ ਸੜਿਆ,ਕੇਵਲ ੨੦ ਬਚੇ । |
| ੯੪ | ਸਜਦ | ,, | ੧੧-੩-੪੭ | ,, | ਕੋਈ ੨੦ ਸਿਖ ਕਤਲ ਤੇ ਕੁਝ ਜਬਰੀ ਮੁਸਲਮਾਨ ਕੀਤੇ ਗਏ ਇਕ ਗੁਰਦੁਆਰਾ ਸੜਿਆ । |
| ੯੫ | ਬਲਕਸਰ (ਤਹਿਸੀਲ ਚਕਵਾਲ) | ਜੇਹਲਮ | ੧੧-੩-੪੭ | ,, | ਇਕ ਸਿਖ ਸ਼ੁਰੂ ਵਿਚ ਕਤਲ ਹੋਇਆ, ਪਿਛੋਂ ੪੦੦ ਮੁਸਲ-ਮਾਨਾਂ ਨੇ ਹਮਲਾ ਕੀਤਾ । ਕੁਝ ਮੁਸਲਮਾਨਾਂ ਦੇ ਹੀ ਵਿਚ ਪੈ ਜਾਣ ਨਾਲ ਆਮ ਤਬਾਹੀ ਰੁਕ ਗਈ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੯੬ | ਵਸਨਾਲ (ਤਹਿਸੀਲ ਪਿੰਡ ਦਾਦਨ ਖਾਨ) | ਜਿਹਲਮ | ੧੧-੩-੪੭ | ਮੁਸਲਮਾਨ ਭੀੜ | ਹਿੰਦੂ ਤੇ ਸਿਖ ਘੇਰੇ ਵਿਚ ਆਏ, ਪਿਛੋਂ ਸ਼ਰਨਾਰਥੀ ਕੈਂਪਾਂ ਵਿਚ ਲਿਜਾਏ ਗਏ। |
| ੯੭ | ਮਹੋਤਾ (ਥਾਣਾ ਚੌਂਤਰਾ) | ਕੈਮਲਪੁਰ | ,, | ,, | ਸਿਖਾਂ ਹਿੰਦੂਆਂ ਦੇ ਘਰ ਸਾੜੇ ਤੇ ਲੁਟੇ ਗਏ। |
| ੯੮ | ਗੁੰਗ (ਤਹਿਸੀਲ ਚਕਵਾਲ) | ਜਿਹਲਮ | ੧੩-੩-੪੭ | ,, | ਗੁਰਦੁਆਰੇ ਉਪਰ ਅਰਦਾਸ ਵੇਲੇ ਹਮਲਾ ਕੀਤਾ ਗਿਆ। ਇਨ੍ਹਾਂ ੧੨੩ ਸਿਖਾਂ ਵਿਚ ੧੬ ਨੂੰ ਕਤਲ ਕਰ ਕੇ ਅੱਗ ਵਿਚ ਸੁਟਿਆ ਗਿਆ। ਬਹੁਤ ਬਚੇ ਜਿਉਂਦੇ ਅਗ ਵਿਚ ਸਾੜੇ ਗਏ। ੧੫, ੧੬ ਜਵਾਨ ਇਸਤ੍ਰੀਆਂ ਚੁਕੀਆਂ ਗਈਆਂ। |
| ੯੯ | ਗਾਹ | ,, | ,, | ,, | ਗੁਰਦੁਆਰੇ ਉਪਰ ਹਮਲਾ ਤੇ ਲੁਟ, ੨੦ ਹਿੰਦੂ ਸਿਖ ਮਾਰੇ ਗਏ ਤੇ ਬਾਕੀ ਦੇ ਜਬਰੀ ਮੁਸਲਮਾਨ ਕੀਤੇ ਗਏ। |
| ੧੦੦ | ਵਸਵਾਲ | ,, | ,, | ,, | ੧੦ ਹਿੰਦੂ ਸਿਖ ਕਤਲ ਹੋਏ, ਸਣੇ ਬਚਿਆਂ ਤੇ ਇਸਤ੍ਰੀਆਂ ਦੇ ਤੇ ਭਾਰੀ ਵਹਿਸ਼ੀਪਣ ਕੀਤਾ ਗਿਆ। |
| ੧੦੧ | ਬਨੀਲ ਕਮਾਲ | ,, | ,, | ,, | ੮ ਹਿੰਦੂ ਸਿਖ ਮਾਰੇ ਤੇ ਬਾਕੀ ਜਬਰੀ ਮੁਸਲਮਾਨ ਕੀਤੇ ਗਏ। |
| ੧੦੨ | ਸਰਕਾਲ ਦਾਨਾ | ,, | ,, | ,, | ੬ ਗੁਰਦੁਆਰੇ ਤੇ ੪੦ ਹਿੰਦੂ ਸਿਖਾਂ ਦੇ ਘਰ ਸਾੜੇ ਗਏ, ੪੩ ਹਿੰਦੂ ਤੇ ਸਿਖ ਕਤਲ। |
| ੧੦੩ | ਨਾਰੰਗ | ,, | ੧੧-੩-੪੭ ਤੋਂ ੧੩-੩-੪੭ | ,, | ਇਹ ਉੱਘਾ ਸਿਖ ਪਿੰਡ ਸੀ।੭ ਹਿੰਦੂ ਸਿਖ ਮਾਰੇ ਗਏ ਤੇ ੨੦ ਜਬਰੀ ਮੁਸਲਮਾਨ।੧੦੦ਜਵਾਨ ਇਸਤ੍ਰੀਆਂ ਚੁਕੀਆਂ ਗਈਆਂ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੧੦੪ | ਕਸਬਾ ਮੜਾਲ | ਮੁਲਤਾਨ | ਮਾਰਚ ੪੭ ਦਾ ਅੱਧ | ਮੁਸਲ-ਮਾਨ ਭੀੜ | ਇਥੋਂ ਦੇ ਸਿਖਾਂ ਨੂੰ ਗੋਲੀ ਨਾਲ ਉਡਾਇਆ ਗਿਆ । ਇਨ੍ਹਾਂ ਸਿਖਾਂ ਨੇ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਨੂੰ ਮਦਦ ਲਈ ਅਪੀਲ ਭੇਜੀ, ਜਿਸ ਵਿਚ ਗੁਆਂਢੀ ਪਿੰਡਾਂ ਵਿਚ ਤਬਾਹੀ ਦੱਸੀ ਤੇ ਆਪਣਾ ਖਤਰਾ ਵੀ ਦਸਿਆ। ਇਥੋਂ ਦੇ ਸਾਰੇ ਗੁਰਦੁਆਰੇ ਸਾੜੇ ਗਏ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇ-ਪਤੀ ਤੇ ਬਹੁਤ ਸਾਰੇ ਸਿਖ ਮਾਰੇ ਗਏ। |
| ੧੦੫ | ਚਕਲਾਲਾ | ਰਾਵਲਪਿੰਡੀ | ੮-੩-੪੭ | ,, | ਸਿਖਾਂ ਦੇ ਘਰਾਂ ਉਪਰ ਹਮਲਾ ਤੇ ਸਾੜੇ ਗਏ ਤੇ ਇਨ੍ਹਾਂ ਸਿਖਾਂ ਨੂੰ ਕਤਲ ਕੀਤਾ ਗਿਆ। |
| ੧੦੬ | ਮੁਲਤਾਨ | ਮੁਲਤਾਨ | ੫-੩-੪੭ ਤੇ ਕਈ ਦਿਨ ਪਿਛੋਂ ਤਕ | ,, | ਹਿੰਦੂਆਂ ਸਿਖਾਂ ਉਪਰ ਅਚਨ-ਚੇਤ ਤੇ ਤੇਜ਼ੀ ਨਾਲ ਹਮਲਾ, ੨੦੦ ਕਤਲਾਂ ਦਾ ਪਤਾ ਲਗ ਸਕਿਆ । ਤਪਦਿਕ ਹਸਪਤਾਲ ਦੇ ਰੋਗੀ ਵੀ ਕਤਲ ਕੀਤੇ ਗਏ । ਭਾਰੀ ਲੁਟ, ਪੁਲੀਸ ਦੇ ਤਕ-ਦਿਆਂ ਇਕ ਸਈਅਦ ਨੇ ਚਿਟੇ ਘੋੜੇ ਉਪਰ ਸਵਾਰ ਹੋ ਕੇ ਇਹ ਹਮਲਾ ਕਰਵਾਇਆ। ਸਾਰਿਆਂ ਲਾਗੇ ਦਿਆਂ ਪਿੰਡਾਂ ਉਪਰ ਇਕੋ ਵੇਰੀ ਹਮਲੇ ਤੇ ਭਾਰੀ ਤਬਾਹੀ। |
| ੧੦੭ | ਤਰੱਗੜ | ,, | ੯-੩-੪੭ ਤੇ ੧੦-੩-੪੭ | ਮੁਸਲ-ਮਾਨ ਭੀੜ ਤੇ ਪੁਲੀਸ | ਲੁਟ; ਅਗਾਂ ਤੇ ਪੁਲੀਸ ਦੇ ਤਕਦਿਆਂ ਹਿੰਦੂਆਂ ਸਿਖਾਂ ਦਾ ਕਤਲ, ੧੪੦ ਘਰ ਸੜੇ, ੨੧ ਕਤਲ। |
| ੧੦੮ | ਮੁਲਤਾਨ | ,, | ੫-੩-੪੭ | ,, | ਹਿੰਦੂ ਸਿਖ ਵਿਦਿਆਰਥੀਆਂ ਦੇ ਜਲੂਸ ਉਪਰ ਮੁਸਲਮਾਨਾਂ ਦਾ ਵਹਿਸ਼ੀ ਹਮਲਾ ਤੇ ਵਿਦਿ-ਆਰਥੀ ਮਾਰੇ ਗਏ । ਹਿੰਦੂਆਂ ਦੀਆਂ ਦੁਕਾਨਾਂ ਲੁਟੀਆਂ ਤੇ |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| | | | | | ਸਾੜੀਆਂ ਗਈਆਂ। ਗੁਰਦੁਆਰੇ ਤੇ ਮੰਦਰ ਸਾੜੇ ਤੇ ਬੇ-ਪਤ ਕੀਤੇ ਗਏ। ਰਲੀਫ ਦੀਆਂ ਲਾਰੀਆਂ ਵਿਚ ਪੁਲੀਸ ਮੁਸਲਮਾਨ ਗੁੰਡਿਆਂ ਨੂੰ ਪਿੰਡਾਂ ਵਿਚ ਖੜਦੀ ਰਹੀ। ਹਿੰਦੂਆਂ ਦੇ ੮ ਕਾਰਖਾਨੇ ਸਾੜੇ ਗਏ। |
| ੧੦੯ | ਸ਼ੁਜਾਬਾਦ ਤਹਿਸੀਲ | ਮੁਲਤਾਨ | ੭-੩-੪੭ ਅਤੇ ਪਿਛੋਂ | ਮੁਸਲਮਾਨ ਭੀੜ ਪੁਲੀਸ ਤੇ ਮਿਲਟਰੀ | ਅਲੀਵਾਲੇ ਦੇ ਹਿੰਦੂਆਂ ਉਪਰ ਹਮਲਾ ਤੇ ਇਸ ਦੇ ਪਿਛੋਂ ਛੱਜੂ ਚੱਕ, ਟੋਚੀ ਪੁਰਾ ਤੇ ਭੋਜੇ ਵਾਲੇ ਉਪਰ ਹਮਲਾ, ਹਿੰਦੂਆਂ ਦਾ ਭਾਰੀ ਕਤਲ ਤੇ ਮੁਸਲਮਾਨਾਂ ਵਲੋਂ ਹਿੰਦੂਆਂ ਨੂੰ ਰਖਿਆ ਦੇ ਝੂਠੇ ਵਾਇਦੇ। ਇਸਤ੍ਰੀਆਂ ਬੇ-ਪਤ ਤੇ ਉਧਾਲੀਆਂ ਗਈਆਂ। ਮਿਲਟਰੀ ਨੇ ਕੋਈ ਗ੍ਰਿਫਤਾਰੀ ਨਾਂ ਕੀਤੀ। ਮੁਸਲਮਾਨਾਂ ਨੂੰ ਸਿਖਾਂ ਵਲੋਂ ਹਮਲੇ ਦੀ ਝੂਠੀ ਅਫ਼ਵਾਹ ਨਾਲ ਇਕੱਠਿਆਂ ਕੀਤਾ। ੫੦ ਹੋਰ ਪਿੰਡ ਲੁਟੇ ਤੇ ਸਾੜੇ ਗਏ ਤੇ ਹਿੰਦੂ ਜਬਰੀ ਮੁਸਲਮਾਨ ਕੀਤੇ ਗਏ। ਇਨ੍ਹਾਂ ਪਿੰਡਾਂ ਉਪਰ ਵੀ ਹਮਲੇ ਹੋਏ:-ਤਰੱਗੜ, ਮਟੋਟਲੀ, ਬਸਤੀ ਅਹੀਰ, ਸ਼ਜਰਾਵਾਂ, ਝੱਖੜ, ਬਖੀ, ਲਸ਼ਕਰੀ ਵਾਲ ਆਦਿਕ। ਇਸਤ੍ਰੀਆਂ ਦੇ ਕੰਨ ਤੇ ਨਕ ਵਢੇ ਗਏ ਤੇ ਉਨ੍ਹਾਂ ਦੀ ਪਤੀਆਂ, ਭਰਾਵਾਂ, ਮਾਪਿਆਂ ਤੇ ਪੁਤਰਾਂ ਸਾਹਮਣੇ ਬੇ-ਪਤੀ ਕੀਤੀ ਗਈ। ਸੁਲਾਹ ਦੇ ਸੁਨੇਹੇ ਲਿਆਣ |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| | | | | | ਵਾਲਿਆਂ ਹਿੰਦੂਆਂ ਨੂੰ ਕਤਲ ਕੀਤਾ ਗਿਆ । ਮੁਕਦੀ ਗਲ ਇਹ ਕਿ ਇਸ ਇਲਾਕੇ ਦੇ ਕੋਈ ੫੦੦ ਵਰਗ ਮੀਲ ਦੇ ਘੇਰੇ ਵਿਚ ਹਿੰਦੂਆਂ ਦਾ ਬੀ ਉੱਕਾ ਨਾਸ ਕਰ ਦਿਤਾ ਗਿਆ। |
| ੧੧੦ | ਬੰਦਾ | ਰਾਵਲਪਿੰਡੀ | ੮-੩-੪੭ | ਮੁਸਲ-ਮਾਨ ਭੀੜ | ੨੦ ਸਿਖ ਸਣੇ ਇਸਤ੍ਰੀਆਂ ਬਚਿਆਂ ਦੇ ਕਤਲ । ਗੁਰਦੁ-ਆਰਾ ਸਾੜਿਆ ਗਿਆ । |
| ੧੧੧ | ਬਸਾਲੀ | ,, | ,, | ,, | ਕੋਈ ੮੦ ਸਿਖ ਕਤਲ । ੧੦੫ ਤੋਂ ਉਤੇ ਇਸਤ੍ਰੀਆਂ ਚੁਕੀਆਂ ਗਈਆਂ । ਕੁਝ ਸਿਖਾਂ ਨੇ ਬੇ-ਪਤੀ ਤੋਂ ਬਚਾਉਣ ਲਈ ਇਸਤ੍ਰੀਆਂ ਨੂੰ ਆਪਣੀ ਹੱਥੀਂ ਸ਼ਹੀਦ ਕੀਤਾ । |
| ੧੧੨ | ਤਰਲਾਈ | ,, | ੯-੩-੪੭ | ,, | ੪੦ ਸਿਖ ਸਣੇ ਬਚਿਆਂ, ਇਸਤ੍ਰੀਆਂ ਮਾਰੇ ਗਏ । ਗੁਰ-ਦੁਆਰਾ ਸਾੜਿਆ ਗਿਆ । |
| ੧੧੩ | ਹਰਿਆਲ | ,, | ,, | ,, | ੨੦ ਸਿਖ ਮਾਰੇ ਗਏ, ੪੦ ਇਸਤ੍ਰੀਆਂ ਚੁਕੀਆਂ ਗਈਆਂ । ਗੁਰਦੁਆਰਾ ਸਾੜਿਆ ਗਿਆ । |
| ੧੧੪ | ਹਰਨਾਲ | ,, | ,, | ,, | ੨੦ ਸਿਖ ਮਾਰੇ ਗਏ । ੨੫ ਇਸਤ੍ਰੀਆਂ ਚੁਕੀਆਂ ਗਈਆਂ । ਵਹਿਸ਼ੀਪਣ ਕੀਤਾ ਗਿਆ।ਗੁਰ-ਦੁਆਰਾ ਸਾੜਿਆ ਗਿਆ । |
| ੧੧੫ | ਟੈਂਚ | ,, | ੭-੩-੪੭ | ,, | ੨੨ ਸਿਖ ਸਣੇ ਇਸਤ੍ਰੀਆਂ ਦੇ ਮਾਰੇ ਗਏ । ਗੁਰਦੁਆਰਾ ਸਾੜਿਆ ਗਿਆ । |
| ੧੧੬ | ਤਖਤ ਪੜੀ | ,, | ੮-੩-੪੭ | ,, | ਇਸਤ੍ਰੀਆਂ ਚੁਕੀਆਂ ਗਈਆਂ, ਭਾਰੀ ਲੁਟ ਤੇ ਗੁਰਦੁਆਰਾ ਸਾੜਿਆ ਗਿਆ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੦੨ | ਚੱਕ ੨੭ | ਮੁਲਤਾਨ | ੨੫-੮-੪੭ | ਮੁਸਲਮਾਨ ਮਿਲਟਰੀ | ਇਸ ਥਾਂ ਦੇ ਹਿੰਦੂ ਸਿਖ ਕਢੇ ਗਏ ਤੇ ਇਨ੍ਹਾਂ ਦੀ ਗੱਡੀ ਉਪਰ ਛਾਂਗੇ ਮਾਂਗੇ ਹਮਲਾ ਕਰਕੇ ਪੁਲਿਸ ਤੇ ਮਿਲਟਰੀ ਨੇ ਬਹੁਤ ਕਤਲ ਕੀਤੇ ਤੇ ਕਈਆਂ ਨੂੰ ਗੱਡੀ ਵਿਚੋਂ ਸੁਟ ਦਿਤਾ ਗਿਆ। |
| ੪੦੩ | ਚੱਕ ੧੨੭ (ਤਹਿਸੀਲ ਖਾਨੇਵਾਲ) | ,, | ੨੪/੨੫-੮-੪੭ | ਮੁਸਲਮਾਨ ਭੀੜ ਤੇ ਮਿਲਟਰੀ | ਇਸ ਤਾਰੀਖ ਤਾਈਂ ਇਸ ਇਲਾਕੇ ਨੂੰ ਮੁਸਲਮਾਨਾਂ ਤੇ ਮਿਲਟਰੀ ਨੇ ਉੱਕਾ ਤਬਾਹ ਕਰ ਛਡਿਆ ਸੀ। ਹਿੰਦੂ ਸਿਖ ਜਾਂ ਕਤਲ ਹੋਏ ਜਾਂ ਕਢੇ ਗਏ। |
| ੪੦੪ | ਮਿੰਟਗੁਮਰੀ | ਮਿੰਟਗੁਮਰੀ | ਸਤੰਬਰ ੪੭ ਦਾ ਮੁਢ | ,, | ਇਸ ਸਟੇਸ਼ਨ ਉਪਰ ਹਿੰਦੂ ਸਿਖ ਸ਼ਰਨਾਰਥੀ ਗਡੀ ਇਸ ਬਹਾਨੇ ਰੋਕੀ ਗਈ ਕਿ ਕੋਲਾ ਨਹੀਂ ਹੈ। ਜਦ ਹਿੰਦੂ ਸਿਖ ਕਾਰਖਾਨੇਦਾਰਾਂ ਨੇ ਕੋਇਲਾ ਦੇਣਾ ਮੰਨਿਆ ਤਦ ਵੀ ਨਾਂ ਚਲਾਈ ਗਈ। ਪਿਛੋਂ ਇਸ ਗਡੀ ਉਪਰ ਰਾਏਵਿੰਡ ਹਮਲਾ ਕੀਤਾ ਗਿਆ ਜਿਥੇ ਪਹਿਲਾਂ ਹੀ ਇਕ ਹੋਰ ਗਡੀ ਵਿਚੋਂ ਕਤਲ ਹੋਇਆਂ ਸਿਖਾਂ ਦੀਆਂ ਸੈਂਕੜੇ ਲੋਥਾਂ ਲਾਈਨ ਦੇ ਨਾਲ ਨਾਲ ਪਈਆਂ ਸਨ। |
| ੪੦੫ | ਵੱਢ ਤਹਿਸੀਲ ਗੁਜਰਾਂਵਾਲਾ | ਗੁਜਰਾਂਵਾਲਾ | ੨੪-੮-੪੭ | ,, | ੪੨ ਹਿੰਦੂ ਸਿਖ ਕਤਲ। ੧੦ ਇਸਤ੍ਰੀਆਂ ਚੁਕੀਆਂ ਗਈਆਂ। |
| ੪੦੬ | ਲੱਖਾਪੁਰ | ,, | ੨੩-੮-੪੭ | ਮੁਸਲਮਾਨ ਭੀੜ, ਪੋਲੀਸ ਤੇ ਮਿਲਟਰੀ | ੧੩ ਹਿੰਦੂ ਸਿਖ ਕਤਲ, ੪ ਲੜਕੀਆਂ ਚੁਕੀਆਂ ਗਈਆਂ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੦੭ | ਹਵੇਲੀ ਲੱਖਾ (ਤਹਿਸੀਲ ਦੀਪਾਲਪੁਰ) | ਮਿੰਟਗੁਮਰੀ | ਅਗਸਤ ੪੭ ਦਾ ਅਖੀਰ | ਮੁਸਲਮਾਨ ਭੀੜ | ਇਸ ਪਿੰਡ ਨੂੰ ਲੁਟਿਆ ਗਿਆ ਤੇ ਹਿੰਦੂ ਸਿਖ ਲੁਟੇ ਪੁਟੇ ਕਢੇ ਗਏ ਤੇ ਕਈ ਕਤਲ ਹੋਏ । ਸ਼ਰਨਾਰਥੀਆਂ ਨੂੰ ਪਾਣੀ ਨਹੀਂ ਦਿਤਾ ਗਿਆ ਤੇ ਸਟੇਸ਼ਨ ਦੀਆਂ ਸਭ ਟੂਟੀਆਂ ਬੰਦ ਕੀਤੀਆਂ ਗਈਆਂ । ਇਕ ਆਦਮੀ ਨੂੰ ਜੋ ਤਰਿਹਾਏ ਬਚੇ ਲਈ ਪਾਣੀ ਲੈਣ ਨਿਕਲਿਆ, ਗੋਲੀ ਮਾਰੀ ਗਈ। |
| ੪੦੮ | ਤੁੰਗ ਭਾਈਕੇ | ਗੁਜਰਾਂਵਾਲਾ | ੨੮-੮-੪੭ | ਮੁਸਲਮਾਨ ਭੀੜ ਤੇ ਪੁਲੀਸ | ੪੦੦੦ ਮੁਸਲਮਾਨਾਂ ਦਾ ਹਮਲਾ ਹੋਇਆ । ਗੁਰਦੁਆਰਾ ਸਾੜਿਆ ਗਿਆ ਤੇ ਬਹੁਤ ਹਿੰਦੂ ਸਿਖ ਇਸਤ੍ਰੀਆਂ ਜਬਰੀ ਮੁਸਲਮਾਨ ਕੀਤੀਆਂ ਗਈਆਂ । ਕਈ ਹਿੰਦੂ ਸਿਖ ਕਤਲ ਹੋਏ। |
| ੪੦੯ | ਚੌਕੀ ਖੁਰਦ | ,, | ੧੪-੯-੪੭ | ਮੁਸਲਮਾਨ ਭੀੜ | ੪੦੦੦ ਮੁਸਲਮਾਨਾਂ ਦਾ ਹਮਲਾ ਹੋਇਆ। ਹਿੰਦੂ ਸਿਖਾਂ ਨੇ ਡੱਟ ਕੇ ਮੁਕਾਬਲਾ ਕੀਤਾ। ਅਖੀਰ ਖਾਲੀ ਹੱਥੀਂ ਕਢੇ ਗਏ। |
| ੪੧੦ | ਮਘਿਆਨਾ | ਝੰਗ | ੨੫-੮-੪੭ ੧੬-੮-੪੭ ਅਤੇ ੮-੯-੪੭ | ਮੁਸਲਮਾਨ ਭੀੜ ਤੇ ਅਫਸਰ | ਇਥੋਂ ਦੇ ਸਾਰੇ ਪਟਰੋਲ ਪੰਪਾਂ ਨੂੰ ਮੋਹਰਾਂ ਲਾ ਦਿਤੀਆਂ ਤਾਂ ਜੋ ਹਿੰਦੂ ਸਿਖ ਨਿਕਲ ਨਾਂ ਸਕਣ ਤੇ ਹਿੰਦੂ ਸਿਖਾਂ ਨੂੰ ਚੰਗੀ ਤਰ੍ਹਾਂ ਲੁਟ ਪੁਟ ਕੇ ਰੀਫੀਊਜੀ ਕੈਂਪ ਵਿਚ ਕਢਿਆ ਗਿਆ । ਇਨ੍ਹਾਂ ਦੀ ਰੀਫੀਊਜੀ ਟਰੇਨ ਬਦਾਮੀ ਬਾਗ ਰੋਕੀ ਗਈ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੧੧ | ਵਨਜਾਰੀ (ਥਾਣਾ ਮੀਆਂ ਚੰਨੂੰ) | ਮੁਲਤਾਨ | ਅਗਸਤ ਤੇ ਸਤੰਬਰ ੪੭ | ਮੁਸਲਮਾਨ ਮਿਲਟਰੀ ਤੇ ਪੁਲਿਸ | ਇਸ ਇਲਾਕੇ ਵਿਚ ਸਿਖਾਂ ਦੇ ਬਹੁਤ ਸਾਰੇ ਪਿੰਡ ਸਨ। ਸਾਰੇ ਇਲਾਕੇ ਦੇ ਸਿਖ ਕਢੇ ਗਏ ਤੇ ੩੧-੮-੪੭ ਤਕ ਉਹ ਚੱਕ ੧੦੯ ਵਿਚ ਇਕੱਠੇ ਹੋਏ। ੨੮-੯-੪੭ ਨੂੰ ਸਿਖਾਂ ਉਪਰ ਮੁਸਲਮਾਨ ਮਿਲਟਰੀ ਨੇ ਭਾਰੀ ਗੋਲੀ ਚਲਾਈ। ਬਹੁਤ ਸਿਖ ਮਾਰੇ ਗਏ। ਕਈ ਸਿਖਾਂ ਨੂੰ ਰਾਸ਼ਨ ਲੈਣ ਲਈ ਸਦ ਕੇ ਗੋਲੀ ਨਾਲ ਉਡਾ ਦਿਤਾ। |
| ੪੧੨ | ਬਖਸ਼ੀਆਲੀ | ਗੁਜਰਾਤ | ੯-੫-੪੭ | ਮੁਸਲਮਾਨ ਭੀੜ | ਇਸ ਇਲਾਕੇ ਦੀਆਂ ਬਹੁਤ ਇਸਤ੍ਰੀਆਂ ਚੁਕੀਆਂ ਗਈਆਂ। ਹਿੰਦੂ ਤੇ ਸਿਖ ਲੁਟੇ ਪੁਟੇ ਗਏ। ਇਹ ਜਾਨੀ ਨੁਕਸਾਨ ਹੋਣ ਤੋਂ ਪਹਿਲੋਂ ਹੀ ਨਿਕਲ ਆਏ। |
| ੪੧੩ | ਕੋਟ ਆਦੂ | ਮੁਜ਼ੱਫਰਗੜ੍ਹ | ੧੦-੯-੪੭ | ,, | ੧੪੦੦ ਪ੍ਰਾਣੀ ਜਿਨ੍ਹਾਂ ਵਿਚੋਂ ਬਹੁਤੇ ਸਿਖ ਸਨ, ਸਣੇ ਇਸਤ੍ਰੀਆਂ ਬਚਿਆਂ ਦੇ ਕਤਲ ਹੋਏ। |
| ੪੧੪ | ਭੇਰਾ | ਸਰਗੋਧਾ | ੨੭-੮-੪੭ | ,, | ੨੭-੮-੪੭ ਨੂੰ ਕਈ ਹਿੰਦੂ ਸਿਖ ਦੁਕਾਨਦਾਰ ਕਤਲ ਕੀਤੇ ਗਏ ਤੇ ਮੁਸਲਮਾਨ ਗੁੰਡਿਆਂ ਦੇ ਜਥੇ ਹਿੰਦੂਆਂ ਸਿਖਾਂ ਨੂੰ ਛੁਰੇ ਮਾਰਦੇ ਰਹੇ। ਇਨ੍ਹਾਂ ਕਤਲਾਂ ਪਿਛੋਂ ਮਲਕਵਾਲ ਦੇ ਹਿੰਦੂ ਸਿਖ ਵੀ ਨਿਕਲ ਗਏ। |
| ੪੧੫ | ਡਿੰਗਾ | ਗੁਜਰਾਤ | ੧੮-੯-੪੭ | ,, | ੧੫੦੦ ਹਿੰਦੂ ਸਿਖ ਸਣੇ ਇਸਤ੍ਰੀਆਂ ਬਚਿਆਂ ਦੇ ਕਤਲ ਹੋਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਨੁੰਕੰਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੧੬ | ਮਹਾਰ | ਗੁਜਰਾਂਵਾਲਾ | ੫–੯–੪੭ | ੬੦੦੦ ਮੁਸਲ-ਮਾਨ | ੩ ਸਿਖ ਕਤਲ ਹੋਏ ਤੇ ਭਾਰੀ ਲੁਟ ਪਈ। |
| ੪੧੭ | ਚੱਕ ੨੯੭ ਜੇ. ਬੀ. (ਗੋਜਰਾ) | ਲਾਇਲਪੁਰ | ੮–੮–੪੭ | ੬ ਮੁਸਲ-ਮਾਨ ਸਿਪਾਹੀ | ੭ ਸਿਖ ਗੋਲੀ ਨਾਲ ਮਾਰੇ ਗਏ। |
| ੪੧੮ | ਗੋਜਰਾ | ਲਾਇਲਪੁਰ | ੮/੯-੮-੪੭ | ਮੁਸਲ-ਮਾਨ ਮਿਲਟਰੀ ਵਲੋਂ ਲਗਾ-ਤਾਰ ਹਿੰਦੂਆਂ ਸਿਖਾਂ ਉਪਰ ਗੋਲੀ | ਬਹੁਤ ਕਤਲ ਤੇ ਭਾਰੀ ਲੁਟ ਪਈ। |
| ੪੧੯ | ਜੜ੍ਹਾਂਵਾਲਾ | ,, | ੨੮–੮–੪੭ ਤੋਂ ੮-੯-੪੭ | ਮੁਸਲ-ਮਾਨ ਪੁਲੀਸ ਤੇ ਅਫਸਰ | ਹਿੰਦੂਆਂ ਸਿਖਾਂ ਨੂੰ ਡੀ. ਸੀ. ਨੇ ਹਿਫ਼ਾਜ਼ਤ ਦਾ ਵਾਇਦਾ ਦਿਤਾ ਤੇ ਇਹ ਮੰਦਰ ਵਿਚ ਤੇ ਹੋਰ ਥਾਵਾਂ ਵਿਚ ਇਕੱਠੇ ਹੋ ਗਏ । ੮–੯–੪੭ ਨੂੰ ਪੁਲੀਸ ਅਤੇ ਗੁੰਡਿਆਂ ਨੇ ਗੋਲੀ ਚਲਾਈ। ਮੰਡੀ, ਸਕੂਲ ਤੇ ਤੁਰੀਆਨੰਦ ਦੇ ਹਸਪਤਾਲ ਦਿਆਂ ਕੈਂਪਾਂ ਵਿਚ ਬਹੁਤ ਹਿੰਦੂ ਸਿਖ ਮਾਰੇ ਗਏ । ਇਹ ਹਮਲਾ ਪੰਡਤ ਨੈਹਰੂ ਤੇ ਲਿਆਕਤ ਅਲੀ ਦੇ ਆਉਣ ਪਿਛੋਂ ਕੀਤਾ ਗਿਆ । ੭੦੦ ਇਸਤ੍ਰੀਆਂ ਚੁਕੀਆਂ ਗਈਆਂ ਤੇ ਹਿੰਦੂਆਂ ਸਿਖਾਂ ਦਾ ਬਹੁਤ ਮਾਲ ਲੁਟਿਆ ਗਿਆ ਜੋ ਬਹੁਤ ਧਨਾਢ ਵਪਾਰੀ ਸਨ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੨੦ | ਚਕ ਨੰਬਰ ੧੪੩ (ਤਹਿਸੀਲ ਸਮੁੰਦਰੀ) | ਲਾਇਲਪੁਰ | ੪-੯-੪੭ ਤੇ ੫-੯-੪੭ | ੯੦੦-੧੦੦ ਮੁਸਲ-ਮਾਨ | ਹਿੰਦੂਆਂ ਸਿਖਾਂ ਉਪਰ ਹਮਲਾ ਤੇ ਮੁਕਾਬਲਾ ਹੋਇਆ। ਬਹੁਤ ਸਾਰੇ ਸਮੁੰਦਰੀ ਜਾਂਦੇ ਕਤਲ ਕੀਤੇ ਤੇ ੭੦੦ ਵਿਚੋਂ ਕੇਵਲ ੩ ਦੇ ਬਚਨ ਦਾ ਪਤਾ ਲਗਾ। |
| ੪੨੧ | ਕਮਾਲੀਆ | ,, | ੧੫ ਅਗਸਤ ੪੭ ਦੇ ਲਾਗੇ ਚਾਗੇ | ਮੁਸਲ-ਮਾਨ ਅਫਸਰ | ਮੁਸਲਮਾਨ ਅਫਸਰਾਂ ਨੇ ਬਹੁਤ ਹਿੰਦੂਆਂ ਨੂੰ ਜਬਰੀ ਮੁਸਲਮਾਨ ਕਰਾਇਆ ਤੇ ੩੫੦੦ ਸਿਖ ਕਤਲ ਕਰਵਾਏ। |
| ੪੨੨ | ਮਾਈ ਝੁੱਗੀ | ,, | ੧੩-੯-੪੭ | ਮੁਸਲ-ਮਾਨ ਭੀੜ, ਮਿਲਟਰੀ ਤੇ ਪੁਲੀਸ | ਬਲੋ ਕੀ ਹੈਡ ਤੇ ਕਨਵਾਈ ਦੀ ਤਲਾਸ਼ੀ ਲਈ ਗਈ ਤੇ ਪੁਲਿਸ ਤੇ ਮਿਲਟਰੀ ਵਲੋਂ ਲੁਟਿਆ ਗਿਆ। ਵਡੇ ਕਾਨਵਾਈ ਵਿਚੋਂ ੪੦੦੦ ਨੂੰ ਨਿਖੇੜ ਕੇ ਉਨ੍ਹਾਂ ਉਪਰ ਗੋਲੀ ਚਲਾਈ ਗਈ। ਇਨ੍ਹਾਂ ਵਿਚੋਂ ਕੇਵਲ ੨੫੦ ਬਚੇ ਤੇ ਇਨ੍ਹਾਂ ਵਿਚੋਂ ੮ ਹੋਰ ਲਾਹੌਰ ਮਾਰੇ ਗਏ। |
| ੪੨੩ | ਝਕੜ (ਥਾਣਾ ਕਮਾਲੀਆ) | ,, | ੨੫-੮-੪੭ | ੭੦੦੦ ਮੁਸਲ-ਮਾਨਾਂ ਨੂੰ ਹਿੰਦੀ ਮਿਲਟਰੀ ਨੇ ਖਿੰਡਾ ਦਿਤਾ ਤੇ ਭਾਰੀ ਜਾਨੀ ਤੇ ਮਾਲੀ ਨੁਕਸਾਨ ਦਾ ਬਚਾ ਹੋ ਗਿਆ | ੩ ਕਤਲ ਤੇ ਭਾਰੀ ਲੁਟ ਪਈ। ਗੁਰਦੁਆਰਾ ਪ੍ਰੇਮ ਸਤੀ ਨੂੰ ਹਮਲਾ ਕਰ ਕੇ ਤਬਾਹ ਕੀਤਾ ਗਿਆ। ੫੦੦੦ ਹਿੰਦੂ ਸਿਖ ਜਬਰੀ ਕਢ ਦਿਤੇ ਗਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੨੪ | ਚਕ ੩੦੫ (ਥਾਣਾ ਚਟਿਆਨਾ) ਤੇ ਹੋਰ ਪਿੰਡ | ਲਾਇਲਪੁਰ | ੯-੯-੪੭ | ਮੁਸਲ-ਮਾਨ ਅਫਸਰ ਭੀੜ, ਪੁਲੀਸ ਤੇ ਮਿਲਟਰੀ | ੮-੯ ਸਿਖ ਪਿੰਡਾਂ ਦਿਆਂ ਲੋਕਾਂ ਨੂੰ ਗੋਲੀ ਨਾਲ ਉਡਾਣ ਦੀ ਧਮਕੀ ਦੇ ਕੇ ਕਢ ਦਿਤਾ ਗਿਆ। ਇਨ੍ਹਾਂ ਦੇ ਹਥਿਆਰ ਖੋਹ ਲਏ ਗਏ ਤੇ ਸਾਰਾ ਦਿਨ ਤਿਹਾਏ ਰਖਿਆ ਗਿਆ। ਪਿਛੇ ਰਿਹਾਂ ਨੂੰ ਵਿਉਂਤ ਅਨੁਸਾਰ ਕਤਲ ਕੀਤਾ ਗਿਆ ਤੇ ਉਨ੍ਹਾਂ ਦੀਆਂ ਇਸਤ੍ਰੀਆਂ ਚੁਕ ਲਈਆਂ ਗਈਆਂ। ਜਦ ਇਹ ਗਡੀ ਵਿਚ ਬੈਠੇ ਤਾਂ ਇਸ ਗਡੀ ਨੂੰ ਸ਼ੋਰਕੋਟ ਲਾਈਨ ਦੇ ਪੰਜਵੇਂ ਮੀਲ ਉਤੇ ਰੋਕ ਲਿਆ ਗਿਆ ਤੇ ਇਸ ਦੇ ਭਾਰੀ ਕਤਲ ਵਿਚੋਂ ਕੇਵਲ ੬ ਬਚੇ। |
| ੪੨੫ | ਚੱਕ ੭੪ (ਤਹਿਸੀਲ ਜੜ੍ਹਾਂ ਵਾਲਾ) | ,, | ੨੨-੮-੪੭ | ਮੁਸਲ-ਮਾਨ ਭੀੜ | ਇਸ ਚਕ ਦੇ ਲੋਕ ਚਕ ੭੫ ਖੁਰਿਆਂ ਵਾਲੇ ਵਿਚ ਚਲੇ ਗਏ। ਹਿੰਦੁਸਤਾਨੀ ਫੌਜ ਨੇ ਆ ਕੇ ਮੁਸਲਮਾਨ ਭੀੜ ਨੂੰ ਨਸਾਇਆ ਤੇ ਇਨ੍ਹਾਂ ਲੋਕਾਂ ਦੀ ਚਾਨ ਬਚਾਈ। |
| ੪੨੬ | ਚੱਕ ੩੦੧ (ਥਾਣਾ ਚਟਿਆਨਾ) | ,, | ੫-੯-੪੭ | ਹਥਿ-ਆਰ ਬੰਦ ਮੁਸਲ-ਮਾਨ | ਮੁਸਲਮਾਨਾਂ ਨੇ ੩੦੦੦ ਸਿਖਾਂ ਉਪਰ ਜੋ ੩੦੧ ਚਕ ਤੋਂ ਨਿਕਲ ਕੇ ਜਾ ਰਹੇ ਸਨ ਹਮਲਾ ਕੀਤਾ ਤੇ ਬਹੁਤ ਮਰਦ ਮਾਰੇ ਤੇ ਬਹੁਤ ਕੁੜੀਆਂ ਚੁਕੀਆਂ। ਜਿਹੜੇ ਬਚੇ ਉਨ੍ਹਾਂ ਨੂੰ ਮੁਸਲਮਾਨ ਪੁਲੀਸ ਤੇ ਮਿਲਟਰੀ ਨੇ ਬਲੋਕੀ ਹੈਡ ਤੇ ਲੁਟਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੨੭ | ਵਿਹੜ ਬੰਗਲਾ | ਝੰਗ | ੨੬-੮-੪੭ ਤੇ ਪਿਛੋਂ | ਮੁਸਲਮਾਨ ਭੀੜ, ਤੇ ਪੁਲੀਸ | ਮੁਸਲਮਾਨ ਜਾਂਗਲੀਆਂ ਨੇ ਸਿਖ ਪਿੰਡਾਂ ਉਪਰ ਹਮਲਾ ਕੀਤਾ ਤੇ ਹਿੰਦੂ ਸਿਖ ਉਥੋਂ ਨਿਕਲ ਗਏ । ਸਿਖਾਂ ਉਪਰ ਪਿੰਡ ਝੜੂ ਉਪਰ ਵੀ ਹਮਲਾ ਹੋਇਆ ਤੇ ਅਫਸਰਾਂ ਨੇ ਕਰਫੀਊ ਕੇਵਲ ਸਿਖਾਂ ਉਪਰ ਹੀ ਲਾਇਆ । ਇਕ ਸਿਖ ਨੂੰ ਕਰਫੀਊ ਵਿਚ ਕਤਲ ਕੀਤਾ ਗਿਆ ਤੇ ਕਿਸੇ ਨ ਕਿਸੇ ਬਹਾਨੇ ਤਲਾਸ਼ੀਆਂ ਲੈਕੇ ਸਿਖਾਂ ਦਿਆਂ ਘਰਾਂ ਨੂੰ ਲੁਟਿਆਂ ਗਿਆ । ਇਕ ਜੀਪ ਜਿਹੜੀ ਮੁਸਲਿਮ ਲੀਗੀਆਂ ਦੀ ਸੀ ਉਹ ਲਾਇਲਪੁਰ ਤੇ ਮੈਸਰੇ ਦੇ ਵਿਚਕਾਰ ਘੁਮਦੀ ਰਹਿੰਦੀ ਸੀ ਤੇ ਇਕੜ ਦੁਕੜ ਸਿਖ ਇੰਜ ਕਤਲ ਕੀਤੇ ਜਾਂਦੇ ਸੀ। |
| ੪੨੮ | ਨੌਰੰਗਾਬਾਦ | ਲਾਇਲਪੁਰ | ੨੮-੯-੪੭ | ਮੁਸਲਮਾਨ ਮਿਲਟਰੀ | ੮੫ ਸਿਖਾਂ ਨੂੰ ਪਾਕਿਸਤਾਨੀ ਮਿਲਟਰੀ ਦੇ ਹਮਲੇ ਪਿਛੋਂ ਗ੍ਰਿਫਤਾਰ ਕੀਤਾ ਗਿਆ । ਤਲਾਸ਼ੀਆਂ ਲੈ ਕੇ ਸਿਖਾਂ ਦਿਆਂ ਘਰਾਂ ਵਿਚ ਭਾਰੀ ਲੁਟ ਮਚਾਈ ਗਈ । ਏਸ ਪਿੰਡ ਵਿਚ ਲਾਗੇ ਦੇ ੨੦੦੦ ਸ਼ਰਨਾਰਥੀ ਆਏ ਹੋਏ ਸਨ ਤੇ ਮੁਸਲਮਾਨਾਂ ਨੇ ਇਹਦਾ ਬੜਾ ਚਿਰ ਘੇਰਾ ਪਾਈ ਰਖਿਆ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੨੯ | ਚੱਕ ੩੦੨ ਜੀ. ਬੀ. | ਲਾਇਲਪੁਰ | ੭-੯-੪੭ | ਮੁਸਲਮਾਨ ਭੀੜ ਤੇ ਮਿਲਟਰੀ | ਕਈ ਪਿੰਡਾਂ ਦੇ ਲੋਕ ਕਢੇ ਗਏ। ਹਿੰਦੂ ਸਿਖ ਸ਼ਰਨਾਰਥੀ ਗਡੀ ਨੂੰ ਸ਼ੋਰ ਕੋਟ ਲਾਗੇ ਰੋਕ ਕੇ ਸਾਰੇ ਕਤਲ ਕੀਤੇ ਗਏ। ਥੋੜੇ ਜਿਹੇ ਹੀ ਬਚੇ। |
| ੪੩੦ ਤੋਂ ੪੩੨ | ਚੱਕ ੨੯੯ (ਤਹਿਸੀਲ ਟੋਬਾ ਟੇਕ ਸਿੰਘ) ਚੱਕ ੨੭੨ ਤੇ ਹੋਰ | ,, | ੮-੯-੪੭ | ,, | ਕਈ ਪਿੰਡਾਂ ਦੇ ਲੋਕ ੨੨੭ ਚਕ ਵਿਚ ਇਕੱਠੇ ਹੋਏ ਜਿਸ ਨੂੰ ਹਮਲਾ ਕਰ ਕੇ ਬਹੁਤ ਲੁਟਿਆ ਗਿਆ। ਇਥੋਂ ਦੇ ਨਿਕਲਦਿਆਂ ਹਿੰਦੂਆਂ ਸਿਖਾਂ ਉਪਰ ਹਮਲਾ ਕਰ ਕੇ ਬਹੁਤ ਸਾਰੇ ਕਤਲ ਕੀਤੇ ਤੇ ਭਾਰੀ ਲੁਟ ਮਚਾਈ। ਫਿਰ ਇਨ੍ਹਾਂ ਲੋਕਾਂ ਨੂੰ ਮੁਸਲਮਾਨ ਮਿਲਟਰੀ ਨੇ ਬਲੋਕੀ ਹੈਡ ਲਾਗੇ ਲੁਟਿਆ। |
| ੪੩੩ | ਚੱਕ ੩੦੧ (ਤਹਿਸੀਲ ਟੋਬਾ ਟੇਕ ਸਿੰਘ) | ,, | ਅਗਸਤ ੪੭ ਦਾ ਅੰਤ ਤੇ ਸਤੰਬਰ ੪੭ ਦਾ ਮੁਢ | ਮੁਸਲਮਾਨ ਮਿਲਟਰੀ ਤੇ ਮੁਸਲਿਮ ਨੈਸ਼ਨਲ ਗਾਰਡ | ਮੁਸਲਮਾਨ ਮਿਲਟਰੀ ਨੇ ਸਿਖ ਬਸਤੀਆਂ ਉਪਰ ਹਮਲਾ ਸ਼ੁਰੂ ਕੀਤਾ। ਮੁਸਲਮਾਨ ਐਸ. ਡੀ. ਓ. ਨੇ ਸਿਖਾਂ ਨੂੰ ਧੋਖੇ ਵਿਚ ਰਖਿਆ ਕਿ ਕੋਈ ਹਮਲਾ ਨਹੀਂ ਹੋਵੇਗਾ। ਫਿਰ ਵੀ ੧-੯-੪੭ ਨੂੰ ੫੦੦੦ ਸਿਖ ਇਸ ਇਲਾਕੇ ਵਿਚੋਂ ਨਿਕਲ ਗਏ। ਐਸ. ਡੀ. ਓ. ਨੇ ਕੁਰਾਨ ਉਪਰ ਸਹੁੰ ਚੁਕੀ ਕਿ ਤੁਹਾਨੂੰ ਟੋਬਾ ਟੇਕ ਸਿੰਘ ਤੋਂ ਹਿਫ਼ਾਜ਼ਤ ਨਾਲ ਗਡੀ ਚੜ੍ਹਾ ਦਿਤਾ ਜਾਵੇਗਾ। ਪਰ ਇਨ੍ਹਾਂ ਨੂੰ ਚਕ ੯੫ ਵਿਚ ਰੋਕ ਲਿਆ ਗਿਆ ਉਥੇ ਮੁਸਲਮਾਨ ਮਿਲਟਰੀ ਤੇ ਨੈਸ਼ਨਲ ਗਾਰਡ ਨੇ ਹਮਲਾ ਕੀਤਾ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| | | | | | ਕਈ ਇਸਤ੍ਰੀਆਂ ਚੁਕੀਆਂ ਗਈਆਂ। ਅਖੀਰ੭-੯-੪੭ ਨੂੰ ਟੋਬਾ ਟੇਕ ਸਿੰਘ ਤੋਂ ਇਹ ਲੋਕ ਗਡੀ ਚੜ੍ਹਾਏ ਗਏ। ਇਸ ਗਡੀ ਉਪਰ ਮੁਸਲਮਾਨ ਭੀੜ ਤੇ ਨੈਸ਼ਨਲ ਗਾਰਡ ਵਾਲਿਆਂ ਹਮਲਾ ਕੀਤਾ ਤੇ ਟੋਬਾ ਟੇਕ ਸਿੰਘ ਤੇ ਡਬਾਂਵਾਲਾ ਰੇਲਵੇ ਸਟੇਸ਼ਨ ਵਿਚਕਾਰ ੧੫੦੦ ਸਿਖ ਮਾਰੇ ਗਏ। |
| ੪੩੪ | ਚੱਕ ੩੩।੬੯੧ (ਤਹਿਸੀਲ ਟੋਬਾ ਟੇਕ ਸਿੰਘ) | ਲਾਇਲਪੁਰ | ੧੫-੮-੪੭ ਦੇ ਲਾਗੇ ਚਾਗੇ | ਮੁਸਲ-ਮਾਨ ਭੀੜ | ਬਹੁਤ ਕਤਲ ਹੋਏ। |
| ੪੩੫ | ਚੱਕ ੨੦੪ (ਬਿਆਨ ਕਰਨ ਵਾਲਾ ਇਸ ਪਿੰਡ ਦਾ ਹੈ) | ,, | ੧੧-੯-੪੭ ਤੇ ਇਕ ਹਫਤਾ ਪਿਛੋਂ ਤਕ | ਮੁਸਲ-ਮਾਨ ਭੀੜ, ਮਿਲਟਰੀ ਤੇ ਪੁਲੀਸ | ਬਲੋਕੀ ਹੈਡ ਉਪਰ ਮੁਸਲ-ਮਾਨ ਪੁਲਿਸ ਨੇ ਕਨਵਾਈ ਨੂੰ ਲੁਟਿਆ। ਇਸ ਕਨਵਾਈ ਦਾ ਇਕ ਹਿਸਾ ਭਾਈ ਫੇਰੂ ਵਲ ਫੇਰਿਆ ਗਿਆ ਤੇ ਇਸ ਹਮਲੇ ਵਿਚ ਕਨਵਾਈ ਵਿਚੋਂ ੨੦੦ ਮਾਰੇ ਗਏ ਤੇ ੨੫੦ ਫ਼ਟੜ ਹੋਏ। ੧੫ ਇਸਤ੍ਰੀਆਂ ਚੁਕੀਆਂ ਗਈਆਂ। ਇਸ ਕਨਵਾਈ ਦੇ ਹੋਰ ਹਿਸਿਆਂ ਤੇ ਮੁੜ ਮੁੜ ਹਮਲੇ ਕੀਤੇ ਗਏ ਤੇ ਲੁਟਿਆ ਗਿਆ। ਛਾਂਗੇ ਮਾਂਗੇ ਦੇ ਲਾਗੇ ਖੁੜੀਆਂ ਪਿੰਡ ਦੇ ਨੇੜੇ ਕਾਫਲੇ ਨੂੰ ਰੋਕਣ ਲਈ ਨਹਿਰ ਦਾ ਬੰਦ ਤੋੜਿਆ ਗਿਆ। ਪਰ ਜਦ ਹਿੰਦੁਸ-ਤਾਨੀ ਮਿਲਟਰੀ ਨੇ ਮੁਸਲਮਾਨਾਂ ਦੇ ਪਿੰਡ ਸਾੜਨ ਦੀ ਧਮਕੀ ਦਿਤੀ ਤਾਂ ਇਹ ਬੰਨ ਬੰਨ੍ਹਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੩੬ | ਗੋਜਰਾ | ਲਾਇਲਪੁਰ | ੧੫-੮-੪੭ ਤੋਂ ੨੦-੮-੪੭ | ਮੁਸਲਮਾਨ ਮਿਲਟਰੀ ਤੇ ਪੁਲੀਸ | ੨੦੦ ਹਿੰਦੂ ਸਿਖ ਗੋਲੀ ਨਾਲ ਉਡਾਏ ਗਏ। |
| ੪੩੭ | ਚਕ ੪੯੪ (ਤਹਿਸੀਲ ਸਮੁੰਦਰੀ) | ,, | ੧ ਤੋਂ ੨-੯-੪੭ | ਮੁਸਲਮਾਨ ਭੀੜ ਮੁਸਲਮਾਨ ਮਿਲਟਰੀ ਦੀ ਅਗਵਾਈ ਹੇਠ | ਸਿਖਾਂ ਉਪਰ ਹਮਲਾ ਤੇ ਸਖਤ ਮੁਕਾਬਲਾ ਹੋਇਆ। ਇਕ ਦਰਜਨ ਸਿਖ ਕਤਲ ਤੇ ਬਾਕੀ ਨਿਕਲ ਗਏ। |
| ੪੩੮ | ਚਕ ੨੯੬ | ,, | ੫-੯-੪੭ | ਮੁਸਲਮਾਨ ਭੀੜ | ਸਿਖਾਂ ਉਪਰ ਢੋਲ ਮਾਰ ਕੇ ਹਮਲਾ ਕੀਤਾ ਗਿਆ ਤੇ ਜਿਹੜੇ ਬਚ ਨਿਕਲੇ ਉਨ੍ਹਾਂ ਨੂੰ ਘੋੜਿਆਂ ਉਪਰ ਚੜ੍ਹ ਕੇ ਫੜ ਕੇ ਕਤਲ ਕੀਤਾ। ਬਹੁਤ ਕਤਲ ਹੋਏ। |
| ੪੩੯ | ਤਾਰਿਕਾਬਾਦ ਰੇਲਵੇਫਾਟਕ | ,, | ੩-੯-੪੭ | ਮੁਸਲਮਾਨ ਮਿਲਟਰੀ | ਏਸ ਫਾਟਕ ਉਪਰ ੬੦ ਸਿਖ ਗੋਲੀ ਨਾਲ ਉਡਾਏ ਗਏ। |
| ੪੪੦ | ਲੋਕੋ ਸ਼ੈਡ ਲਾਇਲਪੁਰ | ,, | ,, | ਮੁਸਲਮਾਨ ਭੀੜ | ਇਕ ਹਮਲੇ ਵਿਚ ੩ ਸਿਖ ਕਤਲ ਕੀਤੇ ਗਏ ਜਿਨ੍ਹਾਂ ਵਿਚ ੧ ਬੱਚਾ ਵੀ ਸੀ। |
| ੪੪੧ | ਲਾਇਲਪੁਰ | ,, | ੪-੯-੪੭ | ਕੁਝ ਮੁਸਲਮਾਨ | ਇਕ ਨੂੰ ਬਾਜ਼ਾਰ ਵਿਚ ਛੁਰਾ ਮਾਰਿਆ ਗਿਆ ਜਦੋਂ ਕਿ ਡੀ. ਸੀ. ਇਕ ਜਲਸੇ ਵਿਚ ਬੋਲ ਰਿਹਾ ਸੀ ਜੋ ਅਮਨ ਕਰਨ ਲਈ ਬੁਲਾਇਆ ਗਿਆ ਸੀ। |
| ੪੪੨ | ਨੰਗਲ ਦੁਨਾ ਸਿੰਘ | ਗੁਜਰਾਂਵਾਲਾ | ੧੪-੮-੪੭ | ਮੁਸਲਮਾਨ ਭੀੜ | ੨੩ ਸਿਖਾਂ ਵਿਚੋਂ ਕੇਵਲ ੬ ਬਚੇ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੪੩ | ਮਨਿਹਾਲਾ | ਲਾਹੌਰ | ੨੦ ਤੋਂ ੨੧-੮-੪੭ | ਮੁਸਲ-ਮਾਨ ਮਿਲਟਰੀ ਬਦਨਾਮ ਐਮ. ਜੀ. ਚੀਮਾਂ ਮੈਜਿਸ-ਟ੍ਰੇਟ ਨਾਲ | ਰਾਤ ਦੇ ੧੦ ਵਜੇ ਅਧੇ ਘੰਟੇ ਵਿਚ ਹਿੰਦੂਆਂ ਸਿਖਾਂ ਨੂੰ ਨਿਕਲ ਜਾਣ ਲਈ ਕਿਹਾ ਗਿਆ। ਨਹੀਂ ਤਾਂ ਗੋਲੀ ਚਲਾਉਣ ਦੀ ਧਮਕੀ ਦਿਤੀ। ਲੋਕ ਖਾਲੀ ਹਥ ਨਿਕਲ ਪਏ। ਪਿੰਡੋਂ ਨਿਕਲਦਿਆਂ ਉਪਰ ਹਮਲਾ ਕੀਤਾ ਗਿਆ। ਬਹੁਤ ਇਸਤ੍ਰੀਆਂ ਚੁਕੀਆਂ ਗਈਆਂ ਤੇ ਕੁਝ ਕਤਲ ਵੀ ਹੋਏ। |
| ੪੪੪ | ਪਿੰਡ ਵਾਂਟਿਓ | ,, | ੧੮-੮-੪੭ | ਮੁਸਲ-ਮਾਨ ਵਸਨੀਕ | ਇਥੇ ਕੋਈ ੨੦੦੦ ਮੁਸਲ-ਮਾਨ ਅਬਾਦੀ ਦੇ ਵਿਚਕਾਰ ੫, ੬ ਹਿੰਦੂਆਂ ਸਿਖਾਂ ਦੇ ਘਰ ਸਨ। ਇਨ੍ਹਾਂ ਨੂੰ ਜਬਰੀ ਮੁਸਲ-ਮਾਨ ਕਰ ਕੇ ਗਊ ਮਾਸ ਖਾਣ ਲਈ ਕਿਹਾ ਗਿਆ। ਨਾਂਹ ਕਰਨ ਉਪਰ ਇਨ੍ਹਾਂ ਨੂੰ ਕਤਲ ਕਰਨ ਦੀ ਵਿਉਂਤ ਬਣਾਈ ਗਈ। ਤੇ ਇਹ ਨਸ ਕੇ ਬਚੇ। |
| ੪੪੫ | ਚਕ ੨੬ ਖਾਈ | ,, | ੨੪-੮-੪੭ ਦੇ ਲਗ ਪਗ | ,, | ਹਮਲਾ ਤੇ ਲੁਟ ਪਈ। ਹਿੰਦੂ ਸਿਖ ਨਸ ਕੇ ਬਚੇ। |
| ੪੪੬ | ਕਿਲਾ ਗੁਜਰਾਂ (ਤਹਿਸੀਲ ਚੂਨੀਆਂ) | ,, | ੧੮-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ੨੦੦੦ ਮੁਸਲਮਾਨਾਂ ਨੇ ਸਵੇਰੇ ਹਮਲਾ ਕੀਤਾ ਜਿਨ੍ਹਾਂ ਦੀ ਅਗਵਾਈ ਅਬਦੁਲ ਕਰੀਮ ਮੈਂਬਰ ਡਿਸਟ੍ਰਿਕਟ ਬੋਰਡ ਕਰ ਰਿਹਾ ਸੀ। ਹਿੰਦੂਆਂ ਸਿਖਾਂ ਸਖਤ ਮੁਕਾਬਲਾ ਕੀਤਾ ਤੇ ਵਿਚੋਂ ੧੨ ਮਾਰੇ ਗਏ। ਬੀਮਾਰ, ਬੁਢੇ ਤੇ ਫਟੜ ਪਿਛੇ ਰਹਿ ਗਏ ਤੇ ਸ਼ਾਇਦ ਕਤਲ ਕੀਤੇ ਗਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੪੭ | ਜਮਸ਼ੇਰ ਕਲਾਂ | ਲਾਹੌਰ | ੨੯-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ਮੁਹੰਮਦ ਹੁਸੈਨ ਗੰਜਾ ਤੇ ਸ਼ਾਮਕੋਟ ਦਾ ਸ਼ੇਖ ਮੁਹੰਮਦ ਸਾਦਿਕ ਸਣੇ ਮਿਲਟਰੀ ਦੇ ਢੋਲ ਮਾਰ ਕੇ ਹਮਲਾ ਕਰਨ ਆਏ । ਲੋਕ ਪਿੰਡ ਵਿਚੋਂ ਨਿਕਲ ਗਏ । ਪਰ ਮਿਲਟਰੀ ਨੇ ਰਸਤੇ ਵਿਚ ਹਮਲਾ ਕੀਤਾ । ੫੦ ਮਰਦ, ੮੦ ਇਸਤ੍ਰੀਆਂ, ਤੇ ੭੦ ਬਚੇ ਇਸ ੫੦੦ ਦੀ ਹਿੰਦੂ ਸਿਖ ਅਬਾਦੀ ਵਿਚੋਂ ਕਤਲ ਹੋਏ। |
| ੪੪੮ | ਝੋਕ ਖਤ੍ਰੀਆਂ | ,, | ੨੪-੮-੪੭ | ਮੁਸਲ-ਮਾਨ ਭੀੜ | ੧੭ ਪਿੰਡਾਂ ਦੇ ਮੁਸਲਮਾਨ (ਭੰਗੀ ਸਿਆਲ, ਅਲੀ ਵਾਲੀ, ਫਤਿਆਨਾ, ਢਲਿਆਣੇਆਦਿਕ) ਜਿਨ੍ਹਾਂ ਪਾਸ ਰਫਲਾਂ ਪਸਤੌਲ ਤੇ ਬਲ੍ਹਮਾਂ ਸਨ, ਇਸ ਪਿੰਡ ਹਮਲੇ ਨੂੰ ਆਏ। ਕਈ ਹਿੰਦੂ ਸਿਖ ਕਤਲ ਹੋਏ । ਕੋਈ ੭੦ ਬਚੇ ਜੋ ਲੁਟੇ ਪੁਟੇ ਹਿੰਦੁਸਤਾਨ ਪਹੁੰਚੇ। |
| ੪੪੯ | ਚਕ ੮ ਹੁਸੈਨ ਖਾਨ (ਤਹਿਸੀਲ ਚੂਨੀਆਂ) | ,, | ੨੦-੮-੪੭ | ,, | ਇਥੇ ਇਕ ਸਿਖ ਤੇ ਪੰਜ ਹਿੰਦੂ ਘਰ ਸਨ ਜਿਨ੍ਹਾਂ ਉਪਰ ੬੦੦ ਮੁਸਲਮਾਨਾਂ ਨੇ ਹਮਲਾ ਕੀਤਾ। ੨ ਹਿੰਦੂ ਘਰ ਜਬਰੀ ਮੁਸਲਮਾਨ ਹੋਏ ਤੇ ਬਾਕੀ ਲੁਟੇ ਪੁਟੇ ਕਢੇ ਗਏ । |
| ੪੫੦ | ਤਲਵੰਡੀ | ,, | ੨੪-੮-੪੭ | ਮੁਸਲ-ਮਾਨ ਭੀੜ ਮਿਲਟਰੀ ਮੁਹੰਮਦ ਹੁਸੈਨ ਐਮ. ਐਲ. ਏ. ਦੀ ਅਗ-ਵਾਈਹੇਠ | ੪੦੦ ਤੋਂ ਵਧ ਹਿੰਦੂ ਸਿਖ ਕਤਲ ਹੋਏ । ਜੋ ਜ਼ਨਾਨੀਆਂ ਬਚੀਆਂ ਚੁਕੀਆਂ ਗਈਆਂ। ਭਾਰੀ ਅਗਾਂ ਤੇ ਹਿੰਦੂ ਸਿਖ ਜੋ ਬਚੇ ਲੁਟੇ ਪੁਟੇ ਕਢੇ ਗਏ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੫੧ | ਭੁਚੋਕੇ | ਲਾਹੌਰ | ੨੬–੮–੪੭ | ਮੁਸਲਮਾਨ ਭੀੜ ਤੇ ਮਿਲਟਰੀ | ਇਸ ਇਲਾਕੇ ਦੇ ਪਿੰਡ ਜੰਗਾ ਇਰਾਂਈ, ਭੱਜੀਆਂ ਆਦਿਕ ਲੁਟੇ ਗਏ,੧੬ ਪਿੰਡਾਂ ਦੇ ਲੋਕ ਪਨਾਹ ਲਈ ਭੰਬੇ ਆਏ । ੨੦, ੨੫ ਟਬਰ ਜਿਹੜੇ ਰਹਿ ਗਏ ਉਨ੍ਹਾਂ ਨੂੰ ਮੁਸਲਮਾਨਾਂ ਤੇ ਮਿਲਟਰੀ ਨੇ ਉੱਕਾ ਹੀ ਕਤਲ ਕਰ ਦਿਤਾ। |
| ੪੫੨ | ਭਾਈ ਕੋਟ | ,, | ੨੫–੮–੪੭ | ਮੁਸਲਮਾਨ ਭੀੜ, ਮਿਲਟਰੀ ਤੇ ਪੁਲਿਸ | ਇਸ ਉਪਰ ਹਮਲਾ ਹੋਇਆ ਕੁਝ ਕਤਲ ਹੋਏ ਤੇ ਲੋਕ ਨਿਕਲ ਆਏ। ਇਹ ਬਿਆਨ ੨੭-੮-੪੭ ਦਾ ਹੈ। |
| ੪੫੩ | ਕਾਹਨਾ ਪੁਰਾਨਾ | ,, | ੨੩–੮–੪੭ | ,, | ਇਸ ਉਪਰ ਵੀ ਹਮਲਾ ਹੋਇਆ ਕੁਝ ਲੋਕ ਨੱਠ ਗਏ ਤੇ ੨੭–੮–੪੭ ਤਕ ਜਿਸ ਦਿਨ ਦਾ ਇਹ ਬਿਆਨ ਹੈ ਹਾਲੀ ਬਹੁਤੇ ਲੋਕ ਘੇਰੇ ਵਿਚ ਸਨ। |
| ੪੫੪ | ਗੋਹਾਵਾ | ,, | ੧੬–੮–੪੭ | ਮੁਸਲਮਾਨ ਭੀੜ ਤੇ ਪੁਲੀਸ ਥਾਣਾ ਬਰਕੀ ਦੇ ਸਬ ਇਨਸਪੈਕਟਰ ਦੀ ਅਗਵਾਈ ਹੇਠ | ਮੁਸਲਮਾਨਾਂ ਨੇ ਇਥੇ ਭਾਰੀ ਹਮਲਾ ਕੀਤਾ ਜਿਸਦਾ ਜ਼ੋਰ ੧੯–੮–੪੭ ਨੂੰ ਸੀ। ਸਿਖਾਂ ਦਾ ਭਾਰੀ ਕਤਲ, ਦਿਸਤ੍ਰੀਆਂ ਚੁਕੀਆਂ ਗਈਆਂ ਤੇ ਬਹੁਤ ਥੋੜ੍ਹੇ ਬਚੇ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨੂੰਕੰਤ | ਹਮਲੇ ਦਾ ਵੇਰਵਾ |
|---|---|---|---|---|---|
| ੪੫੫ | ਨਰਵੜ | ਲਾਹੌਰ | ੨੧-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ੨੨ ਸਿਖ ਮਸ਼ੀਨਗਨਾਂ ਨਾਲ ਉਡਾਏ ਗਏ ਤੇ ਕੁਲ ੮੦ ਸਿਖ ਕਤਲ ਹੋਏ। |
| ੪੫੬ | ਕਾਨੀ ਵਹਿੜ (ਥਾਣਾ ਪੱਤੋਕੀ) | ,, | ੨੧-੮-੪੭ ਦੇ ਲਾਗੇ | ਮੁਹੰਮਦ ਹੁਸੈਨ ਐਮ. ਐਲ. ਏ ਦੀ ਅਗ-ਵਾਈ ਹੇਠ ੨੦੦੦ ਮੁਸਲ-ਮਾਨਾਂ ਦੀ ਭੀੜ | ਇਸ ਇਲਾਕੇ ਦੇ ਸਾਰੇ ਪਿੰਡਾਂ ਉਪਰ ਹਮਲਾ ਹੋਇਆ ਤੇ ਲੁਟ ਮਾਰ ਤੇ ਕਤਲ ਰਾਹੀਂ ਸਾਰੇ ਹਿੰਦੂ ਸਿਖ ਕਢੇ ਗਏ। |
| ੪੫੭ | ਸੰਗੋਆਂ (ਥਾਣਾ ਖੁੱਡੀਆਂ ਤਹਿਸੀਲ ਚੂਨੀਆਂ) | ,, | ੧੫ ਜਾਂ ੧੬-੮-੪੭ | ੨੫੦੦ ਦੀ ਗਿਣਤੀ ਵਿਚ ਮੁਸਲ-ਮਾਨਭੀੜ ਮਿਲਟਰੀ ਤੇ ਮੁਸਲਿਮ ਨੈਸ਼ਨਲ ਗਾਰਡ | ੨੦੦ ਦੀ ਸਿਖ ਅਬਾਦੀ ਵਿਚੋਂ ਕੇਵਲ ੧੦, ੧੨ ਹੀ ਜਿਉਂਦੇ ਬਾਕੀ ਬਚੇ। |
| ੪੫੮ | ਕਟਾਸ ਰਾਜ | ਜਿਹਲਮ | ੧੫-੩-੪੭ | ,, | ੫੦੦ ਦਾ ਹਮਲਾ। ਮੰਦਰ ਤੇ ਗੁਰਦੁਆਰੇ ਦੀ ਰੱਜ ਕੇ ਬੇ-ਪਤੀ ਕੀਤੀ ਤੇ ਧਾਰ ਵਾਲੇ ਹਥਿਆਰ ਤੇ ਰਫਲਾਂ ਵਰ-ਤੀਆਂ ਗਈਆਂ। ਢੋਲ ਮਾਰਕੇ ਹਮਲਾ ਕੀਤਾ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਨ੍ਹਾਂਕ ਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੫੯ | ਲਾਹੌਰ ਦੀ ਲੋਕੋ ਵਰਕਸ਼ਾਪ | ਲਾਹੌਰ | ੧੩-੮-੪੭ | ਮੁਸਲਮਾਨ ਭੀੜ | ਹਿੰਦੂ ਮੁਲਾਜ਼ਮਾਂ ਨੂੰ ਕਤਲ ਕੀਤਾ ਗਿਆ। |
| ੪੬੦ | ਖੋੜੀ ਦੁਨਾ ਸਿੰਘ | ਗੁਜਰਾਤ | ੧੫-੮-੪੭ | ,, | ਹਿੰਦੂਆਂ ਸਿਖਾਂ ਨੂੰ ਘੇਰ ਕੇ ਹਮਲਾ ਕੀਤਾ ਗਿਆ। |
| ੪੬੧ | ਗੁਜਰਾਤ | | ੧੫-੮-੪੭ ਤੇ ਪਿਛੋਂ | ,, | ਇਨ੍ਹਾਂ ਪਿੰਡਾਂ ਤੇ ਹੋਰਾਂ ਨੂੰ ਮੁਸਲਮਾਨਾਂ ਨੇ ਰੱਜ ਕੇ ਲੁਟਿਆ ਤੈ ਕਈ ਕਤਲ ਹੋਏ:- ਫਾੜ੍ਹਾਂ ਵਾਲੀ, ਹਰਜਸ ਵਾਲਾ, ਲਸੌੜੀ, ਚੱਕ ਜ਼ਾਹਿਰ, ਮਸੌੜੀ ਖਾਨ ਵਾਲੀ, ਕੁੰਜਾਹ, ਕੰਗ ਆਦਿਕ। |
| ੪੬੨ ਤੋਂ ੪੬੪ | ਝਰੋਟਾ, ਢਮਰੇ,ਭਟੀਏ | ਗੁਰਦਾਸਪੁਰ (ਹੁਣ ਸਿਆਲਕੋਟ) | ੧੭-੮-੪੭ ਤੇ ਪਿਛੋਂ | ਮੁਸਲਮਾਨ ਭੀੜ ਤੇ ਮਿਲਟਰੀ | ਏਥੇ ਸਿਖਾਂ ਨੂੰ ਮੁਸਲਮਾਨ ਜਥਿਆਂ ਤੇ ਬਲੋਚ ਮਿਲਟਰੀ ਨੇ ਬਹੁਤ ਕਤਲ ਕੀਤਾ ਤੇ ਬੌਂਡਰੀ ਫੋਰਸ ਦੇ ਅੰਗ੍ਰੇਜ਼ ਅਫਸਰ ਮੁਸਲਮਾਨਾਂ ਦੀ ਖੁਲ੍ਹੀ ਮਦਦ ਕਰਦੇ ਰਹੇ। |
| ੪੬੫ | ਅਕਾਲ ਗੜ੍ਹ | ਗੁਜਰਾਂਵਾਲਾ | ੫-੯-੪੭ | ਮੁਸਲਮਾਨ ਮਿਲਟਰੀ | ਹਮਲਾ ਕਰ ਕੇ ਹਿੰਦੂ ਸਿਖ ਇਸਤ੍ਰੀਆਂ ਚੁਕੀਆਂ ਤੇ ਬੇ-ਪੱਤ ਕੀਤੀਆਂ ਗਈਆਂ। |
| ੪੬੬ | ਵਲਟੋਹਾ | ਲਾਹੌਰ | ਸਤੰਬਰ ੪੭ ਦਾ ਮੁਢ | ,, | ਸਿਖ ਲੁਫੇ ਪੁਟੇ ਕਢੇ ਗਏ। ਇਸਤ੍ਰੀਆਂ ਤੇ ਬਚੇ ਚੁਕੇ ਗਏ। |
| ੪੬੭ | ਬਹਾਵਲਪੁਰ | ਬਹਾਵਲਪੁਰ ਸਟੇਟ | ੨੦-੯-੪੭ | ਮੁਸਲਮਾਨ ਭੀੜ | ਭਾਰੀ ਲੁਟ ਤੇ ਬਹੁਤ ਹਿੰਦੂ ਕਤਲ ਹੋਏ। ਬਹੁਤ ਇਸਤ੍ਰੀਆਂ ਚੁਕੀਆਂ ਗਈਆਂ। |
| ੪੬੮ | ਜੜ੍ਹਾਂਵਾਲਾ | ਲਾਇਲਪੁਰ | ੨੮-੮-੪੭ | ,, | ਉਸ ਹਸਪਤਾਲ ਉਪਰ ਹਮਲਾ ਕੀਤਾ ਗਿਆ ਜਿਥੇ ਸ਼ੇਖੂਪੁਰੇ ਤੋਂ ਆਏ ਸਿਖਾਂ ਨੇ ਪਨਾਹ ਲਈ ਸੀ। ੫੭ ਕਤਲ ਤੇ ੪੦ ਇਸਤ੍ਰੀਆਂ ਚੁਕੀਆਂ ਗਈਆਂ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੬੯ | ਬੱਡੋ ਜਿਊਂਨਾ | ਲਾਹੌਰ | ੨੬-੮-੪੭ | ਮੁਸਲ-ਮਾਨ ਭੀੜ ਤੇ ਪੁਲੀਸ | ਹਿੰਦੂਆਂ ਸਿਖਾਂ ਦਾ ਭਾਰੀ ਕਤਲ ਤੇ ਲੁਟ। |
| ੪੭੦ | ਹਠਾੜ | ,, | ੧੯-੮-੪੭ | ਮੁਸਲ-ਮਾਨ | ਜੋੜੇ ਵਾਲਾ ਹੈਡ ਉਪਰ ਹਿੰਦੂਆਂ ਸਿਖਾਂ ਨੂੰ ਘੇਰ ਕੇ ੧੨੦੦ ਸਣੇ ਔਰਤਾਂ ਬਚੇ ਕਤਲ ਕੀਤੇ ਗਏ, ੧੦੦ ਇਸਤ੍ਰੀਆਂ ਚੁਕੀਆਂ ਗਈਆਂ ਤੇ ਕਿਨੀਆਂ ਜਬਰੀ ਮੁਸਲਮਾਨ। ਗੁਰਦੁਆਰੇ ਉਪਰ ਹਮਲਾ ਕਰਕੇ ਧਰਮ ਪੁਸਤਕਾਂ ਦੀ ਬੇ-ਪਤੀ ਕੀਤੀ ਗਈ। |
| ੪੭੧ | ਢੋਲਣ | ,, | ੧੮-੮-੪੭ | ਮੁਸਲ-ਮਾਨ ਭੀੜ, ਮਿਲਟਰੀ ਤੇ ਪੁਲੀਸ | ਠਾਣੇਦਾਰ ਨੇ ਹਿੰਦੂਆਂ ਸਿਖਾਂ ਨੂੰ ਕਤਲ ਦੀ ਧਮਕੀ ਦੇਕੇ ਖਾਲੀ ਹੱਥ ਕਢਿਆ। ਨਿਕਲਦਿਆਂ ਉਪਰ ਹਮਲਾ ਕਰਕੇ ਬਹੁਤ ਕਤਲ ਕੀਤੇ। |
| ੪੭੨ | ਰਾਮ ਥੰਮਨ | ,, | ੨੪-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ਇਸ ਇਲਾਕੇ ਦੇ ਕਈ ਪਿੰਡਾਂ ਉਪਰ ਹਮਲਾ। ਮੁਸਲਮਾਨਾਂ ਨੇ ਭਾਰੀ ਲੁਟ ਮਚਾਈ ਤੇ ਕਤਲ ਕੀਤੇ। |
| ੪੭੩ | ਜਗੂ ਵਾਲਾ | ,, | ੨੪-੮-੪੭ | ਮੁਸਲ ਮਾਨ ਭੀੜ | ਇਥੋਂ ਦੇ ੧੪੦੦ ਹਿੰਦੂਆਂ ਸਿਖਾਂ ਵਿਚੋਂ ਕੇਵਲ ੫੦ ਦਾ ਪਤਾ ਲਗਾ, ਬਾਕੀ ਦੇ ਕਤਲ ਕੀਤੇ ਗਏ। |
| ੪੭੪ | ਝੀਂਗ ਚਕ ੭ (ਥਾਣਾ ਪਤੋਕੀ) | ,, | ਅਗਸਤ ੪੭ ਦੇ ਅਖੀਰ ਵਿਚ | ਮੁਸਲ-ਮਾਨ ਭੀੜ ਤੇ ਮਿਲਟਰੀ | ਇਸ ਹਮਲੇ ਵਿਚ ਕਈ ਸਿਖ ਮਰਦ, ਇਸਤ੍ਰੀਆਂ ਤੇ ਬੱਚੇ ਕਤਲ ਤੇ ਬਾਕੀ ਦੇ ਲੁਟੇ ਪੁਟੇ ਐਧਰ ਔਧਰ ਦੌੜ ਗਏ। |
| ੪੭੫ | ਝੀਂਗ ਜਟਾਂ (ਤਹਿਸੀਲ ਚੂਨੀਆਂ) | ,, | ੨੯-੮-੪੭ | ਮੁਸਲ-ਮਾਨ ਭੀੜ | ਹਿੰਦੂਆਂ ਸਿਖਾਂ ਨੂੰ ਲੁਟ ਕੇ ਘਰਾਂ ਤੋਂ ਕਢਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੭੬ | ਔਤਕ ਅਵਾਨ | ਲਾਹੌਰ | ੨੬-੮-੪੭ | ਮੁਸਲਮਾਨ ਭੀੜ | ਹਿੰਦੂਆਂ ਸਿਖਾਂ ਉਪਰ ਹਮਲਾ ਕਰ ਕੇ ਲੁਟਕੇ ਕਢਿਆ ਗਿਆ। |
| ੪੭੭ | ੪੦ ਚੱਕ ਜਗੂਵਾਲਾ | ,, | ੨੫-੮-੪੭ | ,, | ੮ ਹਿੰਦੂ ਸਿਖ ਕਤਲ ਤੇ ਬਾਕੀ ਲੁਟੇ ਪੁਟੇ ਗਢੇ ਗਏ। |
| ੪੭੮ | ਚਕ ੩੭ (ਤਹਿਸੀਲ ਚੂਨੀਆਂ) | ,, | ੨੬-੮-੪੭ | ,, | ੪, ੫ ਹਿੰਦੂ ਸਿਖ ਕਤਲ ਹੋਏ ਤੇ ਬਾਕੀ ਲੁਟੇ ਪੁਟੇ ਕਢੇ ਗਏ। |
| ੪੭੯ | ਦਰੀਏਕੇ | ,, | ੨੫-੮-੪੭ | ਮੁਸਲਮਾਨ ਭੀੜ, ਮਿਲਟਰੀ ਤੇ ਪੁਲੀਸ | ਬਹੁਤ ਹਿੰਦੂ ਸਿਖ ਕਤਲ ਹੋਏ ਤੇ ਬਾਕੀ ਮੁਸ਼ਕਲ ਨਾਲ ਬਚ ਨਿਕਲੇ ਤੇ ਲੁਟੇ ਪੁਟੇ ਆਏ। |
| ੪੮੦ | ਸੁਲਤਾਨ ਕੇ ਮੋਕੁਲ | ,, | ੨੫-੮-੪੭ | ਮੁਸਲਮਾਨ ਭੀੜ | ੬, ੭ ਕਤਲ ਬਾਕੀ ਲੁਟੇ ਪੁਟੇ ਕਢੇ ਗਏ। |
| ੪੮੧ | ਜੈਗਲ (ਤਹਿਸੀਲ ਚੂਨੀਆਂ) | ,, | ੧੭-੮-੪੭ | ,, | ਇਥੇ ਬਹੁਤ ਥੋੜ੍ਹੇ ਹਿੰਦੂ ਸਿਖ ਸਨ ਜਿਨ੍ਹਾਂ ਉਪਰ ਮੁਸਲਮਾਨਾਂ ਨੇ ਭਾਰੀ ਹਮਲਾ ਕੀਤਾ। ਬਹੁਤ ਕਤਲ ਤੇ ਇਸਤ੍ਰੀਆਂ ਚੁਕੀਆਂ ਗਈਆਂ,ਬਾਕੀ ਲੁਟੇ ਗਏ। |
| ੪੮੨ | ਅਲੀਪੁਰ ਚਕ ਸ਼ੇਰ (ਤਹਿਸੀਲ ਚੂਨੀਆਂ) | ,, | ੨੫-੮-੪੭ | ਮੁਸਲਮਾਨ ਭੀੜ, ਪੋਲੀਸ ਤੇ ਮਿਲਟਰੀ | ਕਈ ਹਿੰਦੂ ਸਿਖ ਕਤਲ ਬਾਕੀ ਲੁਟੇ ਪੁਟੇ ਗਏ। |
| ੪੮੩ | ਨਾਰੋਕੇ ਮਾਝਾ (ਤਹਿਸੀਲ ਚੂਨੀਆਂ) | ,, | ੨੭-੮-੪੭ | ,, | ਕਈ ਹਿੰਦੂ ਸਿਖ ਕਤਲ ਬਾਕੀ ਲੁਟੇ ਪੁਟੇ ਗਏ। |
| ੪੮੪ | ਕਰਨ ਕੇ | ,, | ੧੭-੮-੪੭ | ,, | ਹਿੰਦੂਆਂ ਸਿੱਖਾਂ ਉਪਰ ਹਮਲਾ ਕਰਕੇ ਲੁਟ ਕੇ ਕਢਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੮੫ | ਗੰਜੇ ਸੰਢ | ਲਾਹੌਰ | ੨੫-੮-੪੭ | ਮੁਸਲਮਾਨ ਭੀੜ | ੫੦, ੬੦ ਹਿੰਦੂ ਸਿਖ ਕਤਲ, ਬਾਕੀ ਖਾਲੀ ਹਥ ਨੱਸ ਗਏ। |
| ੪੮੬ | ਮੁਕਾਮ (ਤਹਿਸੀਲ ਚੂਨੀਆਂ) | ,, | ੨੪-੮-੪੭ | ,, | ਹਿੰਦੂ ਸਿਖ ਲੁਟੇ ਪੁਟੇ ਕਢੇ ਗਏ। |
| ੪੮੭ | ਦਾਨਕੇ ਕਲਾਂ | ,, | ੧੯-੮-੪੭ | ,, | ੨੦੦ ਹਿੰਦੂ ਸਿਖ ਕਤਲ, ਕੋਈ ੮੦, ੯੦ ਇਸਤ੍ਰੀਆਂ ਚੁਕੀਆਂ ਗਈਆਂ। |
| ੪੮੮ | ਗਹਾਵਾ | ,, | ੨੭।੨੮-੮-੩੭ | ਮੁਸਲਮਾਨ ਭੀੜ, ਪੁਲੀਸ ਤੇ ਮਿਲਟਰੀ | ੨੦੦ ਹਿੰਦੂ ਸਿਖ ਕਤਲ, ਪੰਜ ਇਸਤ੍ਰੀਆਂ ਚੁਕੀਆਂ ਗਈਆਂ। |
| ੪੮੯ | ਹਰਭਾਲੇ ਕੇ | ,, | ੫ ਭਾਦੋਂ (ਅਗਸਤ ੪੭ ਦਾ ਅੰਤ) | ਮੁਸਲਮਾਨ ਭੀੜ | ੫ ਹਿੰਦੂ ਸਿਖ ਕਤਲ ਹੋਏ। ਬਾਕੀ ਲੁਟੇ ਪੁਟੇ ਨਿਕਲੇ। |
| ੪੯੦ | ਔਜਲੇ | ,, | ੨੬-੮-੪੭ | ,, | ਹਿੰਦੂਆਂ ਸਿਖਾਂ ਨੂੰ ਲੁਟ ਪੁਟ ਕੇ ਜਬਰੀ ਕਢਿਆ ਗਿਆ। |
| ੪੯੧ | ਹੱਲਾ ਮਲਸੀਆਂ | ,, | ਅਗਸਤ ੪੭ ਦੇ ਅੰਤ ਦੇ ਲਾਗੇ | ,, | ੩ ਮਰਦ ਤੇ ਇਕ ਇਸਤ੍ਰੀ ਰੋਕੇ ਗਏ ਤੇ ਜਬਰੀ ਮੁਸਲਮਾਨ ਕੀਤੇ ਗਏ। ਸਿਖ ਲੁਟੇ ਪੁਟੇ ਕਢੇ ਗਏ। |
| ੪੯੨ | ਬੁਘਿਆਨਾ ਕਲਾਂ | ,, | ਅਗਸਤ ੪੭ ਦਾ ਅਧ | ,, | ਏਸ ਪਿੰਡ ਤੇ ਇਲਾਕੇ ਦੇ ਲੋਗ ਤਲਵੰਡੀ ਪਨਾਹ ਲਈ ਆਏ। ਉਥੇ ਮੁਸਲਮਾਨਾਂ ਨੇ ਪੁਲੀਸ ਨਾਲ ਰਲ ਕੇ ਹਮਲਾ ਕੀਤਾ। ੬੦੦ ਸਿਖ ਮਾਰੇ ਗਏ। ਭਾਰੀ ਲੜਾਈ ਹੋਈ। ਮੁਸਲਮਾਨਾਂ ਵਲੋਂ ਭਾਰੀ ਲੁਟ ਤੇ ਤਬਾਹੀ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੪੯੩ | ਰਾਜਾ ਜੰਗ | ਲਾਹੌਰ | ੨੯-੮-੪੭ ਤੇ ੨੫-੮-੪੭ | ਮੁਸਲਮਾਨ ਭੀੜ | ਇਸ ਪਿੰਡ ਤੇ ਰੇਲਵੇ ਸਟੇਸ਼ਨ ਤੇ ਹਮਲਾ ਹੋਇਆ, ੪੦ ਸਿਖ ਮਾਰੇ ਗਏ। ਅਗਲੇ ਦਿਨ ਦੇ ਹਮਲੇ ਵਿਚ ਵਧੇਰੇ ਹਿੰਦੂ ਸਿਖ ਮਾਰੇ ਗਏ ਤੇ ਜਬਰੀ ਮੁਸਲਮਾਨ ਵੀ ਕੀਤੇ ਗਏ। ਇਸਤ੍ਰੀਆਂ ਚੁਕੀਆਂ ਗਈਆਂ। |
| ੪੯੪ | ਬਗਿਆਨਾ (ਤਹਿਸੀਲ ਚੂਨੀਆਂ) | ,, | ੧੭-੮-੪੭ | ,, | ਸਾਰੇ ਸਿਖ ਲੁਟੇ ਪੁਟੇ ਕਢੇ ਗਏ। |
| ੪੯੫ | ਮਨਾਵਾਂ | ,, | ੧੯-੮-੪੭ | ਮੁਸਲਮਾਨ ਭੀੜ, ਪੁਲੀਸ ਤੇ ਮਿਲਟਰੀ | ੩੦੦੦ ਦਾ ਹਮਲਾ—ਸਿਖਾਂ ਵਲੋਂ ਸਖ਼ਤ ਮੁਕਾਬਲਾ ਕਈ ਸਿਖ ਕਤਲ ਤੇ ਕਈ ਇਸਤ੍ਰੀਆਂ ਚੁਕੀਆਂ ਗਈਆਂ। |
| ੪੯੬* | ਢੋਲਨ (ਤਹਿਸੀਲ ਚੂਨੀਆਂ) | ,, | ੧੮-੮-੪੭ | ਮੁਸਲਮਾਨ ਭੀੜ ਤੇ ਮਿਲਟਰੀ | ਸਿਖ ਜਬਰੀ ਕਢੇ ਗਏ ਤੇ ਜਾਂਦੇ ਲਲਿਆਣੀ ਦੇ ਲਾਗੇ ਮੁਸਲਮਾਨ ਭੀੜ ਤੇ ਮਿਲਟਰੀ ਦੇ ਹਮਲੇ ਵਿਚ ਮਾਰੇ ਗਏ ਤੇ ਫ਼ਟੜ ਹੋਏ। |
| ੪੯੭ | ਰੱਤੀ ਪਿੰਡੀ | ,, | ੨੨-੮-੪੭ | ,, | ਹਿੰਦੂਆਂ ਸਿੱਖਾਂ ਨੇ ਨੱਸ ਕੇ ਜਾਨ ਬਚਾਈ ਤੇ ਹਿੰਦੁਸਤਾਨ ਆਉਂਦਿਆਂ ਉਪਰ ਕਈ ਵਾਰੀ ਹਮਲਾ ਹੋਇਆ। |
| ੪੯੮ | ਸੁੰਦਰ (ਥਾਣਾ ਚੁੰਗ) | ,, | ੨੨-੮-੪੭ ਦੇ ਲਾਗੇ | ਮੁਸਲਮਾਨ ਭੀੜ | ੨੦੦੦ ਮੁਸਲਮਾਨਾਂ ਦਾ ਹਮਲਾ, ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ ਤੇ ਖਾਲੀ ਹਥ ਕਢੇ ਗਏ। |
| ੪੯੯ | ਭੋਬਟੀਆਂ (ਥਾਣਾ ਚੁੰਗ) | ,, | ੨੦-੮-੪੭ ਦੇ ਲਾਗੇ | ,, | ੧੦੦੦ ਦਾ ਹਮਲਾ ਤੇ ਸਿਖ ਲੁਟੇ ਪੁਟੇ ਕਢੇ ਗਏ। |

*ਇਹ ਉਪਰਲੇ ੪੭੧ ਤੋਂ ਹੋਰ ਹੈ।

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੦੦ | ਲਲਿਆਣੀ | ਲਾਹੌਰ | ੧੬-੮-੪੭ | ਮੁਸਲਮਾਨ ਭੀੜ ਅਤੇ ਮਿਲਟਰੀ | ੩੦੦੦ ਦਾ ਹਮਲਾ, ਸਿਖ ਤੇ ਹਿੰਦੂ ਲੁਟੇ ਪੁਟੇ ਕਢੇ ਗਏ। |
| ੫੦੧ | ਪਾਢਾਨਾ (ਥਾਣਾ ਸਰਾਏ ਮੁਗਲ) | ,, | ੨੬-੮-੪੭ | ਮੁਸਲਮਾਨ ਭੀੜ, ਪੁਲੀਸ ਤੇ ਮਿਲਟਰੀ | ਕੁਝ ਇਸਤ੍ਰੀਆਂ ਚੁਕੀਆਂ ਗਈਆਂ । ਸਾਰਾ ਪਿੰਡ ਲੁਟਿਆ ਗਿਆ। ਸਾਰੇ ਹਿੰਦੂ ਸਿਖ ਲੁਟੇ ਪੁਟੇ ਕਢੇ ਗਏ। |
| ੫੦੨ | ਹੱਲੋਕੇ | ,, | ੨੧-੮-੪੭ | ਮੁਸਲਮਾਨ ਭੀੜ ਤੇ ਮਿਲਟਰੀ | ੪੦ ਸਿਖ ਕਤਲ, ਕੁਝ ਇਸਤ੍ਰੀਆਂ ਚੁਕੀਆਂ ਗਈਆਂ। ਸਾਰੇ ਸਿਖ ਲੁਟੇ ਪੁਟੇ ਕਢੇ ਗਏ। |
| ੫੦੩ | ਵੇਦਾ | ,, | ੨੦-੮-੪੭ | ਮੁਸਲਮਾਨ ਭੀੜ | ਸਾਰੇ ਸਿਖ ਲੁਟੇ ਪੁਟੇ ਕਢੇ ਗਏ। |
| ੫੦੪ | ੧. ਐਨੋ ਭੱਟੀ (ਥਾਣਾ ਮਨਾਵਾਂ) | ,, | ੧੮-੮-੪੭ | ਮੁਸਲਮਾਨ ਮਿਲਟਰੀ ਤੇ ਭੀੜ | ਸਿਖਾਂ ਉਪਰ ਸਖਤ ਗੋਲੀ ਚਲੀ। ਐਨੋ ਭਟੀ ਦੇ ੧੬ ਸਿਖ ਤੇ ਬਾਬਕਵਾਲ ਦੀ ਇਕ ਤਿਹਾਈ ਆਬਾਦੀ ਕਤਲ। |
| ੫੦੫ | ੨. ਬਾਬਕਵਾਲ | | | | |
| ੫੦੬ | ਤਾਰੋ ਗਿਲ | ,, | ੨੩-੮-੪੭ | ,, | ਕਈ ਸਿਖ ਹਿੰਦੂ ਕਤਲ ਬਾਕੀ ਲੁਟੇ ਪੁਟੇ ਹਿੰਦੁਸਤਾਨ ਪਹੁੰਚੇ। |
| ੫੦੭ | ੧. ਛਾਪਾ | ,, | ੧੮-੮-੪੭ | ,, | ੪੦੦ ਸਿਖ ਕਤਲ ਤੇ ੩੦੦ ਫਟੜ। |
| ੫੦੮ | ੨. ਨਰਵੜ | | | | |
| ੫੦੯ | ਵਾਂਦਰ (ਤਹਿਸੀਲ ਚੂਨੀਆਂ) | ,, | ੨੬-੮-੪੭ ਤੇ ੨੭-੮-੪੭ | ,, | ਸਿਖਾਂ ਨੂੰ ਲੁਟ ਪੁਟ ਕੇ ਕਢਿਆ ਗਿਆ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੧੦ | ਤਲਵੰਡੀ (ਤਹਿਸੀਲ ਚੂਨੀਆਂ) | ਲਾਹੌਰ | ੮ ਭਾਦੋਂ (ਅਗਸਤ ੪੭ ਦਾ ਅਖੀਰ) | ਮੁਸਲ-ਮਾਨ ਭੀੜ ਤੇ ਮਿਲਟਰੀ | ਢੋਲ ਮਾਰ ਕੇ ਹਮਲਾ ਕੀਤਾ ਗਿਆ। ਸਿਖ ੬ ਘੰਟੇ ਲੜਦੇ ਰਹੇ। ਬਹੁਤ ਸਿਖ ਕਤਲ ਤੇ ਕੇਵਲ ੪੦ ਹਿੰਦੁਸਤਾਨ ਪਹੁੰਚੇ। |
| ੫੧੧<br>੫੧੨ | (੧) ਖਾਰਾ (ਤਹਿਸੀਲ ਚੂਨੀਆਂ)<br>(੨) ਕੋਟ ਮਹਿਤਾਬ ਖਾਨ | ,, | ੨੪-੮-੪੭ | ਮੁਸਲ-ਮਾਨ ਭੀੜ | ੧੫੦੦ ਦਾ ਹਮਲਾ, ਸਾਰੇ ਹਿੰਦੂ ਸਿਖ ਲੁਟੇ ਪੁਟੇ ਕਢੇ ਗਏ ਤੇ ਕੋਟ ਮਤਾਬਖਾਨ ਵਿਚ ਬਹੁਤੇ ਜਬਰੀ ਮੁਸਲਮਾਨ ਕੀਤੇ ਗਏ। |
| ੫੧੩ | ਚਕ ੬੯ (ਥਾਣਾ ਪੱਤੋਕੀ) | ,, | ਭਾਦੋਂ ੧ (ਅਗਸਤ ੪੭ ਦੇ ਅਧ ਲਾਗੇ) | ,, | ਸਿਖ ਹਿੰਦੂ ਲੁਟੇ ਪੁਟੇ ਕਢੇ ਗਏ। |
| ੫੧੪ | ਪਾਢਾਣਾ | ,, | ੨੦-੮-੪੭ | ਮੁਸਲ-ਮਾਨ ਭੀੜ ਮਿਲਟਰੀ ਤੇ ਪੁਲੀਸ | ੪੦੦੦ ਦਾ ਹਮਲਾ। ਪੁਲੀਸ ਨੇ ਸਿਖਾਂ ਨੂੰ ਤੰਗ ਕੀਤਾ। ਇਕ ਸਿਰਕਢ ਸਿਖ ਨੂੰ ਗੋਲੀ ਨਾਲ ਮਾਰ ਦਿਤਾ। ਕਈ ਸਿੱਖਾਂ ਨੂੰ ਪੁਲੀਸ ਲਾਰੀਆਂ ਵਿਚ ਲੈ ਗਈ ਤੇ ਫੇਰ ਉਨ੍ਹਾਂ ਦਾ ਕੁਝ ਪਤਾ ਨਹੀਂ ਲਗਾ। ਇਸਤ੍ਰੀਆਂ ਚੁਕੀਆਂ ਗਈਆਂ। ਸਿਖਾਂ ਦੇ ਘਰ ਤੇ ਗੁਰਦੁਆਰਾ ਸਾੜਿਆ ਗਿਆ। ੧੦੦ ਸਿਖ ਕਤਲ ਤੇ ਸਾਰਾ ਪਿੰਡ ਲੁਟਿਆ ਗਿਆ। |
| ੫੧੫ | ਹਿੰਦਾਲ (ਤਹਿਸੀਲ ਚੂਨੀਆਂ) | ,, | ੨੪-੮-੪੭ ਤੇ ਪਿਛੋਂ | ,, | ੧੦੦੦੦ ਦਾ ਹਮਲਾ। ਪਹਿਲੇ ਹਮਲੇ ਪਿਛੋਂ ਸਿਖਾਂ ਨਿਕਲਣਾ ਸ਼ੁਰੂ ਕੀਤਾ ਤੇ ਕਈ ਮਾਰੇ ਗਏ। ਇਨ੍ਹਾਂ ਸਿਖਾਂ ਉਪਰ ਰਸਤੇ ਵਿਚ ਹਮਲਾ ਹੋਇਆ ਤੇ ਮੁਸਲਮਾਨ ਮਿਲਟਰੀ ਨੇ ਬਹੁਤ ਕਤਲ ਕੀਤੇ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੧੬ | ਡਿੰਗ ਸ਼ਾਹ (ਥਾਣਾ ਖੁਡੀਆਂ) | ਲਾਹੌਰ | ੨੨-੮-੪੭ | ਮੁਸਲਮਾਨ ਭੀੜ, ਮਿਲਟਰੀ ਤੇ ਪੁਲਿਸ | ਸਾਰੇ ਸਿਖ ਲੁਟੇ ਪੁਟੇ ਕਢੇ ਗਏ, ਕੋਈ ੨੦ ਜਬਰੀ ਮੁਸਲਮਾਨ। |
| ੫੧੭ ਤੋਂ ੫੧੯ | ੧. ਫ਼ਫਤੂ (ਥਾਣਾ ਲਲਿਆਣੀ) ੨. ਉੱਚੇ ਨੀਵੇਂ ਲਧੇਕੇ ੩. ਛੇਦਵਾਂ | ,, | ੨੧-੮-੪੭ | ਮੁਸਲਮਾਨ ਭੀੜ | ਸਿਖ ਹਿੰਦੂ ਪਨਾਹ ਲਈ ਹਿੰਦੁਸਤਾਨ ਵਲ ਨੱਸੇ, ਰਸਤੇ ਵਿਚ ਇਸਤ੍ਰੀਆਂ ਚੁਕੀਆਂ ਗਈਆਂ। ਇਹ ਘਟਨਾ ਇਨ੍ਹਾਂ ਸਾਰੇ ਪਿੰਡਾਂ ਵਾਲਿਆਂ ਨਾਲ ਬੀਤੀ। |
| ੫੨੦ | ਕਰਬਥ | ,, | ੨੨-੮-੪੭ | ,, | ਕਈ ਸਿਖ ਜਬਰੀ ਮੁਸਲਮਾਨ ਕੀਤੇ ਗਏ। ਗੁਰਦੁਆਰੇ ਦੀ ਬੇ-ਪਤੀ ਤੇ ਕਈ ਇਸਤ੍ਰੀਆਂ ਚੁਕੀਆਂ ਗਈਆਂ। |
| ੫੨੧<br>੫੨੨ | ੧. ਕਰਵਤ<br>੨. ਘਵਿੰਡ | ,, | ,, | ਮੁਸਲਮਾਨ ਭੀੜ, ਮਿਲਟਰੀ ਤੇ ਪੁਲੀਸ | ਸਿਖ ਹਿੰਦੂ ਜਬਰੀ ਕਢੇ ਗਏ ਤੇ ਘਵਿੰਡ ਦੇ ਲਾਗੇ ਪਿਛੋਂ ਹਮਲਾ ਹੋਇਆ। |
| ੫੨੩ | ਜੀਆ ਬੱਗਾ (ਥਾਣਾ ਕਾਹਨਾ ਕਾਛਾ) | ,, | ੨੭-੮-੪੭ | ਮੁਸਲਮਾਨ ਭੀੜ | ੧੦੦ ਹਿੰਦੂ ਸਿਖ ਕਤਲ। |
| ੫੨੪ | ਹੱਲਾ ਮਨੇਸਾਂ (ਥਾਣਾ ਸਰਾਏ ਮੁਗਲ) | ,, | ਅਗਸਤ ੪੭ ਦਾ ਅਖੀਰ | ,, | ਸਾਰੇ ਹਿੰਦੂ ਸਿਖ ਲੁਟੇ ਪੁਟੇ ਕਢੇ ਗਏ। |
| ੫੨੫ | ਡੇਠ ਸਿਆਲ (ਥਾਣਾ ਚੂਨੀਆਂ) | ,, | ੨੭-੮-੪੭ | ,, | ਸਿਖ ਹਿੰਦੂ ਘੇਰੇ ਵਿਚ ਤੇ ਇਸਤ੍ਰੀਆਂ ਚੁਕੀਆਂ ਗਈਆਂ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੨੬ | ਗਾਂਧੀ ਅਵਤਾਰ | ਲਾਹੌਰ | ੨੬-੮-੪੭ | ਮੁਸਲਮਾਨ ਭੀੜ, ਮਿਲਟਰੀ ਤੇ ਪੁਲੀਸ | ਸਿਖ ਹਿੰਦੂ ਲੁਟੇ ਪੁਟੇ ਕਢੇ ਗਏ। |
| ੫੨੭ | ਬਿਹੜਵਾਲ (ਥਾਣਾ ਸਰਾਏ ਮੁਗਲ) | ,, | ੨੭-੮-੪੭ | ਮੁਸਲਮਾਨ ਭੀੜ ਤੇ ਪੁਲੀਸ | ਸਿਖ ਹਿੰਦੂ ਲੁਟੇ ਪੁਟੇ ਕਢੇ ਗਏ । |
| ੫੨੮ | ਸਰਾਏ ਮੁਗਲ ਵਾਲੀ | ,, | ੩-੯-੪੭ | ,, | ਉਪਰ ਵਾਂਗ। |
| ੫੨੯ | ਪਠਾਨਕੇ | ,, | ੧੪-੮-੪੭ | ,, | ਸਿਖ ਹਿੰਦੂ ਲੁਟੇ ਪੁਟੇ ਕਢੇ ਗਏ ਤੇ ੨ ਸਿਖ ਮਾਰੇ ਗਏ। |
| ੫੩੦ | ਘਣੀਏ ਕੇ (ਥਾਣਾ ਚੂਨੀਆਂ) | ,, | ੨੬-੮-੪੭ | ਮੁਸਲਮਾਨ ਪੁਲੀਸ ਤੇ ਮਿਲਟਰੀ | ਹਿੰਦੂ ਸਿਖ ਲੁਟੇ ਪੁਟੇ ਕਢੇ ਗਏ ਤੇ ਬਹੁਤ ਕਤਲ ਹੋਏ। |
| ੫੩੧ ਤੋਂ ੫੩੮ | (੧) ਉਗਾੜਾ (ਤਹਿਸੀਲ ਕਸੂਰ) (੨) ਬੁੰਗਾ ਮਾਂਨਾਂ (੩) ਭਿੱਲਾ (੪) ਅਠੀਲ ਪੁਰ (੫) ਸਹਾੜੀ (੬) ਵਡਾਣਾ (੭) ਲਖੇ ਕੇ (੮) ਰਖਾਂ ਵਾਲਾ | ,, | ੧੮-੮-੪੭ ਤੇ ਪਿਛੋਂ | ਮੁਸਲਮਾਨਭੀੜ ਮਿਲਟਰੀ ਤੇ ਮੁਸਲਿਮ ਨੈਸ਼ਨਲ ਗਾਰਡ | ਸਰਹੱਦ ਕਮਿਸ਼ਨ ਦੇ ਫੈਸਲੇ ਸੁਣਦਿਆਂ ਹੀ ਕਸੂਰ ਇਲਾਕੇ ਦੇ ਮੁਸਲਮਾਨਾਂ ਨੇ ਸਿਖਾਂ ਤੇ ਹਿੰਦੂਆਂ ਵਿਰੁਧ ਭਾਰੀ ਕਤਲ, ਅਗ ਤੇ ਲੁਟ ਦੀਆਂ ਵਾਰਦਾਤਾਂ ਸ਼ੁਰੂ ਕੀਤੀਆਂ ਤੇ ਗੁਰਦੁਆਰੇ ਸਾੜੇ ਗਏ । ਉਗਾੜੇ ਦੇ ਲਾਗੇ ਕੋਈ ੧੦੦ ਸਿਖ ਮਾਰੇ ਗਏ। ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ । ਮੁਸਲਮਾਨਾਂ ਨੇ ਕਸੂਰ ਤੇ ਲਾਗੇ ਦੇ ਇਲਾਕੇ ਦੇ ਸਿਖ ਕੋਹ ਕੋਹ ਕੇ ਮਾਰੇ। |
| ੫੩੯ | ਹੇਰ | ,, | ਅਗਸਤ ੪੭ ਦਾ ਅਖੀਰ | ਮੁਸਲਮਾਨ ਭੀੜ | ਕੋਈ ੫੦ ਇਸਤ੍ਰੀਆਂ ਤੇ ਬੱਚੇ ਚੁਕੇ ਗਏ ਤੇ ਜਬਰੀ ਮੁਸਲਮਾਨ ਕੀਤੇ ਗਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੪੦ | ਹਿੰਦੂ ਸਿਖ ਰੀਫੀਊਜੀ ਟ੍ਰੇਨ | ਲਾਹੌਰ | ੧੯-੮-੪੭ | ਮੁਸਲ-ਮਾਨ ਭੀੜ | ਇਹ ਗੱਡੀ ਖੁੱਡੀਆਂ ਸਟੇਸ਼ਨ ਲਾਗੇ ਰੋਕ ਕੇ ਹਿੰਦੂ ਸਿਖ ਭਾਰੀ ਗਿਣਤੀ ਵਿਚ ਕਤਲ ਕੀਤੇ ਗਏ। |
| ੫੪੧ ਤੋਂ ੫੪੩ | (੧) ਰੋਹਤਾਸ (੨) ਸੰਘੋਈ (੩) ਵਹਾਟੇ | ਜਿਹਲਮ | ਅਗਸਤ ੪੭ ਦਾ ਅਖੀਰ | ,, | ਇਨ੍ਹਾਂ ਥਾਵਾਂ ਦੇ ਸਾਰੇ ਹਿੰਦੂ ਸਿਖ ਕਤਲ ਜਾਂ ਜਿਊਂਦੇ ਸਾੜੇ ਗਏ। |
| ੫੪੩ (ੳ) | ਖਿਊੜਾ | ,, | ਸਤੰਬਰ ੪੭ ਦਾ ਮੁਢ | ,, | ਹਿੰਦੂਆਂ ਸਿਖਾਂ ਦੀ ਜਾਨ ਮਾਲ ਦਾ ਭਾਰੀ ਨੁਕਸਾਨ। |
| ੫੪੩ (ਅ) | ਪਿੰਡ ਦਾਦਨ ਖਾਂ | ,, | ,, | ,, | ਉਪਰ ਵਾਂਗ। |
| | ਦੋ ਰੀਫੀਊਜੀ ਗੱਡੀਆਂ ਜਿਹਲਮ ਤੋਂ | ਜਿਹਲਮ, ਗੁਜਰਾਤ ਤੇ ਲਾਹੌਰ | ਸਤੰਬਰ ੪੭ ਦਾ ਤੀਜਾ ਹਫਤਾ | ,, | ਹਿੰਦੂਆਂ ਸਿਖਾਂ ਦਾ ਚਾਲੀਸਾ, ਕਾਮੋਕੇ, ਲਾਹੌਰ ਤੇ ਹਰਬੰਸ ਪੁਰੇ ਵਿਚ ਕਤਲਆਮ। |
| ੫੪੪ | ਜਿਹਲਮ | ਜਿਹਲਮ | ੨੫ ੨੬ ਸਤੰ-ਬਰ ੪੭ | ਮੁਸਲ-ਮਾਨ ਮਿਲਟਰੀ ਤੇ ਅਫਸਰ | ੧੦੦ ਹਿੰਦੂ ਸਿਖ ਗੋਲੀ ਨਾਲ ਮਾਰੇ ਗਏ, ਇਸਤ੍ਰੀਆਂ ਚੁਕੀਆਂ ਗਈਆਂ ਤੇ ਉਨ੍ਹਾਂ ਦੀ ਬੇ-ਪਤੀ ਕੀਤੀ ਗਈ। ਭਾਰੀ ਲੁਟ। |
| ੫੪੫ | ਨਾਰੋ ਰਜੀਆ | ਸਿਆਲਕੋਟ | ੨੬-੮-੪੭ | ਮੁਸਲ-ਮਾਨ ਭੀੜ ਤੇ ਪੁਲੀਸ | ਕਈ ਹਜ਼ਾਰ ਦਾ ਹਮਲਾ। ਹਿੰਦੂਆਂ ਸਿਖਾਂ ਦੇ ਘਰਾਂ ਵਿਚ ਅਗਾਂ ਤੇ ਭਾਰੀ ਲੁਟ। ਹਿੰਦੂਆਂ ਸਿਖਾਂ ਤੇ ਕਬੀਰ ਪੰਥੀਆਂ ਨੂੰ ਹਿਫ਼ਾਜ਼ਤ ਦੇ ਝੂਠੇ ਲਾਰੇ ਦਿਤੇ ਗਏ ਤੇ ਜਬਰੀ ਮੁਸਲਮਾਨ ਕੀਤੇ ਗਏ। ਇਸ ਇਲਾਕੇ ਦੇ ਸਿਖ ਬਹੁਤ ਦਿਰ ਘੇਰੇ ਵਿਚ ਰਹੇ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੪੬ | ਨੂਰਪੁਰ ਕਲਾਂ (ਤਹਿਸੀਲ ਡਸਕਾ) | ਸਿਆਲਕੋਟ | ੨੪–੮–੪੭ | ਮੁਸਲਮਾਨ ਭੀੜ | ਮੁਸਲਮਾਨਾਂ ਨੇ ਇਥੋਂ ਦੇ ਸਿਖਾਂ ਦੇ ਜੋ ੧੦, ੧੨ ਘਰ ਸਨ ਉਹ ਘੇਰ ਲਏ ਤੇ ਉਨ੍ਹਾਂ ਨੂੰ ਲੁਟ ਕੇ ਕਢ ਦਿਤਾ। |
| ੫੪੭ | ਧਧੋੜਾ (ਤਹਿਸੀਲ ਨਾਰੋਵਾਲ) | ,, | ਅਗਸਤ ੪੭ ਦਾ ਅਖੀਰ | ,, | ਸਾਰੇ ਹਿੰਦੂ ਸਿਖ ਲੁਟੇ ਪੁਟੇ ਕਢੇ ਗਏ। |
| ੫੪੮ | ਗੁਜਰਵਾਲੀ (ਤਹਿਸੀਲ ਨਾਰੋਵਾਲ) | ,, | ੨੫–੮–੪੭ | ਮੁਸਲਮਾਨ ਭੀੜ ਤੇ ਪੁਲੀਸ | ਇਹ ਪਿੰਡ ਨਿਰੋਲ ਸਿਖਾਂ ਦਾ ਸੀ। ਇਕ ਸਿਖ ਕਤਲ ਤੇ ਬਾਕੀ ਦਿਆਂ ਨੂੰ ਲੁਟ ਕੇ ਕਢ ਦਿਤਾ। |
| ੫੪੯ | ਜਾਜਾਂ ਵਾਲਾ (ਤਹਿਸੀਲ ਨਾਰੋਵਾਲ) | ,, | ੨੪–੮–੪੭ | ਮੁਸਲਮਾਨ ਪੁਲੀਸ | ਸਿਖਾਂ ਨੂੰ ਅਗਾਂ ਲਾਣ ਦੀ ਧਮਕੀ ਦੇ ਕੇ ਘਰਾਂ ਵਿਚੋਂ ਪੁਲੀਸ ਨੇ ਕਢਿਆ। ੪੦੦ ਸਿਖਾਂ ਵਿਚੋਂ ੩੦੦ ਬਚ ਨਿਕਲੇ, ਬਾਕੀ ਕਤਲ ਜਾਂ ਜਬਰੀ ਮੁਸਲਮਾਨ। ੪ ਇਸਤ੍ਰੀਆਂ ਖੋਹੀਆਂ ਗਈਆਂ ਤੇ ਸਿਖ ਭਾਰੇ ਲੁਟੇ ਗਏ। |
| ੫੫੦ | ਗੋਟਾ (ਤਹਿਸੀਲ ਨਾਰੋਵਾਲ) | ,, | ੨੬–੮–੪੭ | ਮੁਸਲਮਾਨ ਭੀੜ ਤੇ ਮਿਲਟਰੀ | ੧੨ ਪਿੰਡਾਂ ਦੇ ਮੁਸਲਮਾਨ ਜਿਨ੍ਹਾਂ ਪਾਸ ਰਫਲਾਂ ਤੇ ਮਿਲਟਰੀ ਦੇ ਬੰਦੇ ਸਨ ਹਮਲੇ ਲਈ ਆਏ। ੧੨ ਸਿਖ ਮਾਰੇ ਗਏ, ੯ ਇਸਤ੍ਰੀਆਂ ਚੁਕੀਆਂ ਗਈਆਂ। ਬਾਕੀ ਜਬਰੀ ਮੁਸਲਮਾਨ ਤੇ ਉਕਾ ਲੁਟੇ ਗਏ। |
| ੫੫੧ | ਸੰਖਤਰਾ (ਤਹਿਸੀਲ ਨਾਰੋਵਾਲ) | ,, | ,, | ਮੁਸਲਮਾਨ ਭੀੜ | ਹਿੰਦੂ ਸਿਖ ਖਾਲੀ ਹਥ ਕਢੇ ਗਏ। ਘਰਾਂ ਤੇ ਗੁਰਦੁਆਰੇ ਨੂੰ ਸਾੜਿਆ ਗਿਆ। ੨੦ ਸਿਖ ਕਤਲ ਤੇ ੪੦ ਜਬਰੀ ਮੁਸਲਮਾਨ ਕੀਤੇ ਗਏ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੫੨ | ਰੰਨਸੀਵਾਲ (ਤਹਿਸੀਲ ਨਾਰੋਵਾਲ) | ਸਿਆਲਕੋਟ | ੨੪-੮-੪੭ | ਮੁਸਲ-ਮਾਨ ਪੁਲੀਸ | ਹਿੰਦੂ ਸਿਖ ਲੁਟੇ ਪੁਟੇ ਕਢੇ ਗਏ । |
| ੫੫੩ | ਸ਼ਜ਼ਾਦਾ (ਤਹਿਸੀਲ ਪਸਰੂਰ) | ,, | ੨੮-੮-੪੭ | ਮੁਸਲ-ਮਾਨ ਭੀੜ | ਪਿੰਡ ਘੇਰਿਆ ਗਿਆ । ਹਿੰਦੂ ਸਿਖ ਲੁਟੇ ਪੁਟੇ ਕਢੇ ਗਏ । |
| ੫੫੪ | ਸਲਾਰੀਆਂ | ,, | ਸਤੰਬਰ ੪੭ ਦਾ ਮੁਢ | ,, | ਸਿਖਾਂ ਦੇ ਕਾਫਲੇ ਉਪਰ ਹਮਲਾ । ਲੜਾਈ ਹੋਈ ਤੇ ੪ ਸਿਖ ਮਾਰੇ ਗਏ । |
| ੫੫੫ | ਲਾਹੌਰ | ਲਾਹੌਰ | ,, | ,, | ਸਿਆਲਕੋਟ ਤੋਂ ਆ ਰਹੇ ਸਿਖਾਂ ਦੇ ਕਾਫਲੇ ਉਪਰ ਰਾਵੀ ਰੋਡ ਉਪਰ ਹਮਲਾ ਹੋਇਆ ਤੇ ਕਈ ਸਿਖ ਕਤਲ ਹੋਏ । |
| ੫੫੬ | ਫਲੌਰਾ (ਤਹਿਸੀਲ ਪਸਰੂਰ) | ਸਿਆਲਕੋਟ | ੧੮-੮-੪੭ | ,, | ਕਈ ਹਮਲੇ ਹੋਏ । ਸਿਖ ਹਿੰਦੂ ਲੁਟੇ ਪੁਟੇ ਕਢੇ ਗਏ ਤੇ ਜਬਰੀ ਮੁਸਲਮਾਨ ਵੀ ਕੀਤੇ ਗਏ । |
| ੫੫੭ | ਖਾਨੇਵਾਲ (ਤਹਿਸੀਲ ਨਾਰੋਵਾਲ) | ,, | ੨੩-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ਕਈ ਪਿੰਡਾਂ ਦੇ ਸਿਖ ਇਥੇ ਪਨਾਹ ਲਈ ਆਏ ਹੋਏ ਸਨ । ਮਿਲਟਰੀ ਨੇ ਸਾਰੇ ਮਰਦ ਫੜ ਲਏ, ਇਸਤ੍ਰੀਆਂ ਚੁਕ ਲਈਆਂ ਤੇ ਘਰ ਲੁਟ ਲਏ । ਕਈ ਮਰਦ ਮਾਰੇ ਵੀ ਗਏ । |
| ੫੫੮ | ਢਿੱਲੀ (ਤਹਿਸੀਲ ਨਾਰੋਵਾਲ) | ,, | ੨੬-੮-੪੭ | ਮੁਸਲ-ਮਾਨ ਭੀੜ | ਬਹੁਤ ਮੁਸਲਮਾਨਾਂ ਦਾ ਹਮਲਾ ਜਿਨ੍ਹਾਂ ਪਾਸ ਰਫਲਾਂ ਤੇ ਬੰਬ ਸਨ । ਕਿੱਨੇ ਹੀ ਸਿਖ ਮਾਰੇ ਗਏ ਤੇ ਇਸਤ੍ਰੀਆਂ ਚੁਕੀਆਂ ਗਈਆਂ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੫੯ | ਬੱਦੋ ਮੱਲੀ | ਸਿਆਲਕੋਟ | ੨੯-੮-੪੭ | ਮੁਸਲ-ਮਾਨ ਭੀੜ | ੬੦੦੦ ਦਾ ਹਮਲਾ । ੩੦੦੦ ਹਿੰਦੂ ਸਿਖ ਰਫਲਾਂ ਦੀ ਗੋਲੀ ਨਾਲ ਮਾਰੇ ਗਏ ਤੇ ਮੁਸਲਮਾਨਾਂ ਨੇ ਤੋਪਾਂ, ਮਸ਼ੀਨਗਨਾਂ ਤੇ ਅਜਿਹੇ ਹੋਰ ਹਥਿਆਰ ਵੀ ਬਹੁਤ ਵਰਤੇ । ੩੦੦ ਇਸਤ੍ਰੀਆਂ ਚੁਕੀਆਂ ਗਈਆਂ, ਜੋ ਬਚੇ ਉਹ ਜਬਰੀ ਮੁਸਲਮਾਨ ਕੀਤੇ ਗਏ । ਹਮਲਾ ਢੋਲ ਮਾਰ ਕੇ ਕੀਤਾ ਗਿਆ । |
| ੫੬੦ | ਭੋਈ (ਥਾਣਾ ਡਸਕਾ) | ,, | ੧-੯-੪੭ | ,, | ਇਸ ਪਿੰਡ ਦੇ ਹਮਲੇ ਵਿਚ ਬਹੁਤ ਥੋਹੜੇ ਸਿਖ ਬਚੇ । |
| ੫੬੧ | ਲੱਧੇ ਵਾਲਾ (ਤਹਿਸੀਲ ਨਾਰੋਵਾਲ) | ,, | ੨੫-੮-੪੭ | ,, | ਸਿਖ ਲੁਟੇ ਪੁਟੇ ਗਏ ਤੇ ਨੱਸ ਕੇ ਬਚੇ । |
| ੫੬੨ | ਬੁਧੋ ਪੁਰ (ਤਹਿਸੀਲ ਡਸਕਾ) | ,, | ਅਗਸਤ ੪੭ ਦਾ ਅੰਤ | ,, | ਇਥੋਂ ਦੇ ਸਿਖ ਘਰਾਂ ਤੋਂ ਕਢੇ ਗਏ ਤੇ ਹਿੰਦੁਸਤਾਨ ਆਉਂਦਿਆਂ ਉਪਰ ਕਈ ਥਾਂ ਹਮਲਾ ਹੋਇਆ । |
| ੫੬੩ | ਨਵਾਂ ਕੂਲਾ | ,, | ੨੮-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ਕਈ ਸਿਖ ਕਤਲ । ਦੋ ਗੁਰਦੁਆਰੇ ਸਾੜੇ ਗਏ ਤੇ ਸਿਖਾਂ ਦੇ ਘਰ ਸਾੜੇ ਤੇ ਲੁਟੇ ਗਏ । |
| ੫੬੪ | ਗਿਆਸਪੁਰ (ਤਹਿਸੀਲ ਨਾਰੋਵਾਲ) | ,, | ੨੦-੮-੪੭ | ,, | ਕਈ ਸਿਖ ਹਿੰਦੂ ਕਤਲ ਤੇ ਭਾਰੀ ਲੁਟ । |
| ੫੬੫ | ਬਸਿਆਰਾ | ,, | ਅਗਸਤ ੪੭ ਦਾ ਅੰਤ | ਮੁਸਲ-ਮਾਨ ਭੀੜ | ਸਾਰੇ ਸਿਖ ਮਰਦ ਕਤਲ । ਸਾਰੀਆਂ ਇਸਤ੍ਰੀਆਂ ਚੁਕੀਆਂ ਤੇ ਜਬਰੀ ਮੁਸਲਮਾਨ ਕੀਤੀਆਂ ਗਈਆਂ । |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ | ਹਮਲਾ ਕਿਨ੍ਹਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੬੬ | ਕੋਟ ਕਲਾਲ (ਤਹਿਸੀਲ ਡਸਕਾ) | ਸਿਆਲਕੋਟ | ੩੧-੮-੪੭ | ਮੁਸਲ-ਮਾਨ ਭੀੜ | ਪਿੰਡ ਤੇ ਇਸ ਦੇ ਗੁਰਦੁਆਰੇ ਉਪਰ ਹਮਲਾ ਹੋਇਆ ਤੇ ਸਿਖ ਕਢੇ ਗਏ। |
| ੫੬੭ ਤੋਂ ੫੬੯ | (੧) ਸਤੋਕੇ (ਤਹਿਸੀਲ ਡਸਕਾ) (੨) ਡੱਲੇ ਕੀ (੩) ਚੇਲੇ ਕੇ | ,, | ੨੯-੮-੪੭ | ,, | ੫੦੦੦ ਦਾ ਹਮਲਾ ਹੋਇਆ। ਕਈ ਸਿਖ ਕਤਲ ਤੇ ਤਿੰਨਾਂ ਹੀ ਥਾਵਾਂ ਨੂੰ ਮੁਸਲਮਾਨਾਂ ਨੇ ਲੁਟਿਆ। |
| ੫੭੦ ੫੭੧ | (੧) ਮੇਲੋ ਮੇਰ (ਤਹਿਸੀਲ ਡਸਕਾ) (੨) ਦੋਦੇ ਕੀ | ,, | ,, | ,, | ੩੫ ਪਿੰਡਾਂ ਦਿਆਂ ਮੁਸਲ-ਮਾਨਾਂ ਨੇ ਹਮਲਾ ਕੀਤਾ। ਇਹ ਪਿੰਡ ਲੁਟੇ ਤੇ ਸਾੜੇ ਗਏ। ੧੫੦੦ ਹਿੰਦੂ ਸਿਖ ਜਿਉਂਦੇ ਸਾੜੇ ਗਏ। ਜਿਹੜੇ ਹੋਰ ਪਿੰਡਾਂ ਉਪਰ ਇਸ ਇਲਾਕੇ ਵਿਚ ਹਮਲਾ ਹੋਇਆ ਉਹ ਇਹ ਹਨ:-ਸੁਹਾਵੀ, ਸੁਰੰਗੀ, ਤਰੋਚਕੇ, ਰੁਛਾੜਾ, ਕੋਟਲੀ ਬਾਬਾ ਫਕੀਰ ਚੰਦ, ਮੁਖਤਾ, ਕੋਟਲੀ ਦਾਸੂ ਸਿੰਘ, ਸੀਉਕੇ, ਧਰਮਕੋਟ ਆਦਿਕ। |
| ੫੭੨ | ਕੂਲੂਵਾਲ | ,, | ੮-੯-੪੭ | ਮੁਸਲ-ਮਾਨ ਭੀੜ ਤੇ ਪੁਲੀਸ | ਸਿਖਾਂ ਹਿੰਦੂਆਂ ਨੂੰ ਪਿੰਡ ਨਾ ਛਡਣ ਉਪਰ ਭਾਰੀ ਕਤਲ ਦੀ ਧਮਕੀ ਦਿਤੀ ਗਈ। ਜਦ ਇਹ ਪਿੰਡੋਂ ਨਿਕਲੇ ਤਾਂ ਲੁਕੇ ਹੋਏ ਮੁਸਲਮਾਨਾਂ ਨੇ ਹਮਲਾ ਕਰ ਦਿਤਾ। ੨੫੦ ਸਿਖ ਮਾਰੇ ਗਏ ਤੇ ਭਾਰੀ ਲੁਟ ਮਚੀ। |
| ੫੭੩ | ਪੌੜਾ (ਤਹਿਸੀਲ ਨਾਰੋਵਾਲ) | ,, | ੨੨-੮-੪੭ | ਮੁਸਲ-ਮਾਨ ਭੀੜ ਤੇ ਮਿਲਟਰੀ | ੫੦੦੦ ਦਾ ਹਮਲਾ। ੨੦ ਸਿਖ ਮਾਰੇ ਗਏ ਤੇ ਪਿੰਡ ਸਾੜ ਦਿਤਾ। |

| ਨੰਬਰ | ਕਿੱਥੇ ਘਟਨਾ ਹੋਈ | ਜ਼ਿਲਾ | ਤਾਰੀਖ਼ | ਹਮਲਾ ਕਿਨਾਂ ਕੀਤਾ | ਹਮਲੇ ਦਾ ਵੇਰਵਾ |
|---|---|---|---|---|---|
| ੫੭੪ | (੧) ਸ਼ਾਹਕੇ ਵਡਾਲੀਆਂ (ਤਹਿਸੀਲ ਡਸਕਾ) | ਸਿਆਲਕੋਟ | | ਮੁਸਲ-ਮਾਨ ਭੀੜ ਤੇ ਮਿਲਟਰੀ | ਇਨ੍ਹਾਂ ਪਿੰਡਾਂ ਦੇ ਕਾਫਲੇ ਉਪਰ ਹਮਲਾ ਹੋਇਆ ਜਿਸ ਵਿਚ ੪੦੦ ਹਿੰਦੂ ਸਿਖ ਕਤਲ ਹੋਏ। |
| ੫੭੫ | (੨)ਅਲੀਪੁਰ ਸਈਅਦਾਂ | | | | |
| ੫੭੬ | (੧) ਪੜਤਾਂ ਵਾਲੀ | ,, | ੧੩-੯-੪੭ ੨੪-੮-੪੭ | ਮੁਸਲ-ਮਾਨ ਮਿਲਟਰ | ਹਿੰਦੂ ਸਿਖ ਕਾਫਲੇ ਉਪਰ ਗੋਲੀ ਚਲਾਈ ਗਈ। |
| ੫੭੭ | (੨) ਬਦਿ-ਆਨਾ | | | | |
| ੫੭੮ | (੧) ਗੁਮ-ਟਾਲਾ (ਥਾਣਾ ਸ਼ਾਹ ਗਰੀਬ) | ,, | ੧੩-੯-੪੭ ੧੭-੮-੪੭ ਤੋਂ ੨੪-੮-੪੭ | ਮੁਸਲ-ਮਾਨ ਭੀੜ, ਮੁਸਲਿਮ ਨੈਸ਼ਨਲ ਗਾਰਡ ਤੇ ਪੁਲੀਸ | ਸਰਹੱਦ ਕਮਿਸ਼ਨ ਦਾ ਫੈਸਲਾ ਸੁਣਦਿਆਂ ਹੀ ਮੁਸਲਮਾਨਾਂ ਨੇ ਸਿਖਾਂ ਉਪਰ ਹਮਲੇ ਸ਼ੁਰੂ ਕੀਤੇ। ਹਿੰਦੂਆਂ ਸਿਖਾਂ ਦਿਆਂ ਘਰਾਂ ਨੂੰ ਬਹੁਤ ਅਗਾਂ ਲਾਈਆਂ ਤੇ ਬਹੁਤ ਕਤਲ ਕੀਤੇ। ਮੁਸਲਮਾਨਾਂ ਨੂੰ ਬੰਦੂਕਾਂ ਤੇ ਕਾਰਤੂਸ ਪੁਲੀਸ ਨੇ ਦਿਤੇ ਤੇ ਸਿਖਾਂ ਨੂੰ ਹਲਾਲ ਕਰਨ ਦੇ ਤਰੀਕੇ ਨਾਲ ਜ਼ਿਬਾ ਕੀਤਾ। |
| | (੨) ਮਤੈ-ਗੜ੍ਹੀ | | | | |
| | (੩)ਮਾਨਪੁਰ | | | | |
| | (੪) ਪੰਨਵਾਂ | | | | |
| ਤੋਂ | (੫) ਕੋਟਲੀ | | | | |
| | (੬) ਕੋਟਲਾ | | | | |
| | (੭)ਬੂਰਾਡੱਲਾ | | | | |
| | (੮) ਛਜ-ਵਾਲੀ | | | | |
| | (੯) ਭਾਬੜਾ | | | | |
| | (੧੦) ਮੱਲਾ | | | | |
| | (੧੧) ਫਤੇ ਪੁਰ ਦਤਾਂ | | | | |
| ੫੯੦ | (੧੨) ਕੰਜ-ਰੂੜ | | | | |
| ੫੯੧ | ਪਲਾਹ | ,, | ੨੪-੮-੪੭ | ਮੁਸਲ-ਮਾਨਭੀੜ | ਸਿਖਾਂ ਉਪਰ ਹਮਲਾ ਤੇ ਗੁਰਦੁਆਰਾ ਸਾੜਿਆ ਗਿਆ। |
| ੫੯੨ | ਜਾਮਕੇ ਚੀਮਾਂ | ,, | ਅਗਸਤ ੪੭ ਦਾ ਅੰਤ | ,, | ਸਿਖਾਂ ਉਪਰ ਹਮਲਾ ਤੇ ਲੁਟੇ ਪੁਟੇ ਕਢੇ ਗਏ। |

# ਇਕ ਜ਼ਰੂਰੀ ਬਿਆਨ

ਉਸ ਵਿਸਥਾਰ ਦੇ ਸਬੰਧ ਵਿਚ ਜੋ ਇਸ ਤੋਂ ਪਹਿਲਾਂ ਮੁਸਲਿਮ ਲੀਗ ਦੀ ਭਾਰੀ ਤੇ ਜਥੇਬੰਦ ਵਿਉਂਤ ਬਾਰੇ ਦਿਤਾ ਜਾ ਚੁਕਾ ਹੈ, ਜਿਸ ਰਾਹੀਂ ੧੯੪੭ ਵਿਚ ਉਸ ਨੇ ਪੰਜਾਬ ਦਿਆਂ ਹਿੰਦੂਆਂ ਸਿਖਾਂ ਵਿਰੁਧ ਭਾਰਾ ਜਹਾਦ ਖੜਾ ਕੀਤਾ। ਹੇਠ ਲਿਖਿਆ ਸ਼ਹਾਦਤੀ ਬਿਆਨ ਜੋ ਖਾਨ ਇਫਤਖਾਰ ਹੁਸੈਨ ਮਮਦੋਟ ਪੱਛਮੀ ਪੰਜਾਬ ਦੇ ਪਹਿਲੇ ਵੱਡੇ ਵਜ਼ੀਰ ਵਿਰੁਧ ਮੁਕੱਦਮੇ ਵਿਚ ਦਿਤਾ ਗਿਆ, ਬਹੁਤ ਅਖਾਂ ਖੋਹਲਣ ਵਾਲਾ ਹੈ। ਇਸ ਸਜਣ ਉਪਰ ਮੁਕੱਦਮਾ ਇਹ ਚਲਿਆ ਸੀ ਕਿ ਉਸ ਨੇ ਆਪਣੀ ਪਰਧਾਨਗੀ ਸਮੇਂ ਪੰਜਾਬ ਮੁਸਲਿਮ ਲੀਗ ਦੇ ਰੁਪੈ ਨੂੰ ਖੁਰਦ ਬੁਰਦ ਕੀਤਾ ਤੇ ਵਢੀ ਖਾਧੀ।

ਖਾਨ ਮਮਦੋਟ ਦੇ ਮੁਸਲਿਮ ਲੀਗੀ ਸਹਿਯੋਗੀਆਂ ਦੇ ਬਿਆਨ ਤੋਂ ਪਤਾ ਲਗਦਾ ਹੈ ਕਿ ਮੁਸਲਿਮਲੀਗ ਦਾ ਰੁਪਿਆ ੧੯੪੬-੪੭ ਵਿਚ ਪੰਜਾਬ ਦਿਆਂ ਗੈਰ-ਮੁਸਲਮਾਨਾਂ ਉਪਰ ਹਮਲਾ ਕਰਨ ਲਈ ਹਥਿਆਰ ਖਰੀਦਣ ਲਈ ਵਰਤਿਆ ਗਿਆ। ਇਹ ਬਿਆਨ ਸਿਰ ਚੜ੍ਹਕੇ ਬੋਲਣ ਵਾਲਾ ਹੈ।

ਹੇਠਲਾ ਬਿਆਨ ਉਸ ਖਾਸ ਅਦਾਲਤ ਵਿਚ ੨੪ ਅਕਤੂਬਰ ੧੯੪੯ ਨੂੰ ਲਾਹੌਰ ਵਿਚ ਦਿਤਾ ਗਿਆ:-

ਚੌਧਰੀ ਮੁਹੰਮਦ ਹਸਨ ਇਸਤਗਾਸੇ ਵਲੋਂ ਤੇਈਵਾਂ ਗੁਆਹ ਸੀ। ਸਰਕਾਰੀ ਵਕੀਲ ਨੇ ਉਸ ਨੂੰ ਇਕ ਚੈਕ ਵਿਖਾਇਆ ਜੋ ੨੭ ਮਾਰਚ ੧੯੪੭ ਦਾ ਸੀ ਤੇ ੫੦੦੦ ਦਾ ਖਾਨ ਮਮਦੋਟ ਨੇ ਇਸ ਗੁਆਹ ਦੇ ਨਾਂ ਦਾ ਕਟਿਆ ਸੀ ਤੇ ਸੁਆਲ ਕੀਤਾ ਕਿ ਕੀ ਤੁਹਾਨੂੰ ਇਹ ਚੈਕ ਮਿਲਿਆ ਹੈ ਤੇ ਤੁਸੀਂ ਇਸ ਨੂੰ ਵਸੂਲ ਕੀਤਾ ਹੈ ਤੇ ਜੇ ਇਹ ਠੀਕ ਹੈ ਤਾਂ ਕਿਸ ਕੰਮ ਲਈ ਵਰਤਿਆ ਗਿਆ?

ਗੁਆਹ ਨੇ ਬਿਆਨ ਦਿਤਾ ਮੈਂ ਇਸ ਚੈਕ ਦੀ ਰਕਮ ਵਸੂਲ ਕੀਤੀ ਹੈ। ਇਹ ਰੁਪਿਆ ਮੈਨੂੰ ਜ਼ਿਲਾ ਗੁੜਗਾਵਾਂ ਵਿਚ ਰੀਲੀਫ ਦੇ ਕੰਮ ਲਈ ਦਿਤਾ ਗਿਆ ਸੀ ਜਿਥੇ ਕਿ ਫਿਰਕੂ ਫਸਾਦ ਹੋਇਆ ਸੀ ਤੇ ਲੋਕ ਪੀੜਤ ਸਨ।

ਅਦਾਲਤ ਦੇ ਜੁਆਬ ਵਿਚ ਗੁਆਹ ਨੇ ਬਿਆਨ ਦਿਤਾ ਕਿ ਮਾਰਚ ੧੯੪੭ ਵਿਚ ਮੈਂ ਲੁਧਿਆਣੇ ਵਕੀਲ ਸਾਂ ਤੇ ਮੈਨੂੰ ਪੰਜਾਬ ਮੁਸਲਿਮ ਲੀਗ ਨੇ ਇਸ ਕੰਮ ਲਈ ਗੁੜਗਾਵਾਂ ਭੇਜਿਆ। ਮੈਂ ਇਹ ਰੁਪਿਆ ਗੁੜਗਾਵਾਂ ਮੁਸਲਿਮਲੀਗ ਦੇ ਪਰਧਾਨ ਤੇ ਸਕੱਤ੍ਰ ਨੂੰ ਦੇ ਦਿਤਾ ਤੇ ਆਪ ਦੋ ਮਹੀਨੇ ਉਥੇ ਰਿਹਾ।

ਜਿਰਹਾ ਵਿਚ ਉਸ ਨੇ ਦਸਿਆ ਕਿ ਇਸ ਪੰਜ ਹਜ਼ਾਰ ਰੁਪੈ ਤੋਂ ਉਪਰੰਤ ਖਾਨ ਮਮਦੋਟ ਨੇ ਮੈਨੂੰ ਜੁਲਾਈ ੧੯੪੭ ਵਿਚ ੨੫੦੦੦ ਰੁਪਿਆ ਹੋਰ ਦਿਤਾ ਸੀ।

ਮੈਂ ਦਿਲੀ ਵਿਚ ਵੀ ਰਕਮ ਜਮ੍ਹਾਂ ਕੀਤੀ ਤੇ ਕੁਲ ਕੋਈ ਦੋ ਲਖ ਰੁਪਿਆ ਜੀਪਾਂ ਤੇ ਟਰੱਕਾਂ ਖਰੀਦਣ ਲਈ ਖਰਚ ਕੀਤਾ ਗਿਆ ਤੇ ਨਾਲ ਹੀ ਰੀਲੀਫ ਕੈਂਪ ਲਗਾਣ ਤੇ ਫਸਾਦ ਪੀੜਤਾਂ ਦੀ ਮਦਦ ਤੇ ਕੱਫਨ ਤੇ ਬੰਦੂਕਾਂ ਗੋਲੀ ਸਿਕਾ ਆਦ ਖਰੀਦਣ ਵਿਚ ਖਰਚ ਕੀਤਾ ਗਿਆ।

ਮੁਲਜ਼ਮ ਦੇ ਵਕੀਲ ਵਲੋਂ ਜਿਰਹਾ ਵਿਚ ਗਵਾਹ ਨੇ ਦਸਿਆ ਕਿ ਅਕਤੂਬਰ ੧੯੪੬ ਵਿਚ ਪੰਜਾਬ ਮੁਸਲਿਮ ਲੀਗ ਦੀ ਅੰਤ੍ਰਿੰਗ ਕਮੇਟੀ ਤੇ ਉਘੇ ਲੀਗੀ ਕਰਮਚਾਰੀਆਂ ਦੀ ਇਕ

ਖੁਫੀਆ ਮੀਟਿੰਗ ਮਮਦੋਟ ਕੋਠੀ ਵਿਚ ਹੋਈ। ਜੋ ਹਾਜ਼ਰ ਸਨ, ਉਨ੍ਹਾਂ ਵਿਚ ਖਾਨ ਮਮਦੋਟ, ਮਮਤਾਜ਼ ਦੌਲਤਾਨਾ, ਮੀਆਂ ਇਫਤਖਾਰੁ ਦੀਨ, ਬੇਗਮ ਸ਼ਾਹ ਨਿਵਾਜ਼,ਮੀਆਂ ਅਬਦੁਲ ਬਾਰੀ ਤੇ ਮੈਂ ਸਾਂ। ਇਹ ਮੀਟਿੰਗ ਉਸ ਵੇਲੇ ਹੋਈ ਸੀ ਜਦ ਹਾਲੀ ਕਲਕਤੇ ਤੇ ਬੰਬਈ ਦੇ ਫਸਾਦ ਬੰਦ ਨਹੀਂ ਸਨ ਹੋਏ। ਇਸ ਮੀਟਿੰਗ ਵਿਚ ਇਹ ਫੈਸਲਾ ਹੋਇਆ ਕਿ ਇਕ ਖੁਫੀਆ ਫੰਡ ਇਕੱਠਾ ਕੀਤਾ ਜਾਏ ਜਿਸ ਦਾ ਨਾਂ 'ਜੰਗੀ ਸੰਦੂਕ' ਹੋਵੇ ਤੇ ਜਿਸ ਨੂੰ ਜੀਪਾਂ, ਟਰੱਕਾਂ, ਲੋਹੇ ਦੀਆਂ ਸੰਜੋਆਂ, ਬੰਦੂਕਾਂ, ਗੋਲੀ ਤੇ ਕੰਬਲ ਖਰੀਦਣ ਵਿਚ ਖ਼ਰਚ ਕੀਤਾ ਜਾਏ ਤੇ ਇਹ ਵੀ ਫੈਸਲਾ ਹੋਇਆ ਕਿ ਇਹ ਰੁਪਿਆ ਇਸ ਕੰਮ ਲਈ ਖਾਨ ਮਮਦੋਟ ਨੂੰ ਦੇ ਦਿਤਾ ਜਾਏ।

ਗੁਆਹ ਨੇ ਦਸਿਆ ਕਿ ਇਹ ਰੁਪਿਆ ਮੁਸਲਿਮ ਲੀਗ ਦੇ ਹਸਾਬ ਵਿਚ ਨਾ ਦਰਜ ਕਰਨ ਦਾ ਤੇ ਮੁਲਜ਼ਮ ਦੇ ਹਿਸਾਬ ਵਿਚ ਦਰਜ ਕਰਨ ਦਾ ਇਹ ਕਾਰਨ ਸੀ ਮਤੇ ਸਰਕਾਰ ਇਸ ਨੂੰ ਜ਼ਬਤ ਕਰ ਲਵੇ।

ਮੁਲਜ਼ਮ ਦਾ ਵਕੀਲ:—ਕੀ ਇਹ ਸਚ ਹੈ ਕਿ ਖਾਨ ਮਮਦੋਟ ਨੇ ਇਹ ਰੁਪਿਆ ਆਪਣੇ ਨਿਜੀ ਹਸਾਬ ਵਿਚ ਜਮਾਂ ਕਰਾ ਲਿਆ ਤਾਂ ਜੋ ਕੋਈ ਵਿਰੋਧੀ ਸਰਕਾਰ "ਜੰਗੀ ਸੰਦੂਕ" ਦੇ ਰੁਪੈ ਦਾ ਪਤਾ ਨਾ ਲਗਾ ਸਕੇ।

ਗੁਆਹ—ਹਾਂ! ਇਹ ਠੀਕ ਹੈ।

ਫਿਰ ਗੁਆਹ ਨੇ ਪੰਜਾਬ ਅਸੈਂਬਲੀ ਦੇ ਸਾਹਮਣੇ ਦਾ ੩ ਮਾਰਚ ੧੯੪੭ ਦਾ ਇਕ ਵਾਕਿਆ ਦਸਿਆ ਜਦ ਮਾਸਟਰ ਤਾਰਾ ਸਿੰਘ ਨੇ ਤਲਵਾਰ ਚੁਕ ਕੇ ਨਾਹਰਾ ਲਾਇਆ ਸੀ— "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਏ", ਉਸ ਸਮੇਂ ਸਰਦਾਰ ਸਵਰਨ ਸਿੰਘ ਤੇ ਲਾਲਾ ਭੀਮ ਸੈਨ ਸੱਚਰ ਜੋ ਪੰਜਾਬ ਦੇ ਵਜ਼ੀਰ ਸਨ, ਮਾਸਟਰ ਤਾਰਾ ਸਿੰਘ ਦੇ ਪਾਸ ਖੜੇ ਸਨ।

ਇਸ ਲਈ ਇਕ ਹੋਰ ਖੁਫੀਆ ਮੀਟਿੰਗ ਅਜਿਹੇ ਹੀ ਕੰਮ ਲਈ ਮਮਦੋਟ ਦੀ ਕੋਠੀ ਬੁਲਾਈ ਗਈ। ਏਸ ਮੀਟਿੰਗ ਵਿਚ ਰਾਣਾ ਨਸਰੁਲਾ ਖਾਨ ਨੂੰ ਖਾਨ ਮਮਦੋਟ ਨੇ ਕਿਹਾ ਕਿ ਉਹ ਆਪਣੇ ਭਰਾ ਰਾਣਾ ਜ਼ਫਰਉਲਾ ਖਾਂ ਦੀ ਮਾਰਫਤ ਇਕ ਸੌ ਲੋਹੇ ਦੀਆਂ ਸੰਜੋਆਂ ਖਰੀਦੇ। ਇਸੇ ਮੀਟਿੰਗ ਵਿਚ ਬੇਗਮ ਸ਼ਾਹ ਨਿਵਾਜ਼ ਨੂੰ ਕਿਹਾ ਗਿਆ ਕਿ ਆਪਣੀ ਲੜਕੀ ਮੁਮਤਾਜ਼ ਰਾਹੀਂ ਹੈਂਡ ਗਰਨੇਡ ਖਰੀਦੇ।

ਹੋਰ ਸਵਾਲਾਂ ਦਾ ਜਵਾਬ ਦੇਂਦਿਆਂ ਗਵਾਹ ਨੇ ਕਿਹਾ ਕਿ ਰਸ਼ੀਦ ਅਹਿਮਦ ਤੇ ਮੁਹੰਮਦ ਆਜ਼ਮ ਖਾਨ ਨੂੰ ਵੀ ਸਰਹੱਦ ਵਿਚੋਂ ਹਥਿਆਰ ਤੇ ਗੋਲੀਆਂ ਖਰੀਦ ਕੇ ਪੰਜਾਬ ਵਿਚ ਵੰਡਣ ਲਈ ਕਿਹਾ ਗਿਆ। ਇਸੇ ਤਰ੍ਹਾਂ ਹੀ ਕਰਨਲ ਦਾਰਾ ਤੇ ਮੁਹੰਮਦ ਜ਼ਫਰਉੱਲਾ ਖਾਨ ਨੂੰ ਵੀ ਇਹ ਕੰਮ ਦਿਤਾ ਗਿਆ। ਮੁਲਜ਼ਮ ਨੇ ਰੁਪਿਆ ਦਿਤਾ ਜਿਸ ਨਾਲ ੭੦੦੦ ਲੋਹੇ ਦੀਆਂ ਟੋਪੀਆਂ ਮਿਲਟਰੀ ਸਟੋਰ ਤੋਂ ਲਈਆਂ ਗਈਆਂ।

ਇਹ ਠੀਕ ਹੈ ਕਿ ਮਾਰਚ ੧੯੪੬ ਦੇ ਇਜਲਾਸ ਤੋਂ ਪਹਿਲੋਂ ਮੁਸਲਿਮ ਲੀਗ ਮਲਿਕ ਫਿਰੋਜ਼ ਖਾਨ ਰਾਹੀਂ ਚਾਰ ਅਛੂਤ ਮੈਂਬਰਾਂ ਨੂੰ ਨਾਲ ਰਲਾਉਣਾ ਚਾਹੁੰਦੀ ਸੀ ਪਰ ਇਨ੍ਹਾਂ ਚੋਹਾਂ ਅਛੂਤਾਂ ਨੂੰ ਅਸੈਂਬਲੀ ਤੋਂ ਪਹਿਲਾਂ ਨਵਾਬ ਮੁਜ਼ਫਰ ਅਲੀ ਕਜ਼ਲਬਾਸ਼ ਚੁਕ ਕੇ ਲੈ ਗਿਆ।

ਮਲਿਕ ਫਿਰੋਜ਼ ਖਾਨ, ਖਾਨ ਮਮਦੋਟ ਤੇ ਹੋਰਾਂ ਤੋਂ ਮੈਨੂੰ ਪਤਾ ਲਗਾ ਕਿ ਇਹ ਅਛੂਤ ਲੀਗ ਨੂੰ ਵੋਟਾਂ ਦੇਣ ਦੀ ਕੀਮਤ ਇਕ ਲਖ ਰੁਪਿਆ ਮੰਗ ਰਹੇ ਸਨ। ਜਿਸ ਵੇਲੇ ਇਹ ਗਲ ਬਾਤ ਹੋ ਰਹੀ ਸੀ ਮੈਂ ਨਾਲ ਦੇ ਕਮਰੇ ਵਿਚ ਬੈਠਾ ਸਾਂ।

ਇਕ ਹੋਰ ਉਤਰ ਦਿੰਦਿਆਂ ਗਵਾਹ ਨੇ ਦਸਿਆ : ਅਛੂਤਾਂ ਨੂੰ ਇਹ ਰੁਪਿਆ ਦੇਣ ਬਾਰੇ ਫੈਸਲਾ ਹੋਇਆ ਕਿ ਇਕ ਲਖ ਰੁਪਿਆ ਖਾਨ ਮਮਦੋਟ ਆਪਣੇ ਪਾਸੋਂ ਦੇ ਦੇਣ ਤੇ ਪਿਛੋਂ ਚੰਦਿਆਂ ਰਾਹੀਂ ਇਹ ਰੁਪਿਆ ਇਕੱਠਾ ਕਰ ਕੇ ਖਾਨ ਮਮਦੋਟ ਨੂੰ ਦੇ ਦਿਤਾ ਜਾਵੇ। ਖਾਨ ਮਮਦੋਟ ਨੇ ਇਹ ਆਪ ਪੇਸ਼ਕਸ਼ ਕੀਤੀ ਸੀ ਤੇ ਉਸ ਵੇਲੇ ਕੋਈ ਹੋਰ ਇਹ ਰਕਮ ਦੇਣ ਦੇ ਸਮ੍ਰਥ ਵੀ ਨਹੀਂ ਸੀ। ਮੇਰੇ ਸਾਹਮਣੇ ਖਾਨ ਮਮਦੋਟ ਆਪਣੇ ਘਰ ਦੇ ਅੰਦਰੋਂ ਇਕ ਲਖ ਰੁਪਿਆ ਲਿਆਇਆ ਤੇ ਉਹ ਮਲਿਕ ਫੀਰੋਜ਼ ਖਾਨ ਨੂੰ ਦੇ ਕੇ ਕਿਹਾ ਇਹ ਰੁਪਿਆ ਤੁਸੀਂ ਅਛੂਤਾਂ ਨੂੰ ਦੇ ਸਕਦੇ ਹੋ । ਇਕੋ ਸ਼ਰਤ ਸੀ ਕਿ ਇਨ੍ਹਾਂ ਮੈਂਬਰਾਂ ਨੂੰ ਰੁਪਿਆ ਉਦੋਂ ਦਿਤਾ ਜਾਵੇ ਜਦ ਉਹ ਮੁਸਲਿਮ ਲੀਗ ਨੂੰ ਆਪਣੀ ਵੋਟ ਦੇ ਚੁਕਣ।

ਇਕ ਹੋਰ ਉਤਰ ਦੇਂਦਿਆਂ ਗਵਾਹ ਨੇ ਦਸਿਆ ਕਿ ਮਾਰਚ ੧੯੪੮ ਵਿਚ ਮੈਂ ਖਾਨ ਮਮਦੋਟ ਪਾਸ ਬੈਠਾ ਸਾਂ ਜਦ ਕਿ ਮਿਸਟਰ ਮੈਗਨੀਸ ਆਇਆ ਤੇ ਉਸ ਦਸਿਆ ਕਿ ਮੈਂ ਰਾਏ ਬਹਾਦਰ ਈਸਰਦਾਸ ਐਬਟਾਬਾਦ ਵਾਲੇ ਦਾ ਮੈਨੇਜਰ ਹਾਂ ਤੇ ਉਸ ਦੀ ਬੇਗਮ ਲਿਆਕਤ ਅਲੀ ਦੀ ਸਾਲੀ ਹੈ ਤੇ ਮੈਗਨੀਸ ਨੇ ਮਮਦੋਟ ਨੂੰ ਇਹ ਕਿਹਾ ਕਿ ਪਾਕਿਸਤਾਨ ਦੇ ਪਰਧਾਨ ਮੰਤਰੀ ਨੇ ਇਹ ਸੁਨੇਹਾ ਭੇਜਿਆ ਹੈ ਕਿ ਰਾਏ ਬਹਾਦਰ ਈਸਰ ਦਾਸ ਦੀ ਜੋ ਲਕੜੀ ਜਿਹਲਮ ਆਦਿ ਵਿਚ ਪਈ ਹੈ, ਉਹ ਉਸ ਨੂੰ ਦੇ ਦਿਤੀ ਜਾਵੇ ਪਰ ਖਾਨ ਮਮਦੋਟ ਨੇ ਇਹ ਗਲ ਨਾ ਮੰਨੀ.........

ਕੁਝਕੁ ਸਵਾਲ ਮੁਸਲਿਮ ਲੀਗ ਦੀ ਨਿਯਮਾਵਲੀ ਬਾਰੇ ਪੁਛੇ ਗਏ । ਫਿਰ ਪੁਛਿਆ ਗਿਆ:-

ਚੀਫ ਜਸਟਿਸ:-ਤੁਸੀਂ ਕਿਹਾ ਹੈ ਕਿ ਖਾਨ ਮਮਦੋਟ ਨੇ ਤੁਹਾਨੂੰ ੨੫੦੦੦ ਰੁਪਿਆ ਦਿਤਾ। ਕੀ ਇਹ ਨਕਦ ਦਿਤਾ ਕਿ ਚੈਕ ਰਾਹੀਂ ?

ਗਵਾਹ:-ਨਕਦ ।

ਚੀਫ ਜਸਟਿਸ:-ਇਸ ਇਕ ਲਖ ਰੁਪੈ ਦਾ ਹਸਾਬ ਕਿਸ ਰਖਿਆ ?

ਗਵਾਹ ਨੇ ਕਈ ਆਦਮੀਆਂ ਦੇ ਨਾ ਗਿਣਵਾਏ।

ਚੀਫ ਜਸਟਿਸ:-ਕੀ ਇਹ ਸਹੀ ਹੈ ਕਿ ਇਸ ਰੁਪੈ ਨਾਲ ਹਥਿਆਰ, ਗੋਲੀਆਂ ਤੇ ਹੋਰ ਚੀਜ਼ਾਂ ਖਰੀਦੀਆਂ ਗਈਆਂ ?

ਗਵਾਹ:-ਹਾਂ ਮੈਂ ਜੀਪਾਂ, ਲੋਹੇ ਦੀਆਂ ਸੰਜੋਆਂ, ਟਰੱਕ ਆਦਿਕ ਖਰੀਦੇ ਜਾਂਦੇ ਵੇਖੇ।

